ੴ
ਸਤਿਨਾਮੁ ਵਾਹਿਗੁਰੂ

# ਏਕੋ ਸਰਬੰਸਦਾਨੀ ਗੋਬਿੰਦ

ਮਨੁੱਖਤਾ ਦੇ ਇਤਿਹਾਸ ਵਿੱਚ ਮਾਨਵਤਾ ਦੀਆਂ ਅਤਿ ਉੱਚੀਆਂ-ਸੁੱਚੀਆਂ ਬੁਲੰਦੀਆਂ ਛੋਂਹਦੀ ਅਜ਼ੀਮੋ-ਸ਼ਾਨ ਸ਼ਖ਼ਸੀਅਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜੀਵਨ ਦਰਸ਼ਨ ਅਤੇ ਜਿਊਣ-ਜਾਚ ਬੇਸ਼ੱਕ ਦੁਨਿਆਵੀ ਸੁੱਖਾਂ-ਦੁੱਖਾਂ ਵਿੱਚ ਖਚਤ ਰੂਹਾਂ ਨੂੰ ਤਾਂ ਸ਼ਾਇਦ ਅਤਿਕਥਨੀ ਜਿਹੀ ਹੀ ਲੱਗੇ। ਪਰ ਥੋੜੀ ਕੁ ਸੰਵੇਦਨਾ ਤੇ ਆਤਮਿਕ ਬਿਰਤੀ ਵਾਲੀਆਂ ਆਤਮਾਵਾਂ ਲਈ ਇਹ ਜੀਵਨ ਕਥਾ ਧਰਤੀ ਮਾਂ ਦੇ ਇਕ ਮਹਾਨ ਸਪੂਤ ਦੀ ਆਪ-ਬੀਤੀ ਹੈ। ਭਾਵੇਂ ਸਮੇਂ ਦੇ ਪੱਖੋਂ ਆਪਣੇ ਅਲਪ ਜੀਵਨ ਦੇ ਤਕਰੀਬਨ ਚਾਰ ਦਹਾਕੇ ਹੀ ਦਸਵੇਂ ਪਾਤਿਸ਼ਾਹ ਪਰਮ ਮਨੁੱਖ ਦੇ ਰੂਪ ਵਿੱਚ ਗੋਬਿੰਦ ਮਾਰਗ ਦੇ ਪਾਂਧੀ ਵਜੋਂ ਇਸ ਧਰਤੀ 'ਤੇ ਵਿਚਰੇ। ਪਰ ਵਾਲੀਏ ਦੋ ਜਹਾਨ ਦੀ ਇਹ ਆਪ-ਬੀਤੀ ਦੀ ਗਾਥਾ ਅਨਾਦਿ ਕਾਲ ਤੋਂ ਅਨੰਤ ਕਾਲ ਤੱਕ ਲੰਮੇਰੀ ਤੇ ਸਚਿਆਰੀ ਹੈ। ਇਹ ਗੁਰੂ ਨਾਨਕ ਦੇਵ ਜੀ ਵੱਲੋਂ ਦੱਸੇ ਅਨੁਪਮ ਫ਼ਲਸਫ਼ੇ ਦੀ ਕਸਵੱਟੀ 'ਤੇ ਪੂਰੀ ਖਰੀ ਉਤਰਦੀ ਹੈ। ਬਾਬੇ ਨਾਨਕ ਦੇ ਅਦੁੱਤੀ ਫ਼ਲਸਫ਼ੇ ਦੇ ਹਰ ਇਕ ਪਹਿਲੂ ਅਤੇ ਹਰ ਜ਼ਾਵੀਏ ਤੋਂ ਸਾਹਿਬੇ ਆਲਮ ਗੁਰੂ ਗੋਬਿੰਦ ਸਿੰਘ ਜੀ ਦੀ ਜੀਵਨ ਭਰ ਦੀ ਘਾਲਣਾ ਮਾਨਵਤਾ ਲਈ ਬੇਮਿਸਾਲ ਲਾਫ਼ਾਨੀ ਮਿਸਾਲ ਬਣੀ।

ਸਾਹਿਬੇ ਕਮਾਲ ਦਾ ਜੀਵਨ ਮਨੁੱਖਤਾ ਦੀ ਮਹਾਨਤਮ ਜੀਵਨ ਸ਼ੈਲੀ ਦਾ ਪ੍ਰਤੀਕ ਹੈ। ਜਿਸ ਸਦਕਾ ਦਸਮੇਸ਼ ਪਿਤਾ ਇੱਕ ਅਨੁਪਮ ਤੇ ਮਹਾਨ ਆਦਰਸ਼ਕ ਜੀਵਨ ਦੇ ਧਾਰਨੀ ਬਣੇ। ਦਰਵੇਸ਼-ਪਾਤਿਸ਼ਾਹ ਯੁੱਗ ਪੁਰਸ਼ਾਂ ਵਾਲੇ ਦੈਵੀ ਗੁਣਾਂ ਦੇ ਮੁਜੱਸਮ ਹੋਣ ਸਦਕਾ ਧਰਤੀ ਤੋਂ ਅਕਾਸ਼ ਤੱਕ ਮਾਨਵਤਾ ਦੀ ਅਜ਼ੀਮ ਤੇ ਬੁਲੰਦਤਰੀਨ ਸ਼ਖ਼ਸੀਅਤ ਬਣੇ। ਇਸ ਲਈ ਲੋਕਾਈ ਨੇ ਦਸਵੇਂ ਪਾਤਿਸ਼ਾਹ ਨੂੰ ਲਾਸਾਨੀ ਇਨਸਾਨ ਅਤੇ ਯੁੱਗ ਪੁਰਖ ਵਜੋਂ ਸਰੇ-ਖ਼ਮ ਤਸਲੀਮ ਕੀਤਾ ਹੈ; ਹੁਣ ਵੀ ਕਰਦੀ ਹੈ ਅਤੇ ਯੁਗੋ-ਯੁਗ ਕਰਦੀ ਰਹੇਗੀ।

ਸਾਰੇ ਗੁਰੂ ਸਾਹਿਬਾਨ ਸਮਾਜ ਦੇ ਉੱਚੇ-ਸੁੱਚੇ ਆਦਰਸ਼ਾਂ ਤੇ ਅਸੂਲਾਂ ਦੇ ਸਿਰਮੌਰ ਅਲੰਬਰਦਾਰ ਬਣੇ। ਇਸ ਪ੍ਰਥਾਇ ਉਨ੍ਹਾਂ ਦੇ ਸ਼ਹੀਦਾਂ-ਮੁਰੀਦਾਂ ਨੇ ਜੋ ਸੇਵਾ ਘਾਲਣਾ ਤੇ ਕੁਰਬਾਨੀਆਂ ਕੀਤੀਆਂ ਉਹ 'ਸ਼ਹਾਦਤਾਂ ਦੀ ਟਕਸਾਲ' ਦੇ ਰੂਪ ਵਿਚ ਦੁਨੀਆਂ ਦੇ ਸਾਹਮਣੇ ਹਨ।

ਸਰਬੰਸਦਾਨੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਦੇਸ਼, ਧਰਮ, ਸਵੈਮਾਣ ਤੇ ਮਨੁੱਖੀ ਕਦਰਾਂ-ਕੀਮਤਾਂ ਪ੍ਰਤੀ ਕੀਤਾ ਹਰ ਇਕ ਕਾਰਨਾਮਾ ਅਤੇ ਹਰ ਕੁਰਬਾਨੀ ਲਾਸਾਨੀ ਤੇ ਲਾਫ਼ਾਨੀ ਹੈ।



ਸਤਿਕਾਰਯੋਗ ਭਾ ਜੀ ਹਰਭਜਨ ਸਿੰਘ ਪੰਹਸ

ਤੇ ਉਹਨਾਂ ਦੇ ਸਤਿਕਾਰਤ ਪਰਿਵਾਰ ਨੂੰ

ਆਦਰ - ਮਾਣ ਸਹਿਤ ਭੇਂਟ

ਕੁਲਬੀਰ ਸਿੰਘ ਸਿੱਧੂ IAS

ਤੇ

ਪਰਿਵਾਰ।

ੴ

ਸਤਿਨਾਮੁ ਵਾਹਿਗੁਰੂ

ਪ੍ਰਿਥਮ ਭਗਉਤੀ ਸਿਮਰਿ ਕੈ



ਅਕਾਲ ਸਹਾਇ

ਵਾਹਿਗੁਰੂ ਜੀ ਕਾ ਖਾਲਸਾ ॥
ਵਾਹਿਗੁਰੂ ਜੀ ਕੀ ਫਤਹਿ ॥

ਇਕ ਅਰਦਾਸਿ ਭਾਟ ਕੀਰਤਿ ਕੀ ॥ ਗੁਰ ਰਾਮਦਾਸ ਰਾਖਹੁ ਸਰਣਾਈ ॥



ਸਿਫ਼ਤੀ ਦੇ ਘਰੁ ਸ੍ਰੀ ਅੰਮ੍ਰਿਤਸਰ ਵਿਖੇ ਸ੍ਰੀ ਹਰਿਮੰਦਰ ਸਾਹਿਬ ਵਿਚ
ਸ਼ਬਦ-ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਰੂਹਾਨੀ ਜਲੌਅ

ੴ



ਸਾਲਾ

# ਮਾਨਵਤਾ ਦਾ ਪ੍ਰਣਾਮ - ਸਰਬੰਸ ਦਾਨੀ ਦੇ ਨਾਮ

ਕੁਲਬੀਰ ਸਿੰਘ ਸਿੱਧੂ
ਆਈ.ਏ.ਐੱਸ.

# MANVTA DA PRANAM - SARBANSDANI DE NAAM

By:
Kulbir Singh Sidhu, I.A.S.,
Comissioner, Ferozepur & Faridkot Divisions
Ferozepur (24th May, 2005)
Address :
Vill. Chak Kharak Singh Wala,
Distt. Bathinda (Punjab)

1st Edition
11th January, 2005.

2nd Edition
22nd April, 2006.

ਕੀਮਤ: ਮੁੱਲ ਕੌਣ ਕਰੇ ?

Printed by :
Harjit Printing Press
S.C.F. 83, Phase 5,
S.A.S. Nagar (Mohali)
Phone : 2226297, 5098297

# ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਅਰਦਾਸ

ੴ



ਅਕਾਲ ਸਹਾਇ





## ਸੁਭ ਕਰਮਨ ਤੇ ਕਬਹੂੰ ਨ ਟਰੋਂ

ਦੇਹਿ ਸ਼ਿਵਾ ਬਰ ਮੋਹਿ ਇਹੈ,
ਸ਼ੁਭ ਕਰਮਨ ਤੇ ਕਬਹੂੰ ਨ ਟਰੋਂ॥
ਨਾ ਡਰੋਂ ਅਰਿ ਸੋਂ ਜਬ ਜਾਇ ਲਰੋਂ,
ਨਿਸਚੈ ਕਰ ਆਪਨੀ ਜੀਤ ਕਰੋਂ॥
ਅਰੁ ਸਿੱਖ ਹੋਂ ਆਪਨੇ ਹੀ ਮਨ ਕੋ,
ਇਹ ਲਾਲਚ ਹਉ ਗੁਨ ਤਉ ਉਚਰੋਂ॥
ਜਬ ਆਵ ਕੀ ਅਉਧ ਨਿਦਾਨ ਬਨੈ,
ਅਤਿ ਹੀ ਰਣ ਮੈ ਤਬ ਜੂਝ ਮਰੋਂ॥

ੴ ਸਤਿਨਾਮੁ

ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ।। ਜਪੁ ।।

ਆਦਿ ਸਚੁ ਜੁਗਾਦਿ ਸਚੁ।। ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ।।੧।।

# ਸਮਰਪਣ

ਆਦਿ ਗੁਰਏ ਨਮਹ।। ਜੁਗਾਦਿ ਗੁਰਏ ਨਮਹ।।

ਸਤਿਗੁਰਏ ਨਮਹ ।। ਸ੍ਰੀ ਗੁਰਦੇਵਏ ਨਮਹ ।।੧।।

**ਪਾਤਿਸ਼ਾਹ ਦਰਵੇਸ਼**

**ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ**



**ਸਰਬੰਸਦਾਨੀ ਦਸਮੇਸ਼-ਪਿਤਾ ਅਤੇ ਉਨ੍ਹਾਂ ਦੇ ਸ਼ਹੀਦਾਂ-ਮੁਰੀਦਾਂ ਦੇ ਨਾਮ**

# ਅਸੀਸ



ਗੁਰਬਾਣੀ ਦਾ ਫੁਰਮਾਨ ਹੈ: "ਬਾਬਾਣੀਆ ਕਹਾਣੀਆ ਪੁਤ ਸਪੁਤ ਕਰੇਨਿ।" ਸਿਆਣੀਆਂ ਕੌਮਾਂ ਆਪਣੇ ਇਤਿਹਾਸ ਨੂੰ ਬੇਸ਼ਕੀਮਤੀ ਖਜ਼ਾਨੇ ਵਾਂਗ ਸੰਭਾਲ ਕੇ ਰੱਖਦੀਆਂ ਹਨ ਅਤੇ ਅੱਗੇ ਆਪਣੇ ਵਾਰਸਾਂ ਨੂੰ ਆਪਣੀ ਸੰਸਕ੍ਰਿਤੀ ਤੇ ਸਭਿਆਚਾਰ ਦੀ ਵਿਰਾਸਤ ਆਪਣੀ ਜਾਇਦਾਦ ਵਾਂਗ ਸੌਂਪਦੀਆਂ ਹਨ। ਸਿੱਖ ਇਤਿਹਾਸ ਦੇ ਪੰਨੇ ਸੇਵਾ, ਸਿਮਰਨ, ਬੰਦਗੀ, ਕੁਰਬਾਨੀਆਂ ਤੇ ਸੰਘਰਸ਼ ਦੀਆਂ ਮਹਾਨ ਸਾਖੀਆਂ ਨਾਲ ਭਰਪੂਰ ਹਨ। ਇਤਿਹਾਸ ਨੂੰ ਪੜ੍ਹਨਾ, ਇਸ 'ਤੇ ਮਾਣ ਕਰਨਾ ਅਤੇ ਇਸ ਤੋਂ ਸਬਕ ਲੈ ਕੇ ਕੌਮੀ ਜ਼ਿੰਦਗੀ ਨੂੰ ਸੁਚੱਜਾ ਬਣਾਉਣਾ; ਸਿਆਣੀਆਂ ਕੌਮਾਂ ਦੀ ਨਿਸ਼ਾਨੀ ਹੋਇਆ ਕਰਦੀ ਹੈ। ਕੌਮ ਦੇ ਇਤਿਹਾਸ ਨੂੰ ਸੰਭਾਲਣਾ ਅਤੇ ਉਸ ਦੀ ਛਾਣ-ਬੀਣ ਕਰਕੇ ਲੋਕਾਂ ਤਕ ਪਹੁੰਚਾਉਣ ਦੀ ਸੇਵਾ ਸੁਲੱਖਣੀਆਂ ਕਲਮਾਂ ਵਾਲੇ ਹੀ ਕਰਿਆ ਕਰਦੇ ਹਨ।

ਸ੍ਰ. ਕੁਲਬੀਰ ਸਿੰਘ ਸਿੱਧੂ ਚਾਰ ਜ਼ਿਲ੍ਹਿਆਂ ਦੇ ਡੀ.ਸੀ. ਰਹੇ ਹਨ ਅਤੇ ਹੁਣ ਦੋ ਡਿਵੀਜ਼ਨਾਂ ਦੇ ਕਮਿਸ਼ਨਰ ਹਨ। ਉਨ੍ਹਾਂ ਦਾ ਸਭ ਤੋਂ ਵੱਧ ਸੁਭਾਗਾ ਸਮਾਂ ਉਹ ਸੀ; ਜਦੋਂ ਦੇਸ਼-ਵਿਦੇਸ਼ ਦੀਆਂ ਸੰਗਤਾਂ ਖਾਲਸੇ ਦੀ ਸਿਰਜਣਾ ਦੀ ਤੀਜੀ ਸ਼ਤਾਬਦੀ ਦੇ ਸਮਾਗਮ ਗੁਰੂ ਤੇਗ ਬਹਾਦਰ ਸਾਹਿਬ ਅਤੇ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਚਰਨਾਂ ਦੀ ਛੋਹ ਨਾਲ ਪਵਿੱਤਰ ਹੋਈ ਧਰਤੀ ਸ੍ਰੀ ਅਨੰਦਪੁਰ ਸਾਹਿਬ ਵਿਖੇ ਸੰਨ 1999 ਵਿੱਚ ਪੂਰਨ ਸ਼ਰਧਾ ਅਤੇ ਸਤਿਕਾਰ ਨਾਲ ਮਨਾ ਰਹੀਆਂ ਸਨ। ਉਦੋਂ ਇਨ੍ਹਾਂ ਸਮਾਗਮਾਂ ਦੇ ਰੂਹੇ-ਰਵਾਂ ਸ੍ਰ. ਕੁਲਬੀਰ ਸਿੰਘ ਸਿੱਧੂ ਜ਼ਿਲ੍ਹਾ ਰੋਪੜ ਦੇ ਡਿਪਟੀ ਕਮਿਸ਼ਨਰ ਸਨ।

ਕਲਗੀਧਰ ਜੀ ਨੇ ਅਨੰਦਪੁਰੀ ਤੋਂ ਚੱਲ ਕੇ ਲੱਖੀ ਜੰਗਲ-ਗੋਨਿਆਣਾ ਅਤੇ ਦਮਦਮਾ ਸਾਹਿਬ ਤਲਵੰਡੀ ਸਾਬੋ ਤਕ ਜੋ ਸਫਰ ਤੇ ਜ਼ਫ਼ਰ ਆਪਣੇ 'ਤੇ ਝੱਲਿਆ ਉਸ ਦਾ ਦਰਦ ਕਿਸ ਵਿਅਕਤੀ ਨੂੰ ਧੁਰ ਆਤਮਾ ਤੋਂ ਨਹੀਂ ਝੰਜੋੜਦਾ? ਸ੍ਰ. ਕੁਲਬੀਰ ਸਿੰਘ ਸਿੱਧੂ ਨੇ ਦਸ਼ਮੇਸ਼ ਪਿਤਾ ਦੀ ਲਾਸਾਨੀ ਜ਼ਿੰਦਗੀ, ਉਨ੍ਹਾਂ ਦੀ

ਲਾਫ਼ਾਨੀ ਰੂਹਾਨੀਅਤ, ਸੇਵਾ, ਕੁਰਬਾਨੀ ਅਤੇ ਇਸ ਧਰਤੀ ਤੇ ਵਿਚਰਨ ਵਾਲੇ ਸ਼ਹੀਦਾਂ, ਮੁਰੀਦਾਂ ਤੇ ਕੌਮ ਅਤੇ ਗੁਰੂ ਘਰ ਦੇ ਸੇਵਾਦਾਰਾਂ ਦਾ ਯੋਗਦਾਨ ਮੋਤੀਆਂ ਵਾਂਗ ਚੁਣ-ਚੁਣ ਕੇ "ਮਾਨਵਤਾ ਦਾ ਪ੍ਰਣਾਮ : ਸਰਬੰਸਦਾਨੀ ਦੇ ਨਾਮ" ਪੁਸਤਕ ਦੇ ਜ਼ਰੀਏ ਇੱਕ ਸੁਹਣੇ-ਸੁਣੱਖੇ ਹਾਰ ਵਿਚ ਗੁੰਦਿਆ ਹੈ। ਉਨ੍ਹਾਂ ਨੇ ਇਹ ਸਭ ਕੁਝ ਅਕਾਲ ਪੁਰਖ ਦੀ ਬਖ਼ਸ਼ਿਸ਼ ਨਾਲ ਹੀ ਹਾਸਿਲ ਕੀਤਾ ਹੈ। ਸ੍ਰ. ਕੁਲਬੀਰ ਸਿੰਘ ਧੰਨਤਾ ਦੇ ਪਾਤਰ ਹਨ ਕਿ ਉਨ੍ਹਾਂ ਨੇ ਆਪਣੀ ਪੁਸਤਕ "ਮਾਨਵਤਾ ਦਾ ਪ੍ਰਣਾਮ : ਸਰਬੰਸਦਾਨੀ ਦੇ ਨਾਮ" ਦੀਆਂ ਇੱਕ ਹਜ਼ਾਰ ਕਾਪੀਆਂ ਛਪਵਾ ਕੇ ਆਪਣੇ ਵਿੱਤ ਸਮਾਨ ਮੁਫ਼ਤ ਦੇਸ਼-ਵਿਦੇਸ਼ ਵਿਚ ਵੰਡੀਆਂ ਹਨ। ਇਸ ਤਰ੍ਹਾਂ ਉਨ੍ਹਾਂ ਨੇ ਸਾਹਿਤ ਤੇ ਇਤਿਹਾਸ ਦੀ ਸੇਵਾ ਹਿੱਤ ਇਕ ਅਹਿਮ ਹਿੱਸਾ ਪਾਇਆ ਹੈ।

ਇਸ ਪ੍ਰਥਾਇ ਅਸੀਂ ਫ਼ੈਸਲਾ ਕੀਤਾ ਸੀ ਕਿ ਇਸ ਪੁਸਤਕ ਦੀ ਦੂਸਰੀ ਐਡੀਸ਼ਨ ਛਪਵਾਉਣ ਸਮੇਂ ਬ੍ਰਹਮ ਗਿਆਨੀ ਭਾਈ ਘਨੱਈਆ ਜੀ ਨਾਲ ਸਬੰਧਤ ਸੇਵਾ ਸਥਾਨ ਭਾਈ ਜਗਤਾ ਜੀ ਸਾਹਿਬ ਵਲੋਂ ਇਸ ਸੇਵਾ ਵਿਚ ਆਪਣਾ ਯੋਗਦਾਨ ਪਾਵਾਂਗੇ। ਅਕਾਲ-ਪੁਰਖ ਦੀਆਂ ਅਸੀਸਾਂ ਸਦਕਾ ਸ੍ਰ. ਕੁਲਬੀਰ ਸਿੰਘ ਸਿੱਧੂ ਵਲੋਂ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਸਮਰਪਿਤ ਇਸ ਪੁਸਤਕ ਦੀਆਂ ਹੁਣ ਅਸੀਂ ਇੱਕ ਹਜ਼ਾਰ ਕਾਪੀਆਂ ਛਪਵਾਉਣ ਉਪਰੰਤ ਟਿਕਾਣਾ ਭਾਈ ਜਗਤਾ ਜੀ ਦੇ ਦਰ ਤੋਂ ਆਪਣੀਆਂ ਸ਼ੁਭ-ਇੱਛਾਵਾਂ ਸਹਿਤ ਇਸ ਨੂੰ ਸੁਗਾਤ ਵਜੋਂ ਸਮਾਜ ਅਤੇ ਸਮੂਹ ਸੰਗਤਾਂ ਦੀ ਜਾਣਕਾਰੀ ਅਤੇ ਭਲੇ ਹਿੱਤ ਕੌਮ ਨੂੰ ਅਰਪਿਤ ਕਰਨ ਦੀ ਖ਼ੁਸ਼ੀ ਪ੍ਰਾਪਤ ਕਰ ਰਹੇ ਹਾਂ।



ਬਿਨਵੰਤੁ

ਤੀਰਥ ਸਿੰਘ 'ਸੇਵਾ ਪੰਥੀ'
ਟਿਕਾਣਾ ਭਾਈ ਜਗਤਾ ਜੀ
ਗੋਨਿਆਣਾ ਮੰਡੀ (ਜ਼ਿਲ੍ਹਾ ਬਠਿੰਡਾ)

# "ਸਰਬੰਸਦਾਨੀ ਦਸਮੇਸ਼ ਪਿਤਾ ਨੂੰ ਸਾਦਰ ਪ੍ਰਣਾਮ"

ਅੱਜ ਸਿੱਖੀ ਦੇ ਢਹਿੰਦੇ ਵਰਤਮਾਨ ਵਿਚ ਦਸਤਾਰ, ਰਫ਼ਤਾਰ ਤੇ ਗੁਫ਼ਤਾਰ ਦਾ ਧਨੀ ਇੱਕ ਕਲਮਜ਼ਾਰ ਸਿਆਣਾ ਸੂਰਮਾ ਮੁੜ ਅੱਗੇ ਆਇਆ ਹੈ, ਜਿਸ ਨੇ ਖੁਰਦੇ ਪੰਜਾਬ, ਪੰਜਾਬੀਅਤ ਤੇ ਪੰਥ ਖਾਲਸਾ ਨੂੰ ਨੰਗੀ ਤਲਵਾਰ ਵਰਗੀ ਕਲਮ ਨਾਲ ਗਰਜਵੀਂ ਵੰਗਾਰ ਪਾਈ ਹੈ: ਠਹਿਰੋ, ਰੁਕੋ ਤੇ ਆਪਣੇ ਸ਼ਹੀਦ ਮਹਾਂਪੁਰਖਿਆਂ ਦੇ ਲਾਸਾਨੀ ਕਰਤਵਾਂ ਦੀ ਲਲਕਾਰ ਸੁਣੋ: ਸਰਬੰਸਦਾਨੀ ਗੁਰੂ ਗੋਬਿੰਦ ਸਿੰਘ ਦੀ ਰੋਹ ਭਰੀ ਰੂਹ ਦੀ ਸ੍ਰੀ ਅਨੰਦਪੁਰ ਸਾਹਿਬ ਦੀ ਥੇੜ੍ਹੀ ਤੋਂ ਮੁੜ ਵੰਗਾਰ ਸੁਣੋ॥ ਦਸਮੇਸ਼ ਪਿਤਾ ਸਾਡੀਆਂ ਸੁਤੀਆਂ ਰੂਹਾਂ ਦੇ ਮੈਲੇ ਜਾਮਿਆਂ ਨੂੰ ਝੰਜੋਲ ਕੇ ਆਵਾਜ਼-ਏ-ਬੁਲੰਦ ਸਾਨੂੰ ਲਲਕਾਰ ਕੇ ਕਹਿ ਰਿਹਾ ਹੈ :-

"ਸੂਰਮੇ ਸ਼ਹੀਦਾਂ ਦੇ ਮਰਜੀਵੜੇ ਪੁੱਤਰੋ! ਤੁਸੀਂ ਕਿਹੜੀਆਂ ਨੀਵਾਣਾਂ ਨੂੰ ਗਰਕ ਤੁਰੇ। ਤੁਹਾਨੂੰ ਨਸ਼ਿਆਂ ਵਿਚ ਘੋਰੀ ਹੋ ਕੇ ਅਜਾਂਈ ਰੁੜ੍ਹ, ਜਾਣ ਲਈ ਪੈਦਾ ਕੀਤਾ ਸੀ? ਮੈਂ ਤਾਂ ਤੁਹਾਨੂੰ ਉਸਾਰ ਕੇ ਮਾਨਵਤਾ ਲਈ ਨਵੀਂ ਕਰਾਮਾਤ ਕਰਨ ਲਈ ਤਿਆਰ ਪੁਰ ਤਿਆਰ ਕੀਤਾ ਸੀ। ਤੁਹਾਨੂੰ ਸੂਝ ਭਰੀ ਦਲੇਰੀ ਤੇ ਕੁਰਬਾਨੀ ਦੇ ਲੜ ਲਾਇਆ ਸੀ। ਮਨੁੱਖਤਾ ਦਾ ਦੋਖੀ, ਜ਼ਾਲਮ ਤੇ ਕਾਤਲ ਤੁਹਾਨੂੰ ਸਾਹਮਣੇ ਦੇਖਾਇਆ ਸੀ। ਤੁਸੀਂ ਐਨੇ ਭੋਲੇ ਭੰਡਾਰੇ ਹੋ ਗਏ ਕਿ ਮਨੁੱਖਤਾ ਦੇ ਦੁਸ਼ਮਣ ਨੂੰ ਦੋਸਤ ਬਣਾ ਬੈਠੇ। ਤੁਹਾਨੂੰ ਹਰ ਤਰ੍ਹਾਂ ਦਾ ਦੁੱਖ-ਦਲਿੱਦਰ ਕੱਟਣ ਵਾਲਾ ਅੰਮ੍ਰਿਤ ਬਖਸ਼ਿਆ ਸੀ ਜਿਹੜਾ ਲਹੂਲੁਹਾਣ ਸ਼ਹਾਦਤਾਂ ਵਿਚੋਂ ਗੁਜ਼ਰਦਾ ਚੜ੍ਹਦੀ ਕਲਾ ਦੀਆਂ ਇਤਿਹਾਸਕ ਮਹਿਕਾਂ ਖਿਲਾਰਦਾ ਸੀ, ਗੰਧਲੀ ਫਿਜ਼ਾ ਸਾਫ਼ ਕਰਦਾ ਸੀ। ਹੈਰਾਨੀ ਹੈ ਤੁਸੀਂ ਅਮੋੜ ਸੂਰਮਤਾਈ ਤੋਂ ਪਾਸਾ ਵੱਟ ਕੇ ਬੁਜ਼ਦਿਲੀ ਦੇ ਘੁਰਨਿਆਂ ਵਿਚ ਕਿਵੇਂ ਜਾ ਵੜੇ? ਤੁਹਾਨੂੰ ਤਾਂ ਉਸਾਰ ਦੇ ਲੜ ਲਾਇਆ ਸੀ; ਨਿਘਾਰ ਦੀ ਦਲਦਲ ਵਿਚ ਤੁਹਾਨੂੰ ਕੌਣ ਲੈ ਵੜਿਆ? ਜਿਹੜੇ ਸੂਝ ਦਾ ਗੁਰਮੰਤਰ ਭੁੱਲ ਜਾਣ, ਉਹ ਜਿਉਂਦੇ ਮੁਰਦੇ ਹੋ ਜਾਂਦੇ ਹਨ। ਓਏ ਭੋਲਿਓ, ਤੁਸੀਂ ਤਾਂ ਨਵੀਂ ਕਰਤਾਰੀ ਸ਼ਕਤੀ ਪੈਦਾ ਕਰਨੀ ਸੀ...........।"

ਓਏ ਭੁੱਲੜੋ! ਮਾਂ ਭਾਗੋ ਦੀ ਲਲਕਾਰ ਸੁਣੋ: ਹਾਲੇ ਕੁਝ ਨਹੀਂ ਵਿਗੜਿਆ, ਭੁੱਲੇ ਹੀ ਹੋ; ਮੁੜ ਉਠੋ, ਮੋਰਚੇ ਸੰਭਾਲੋ? ਗੁਰੂ ਬਚਨਾਂ ਦੀ ਪਾਲਣਾ, ਸਿੱਖ ਦਾ ਪਰਮ ਧਰਮ ਐ। ਗੁਰੂ ਨੇ ਭੁੱਲਿਆਂ ਨੂੰ ਹਮੇਸ਼ਾਂ ਗਲ ਲਾਇਆ ਹੈ। ਦੁਸ਼ਮਣ ਦੀਆਂ ਯਾਰੀਆਂ ਨੇ ਦਿੱਤੀਆਂ ਨਸ਼ੇ-ਜ਼ਹਿਰਾਂ ਤੁਹਾਨੂੰ ਗੁਰੂ ਤੋਂ ਹੀ ਬੇਮੁੱਖ ਨਹੀਂ ਕਰਨਗੀਆਂ, ਤੁਹਾਡੀ ਸੱਤਿਆ ਹਸਤੀ ਹੀ ਖਤਮ ਕਰ ਦੇਣਗੀਆਂ। ਫਿਰ ਕਬਰੀਂ ਪਈ ਕੌਮ ਦਾ ਕੋਈ ਇਲਾਜ ਨਹੀਂ ਹੋਵੇਗਾ। ਛੇਵੇਂ ਗੁਰੂ ਮਹਾਨ ਜੋਧੇ ਨੇ ਮੀਰੀ-ਪੀਰੀ ਦੋਹਾਂ ਨੂੰ ਗਲ ਲਾਇਆ ਸੀ। ਪੀਰੀ ਦੀ ਸੂਝ ਨੇ ਵੈਰੀ ਦਾ ਸਿਰ ਪੈਂਦਾ ਵਾਰ ਰੋਕਣਾ ਹੈ ਤੇ ਉਸ ਨੂੰ ਮੁੜ ਮਿੱਤਰਤਾ ਦੇ ਮੁੱਖ ਧਾਰੇ ਵਿਚ ਲਿਆਉਣ ਦਾ ਯਤਨ ਕਰਨਾ ਹੈ। ਜੇ ਉਹ ਕਿਸੇ ਗੁਰ ਵਾਕ ਦੀ ਲਛਮਣ ਰੇਖਾ ਅੰਦਰ ਨਾ ਆਵੇ ਤਾਂ ਮਨੁੱਖਤਾ ਦੇ ਬਚਾਅ ਲਈ ਉਸ ਨੂੰ ਰਾਹੋਂ ਪਾਸੇ ਹਟਾਉਣਾ ਪੁੰਨ ਕਰਮ ਹੈ। ਪਾਤਿਸ਼ਾਹ ਦਾ ਫ਼ਰਮਾਨ ਹੈ - ਚੂੰ ਕਾਰ ਅਜ਼ ਹਮਾ : ਹੀਲਤੇ ਦਰਗੁਜ਼ਸ਼ਤ/ਹਲਾਲ ਅਸਤ ਬੁਰਦਨ ਬ ਸ਼ਮਸ਼ੀਰ ਦਸਤ।

ਸਿਰੜੀ ਸਿੱਖ, ਇਤਿਹਾਸ ਤੋਂ ਸਿੱਖਦਾ ਹੈ ਤੇ ਸਾਥੀਆਂ ਨੂੰ ਅੱਗੇ ਵਧਾਉਂਦਾ ਹੈ। ਏਹੋ ਹਿਤਵਾਨ ਸੁਨੇਹਾ "ਮਾਨਵਤਾ ਦਾ ਪ੍ਰਣਾਮ-ਸਰਬੰਸਦਾਨੀ ਦੇ ਨਾਮ" ਲਿਖਣ ਵਾਲੇ ਇਕ ਅਫਸਰ ਨੇ ਨਹੀਂ; ਸਗੋਂ ਇਕ ਸੁਲਝੇ ਹੋਏ ਜ਼ਿੰਦਾ ਦਿਲ, ਬ੍ਰਿਤੀ ਵਜੋਂ ਨਿਹੰਗ ਤੇ ਆਦਤੋਂ ਦਬੰਗ ਪਰ ਕੁਲ ਹਾਸਿਲ ਵਜੋਂ ਦਿਲੋਂ ਦਰਵੇਸ਼ ਇਨਸਾਨ ਕੁਲਬੀਰ ਸਿੰਘ ਸਿੱਧੂ ਨੇ ਲਿਖ ਕੇ ਦਿੱਤਾ ਹੈ। ਮੈਂ ਉਸ ਦੀ ਸਾਰੀ ਕਿਤਾਬ ਦੇ ਦ੍ਰਿਸ਼ਟਮਾਨ ਤੇ ਅਦ੍ਰਿਸ਼ ਫਲਸਫ਼ੇ ਨੂੰ ਪਕੜਨ ਤੇ ਸਮਝਣ ਦੀ ਕੋਸ਼ਿਸ਼ ਕੀਤੀ ਹੈ। ਭਾਵੇਂ ਕੁਲਬੀਰ ਸਿੰਘ ਕਹਿੰਦਾ ਹੈ ਕਿ ਨਾਂ ਤਾਂ ਉਸ ਨੂੰ ਲੇਖਣੀ ਦੀ ਜ਼ਿਆਦਾ ਮੁਹਾਰਤ ਹੈ ਤੇ ਨਾ ਹੀ ਪੁਸਤਕ ਲਿਖਣ ਦੀ ਵਿਧਾ ਉਸ ਨੇ ਤਰਬੀਅਤ ਵਜੋਂ ਕਿਤੋਂ ਸਿੱਖੀ ਹੈ। ਪਰ ਸੱਚਮੁੱਚ ਉਸ ਦੀ ਇਸ ਗੱਲ ਦਾ ਯਕੀਨ ਕਰਨਾ ਹੀ ਪੈਂਦਾ ਹੈ ਕਿ ਉਹ ਜਦੋਂ ਦਸਵੇਂ ਪਾਤਿਸ਼ਾਹ

ਦੇ ਕਿਸੇ ਵੀ ਪ੍ਰਸੰਗ ਦਾ ਜ਼ਿਕਰ ਮਾਤਰ ਵੀ ਕਰਦਾ ਹੈ ਤਾਂ ਉਹ ਇੰਨਾ ਵੈਰਾਗਮਈ ਹੋ ਜਾਂਦਾ ਹੈ ਕਿ ਮਾਸੂਮ ਬੱਚੇ ਵਾਂਗ ਗਲਾ ਤੇ ਅੱਖਾਂ ਭਰ ਕੇ ਸਿਸਕਣ ਲਗਦਾ ਹੈ। ਇਜੇਹੇ ਵੇਗ ਦੇ ਕਾਰਨ ਦਾ ਅੱਜ ਤੱਕ ਖ਼ੁਦ ਉਸ ਨੂੰ ਵੀ ਜਾਗਦਿਆਂ ਜਾਂ ਸੁੱਤਿਆਂ ਕਦੇ ਸੁਪਨੇ ਮਾਤਰ ਵੀ ਪਤਾ ਨਹੀਂ ਲਗ ਸਕਿਆ। ਹਾਂ! ਉਸ ਦਾ ਕਹਿਣਾ ਹੈ ਕਿ ਉਸ ਦੀ ਲਿਖਤ ਦਾ ਪ੍ਰੇਰਣਾ ਸਰੋਤ ਵੀ ਵੈਰਾਗ ਹੈ ਅਤੇ ਇਸ ਦਾ ਵੇਗ ਹੀ ਉਸ ਦੀ ਰਚਨਾ ਨੂੰ ਅੱਗੇ ਤੋਰਦਾ ਤੇ ਵਧਾਉਂਦਾ ਹੈ। ਖੈਰ! ਮੈਂ ਇਸ ਵਧੀਆ ਰਚਨਾ ਨੂੰ ਜਿਸ ਜ਼ਾਵੀਏ ਤੋਂ ਸਮਝ ਸਕਿਆ ਹਾਂ; ਉਸ ਅਨੁਸਾਰ ਮੈਂ ਇਕ ਇਕ ਚੈਪਟਰ ਦੇ ਵਿਚ ਪੇਸ਼ ਕੀਤੇ ਵਿਚਾਰਾਂ ਦੇ ਵਿਸਥਾਰ ਵਲ ਨਾ ਜਾ ਕੇ ਸਮੁੱਚੇ ਤੌਰ 'ਤੇ ਸਾਰੀ ਪੁਸਤਕ ਦੇ ਵਿਸ਼ਾ-ਵਸਤੂ ਵਿਚ ਆਪਣੀ ਵਿਚਾਰਧਾਰਾ ਅਤੇ ਕੁਲਬੀਰ ਸਿੰਘ ਦੀ ਨੇਕ ਭਾਵਨਾ ਦਾ ਚੰਗਾ ਸੰਜੋਗੀ ਸੁਮੇਲ ਵੇਖਿਆ ਹੈ । ਫੇਰ ਜਿਸ ਤਰ੍ਹਾਂ ਮੈਂ ਇਸ ਨੂੰ ਸਮਝਿਆ ਹੈ, ਉਸ ਨੂੰ ਆਪਣੇ ਤਜਰਬੇ 'ਤੇ ਅਧਾਰਿਤ ਆਪਣੀ ਵਿਚਾਰਧਾਰਾ ਤੇ ਆਪਣੀ ਸ਼ੈਲੀ ਵਿਚ ਕਲਮਬੰਦ ਕਰਕੇ ਇਸ ਰਚਨਾ ਦੀ ਸਲਾਹੁਤਾ ਕਰਦਾ-ਹੋਇਆ ਸੰਖੇਪ ਰੂਪ ਵਿਚ ਪਾਠਕਾਂ ਦੇ ਨਾਲ ਸਾਂਝੀ ਕਰ ਰਿਹਾ ਹਾਂ। ਇਸ ਦੇ ਨਾਲ-ਨਾਲ ਮੈਂ ਤਹਿ ਦਿਲੋਂ ਇਸ ਰਚਨਾ ਦੇ ਹਵਾਲੇ ਨਾਲ ਕੁਲਬੀਰ ਸਿੰਘ ਨੂੰ ਮੁਬਾਰਿਕਬਾਦੀ ਸ਼ਾਬਾਸ਼ ਦਿੰਦਾ ਹੋਇਆ ਤੁਹਾਡੇ ਰੂਬਰੂ ਕਰਨ ਦਾ ਮਾਣ ਹਾਸਲ ਕਰ ਰਿਹਾ ਹਾਂ।

ਅਫ਼ਸਰੀ ਸ਼ੁਭ ਕਰਮ ਘਟ ਕਮਾਉਂਦੀ ਹੈ, ਹੁਕਮ ਵਧ ਚਲਾਉਂਦੀ ਹੈ; ਸਗੋਂ ਜ਼ਬਰਦਸਤੀਆਂ ਹੋਰ ਠੋਸਦੀ ਹੈ। ਪਰ ਦਰਵੇਸ਼ੀ ਸਿੱਖ ਆਪੂੰ ਜ਼ਿਆਦਾ ਕਰਮ ਕਰਨ ਨੂੰ ਤਰਜੀਹ ਦਿੰਦੇ ਹਨ। ਬੇਸ਼ੱਕ ਉਹ ਨਾਲ-ਨਾਲ ਪਰਸੁਆਰਥ ਸੇਵਾ ਦੀ ਪ੍ਰੇਰਣਾ ਵੀ ਦਿੰਦੇ ਹਨ। ਏਹੋ ਹੀ ਫਰਕ ਮੀਰੀ ਤੇ ਪੀਰੀ ਦਾ ਸੀ। ਹਰ ਦੁਸ਼ਮਣ ਦਰਵੇਸ਼ੀ ਦੀ ਸਾਰਥਕ ਸਚਾਈ ਤੋਂ ਡਰਦਾ ਹੈ। ਪਰ ਇਹ ਮਾਂ ਧਰਤੀ ਅੰਮ੍ਰਿਤ ਵੀ ਪਾਲਦੀ ਹੈ ਤੇ ਵਿਹੁ ਵੀ ਉਗਲਦੀ ਹੈ। ਇਹ ਗਿਆਨ ਧਿਆਨ ਇਸ ਅੰਮ੍ਰਿਤ ਤੇ ਵਿਹੁ ਨੂੰ ਸੱਜੇ-ਖੱਬੇ ਰੱਖਦਾ ਹੈ। ਹੁਣ ਤੱਕ ਦੀ ਸਾਰੀ ਤਾਰੀਖ ਮਿੱਤਰਾਂ ਤੇ ਵੈਰੀਆਂ ਦੀਆਂ ਵਿਰੋਧਤਾਈਆਂ ਨਾਲ ਭਰੀ ਪਈ ਹੈ। ਗਿਆਨ ਦਾ ਵੱਡਾ ਪੁੱਤਰ ਅਹਿਸਾਸ, ਮਨੁੱਖ ਨੂੰ ਸਦਾ ਸਹੀ ਸੁਖਵੰਤ ਰਾਹ ਪਾਉਂਦਾ ਰਿਹਾ ਹੈ। ਪਰ ਮਨੁੱਖ ਦਾ ਦੁਸ਼ਮਣ ਸ਼ੈਤਾਨ ਹਮਦਰਦ ਬਣ ਕੇ ਉਸ ਨੂੰ ਸਹੀ ਤੋਂ ਗਲਤ ਰਾਹ ਦੀ ਪ੍ਰੇਰਨਾ ਦੇਂਦਾ ਰਿਹਾ ਹੈ। ਹਾਂ! ਬਹੁਤੀ ਵਾਰ ਅੱਕਿਆ ਥੱਕਿਆ ਮਨੁੱਖ ਉਹਦੇ ਝਾਂਸੇ ਵਿਚ ਆ ਜਾਂਦਾ ਰਿਹਾ ਹੈ। ਫਿਰ ਸ਼ੈਤਾਨ ਮਨੁੱਖ ਦੀ ਸੁਖਸਾਰ ਉਸਰੀ ਦੁਨੀਆਂ ਨੂੰ ਤਹਿਸ ਨਹਿਸ ਕਰਕੇ ਕਹਿਕਹੇ ਮਾਰਦਾ ਹੈ। ਹਾਰਿਆ ਟੁੱਟਿਆ ਮਨੁੱਖ ਇੱਟਾਂ-ਗਾਰਾ ਜੋੜ ਕੇ ਮੁੜ ਉਸਾਰੀ ਦੇ ਰਾਹ ਪੈਂਦਾ ਹੈ। ਇਸ ਤਰ੍ਹਾਂ ਢਾਹ, ਉਸਾਰ ਦਾ ਸਿਲਸਲਾ ਚਲਦਾ ਹੀ ਰਹਿੰਦਾ ਹੈ। ਸੁਖਲੱਧਾ ਹੋਇਆ ਮਨੁੱਖ ਪੁਰਾਣੀਆਂ ਗਲਤੀਆਂ ਵਿਸਾਰ ਕੇ ਸ਼ੈਤਾਨ ਦਾ ਮੁੜ ਯਾਰ ਬਣਦਾ ਹੈ ਤੇ ਬਰਬਾਦੀ ਦੇ ਨਤੀਜੇ ਬਾਰ-ਬਾਰ ਭੁਗਤਦਾ ਹੈ। ਇਹ ਦੁਨੀਆਂ ਦੁਖ ਤੇ ਸੁਖ ਦੀ ਲੜਾਈ ਵਿਚ ਹਮੇਸ਼ਾਂ ਗਲਤਾਨ ਰਹੀ ਹੈ। ਸੁਖ ਤੇ ਦੁਖ ਵਿਚਕਾਰ ਵਿਰੋਧ ਨੰਗੀ ਤਲਵਾਰ ਫੜੀ ਖਲੋਤਾ ਹੈ। ਕੁਦਰਤ ਦੇ ਅਨਾਦੀ ਸੁਭਾ ਨੂੰ ਤੋੜਿਆ ਮੋੜਿਆ ਨਹੀਂ ਜਾ ਸਕਦਾ। ਪਰ ਮਨੁੱਖ ਦੀ ਮਿਹਨਤ ਤੇ ਹੌਸਲਾ ਇਸ ਜੋੜ ਤੋੜ ਨੂੰ ਸਮਝ ਕੇ ਤਰੱਕੀ ਕਰਦਾ ਆਇਆ ਹੈ। ਆਪਣੇ ਲਗਾਤਾਰ ਜਤਨਾਂ ਨਾਲ ਕੁਦਰਤ ਮਾਂ ਤੋਂ ਮਨੁੱਖ ਹੋਰ ਵੀ ਸਹੂਲਤਾਂ ਪ੍ਰਾਪਤ ਕਰ ਸਕਦਾ ਹੈ। ਕੁਦਰਤੀ ਸਹੂਲਤਾਂ ਹਾਸਲ ਕਰਨ ਲਈ ਗੁਰੂ ਦਾ ਸਿਖ ਸਦਾ ਮੋਹਰੀ ਯਤਨਾਂ ਵਿਚ ਰਿਹਾ ਹੈ। ਵਿਨਾਸ਼ੀ ਜ਼ੁਲਮਾਂ ਨਾਲ ਲੜਨਾ ਗੁਰੂ ਦੇ ਸਿੱਖ ਦਾ ਮੁੱਢਲਾ ਕਰਤੱਵ ਰਿਹਾ ਹੈ। ਇਸ ਨੂੰ ਧਰਮ ਵੀ ਆਖਿਆ ਜਾ ਸਕਦਾ ਹੈ। ਸਾਰੇ ਗੁਰੂ ਅਥਵਾ ਪੈਗੰਬਰ, ਮਨੁੱਖਤਾ ਦੇ ਉਸਰੱਈਏ ਇੰਜੀਨੀਅਰ ਸਨ। ਉਹਨਾਂ ਦੇ ਉਪਦੇਸ਼ ਤੇ ਕਰਤੱਵ ਉਸ ਸਮੇਂ ਦੀਆਂ ਹਾਲਤਾਂ ਦੇ ਅਨੁਸਾਰੀ ਸਨ। ਪੁਰਾਣੀਆਂ ਹਾਲਤਾਂ ਨੂੰ ਨਵੀਨ ਪਲਸੇਟੇ ਆਉਂਦੇ ਰਹੇ। ਮਨੁੱਖ ਹਨੇਰਿਆਂ ਨੂੰ ਪਾੜ ਕੇ ਹੋਰ ਹੋਰ ਚਾਨਣਾਂ ਵਿਚ ਆਉਂਦਾ ਰਿਹਾ। ਜਿਵੇਂ ਦੇਵੀ ਦੇਵਤਿਆਂ ਦੀ ਬੁਤਪ੍ਰਸਤੀ ਤੋਂ ਅਗਾਂਹ ਇਕ ਅਕਾਲ ਦਾ ਸਿਮਰਨ ਮਨੁੱਖ ਲਈ ਸਹਾਈ ਹੋਇਆ ਹੈ। ਬਿਲਕੁਲ ਉਸ ਅਸੂਲ ਦੀ ਧਾਰਾ ਅਨੁਸਾਰ, ਹੁਣ ਸਾਨੂੰ ਬੇਵਫਾ ਕੀਮਤਾਂ ਦੀ ਥਾਂ, ਮਨੁੱਖਤਾ ਲਈ ਲਾਭਕਾਰੀ ਸਾਇੰਸੀ ਕੀਮਤਾਂ ਅਪਨਾਏ ਬਿਨਾਂ ਨਹੀਂ ਸਰਨਾ। ਸਮੇਂ ਦੀ ਤਬਦੀਲੀ ਅਨੁਸਾਰ, ਸੰਸਾਰ ਕਲਿਆਣ ਲਈ ਸਿੱਖ ਜਗਤ ਨੂੰ ਵੀ ਅਪਨਾਉਣੀਆਂ ਜ਼ਰੂਰੀ ਹੋ ਗਈਆਂ ਹਨ। ਨਹੀਂ ਤਾਂ ਅਸੀਂ ਪੰਜਾਬੀ, ਸੰਸਾਰ ਤਰੱਕੀ ਦਾ ਬਰਾਬਰ

ਸਾਥ ਨਾ ਦੇ ਕੇ ਗੁਲਾਮੀ-ਗਰੀਬੀ ਦੀ ਰੇਖਾ 'ਤੇ ਹੋਰ ਖੁਆਰ ਹੋਵਾਂਗੇ।

ਨਾਮ ਜਪਣਾ, ਕਿਰਤ ਕਰਨਾ ਤੇ ਵੰਡ ਛਕਣਾ ਸਿੱਖੀ ਦੇ ਇਹ ਤਿੰਨ ਬੁਨਿਆਦੀ ਅਸੂਲ ਹਨ। ਇਕ ਅਕਾਲ ਦਾ ਸਿਮਰਨ ਸਾਨੂੰ ਏਕਤਾ ਦੀ ਲੜੀ ਵਿਚ ਪਰੋਂਦਾ ਹੈ। ਦੂਜੇ ਅਰਥਾਂ ਵਿਚ ਏਕਤਾ ਅਜਿਤ ਸ਼ਕਤੀ ਬਣਦੀ ਹੈ। ਕਿਰਤ ਕਰਨ ਨਾਲ ਸਾਡੀ ਹੋਂਦ ਪੱਕੀ ਹੁੰਦੀ ਹੈ ਤੇ ਵੰਡ ਛਕਣਾ, ਕਮਜ਼ੋਰ ਨੂੰ ਬਲਵਾਨ ਬਣਾ ਕੇ ਆਪਣੇ ਨਾਲ ਜੋੜ ਕੇ ਸਾਨੂੰ ਸ਼ਕਤੀਸ਼ਾਲੀ ਬਣਾਉਂਦਾ ਹੈ। ਕਮਜ਼ੋਰ ਨੂੰ ਨਾਲ ਜੋੜਨਾ, ਦੁਸ਼ਮਣ ਤਾਕਤਾਂ ਨੂੰ ਤੋੜਨਾ ਹੈ। ਇਹਨਾਂ ਤਿੰਨਾਂ ਅਸੂਲਾਂ ਦੇ ਧਾਰਨੀ ਹੋ ਕੇ ਅਸੀਂ ਮੁਕਾਬਲੇ ਦੀਆਂ ਢਾਹੂ ਤਾਕਤਾਂ ਨੂੰ ਦਬਾਈ ਰੱਖਾਂਗੇ। ਗੁਰੂਕਿਆਂ ਦੇ ਦਿੱਤੇ ਤਿੰਨ ਵਰਦਾਨਾਂ ਸਦਕਾ ਅਸੀਂ ਹਮੇਸ਼ਾਂ ਚੜ੍ਹਦੀ ਕਲਾ ਵਿਚ ਰਹਾਂਗੇ। ਸੋ ਕੁਦਰਤ ਨੂੰ ਇਸ ਤਰ੍ਹਾਂ ਜਿੱਤਦੇ ਜਾਣਾ, ਉਸ ਨੂੰ ਹਮੇਸ਼ਾਂ ਲਈ ਆਪਣੀ ਪੱਕੀ ਸਾਥਣ ਬਣਾਉਣਾ ਸਿੱਧ ਹੋਵੇਗਾ।

ਇਕ ਗੱਲ ਹਮੇਸ਼ਾਂ ਯਾਦ ਰਹੇ, ਵਿਰੋਧ ਕਦੇ ਮਰਦਾ ਨਹੀਂ। ਇਸ ਨੂੰ ਆਪਣੇ ਹੱਕ ਵਿਚ ਭੁਗਤਾ ਕੇ ਅਸੀਂ ਕੁਦਰਤ ਦੇ ਹੋਰ ਹੋਰ ਨੇੜੇ ਹੋ ਸਕਦੇ ਆਂ। ਕੁਦਰਤ ਦੇ ਨੇਮ ਬਦਲੇ ਨਹੀਂ ਜਾ ਸਕਦੇ, ਸਗੋਂ ਦੂਰ-ਦ੍ਰਿਸ਼ਟੀ ਨਾਲ ਹਮਦਰਦ ਸਾਥੀ ਬਣਾਏ ਜਾ ਸਕਦੇ ਹਨ। ਮਿਸਾਲ ਦੇ ਤੌਰ ਤੇ ਅਸਮਾਨੀ ਬਿਜਲੀ ਹਾਲੇ ਸਾਡੇ ਕੰਟਰੋਲ ਤੋਂ ਬਾਹਰ ਹੈ; ਪਰ ਆਪੂੰ ਪੈਦਾ ਕੀਤੀ ਬਿਜਲੀ ਦਾਸੀ ਬਣ ਕੇ ਮਨੁੱਖ ਦੀ ਸੇਵਾ ਕਰ ਰਹੀ ਹੈ। ਭਾਵੇਂ ਸਾਡੀ ਅਣਗਹਿਲੀ ਕਾਰਨ ਕਦੇ ਕਦੇ ਨੁਕਸਾਨ ਵੀ ਪੁਚਾ ਜਾਂਦੀ ਹੈ। ਇਸ ਤਰ੍ਹਾਂ ਹਵਾ, ਸਮੁੰਦਰੀ ਤੂਫਾਨ ਆਦਿ ਪਹਾੜ ਸ਼ਕਤੀਆਂ ਹਾਲੇ ਮਨੁੱਖ ਲਈ ਸਰ ਕਰਨ ਵਾਲੀਆਂ ਮੁਹਿੰਮਾਂ ਸਾਡੇ ਸਾਹਮਣੇ ਹਨ। ਜੋ ਵਸ ਵਿਚ ਆ ਚੁੱਕਾ ਹੈ, ਉਸ ਦੀ ਸਹਾਇਤਾ ਨਾਲ, ਬਾਹਰੀ ਬੇਪਰਵਾਹ ਤਾਕਤਾਂ ਨੂੰ ਨੱਥ ਪਾਣ ਲਈ ਕਾਮੇ ਮਨੁੱਖ ਦੇ ਜਤਨ ਜਾਰੀ ਹਨ। ਵਿਰੋਧਾਂ ਦੀ ਲੜਾਈ ਤੋਂ ਵਿਹਲਾ ਅਥਵਾ ਸੁਖਾਲਾ ਹੋ ਕੇ ਮਨੁੱਖ ਪੂਰੀ ਸ਼ਕਤੀ ਨਾਲ ਜਦੋਜਹਿਦ ਕਰਦਾ, ਕੁਦਰਤ ਨਾਲ ਸਾਂਝ-ਭਿਆਲੀ ਪਾ ਕੇ ਹੋਰ ਵੀ ਸੁਖਜੀਵੜਾ ਹੋ ਸਕਦਾ ਹੈ। ਜਿਵੇਂ ਉਸ ਕੁਦਰਤ ਦੀਆਂ ਬਹੁਤ ਸਾਰੀਆਂ ਸ਼ਕਤੀਆਂ ਨੂੰ ਜਿੱਤ ਕੇ ਆਪਣੀ ਸੇਵਾ ਵਿਚ ਲਾ ਲਿਆ ਹੈ।

ਇਸ ਦੇ ਉਲਟ ਮਨੁੱਖ ਆਪਣੇ ਵਿਰੋਧਾਂ ਤੇ ਦੁਸ਼ਮਣੀਆਂ ਕਾਰਨ ਬਹੁਤ ਨਿਹੱਥਾ ਤੇ ਕਮਜ਼ੋਰ ਹੋ ਕੇ ਰਹਿ ਗਿਆ ਹੈ। ਮਨੁੱਖ ਦੀ ਖੋਟੀ ਤੇ ਵਿਨਾਸ਼ਕਾਰੀ ਹੈਂਕੜ ਨੂੰ ਸਮਝਾਣ ਲਈ ਪੈਗੰਬਰ ਅੱਗੇ ਆਏ। ਉਹਨਾਂ ਦੇ ਉਪਦੇਸ਼ ਅੱਗੇ ਕੁਝ ਸਮੇਂ ਲਈ ਮਨੁੱਖ ਹੱਥ ਬੰਨ੍ਹ ਕੇ ਸਿਰ ਝੁਕਾ ਦੇਂਦਾ ਰਿਹਾ। ਪਰ ਉਹਦੇ ਜਾਣ ਪਿਛੋਂ ਓਹੀ ਬੈਹਾਂ ਤੇ ਓਹੀ ਕੁਹਾੜੀ ਖੜ੍ਹੀ ਹੋ ਜਾਂਦੀ ਰਹੀ। ਪਰ ਇਹਨਾਂ ਲਹੂ ਲੜਾਈਆਂ ਵਿਚ ਵੀ ਮਨੁੱਖ ਨੇ ਨੇਕੀ ਤੇ ਖੁਸ਼ਹਾਲੀ ਦਾ ਮਾਰਗ ਵੀ ਨਹੀਂ ਛੱਡਿਆ। ਮਨੁੱਖ ਦੇ ਇਸ ਸਿਰੜ ਨੂੰ ਦਾਦ ਦੇਣੀ ਬਣਦੀ ਹੈ ਕਿ ਧਰਤੀ ਨੂੰ ਫੋਲ ਕੇ ਉਸ ਨੇ ਕੋਲਾ, ਲੋਹਾ, ਸੋਨਾ ਤੇ ਹੀਰੇ ਆਦਿ ਪੈਦਾ ਕਰ ਲਏ। ਰਾਜ ਪ੍ਰਬੰਧ ਚਲਾਉਣ ਦੇ ਕਾਨੂੰਨ ਘੜ ਲਏ। ਜ਼ਿੰਦਗੀ ਦੀ ਕਲਿਆਣ ਹਾਸਲ ਕਰਨ ਲਈ ਸਿਧਾਂਤ ਸਿਰਤੋੜ ਜਤਨ ਕਰ ਰਿਹਾ ਹੈ। ਸ਼ਾਬਾਸ਼ ਦਿਓ ਉਸਰਈਏ ਤੇ ਕਾਮੇ ਮਨੁੱਖ ਨੂੰ, ਜਿਸ ਆਪਣੇ ਖੋਜਕਾਰੀ ਜਤਨ ਨਹੀਂ ਛੱਡੇ। ਪ੍ਰਾਪਤੀਆਂ ਲਈ ਜ਼ੋਰ-ਸ਼ੋਰ ਨਾਲ ਲਗਨ ਜਾਰੀ ਰੱਖੀ।

ਜਿਵੇਂ ਕਿ ਵਿਰੋਧਤਾਈ ਕਦੇ ਖਤਮ ਨਹੀਂ ਹੁੰਦੀ; ਇਸ ਕਾਰਨ ਸ਼ਾਂਤੀ ਦੇ ਯਤਨਾਂ ਖਿਲਾਫ ਸ਼ੈਤਾਨ ਬਰਾਬਰ ਆਹਡਾ ਲਈ ਬੈਠਾ ਹੈ। ਖੁਸ਼ਹਾਲੀ ਦੇ ਅੱਗੇ ਵਧਦਾਂ ਕਦਮਾਂ ਨੂੰ ਦੇਖ ਕੇ ਸ਼ੈਤਾਨ ਨੇ ਮਨੁਖ ਦੇ ਕੰਨ ਵਿਚ ਵਿਹੁਲੀ ਫੂਕ ਮਾਰੀ ਕਿ ਤੂੰ ਸਮਾਜਕ ਕੰਮਾਂ ਦੀਆਂ ਵੰਡੀਆਂ ਇਸ ਤਰ੍ਹਾਂ ਪਾ ਦੇਹ ਕਿ ਤੇਰੀ ਸਰਦਾਰੀ ਬਣੀ ਰਹੇ। ਉੱਤਮ ਪੜ੍ਹਾਕੂ ਦੂਜੀ ਥਾਂ ਲੜਾਕੂ, ਤੀਜੀ ਜਮਾਤ ਖੇਤਪਾੜੂ ਤੇ ਚੌਥੇ ਦਰਜੇ ਵਾਲੇ ਅਣਹੋਇਆਂ ਤੇ ਕਮਜ਼ੋਰਾਂ ਨੂੰ ਕੂੜਾ-ਮੈਲਾ ਚੁੱਕਣ ਲਾ ਦਿੱਤਾ। ਲਓ ਜੀ, ਸ਼ੈਤਾਨ ਦੀਆਂ ਚੜ੍ਹ ਮੱਚੀਆਂ। ਉਹ ਨੀਵੀਆਂ ਤੇ ਛੋਟੀਆਂ ਜਮਾਤਾਂ ਦੇ ਕੁੱਟ ਪੈਂਦੀ ਵੇਖ ਕੇ ਕੱਛਾਂ ਵਜਾਉਣ ਲੱਗਾ। ਬੜੀਆਂ ਸਦੀਆਂ ਕੁੱਟ ਮਾਰ ਦੀ ਹਨੇਰੀ ਚਲਦੀ ਰਹੀ। ਕਤਲਾਮਾਂ ਅੱਗੇ ਆਈਆਂ ਵਿਭਚਾਰ ਫੈਲਿਆ। ਔਰਤ ਜ਼ਾਤ ਨਾਲ ਬੇਪ੍ਰਵਾਹ ਜ਼ੁਲਮ ਵਾਪਰਿਆ। ਹਕੂਮਤੀ

ਫਤਵੇ ਦੇਣ ਪੜ੍ਹਾਕੂ, ਵੱਢ ਟੁੱਕ ਕਰਨ ਲੜਾਕੂ-ਡਾਕੂ। ਹਾਹਾਕਾਰ ਮੱਚੀ ਉੱਠੀ। ਆਖਰ ਨੀਵੀਂ ਜਾਤ ਵਿਚੋਂ ਹੀ ਕਬੀਰ ਜੁਲਾਹੇ ਦੀ ਬਗਾਵਤੀ ਸੁਰ ਨੇ ਵਡਾਰੂਆਂ ਨੂੰ ਲਲਕਾਰਿਆ: "ਤੁਮ ਕਤ ਬ੍ਰਾਹਮਣ ਹਮ ਕਤ ਸੂਦ/ਹਮ ਕਤ ਲੋਹੂ ਤੁਮ ਕਤ ਦੂਧ/ਕਹੁ ਕਬੀਰ ਜੋ ਬ੍ਰਹਮੁ ਬੀਚਾਰੈ/ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ।।"

ਇਸ ਭਗਤੀ ਲਹਿਰ ਨੇ ਉੱਚ ਸ਼੍ਰੇਣੀਆਂ ਨੂੰ ਵਿਚਾਰਧਾਰਕ ਤੌਰ 'ਤੇ ਭਾਂਜ ਦੇ ਮਾਰੀ। ਗੁਲਾਮੀ ਦੀ ਮਾਰ ਹੇਠ ਦਰੜੀਆਂ ਅਣਖਾਂ ਨੇ ਸਿਰ ਚੁੱਕ ਲਏ। ਫਿਰ ਗੁਰੂ ਨਾਨਕ ਦੇਵ ਜੀ ਨੇ ਬ੍ਰਾਹਮਣਵਾਦ ਦੇ ਮਠਾਂ ਨੂੰ ਜਾ ਵਖਤ ਪਾਇਆ। "ਅਵਲ ਅਲਹ ਨੂਰ ਉਪਾਇਆ, ਕੁਦਰਤ ਕੇ ਸਭ ਬੰਦੇ/ਏਕ ਨੂਰ ਤੇ ਸਭ ਜਗ ਉਪਜਿਆ, ਕੌਣ ਭਲੇ ਕੋ ਮੰਦੇ।"

ਪੜ੍ਹਾਕੂ ਜਮਾਤ ਨੇ ਰਾਜਿਆਂ ਨੂੰ ਚੁੱਕਿਆ। "ਤੁਹਾਡਾ ਰਾਜ ਤਾਂ ਗਿਆ" ਅਸਲ ਵਿਚ ਸਮਾਜ ਵਿਚੋਂ ਉਹਨਾਂ ਦੀ ਆਪਣੀ ਸਰਦਾਰੀ ਖਤਮ ਹੁੰਦੀ ਸੀ। ਉਨ੍ਹਾਂ ਹੀ ਬ੍ਰਾਹਮਣੀ ਤਬਕੇ ਨੇ ਗੁਰੂ ਨਾਨਕ ਦੇਵ ਜੀ ਦੀ ਪ੍ਰਥਾ ਦੇ ਦਸਵੇਂ ਗੁਰੂ ਗੋਬਿੰਦ ਸਿੰਘ ਨਾਲ ਪਹਾੜੀ ਰਾਜਿਆਂ ਨੂੰ ਉਲਝਾ ਦਿੱਤਾ। ਪਹਾੜੀ ਰਾਜਿਆਂ ਮੂੰਹ ਦੀ ਖਾਧੀ ਤਾਂ ਦਿੱਲੀ ਦੇ ਮੁਗਲਾਂ ਨੂੰ ਹਮਾਇਤ ਲਈ ਚੜ੍ਹਾ ਲਿਆਂਦਾ। ਲੜਾਈ ਅਸਲੋਂ ਗਲ ਪਈ ਵੇਖ ਕੇ ਗੁਰੂ ਗੋਬਿੰਦ ਸਿੰਘ ਨੂੰ ਵੀ ਤਲਵਾਰ ਚੁੱਕਣੀ ਪੈ ਗਈ। ਅਸਲ ਲੜਾਈ ਪੁਰਾਣੇ ਤੇ ਨਵੇਂ ਵਿਚਾਰਾਂ ਵਿਚਕਾਰ ਅੜ ਖਲੋਤੀ ਸੀ। ਇਹ ਜੰਗ ਨੇਕੀ ਬਦੀ ਦੀ ਤਾਰੀਖ ਵਿਚ ਬਦਲ ਗਈ। ਕੁਦਰਤ ਦਾ ਨਿਆਂ-ਨਿਰਣਾ ਤੱਕੋ, ਗੁਰੂ ਗੋਬਿੰਦ ਸਿੰਘ ਜੀ ਅਨੰਦਪੁਰ ਦਾ ਕਿਲ੍ਹਾ ਛੱਡ ਕੇ ਨੇਕੀ ਦੀ ਜੰਗ ਜਿੱਤ ਗਏ ਅਤੇ ਰਾਜੇ ਆਪਣੇ ਰਾਜਾਂ ਵਿਚ ਭਾਲੇ ਵੀ ਨਹੀਂ ਲੱਭ ਰਹੇ। ਇਸ ਨੇਕੀ ਦੀ ਉਮਤ ਚਾਰੇ ਕੂਟਾਂ, ਭਾਵ ਸਾਰੀ ਦੁਨੀਆਂ ਵਿਚ ਡੰਕੇ ਦੀ ਚੋਟ ਨਾਲ ਫੈਲ ਰਹੀ ਹੈ। ਮੁਗਲਾਂ ਤੇ ਪਹਾੜੀ ਰਾਜਿਆਂ ਉਤੇ ਤਾਰੀਖ ਨੇ ਮਿੱਟੀ ਪਾ ਦਿੱਤੀ। ਜਾਗੀਰਦਾਰੀ ਕਬਰ ਪੈ ਗਈ ਅਤੇ ਲੋਕਾਂ ਦੀ ਜਦੋਜਹਿਦ ਨਾਲ ਅੱਗੇ ਆਈ ਸਰਮਾਏਦਾਰੀ ਦਾ ਸੂਰਜ ਅੱਧ ਅਸਮਾਨੇ ਠਾਠ ਨਾਲ ਲਿਸ਼ਕ ਰਿਹਾ ਹੈ। ਕੁਦਰਤ ਦੇ ਨੇਮਾਂ ਅਨੁਸਾਰ ਵਿਰੋਧਤਾਈਆਂ ਦੀ ਜੰਗ ਜਾਰੀ ਹੈ ਅਤੇ ਜਾਰੀ ਰਹੇਗੀ। ਇਸ ਵਿਚ ਕਿਤੇ ਘੜਿਆਲ ਨਹੀਂ; ਇਹ ਕੁਦਰਤ ਦਾ ਵੇਗ ਹੈ, ਨੇਮ ਹੈ।

ਇਹ ਤਬਦੀਲੀ ਦੁਨੀਆਂ ਦੀ ਬਦਲਦੀ ਤਕਦੀਰ ਬਣ ਚੁੱਕੀ ਹੈ। ਸਾਰੀ ਦੁਨੀਆਂ ਮੁੱਢ ਕਦੀਮ ਤੋਂ ਇੱਕ ਭਾਈਚਾਰਾ ਹੈ। ਉਚਾਣਾ, ਨੀਵਾਣਾਂ ਦੀ ਪੱਧਰ ਵਲ ਖਿਸਕਦੀਆਂ ਜਾ ਰਹੀਆਂ ਹਨ। ਗੁਰੂ ਨਾਨਕ ਨੇ ਕੁਦਰਤ ਦੇ ਨੇਮਾਂ ਨੂੰ ਪਹਿਲੋਂ ਸਮਝਿਆ ਤੇ ਮੁੜ ਆਪਣੇ ਸਿਖਾਂ ਨੂੰ ਸਮਾਜੀ ਪੱਧਰ ਵੱਲ ਤੋਰਿਆ। ਉਸ ਕੁਦਰਤੀ ਪੱਧਰ ਨੂੰ ਗੁਰੂ ਗੋਬਿੰਦ ਸਿੰਘ ਨੇ ਹਜ਼ਾਰਾਂ ਕੁਰਬਾਨੀਆਂ ਦੇ ਕੇ ਸੁਰਸਾਰ ਕੀਤਾ। ਇਹੋ ਸਾਰ ਅੱਜ ਦੇ ਵਿਗਿਆਨੀਆਂ ਖੰਡਾਂ, ਬ੍ਰਹਿਮੰਡਾਂ ਦੀ ਖੋਜ ਕਰਦਿਆਂ ਸਾਰੀ ਮਨੁਖਤਾ ਅੱਗੇ ਰੱਖੀ ਹੈ। ਗੁਰੂ ਦੇ ਜਾਰੀ ਕੀਤੇ ਤਿੰਨੇ ਬੁਨਿਆਦੀ ਅਸੂਲ : ਨਾਮ ਜਪਣਾ, ਕਿਰਤ ਕਰਨਾ ਤੇ ਵੰਡ ਛਕਣਾ; ਮਾਨਵਤਾ ਦੀ ਸ਼ਾਂਤੀ ਖੁਸ਼ਹਾਲੀ ਲਈ ਪੱਕੀ ਜ਼ਮਾਨਤ ਬਣ ਚੁੱਕੇ ਹਨ। ਗੁਰੂ ਨਾਨਕ ਨੇ ਪਹਿਲੋਂ ਨਾਮ ਸਿਮਰਨ ਖੋਜਿਆ, ਮੁੜ ਕਮਾਇਆ ਤੇ ਅਖੀਰ ਵੰਡਿਆ। ਨਾਮ ਵੰਡਣ ਨਾਲ ਪੂਰਨ ਤਸੱਲੀ ਨਾ ਹੋਈ ਤਾਂ ਕਿਰਤ ਦੀ ਮਹਾਨਤਾ ਨੂੰ ਉਜਾਗਰ ਕਰਨ ਲਈ ਹੱਥੀਂ ਹਲ ਵਾਹਿਆ। ਤੇ ਜੋ ਕਮਾਇਆ, ਉਹ ਸਾਂਝਾ ਸਮਝ ਕੇ ਵੰਡਿਆ। ਇਉਂ ਕੁਦਰਤੀ ਦਾਤਾਂ ਨਾਲ ਸਮਾਜਿਕ ਬੁਨਿਆਦਾਂ ਪੱਕੀਆਂ ਕਰਨ ਲਈ ਗੁਰੂ ਗੋਬਿੰਦ ਸਿੰਘ ਨੂੰ ਸਾਰੇ ਪਰਿਵਾਰ ਤੇ ਪੁਤਰਾਂ ਵਰਗੇ ਹਜ਼ਾਰਾਂ ਸਿੰਘਾਂ ਨੂੰ ਕੁਰਬਾਨ ਕਰਕੇ ਤਾਰੀਖ ਨੂੰ ਹਕੀਕਤ ਦਾ ਜਾਮਾ ਪਵਾਇਆ।

ਸਾਰਾ ਪੁਆੜਾ ਵਿਹਲੇ ਤੇ ਕਾਮੇ ਵਿਚਕਾਰ ਅਜ ਵੀ ਜਿਉਂ ਦਾ ਤਿਉਂ ਖੜਾ ਹੈ, ਵਿਹਲੜ ਵਿਨਾਸ਼ੀ ਹੈ ਤੇ ਕਾਮਾ ਵਿਕਾਸੀ ਭਾਵ ਖਰਾ ਸੋਨਾ ਹੈ। ਕਮਾਉਣਾ ਨੇਕੀ ਬਣ ਗਿਆ ਤੇ ਵਿਹਲੜ ਦਾ ਗਵਾਉਣਾ ਬਦੀ ਦਾ ਪ੍ਰਤੀਕ ਹੋ ਗਿਆ। ਗੁਰੂ ਕਿਆਂ ਵਿਹਲੜ ਨੂੰ ਵਿਨਾਸ਼ੀ ਤੇ ਕਾਮੇ ਨੂੰ ਵਿਕਾਸੀ ਆਖਿਆ। ਵਿਕਾਸੀ ਉਸਾਰੂ ਸਿਖ ਹੈ ਤੇ ਵਿਹਲੜ ਉਜਾੜੂ ਨਖੱਟੂ। ਕਾਮਾ ਗੁਰਮੁਖ ਤੇ ਨਿਘਾਰੂ ਮਨਮੁਖ ਸਾਬਤ ਕਰ ਦਿਤੇ। ਬਸ ਜੀ ਇਉਂ ਸਮੇਂ ਦੀ ਚਾਲ ਗੁਰਮੁਖ ਤੇ ਮਨਮੁਖ ਦੇ ਵਿਰੋਧ ਵਿਚ ਅੜ ਖਲੋਤੀ। ਨੇਕੀ ਤੇ ਬਦੀ ਦਾ ਖਹਿਣਾ ਅਨਾਦੀ ਵਿਰੋਧ ਹੋ ਗਿਆ। ਉਜਾੜਨ ਤੇ

ਨਿਘਾਰਨ ਵਾਲੀ ਭੂਤ ਮੰਡਲੀ ਨਕਾਰੇ ਕਾਰਜਾਂ ਤੇ ਆ ਗਈ। ਬਸ ਇਸ ਗਾਡੀ ਰਾਹ ਦੀ ਪਰਪੱਕਤਾ ਵਲ ਗੁਰੂ ਦੇ ਦਰਵੇਸ਼ ਕੁਲਬੀਰ ਸਿੰਘ ਨੇ ਭੁੱਲੜ ਸਿੱਖਾਂ ਦੇ ਸਿਦਕ ਦਾ ਧਿਆਨ ਦੁਆਇਆ ਹੈ।

ਸਿੱਖਾਂ ਹੱਥੋਂ ਰਾਜ ਖੁੱਸ ਜਾਣ ਪਿਛੋਂ ਬ੍ਰਾਹਮਣਵਾਦ ਨੇ ਮੁੜ ਬਗਾਵਤੀ ਸਿਰ ਚੁੱਕ ਲਿਆ। ਉਹ ਹਮਲੇ ਚੁਸਤ ਨੀਤੀ ਚਾਲਾਂ ਨਾਲ ਅੱਜ ਵੀ ਜਾਰੀ ਹਨ। ਨਾਮ, ਕਿਰਤ ਤੇ ਵੰਡ ਛਕਣ ਦੀ ਜ਼ਬਰਦਸਤ ਏਕਤਾ ਨੇ ਵਿਹਲੜਾਂ ਨੂੰ ਵਕਤ ਖੜ੍ਹਾ ਕਰ ਦਿੱਤਾ ਸੀ। ਜ਼ਾਤ ਵੰਡ ਤੇ ਕਮਾਊ ਏਕਤਾ, ਵਿਰੋਧੀ ਸ਼ਕਤੀਆਂ ਨਿਖਰ ਕੇ ਆਹਮਣੇ-ਸਾਹਮਣੇ ਹੋ ਖਲੋਤੀਆਂ। ਨੇਕੀ ਬਦੀ ਦਾ ਜਮਾਂਦਰੂ ਸੰਘਰਸ਼ ਰੂਪ ਬਦਲ ਕੇ ਮੁੜ ਟਕਰਾਅ ਵਿਚ ਆ ਗਿਆ। ਇਹ ਸੰਘਰਸ਼ ਕਦੇ ਖੂਨੀ ਅਤੇ ਕਦੇ ਧੀਮੀ ਸ਼ਾਂਤੀ ਚਾਲ ਫੜ ਲੈਂਦਾ ਹੈ। ਪਰ ਚਲਦਾ ਹਮੇਸ਼ਾਂ ਰਹਿੰਦਾ ਹੈ। ਗੁਰੂਕਿਆਂ ਨੇ ਇਸ ਧੜੇ ਮਾਰ ਲੁੱਟ ਤੇ ਖੂਨੋ-ਖੂਨ ਲੜਾਈ ਨੂੰ ਠਾਹਰ ਦੇਣ ਲਈ ਹੀ ਪੱਕੇ ਤਿੰਨ ਅਸੂਲ ਅੱਗੇ ਲਿਆਂਦੇ ਸਨ। ਵਿਰੋਧੀ ਧਿਰ ਉਹਨਾਂ ਅਸੂਲਾਂ ਨੂੰ ਠੀਕ ਵੀ ਮੰਨਦੀ ਸੀ, ਪਰ ਸਮਾਜ ਵਿਚ ਲਾਗੂ ਕਰਨ ਤੋਂ ਆਨਾ-ਕਾਨੀ ਕਰ ਜਾਂਦੀ ਹੈ। ਮਰੇ-ਮੁਕਰੇ ਦਾ ਇਲਾਜ ਕੀ? ਸਿਰ ਫਿਰਿਆ ਨੂੰ ਤਾਂ ਫਿਰ ਤਾਕਤ ਹੀ ਥਹਿ ਸਿਰ ਕਰ ਸਕਦੀ ਹੈ। ਜਿਸ ਨੂੰ ਸਹੀ ਤਰਤੀਬ ਦੇਣਾ, ਅਣਜਾਣਾਂ ਨੂੰ ਕਦੇ ਆਇਆ ਨਹੀਂ। ਕੂਟਾਂ ਦੀ ਨੀਤੀ ਭੋਲੇ ਕਾਮੇ ਨਾ ਸਮਝ ਸਕੇ ਤੇ ਲਾਈ ਲੱਗਾਂ ਮੁੱਢਲੇ ਤਿੰਨੇ ਅਸੂਲ ਵਸਾਰ ਛੱਡੇ। ਏਕਤਾ ਹੋਈ ਨਾ ਅਤੇ ਮੂਲਤੱਤ ਰੁਲ੍ਹ ਕੇ ਰਹਿ ਗਏ।

ਸਿਖੀ ਦੇ ਮੁਢਲੇ ਤਿੰਨਾਂ ਅਸੂਲਾਂ ਤੋਂ ਤਿਲਕਿਆ ਨੇ ਗੁਰੂ ਦੇ ਦੋ ਹੋਰ ਮੁੱਖ ਅਸੂਲਾਂ ਵਲ ਵੀ ਪਿੱਠ ਭੁਆ ਲਈ। ਨੌਵੇਂ ਪਾਤਸ਼ਾਹ ਦਾ ਕੱਟਿਆ ਸਿਰ ਦਿੱਲੀਓਂ ਚੁੱਕ ਕੇ ਲਿਆਉਣ ਵਾਲੇ ਸਿੰਘ ਨੂੰ, ਗੁਰੂ ਗੋਬਿੰਦ ਸਿੰਘ ਨੇ "ਰੰਗਰੇਟੇ ਗੁਰੂ ਕੇ ਬੇਟੇ" ਆਖ ਗੱਲ ਨਾਲ ਲਾਇਆ ਸੀ। ਅੱਜ ਗੁਰੂ ਦੇ ਸਰਦਾਰਾਂ ਦਾ ਟੋਲਾ, ਗੁਰੂ ਕੇ ਬੇਟਿਆਂ ਨੂੰ ਛੱਡ ਕੇ ਮਨੁੱਖ ਦੋਖੀਆਂ ਭਾਵ ਕਾਤਲਾਂ ਦੇ ਘਰ ਡੇਰੇ ਲਾਈ ਬੈਠਾ ਹੈ। ਇਹ ਕਿਹੋ ਜਿਹੀ ਸਿੱਖੀ ਹੈ? ਜਿਸ ਨੂੰ ਅਹੁਦਿਆਂ ਦਾ ਕੋਹੜ ਚੁੰਬੜ ਗਿਆ ਹੈ। ਗੁਰੂ ਦੀ ਥਾਪਨਾ ਵਾਲੇ ਮਿਹਨਤੀ ਕਾਮਿਆਂ ਤੋਂ ਮੂੰਹ ਮੋੜ ਕੇ ਕਾਤਲਾਂ ਨਾਲ ਯਾਰੀਆਂ? ਗੁਰੂ ਅਜਿਹੇ ਅਕ੍ਰਿਤਘਣਾਂ ਨੂੰ ਕਿਵੇਂ ਬਖਸ਼ੇਗਾ? ਗੁਰੂ ਤੇ ਉਸਦੇ ਅਸੂਲਾਂ ਨੂੰ ਛੱਡ ਜਾਣ ਵਾਲਿਆਂ ਦਾ ਜ਼ਿਕਰ ਕਰਕੇ ਤੂੰ ਕੰਵਲ ਆਪੂੰ ਕਿਉਂ ਗੁਨਾਹਗਾਰ ਬਣਦਾ ਏਂ। ਗੁਰੂ ਨੂੰ ਮੱਥਾ ਟੇਕ ਕੇ ਜਿਹੜੇ ਭਰਾਵਾਂ ਨੂੰ ਛੱਡ ਕੇ ਦੁਸ਼ਮਣਾਂ ਦੇ ਬਾਹਾਂ ਦੇ ਹਾਰ ਹੋ ਗਏ, ਨਾ ਉਹ ਗੁਰੂ ਦੇ ਨਾ ਪੰਥ ਦੇ। ਦਰਗਾਹੀ ਗ਼ਦਾਰਾਂ ਨੂੰ ਲੋਕਾਂ ਦੇ ਵਤੀਰੇ ਤੇ ਛੱਡ ਦੇ। ਵੱਖੀ ਦੇ ਗ਼ਦਾਰਾਂ ਰਾਜ ਗਵਾਇਆ। ਭਾਈਚਾਰਕ ਸਾਂਝ ਤੋੜੀ। ਗੁਰੂ ਦੀਆਂ ਕਸਮਾਂ ਭੰਨੀਆਂ ਅਤੇ ਹੁਣ ਸੱਪਾਂ ਨੂੰ ਦੁੱਧ ਪਿਆਉਣ ਤੁਰ ਪਏ। ਇਹਨਾਂ ਸੁੱਖੇ ਦੇ ਡਕਾਰ ਮਾਰਦਿਆਂ ਨੂੰ ਸਲੋਤਰ ਸਿਹੁੰ ਹੀ ਸੂਤ ਕਰ ਸਕਦਾ ਹੈ। ਅਕਲ ਇਹਨਾਂ ਕੁੱਟ ਕੇ ਘਰੋਂ ਕੱਢ ਦਿੱਤੀ। ਜਿਹੜਾ ਗੁਰੂ ਦੇ ਅਸੂਲ ਸਮਝਾਉਣ ਜਾਵੇ, ਵੱਖੀਆਂ ਭੰਨਾ ਕੇ ਘਰ ਆ ਬੈਠੇ। ਅੱਗੇ ਗਾਉਂਦੇ ਹੁੰਦੇ ਸੀ, "ਹਿੰਦ ਰੁੜ੍ਹਦੀ ਜਾਂਦੀ ਜੀ ਗੁਰੂ ਨੇ ਰਖ ਲਈ..." ਹੁਣ ਗੁਰੂ ਦੀ ਰੁੜ੍ਹਦੀ ਜਾਂਦੀ ਸਿੱਖੀ ਕੌਣ ਰੋਕੇ? ਬਾਹਰ ਗਈ ਸਿੱਖੀ ਮੂੰਹ ਸਿਰ ਮੁਨਾ ਬੈਠੀ: ਅੰਦਰਲੀ ਨਸ਼ਿਆਂ ਨੇ ਖਾ ਲਈ। ਖੈਰ! ਹੁਣ ਤਾਂ ਬਾਹਰਲੀ ਤੇ ਅੰਦਰਲੀ ਦਾ ਵੀ ਭੋਰਾ ਫਰਕ ਨਹੀਂ ਰਿਹਾ। ਹੁਣ ਤਾਂ ਵਾਹਿਗੁਰੂ ਆਪ ਹੀ ਕੋਈ ਸੁਖਾਂ-ਲੱਧਾ ਭਾਣਾ ਵਰਤਾਵੇ! ਨਹੀਂ ਤਾਂ, ਆਪਾਂ ਨੇ ਤਾਂ ਇਸ ਨੂੰ ਢਾਹ ਲਾਉਣ ਦੀ ਕੋਈ ਕਸਰ ਨਹੀਂ ਛਡੀ। ਹੁਣ ਤਾਂ ਆਪਣੇ ਵਲੋਂ ਢੀਠਪੁਣੇ ਦੀ ਹੱਦ ਟੱਪਣ ਖਾਤਰ ਬੋਲੇ ਸੋ ਨਿਹਾਲ ਦਾ ਜੈਕਾਰਾ ਛੱਡਣਾ ਹੀ ਬਾਕੀ ਹੈ। ਹੁਣ ਇਸ ਵਰਤਮਾਨ ਕੁੱਟ ਵਿਚ ਸੱਚ ਬੁਰੀ ਤਰ੍ਹਾਂ ਲਹੂ ਲੁਹਾਣ ਹੈ। ਇਸ ਹਾਹਾਕਾਰ ਵਿਚ ਪੰਜਾਬ ਦੀ ਰੋਂਦੀ ਤਵਾਰੀਖ ਮੇਰੇ ਕੋਲੋਂ ਵਰਾਈ ਨਹੀਂ ਜਾਂਦੀ। ਕੁਝ ਵੀ ਹੋ ਜਾਵੇ; ਪਰ ਮੈਂ ਸੱਚ ਦਾ ਭੜਥੂ ਜ਼ਰੂਰ ਖੜ੍ਹਾ ਕਰਾਂਗਾ।

ਦੂਜੀ ਮਾਰ ਪਈ ਹੈ ਬਰਾਬਰ ਦੀ ਸ਼ਕਤੀ ਇਸਤਰੀ ਜਮਾਤ ਨੂੰ। ਜਿਸ ਨੂੰ ਗੁਰੂ ਕਿਆਂ ਨੇ ਜਗਤ ਜਣਨੀ ਦੀ ਮਹਾਨ ਵਡਿਆਈ ਦਿੱਤੀ। ਪਰ ਮਰਦ ਦੀ ਮੋਟੀ ਹੈਂਕੜ ਨੇ ਔਰਤ ਦੇ ਸਿਦਕ ਤੇ ਸੇਵਾ ਵਫਾ ਨੂੰ ਪੈਰਾਂ ਹੇਠ ਲਿਤਾੜੀ ਰੱਖਿਆ ਹੈ। ਹੰਕਾਰੇ ਮਰਦ ਨੇ ਸ਼ਾਇਦ ਕਦੇ ਸੁਪਨੇ ਵਿਚ ਵੀ ਨਹੀਂ ਸੋਚਿਆ : ਇਹ ਮਹਾਨ ਮਾਂ ਹੈ ਗੌਤਮ, ਈਸਾ ਤੇ ਗੁਰੂ ਨਾਨਕ ਨੂੰ ਜਨਮ ਦੇਣ ਵਾਲੀ ਜਗਤ ਜਣਨੀ ਹੈ। ਮਾਤਾ ਭਾਗੋ ਬਣ ਕੇ ਟੂਟੀਆਂ ਗੰਢਦੀ ਰਹੀ ਹੈ। ਭਰਾਵਾਂ ਦੇ ਬਰਾਬਰ ਹੋ ਕੇ

ਵੈਰੀ ਨਾਲ ਲੜਦੀ ਮਰਦੀ ਰਹੀ ਹੈ। ਜ਼ੁਲਮ ਵਿਰੁੱਧ ਪਤੀ, ਪੁੱਤਰ ਤੇ ਭਰਾ ਤੱਕ ਸ਼ਹੀਦ ਕਰਵਾਉਂਦੀ ਰਹੀ ਹੈ ਤੇ ਖੁਦ ਕੁਰਬਾਨ ਹੁੰਦੀ ਰਹੀ ਹੈ। ਸਭ ਤੋਂ ਵੱਧ ਅਫਸੋਸ ਇਸ ਗੱਲ ਦਾ ਹੈ ਕਿ ਜੋ ਚੜ੍ਹਦੀ ਕਲਾ ਵਾਲਾ ਅਹਿਸਾਸ ਗੁਰੂਕਿਆਂ ਨੇ ਸਾਨੂੰ ਬਖਸ਼ਿਆ ਸੀ ਉਹ ਸਾਡੇ ਸਰਦਾਰਾਂ ਨੇ ਕਿਵੇਂ ਹਾਰ ਦਿੱਤਾ ਤੇ ਫਨੀਅਰ ਸੱਪਾਂ ਦੇ ਰਖਵਾਲੇ ਹੋ ਕੇ ਕਿਵੇਂ ਚੌਕੜੇ ਮਾਰ ਲਏ? ਇਸ ਕਮਜ਼ੋਰੀ ਦਾ ਜਵਾਬ ਹੈ ; ਕਿਸੇ ਸ਼ਾਇਰ ਨੇ ਕਿਹਾ ਸੀ "ਸਚ ਆਖਾਂ ਤਾਂ ਭਾਂਬੜ ਮੱਚਦਾ ਹੈ, ਚੁਪ ਰਹਾਂ ਤਾਂ ਦਮ ਘੁਟਦਾ ਹੈ"।

ਸੱਚ ਵਰਗੀ ਤਾਰੀਖੀ ਗੱਲ ਹਮੇਸ਼ਾਂ ਯਾਦ ਰੱਖੋ : ਪੰਜਾਬ ਗੁਰੂਆਂ, ਪੀਰਾਂ, ਭਗਤਾਂ ਤੇ ਉਨ੍ਹਾਂ ਦੇ ਸ਼ਹੀਦਾਂ-ਮੁਰੀਦਾਂ ਦੀ ਸਰਜ਼ਮੀਨ ਹੈ। ਇਹ ਮਹਾਨ ਬਲੀਦਾਨੀਆਂ, ਕੁਰਬਾਨੀ ਦੇ ਪੁੰਜ ਸ਼ਹੀਦੀ ਪਰਵਾਨਿਆਂ, ਅਜ਼ਾਦੀ ਦੇ ਸਵਤੰਤਰਤਾ ਸੰਗਰਾਮੀਆਂ ਅਤੇ ਹੁਣ ਅਜ਼ਾਦ ਭਾਰਤ ਦੀਆਂ ਸਰਹੱਦਾਂ ਦੇ ਰਖਵਾਲੇ ਮਰਜੀਵੜੇ ਸੈਨਿਕਾਂ ਦੀ ਜ਼ਰਖੇਜ਼ ਫੁਲਵਾੜੀ ਹੈ। ਉਨ੍ਹਾਂ ਸ਼ਹੀਦਾਂ-ਮੁਰੀਦਾਂ ਨੂੰ ਦੋਵੇਂ ਹੱਥ ਜੋੜ ਕੇ ਅਤੇ ਸਿਰ ਨਿਵਾ ਕੇ ਗੁਰੂ ਫਤਹਿ। ਅਜ਼ਾਦੀ ਲਹਿਰ ਦੇ ਕੌਮੀ ਸੂਰਮੇ ਸ਼ਹੀਦਾਂ ਸ੍ਰ. ਕਰਤਾਰ ਸਿੰਘ ਸਰਾਭਾ, ਸ੍ਰ. ਭਗਤ ਸਿੰਘ ਤੇ ਸ੍ਰ. ਊਧਮ ਸਿੰਘ ਸੁਨਾਮ, ਮਦਨ ਲਾਲ ਢੀਂਗਰਾ, ਚੰਦਰ ਸ਼ੇਖਰ ਅਜ਼ਾਦ, ਰਾਮ ਪ੍ਰਸਾਦ ਬਿਸਮਿਲ ਅਤੇ ਅਸ਼ਫਾਕ ਉਲਾ ਖਾਨ ਦੇ ਨਾਲ-ਨਾਲ ਕਾਲੇ-ਪਾਣੀਆਂ ਅਤੇ ਦੇਸ਼ ਭਰ ਦੀਆਂ ਜੇਲ੍ਹਾਂ ਵਿਚ ਡੱਕੇ ਅਣਗਿਣਤ ਕ੍ਰਾਂਤੀਕਾਰੀ ਦੀਆਂ ਸੰਘਰਸ਼ੀ ਘਾਲਣਾਵਾਂ ਤੇ ਸ਼ਹਾਦਤਾਂ ਨੂੰ ਲਹੂ ਭਿੱਜੀ ਤਵਾਰੀਖ ਸਦੈਵ ਸਿਜਦਾ ਕਰਦੀ ਰਹੇਗੀ।

ਆਖਰੀ ਦੋ ਗੱਲਾਂ ਸੰਕੇਤ ਵਜੋਂ ਲਿਖ ਕੇ ਆਪਣੀ ਮੌਜ ਵਿਚ ਜੀਉਂਕੇ 'ਸਭੁ ਕੋਈ ਆਈ ਵਾਰੀਐ' ਅਨੁਸਾਰ ਮਰਨ ਤੋਂ ਪਹਿਲਾਂ, ਇਕ ਅਸੀਸ ਛੋਟੇ ਵੀਰ ਦਰਵੇਸ਼ ਕੁਲਬੀਰ ਸਿੰਘ ਨੂੰ ਦੇਣੀ ਚਾਹੁੰਦਾ ਹਾਂ ਜਿਸ ਨੇ ਕਿ ਸੌਂਦੀ ਜਾ ਰਹੀ ਪੰਜਾਬੀ ਕੌਮ ਨੂੰ ਝੰਜੋੜਾ ਦਿੱਤਾ ਹੈ। ਧਰਮ ਹੇਤ ਸਮੁੱਚੀਆਂ ਕੁਰਬਾਨੀਆਂ ਦੀਆਂ ਵਿਆਖਿਆ ਕਰਕੇ ਸਾਨੂੰ ਹਲੂਣਿਆ ਹੈ। ਇਸ ਸੰਦਰਭ ਵਿਚ ਕੁਲਬੀਰ ਬਾਰੇ ਕਿਹਾ ਜਾ ਸਕਦਾ ਹੈ ਕਿ "ਜਜ਼ਬਾ-ਏ-ਉਲਫ਼ਤ ਕਾ ਬੱਸ ਇਤਨਾ ਸਾ ਅਫ਼ਸਾਨਾ ਹੈ/ ਸਿਮਟੇ ਤੋ ਦਿਲੇ ਆਸ਼ਿਕ; ਫੈਲੇ ਤੋ ਜ਼ਮਾਨਾ ਹੈ।" ਬਿਲਕੁਲ ਇਸ ਤਰ੍ਹਾਂ ਹੀ ਦਿਲ-ਦਿਮਾਗ ਰੋਸ਼ਨ ਕੁਲਬੀਰ ਸਿੰਘ ਦੀ ਰੂਹ ਜਦੋਂ ਆਪਣੇ ਇਸ਼ਟ ਗੁਰੂ ਨੂੰ ਪਿਆਰਦੀ ਹੈ ਤਾਂ ਦਸਵਾਂ ਪਾਤਿਸ਼ਾਹ ਉਸ ਦਾ ਮਹਿਬੂਬ ਹੋ ਨਿਬੜਦਾ ਹੈ। ਪਰ ਜਦੋਂ ਕੁਲਬੀਰ ਦੁਨੀਆਂ ਨਾਲ ਗੁਰੂ ਸਾਹਿਬਾਨ ਬਾਰੇ ਗੱਲ-ਕੱਥ ਛੇੜਦਾ ਹੈ ਤਾਂ ਗੁਰੂ ਜੱਸ ਨੂੰ ਜ਼ਮਾਨੇ ਭਰ ਵਿਚ ਫੈਲਾਉਣ ਦੇ ਜਜ਼ਬੇ ਨਾਲ ਸਰਸ਼ਾਰ ਹੁੰਦਾ ਹੈ। ਇਸ ਤਰ੍ਹਾਂ ਉਸ ਨੇ ਗੁਰੂ ਰਿਣ ਨੂੰ ਤਿਲ-ਫੁਲ ਚੁਕਾਉਣ ਦੀ ਭਾਵਨਾ ਨਾਲ ਸਹੀ ਅਰਥਾਂ ਵਿਚ ਆਪਣਾ ਕੌਮੀ ਫਰਜ਼ ਨਿਭਾਇਆ ਹੈ। ਦੂਜਾ ਸੱਚ ਇਹ ਹੈ ਕਿ ਧਰਮ ਦੀ ਜੋਤੀ ਲਟ-ਲਟ ਬਲਦੀ ਰੱਖਣ ਲਈ, ਸ਼ੁਧ ਰਾਜਨੀਤਕ ਵਿਚਾਰਧਾਰਾ ਦੀ ਅਵੱਸ਼ ਜ਼ਰੂਰਤ ਹੁੰਦੀ ਹੈ। ਉਹ ਹਾਲਾਤ ਅਨੁਸਾਰ ਸ਼ਾਂਤ ਜੱਦੋਜਹਿਦ ਵੀ ਹੋ ਸਕਦੀ ਹੈ ਅਤੇ ਜ਼ੁਲਮ ਵਿਰੁੱਧ ਡਟਵਾਂ ਮੁਕਾਬਲਾ ਵੀ ਬਣ ਸਕਦੀ ਹੈ। ਹਰ ਮੈਦਾਨ ਫਤੇਹ ਦੇ ਨਿਸ਼ਚੇ ਨਾਲ ਵਾਰਸ ਸ਼ਾਹ ਇੱਕ ਥਾਂ ਹੀਰ ਤੋਂ ਅਖਵਾਉਂਦਾ ਹੈ : "ਨਹੀਂ ਮੋਰਚਾ ਜਾਏ ਤਲਵਾਰ ਉਤੋਂ।"

ਨਾਨਕ ਨਾਮ ਚੜ੍ਹਦੀ ਕਲਾ ਤੇਰੇ ਭਾਣੇ ਸਰਬਤ ਦਾ ਭਲਾ ਮੰਗਣ ਵਾਲੀ ਸਿੱਖੀ ਜੋ ਆਪਣੇ ਸੱਚੇ-ਸੁੱਚੇ ਅਸੂਲਾਂ ਸਦਕਾ ਕਿਸੇ ਜ਼ਾਤ-ਪਾਤ ਤੇ ਪੱਖਪਾਤ ਦੇ ਦੁਨਿਆਵੀ ਵਿਤਕਰਿਆਂ ਤੋਂ ਬਿਨਾਂ ਜਿਥੇ ਮਨੁਖਤਾ ਦੀ ਸੱਚੀ ਸੇਵਾਦਾਰ ਬਣੀ ਹੈ; ਉਥੇ ਹੀ ਇਹ ਸਮੁੱਚੀ ਮਾਨਵਤਾ ਦੀਆਂ ਕਦਰਾਂ-ਕੀਮਤਾਂ ਦੀ ਅਲੰਬਰਦਾਰ ਵੀ ਰਹੀ ਹੈ। ਇਸ ਸਿੱਖੀ ਦੇ ਰਚਣਹਾਰਿਆਂ ਗੁਰੂਆਂ-ਪੀਰਾਂ ਤੋਂ ਮੈਂ ਹਉਂ ਵਾਰੀ; ਮੈਂ ਹਉਂ ਵਾਰੀ ਕੁਰਬਾਨ ਹੁੰਦਾ ਹੋਇਆ, ਸਦੀਵੀ ਸਿਜਦੇ ਵਿਚ ਨੱਤ-ਮਸਤਕ ਹੁੰਦਾ ਹਾਂ। ਸਮੂਹ ਸੰਗਤਾਂ ਤੇ ਦੇਸਾਂ-ਪ੍ਰਦੇਸਾਂ ਵਿਚ ਖਿਲਰੇ ਲਾਣੇ ਨੂੰ ਜੈਕਾਰਾ ਗਜਾਉਂਦਾ ਹਾਂ। "ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਿਹ।"

ਸਮੁੱਚੀ ਮਨੁਖਤਾ ਲਈ ਹਮਦਰਦੀ ਨਾਲ ਭਰਿਆ,

# ਤਤਕਰਾ

# ੴ ਇਸ ਰਚਨਾਤਮਿਕ ਸਫ਼ਰ ਸਬੰਧੀ ਮੁਢਲੇ ਸ਼ਬਦ ੴ

ਸਰਬੰਸਦਾਨੀ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੇ ਉਨ੍ਹਾਂ ਦੇ ਸ਼ਹੀਦਾਂ-ਮੁਰੀਦਾਂ ਨੂੰ ਨਤ-ਮਸਤਕ ਖ਼ਿਰਾਜੇ ਅਕੀਦਤ ਪੇਸ਼ ਕਰਦੀ ਇਹ ਰਚਨਾ 'ਮਾਨਵਤਾ ਦਾ ਪ੍ਰਣਾਮ; ਸਰਬੰਸਦਾਨੀ ਦੇ ਨਾਮ' ਆਪਣੇ ਨਾਮਕਰਣ ਤੋਂ ਸ਼ੁਰੂ ਹੋ ਕੇ 'ਕਹੁ ਨਾਨਕ ਸਭ ਤੇਰੀ ਵਡਿਆਈ ਕੋਈ ਨਾਉ ਨ ਜਾਣੈ ਮੇਰਾ' ਤਕ ਪੂਰਨ ਤੌਰ 'ਤੇ ਏਕੋ ਸਰਬੰਸਦਾਨੀ ਨੂੰ ਸਮਰਪਿਤ ਹੈ। ਇਹ ਪੁਸਤਕ ਤਸੱਵਰ ਦੇ ਪੱਧਰ ਤੋਂ ਚੱਲ ਕੇ ਬੇਅੰਤ ਸਿਦਕ-ਸਬਰ ਤੇ ਮਿਹਨਤ ਸਦਕਾ ਮੁਕੰਮਲ ਹੋਣ ਤੱਕ ਸ੍ਰ: ਕੁਲਬੀਰ ਸਿੰਘ ਸਿੱਧੂ ਦੇ ਵਿਸ਼ਵਾਸ ਮੁਤਾਬਿਕ ਉਸ ਲਈ ਤ੍ਵਪ੍ਰਸਾਦਿ ਵਜੋਂ ਰੂਪਮਾਨ ਹੋਈ ਹੈ। ਇਹ ਪੁਸਤਕ ਗੁਰੂ ਸਾਹਿਬਾਨ ਤੇ ਉਨ੍ਹਾਂ ਦੇ ਸ਼ਹੀਦਾਂ-ਮੁਰੀਦਾਂ ਪ੍ਰਤੀ ਲੇਖਕ ਦੀ ਬੇਬਹਾ ਸ਼ਰਧਾ ਤੇ ਸਤਿਕਾਰ ਦਾ ਰੂਪਾਂਤਰ ਹੈ। ਅਕਾਲ ਪੁਰਖ, ਗੁਰੂ ਸਾਹਿਬਾਨ ਅਤੇ ਖਾਸ ਤੌਰ 'ਤੇ ਗੁਰੂ ਗੋਬਿੰਦ ਸਿੰਘ ਜੀ ਦੀ ਅਪਾਰ ਕ੍ਰਿਪਾ ਨੂੰ ਉਹ ਹਮੇਸ਼ਾਂ ਗੁਰੂ ਵੱਲੋਂ ਮਿਲੇ ਪ੍ਰਸਾਦਿ ਵਜੋਂ ਹੀ ਸਮਝਦਾ ਹੈ। ਇਸ ਸਬੰਧੀ ਉਸ ਦੇ ਸਾਰੇ ਸੱਜਣ ਸਨੇਹੀ ਜੋ ਇਸ ਪੁਸਤਕ ਨਾਲ ਕਿਸੇ ਨਾ ਕਿਸੇ ਰੂਪ ਵਿੱਚ ਬਾਵਸਤਾ ਰਹੇ ਹਨ; ਉਹ ਉਸ ਦੇ ਇਸ ਅਕੀਦੇ ਤੇ ਸਿਦਕ ਦਿਲੀ ਬਾਰੇ ਉਸ ਨਾਲ ਪੂਰਨਤਾ ਸਹਿਮਤ ਹਨ। ਜੇ ਇਸ ਪੁਸਤਕ ਨੂੰ ਗੁਰਾਂ ਨੂੰ ਸਮਰਪਿਤ ਕੁਲਬੀਰ ਸਿੰਘ ਦੇ ਦਿਲੀ ਵਲਵਲਿਆਂ ਤੇ ਭਾਵਨਾਵਾਂ ਦਾ ਉਛਾਲੇ ਖਾਂਦਾ ਦਿਲ-ਦਰਿਆ ਮੰਨ ਲਿਆ ਜਾਵੇ ਤਾਂ ਇਹ ਅਤਿ ਕਥਨੀ ਨਹੀਂ ਹੋਵੇਗੀ। ਇਸ ਵਿੱਚ ਪਾਣੀਆਂ ਦੀ ਡੂੰਘਾਈ ਹੈ, ਜਜ਼ਬਾਤਾਂ ਦੀ ਵਿਸ਼ਾਲਤਾ ਹੈ ਤੇ ਵਲਵਲਿਆਂ ਦੇ ਹੜ੍ਹ ਦੀ ਤੇਜ਼ ਰਵਾਨੀ ਹੈ। ਇਸ ਵਿੱਚ ਸਿੱਧੂ ਵੱਲੋਂ ਗਿਆਨ ਦੀ ਭਾਲ ਹੈ। ਫੇਰ ਉਹ ਇਲਮੀ ਜਾਣਕਾਰੀ ਨੂੰ ਦਿਮਾਗੀ ਸਾਣ ਚੜ੍ਹਾਉਂਦੇ ਹੋਏ; ਭਾਵਨਾਵਸ ਕਲਪਨਾ ਦੀ ਉਡਾਰੀ ਦੇ ਖੰਭ ਲਾ ਕੇ ਸਰਬੰਸਦਾਨੀ ਦਸਮੇਸ਼ ਪਿਤਾ ਤੇ ਉਨ੍ਹਾਂ ਦੇ ਵਡੇਰਿਆਂ, ਪੰਜ ਪਿਆਰਿਆਂ, ਚਾਰ ਸਾਹਿਬਜ਼ਾਦਿਆਂ ਅਤੇ ਸ਼ਹੀਦਾਂ-ਮੁਰੀਦਾਂ ਦੀ ਸੇਵਾ ਘਾਲਣਾ, ਅਕਹਿ ਤੇ ਅਸਹਿ ਕਸ਼ਟਾਂ ਤੇ ਕੁਰਬਾਨੀਆਂ ਦੀ ਦਾਸਤਾਨ ਨੂੰ ਫਿਜ਼ਾ ਵਿੱਚ ਬਿਖੇਰਦਾ ਹੈ। ਉਪਰੰਤ ਉਹ ਅਜੋਕੀ ਲੋਕਾਈ ਦੇ ਹਰ ਸੁਣ ਸਕਣ ਵਾਲੇ ਕੰਨ ਨੂੰ ਲਾਸਾਨੀ ਗੁਰੂ ਦੀ ਇਸ ਲਾਸਾਨੀ ਗਾਥਾ ਨੂੰ ਸੁਨਾਉਣ ਦੀ ਸ਼ਿੱਦਤ ਨਾਲ ਬਹਿਬਲ ਹੁੰਦਾ ਹੈ। ਉਸ ਦੀ ਇਸ ਸਮਰਪਣ ਭਾਵਨਾ ਦੀ ਸ਼ਿੱਦਤ ਹੀ ਰਚਨਾਤਮਿਕ ਪੱਖੋਂ ਇਸ ਰਚਨਾ ਨੂੰ ਇੱਕ ਵਿਲੱਖਣ ਜਿਹਾ ਰੂਪ ਤੇ ਸ਼ਕਤੀ ਪ੍ਰਦਾਨ ਕਰਦੀ ਹੈ ਤੇ ਉਹ ਕਹਿ ਉਠਦਾ ਹੈ: "ਮੁਤਰਿਬ ਸੇ ਕਹਿ ਦੋ ਆਜ ਕਿ ਵੋ ਇਸ ਅੰਦਾਜ਼ ਸੇ ਗਾਏ; ਹਰ ਦਿਲ ਕੋ ਲਗੇ ਇੱਕ ਠੇਸ ਸੀ ਔਰ ਹਰ ਆਂਖ ਮੇਂ ਪਾਨੀ ਭਰ ਆਏ।"

ਪਰ ਉਹ ਇਹ ਸਭ ਕੁਝ ਦੱਸਣ, ਲਿਖਣ ਤੇ ਕਰਨ-ਕਰਾਉਣ ਤੋਂ ਬਾਅਦ ਇਹ ਕਹਿਣਾ ਵੀ ਕਦੇ ਨਹੀਂ ਭੁੱਲਦਾ "ਕਹੁ ਨਾਨਕ ਸਭ ਤੇਰੀ ਵਡਿਆਈ ਕੋਈ ਨਾਉ ਨ ਜਾਣੈ ਮੇਰਾ।।"

'ਮਾਨਵਤਾ ਦਾ ਪ੍ਰਣਾਮ; ਸਰਬੰਸਦਾਨੀ ਦੇ ਨਾਮ' ਇੱਕ ਇਤਿਹਾਸਕ ਤੇ ਸਾਹਿਤਕ ਰਚਨਾ ਹੈ ਪਰ ਇਹ ਇਕ ਅਹਿਮ ਕੋਸ਼ ਤੋਂ ਕਿਸੇ ਤਰ੍ਹਾਂ ਵੀ ਘੱਟ ਨਹੀਂ। ਇਸ ਵਿੱਚ ਦਸਵੇਂ ਪਾਤਿਸ਼ਾਹ ਦੀ ਕ਼ਲਮ ਤੋਂ "ਜ਼ਫ਼ਰਨਾਮਾ" ਵਰਗੀ ਨਾਯਾਬ ਇਤਿਹਾਸਕ ਰਚਨਾ ਤੋਂ ਇਲਾਵਾ ਗੁਰੂ ਘਰ ਦੇ ਮਹਾਨ ਕਵੀ ਭਾਈ ਨੰਦ ਲਾਲ ਗੋਯਾ ਵੱਲੋਂ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਸ਼ਾਨ ਵਿਚ ਲਿਖੀ ਫਾਰਸੀ ਦੀ ਨਜ਼ਮ ਗੁਰੂ ਸਾਹਿਬ ਲਈ ਖ਼ਿਰਾਜੇ ਅਕੀਦਤ ਵਜੋਂ ਹਾਜ਼ਿਰੇ ਖਿਦਮਤ ਹੈ। ਇਸ ਤੋਂ ਇਲਾਵਾ ਸਾਹਿਬਜ਼ਾਦਿਆਂ ਦੀ ਸ਼ਹੀਦੀ ਸਬੰਧੀ ਅੱਲ੍ਹਾ ਯਾਰ ਖਾਂ ਜੋਗੀ ਲਿਖਤ ਦੋ ਕਵਿਤਾਵਾਂ "ਗੰਜਿ-ਸ਼ਹੀਦਾਂ" ਅਤੇ "ਸ਼ਹੀਦਾਨਿ ਵਫ਼ਾ" ਵੀ ਮੁਕੰਮਲ ਰੂਪ ਵਿਚ ਇਸ ਕਿਤਾਬ ਵਿਚ ਦਰਜ ਹਨ। ਗੁਰੂ ਸਾਹਿਬ ਅਤੇ ਸਾਹਿਬਜ਼ਾਦਿਆਂ ਲਈ ਇਹ ਬੇਮਿਸਾਲ ਸ਼ਰਧਾਂਜਲੀ ਹੈ। ਸਿਤਮ ਇਹ ਹੈ ਕਿ ਸਮੇਂ ਦੀ ਧੂੜ-ਮਿਟੀ ਨੇ ਤਾਂ ਇਜੇਹੀਆਂ ਦੁਰਲਭ ਲਿਖਤਾਂ ਨੂੰ ਛੁਪਾਉਣਾ ਹੀ ਸੀ। ਪਰ ਸਦ-ਅਫਸੋਸ ਕਿ ਅਜੋਕੀਆਂ ਪੀੜ੍ਹੀਆਂ ਵੀ ਮਾਨਸਿਕ ਧੁੰਦਲਕੇ ਦਾ ਸ਼ਿਕਾਰ ਹੁੰਦੀਆਂ ਹੋਈਆਂ ਅਹਿਸਾਨ-ਫਰਾਮੋਸ਼ੀ ਦੀ ਹੱਦ ਟੱਪ ਕੇ ਇਜੇਹੀਆਂ ਰਚਨਾਵਾਂ ਤੋਂ ਬੇਖ਼ਬਰ ਹੋ ਗਈਆਂ ਹਨ। ਬ਼ਾਬੂ ਰਜਬ ਅਲੀ ਦੀ ਗੁਰੂ ਗੋਬਿੰਦ ਸਿੰਘ ਸਾਹਿਬ ਤੇ ਸਾਹਿਬਜ਼ਾਦਿਆਂ ਦੀ ਮਹਾਨਤਾ ਨੂੰ ਦਰਸਾਉਂਦੀ 29 ਛੰਦਾਂ ਦੀ ਪੂਰੀ ਦੀ ਪੂਰੀ ਰਚਨਾ ਗੁਰੂ ਘਰ ਦੀਆਂ ਦਹਿਲੀਜ਼ਾਂ ਤੇ ਕਦਮਬੋਸੀ ਕਰਦੀ ਹੋਈ ਇਸ ਰਚਨਾਤਮਿਕ ਉੱਦਮ ਦਾ ਅਨਿੱਖੜਵਾਂ ਅੰਗ ਬਣੀ ਹੈ।

ਇਨ੍ਹਾਂ ਤਿੰਨ ਪੂਰੀਆਂ ਕਾਵਿ ਕ੍ਰਿਤਾਂ ਤੋਂ ਇਲਾਵਾ ਇਸ "ਰੈਫਰੈਂਸ ਕੋਸ਼" ਵਿਚ ਗੁਰੂ ਗੋਬਿੰਦ ਸਿੰਘ ਸਾਹਿਬ ਨੂੰ ਹੋਰ ਵੀ ਕਈ ਮਹਾਨ ਸ਼ਾਇਰਾਂ ਵੱਲੋਂ ਪੇਸ਼ ਕੀਤੀਆਂ ਕਾਵਿ-ਸ਼ਰਧਾਂਜਲੀਆਂ ਅਤੇ ਸੰਸਾਰ ਪ੍ਰਸਿੱਧ ਵਿਦਵਾਨਾਂ ਵਲੋਂ ਗੁਰੂ ਸਾਹਿਬ ਨੂੰ ਪਰਮ-ਮਨੁੱਖ ਅਤੇ ਯੁੱਗ-ਪੁਰਸ਼ ਵਜੋਂ ਅਰਪਿਤ ਪੁਸ਼ਪਾਂਜਲੀਆਂ ਇਸ ਪੁਸਤਕ ਨੂੰ ਅਹਿਮ ਦਸਤਾਵੇਜ਼ੀ ਸਰੋਤ ਬਣਾਉਂਦੀਆਂ ਹਨ।

ਕੀ ਸਾਨੂੰ ਪਤਾ ਹੈ ਕਿ ਦਬਿੰਦਰ ਨਾਥ ਟੈਗੋਰ ਤੇ ਉਨ੍ਹਾਂ ਦੇ ਜਗਤ ਪ੍ਰਸਿੱਧ ਪੁੱਤਰ ਮਹਾਂਰਿਸ਼ੀ ਰਬਿੰਦਰ ਨਾਥ ਟੈਗੋਰ ਗੁਰੂ ਨਾਨਕ, ਗੁਰੂ ਗੋਬਿੰਦ ਤੇ ਬੰਦਾ ਬਹਾਦਰ ਦੇ ਪ੍ਰਸ਼ੰਸਕ ਸਨ? ਇਨ੍ਹਾਂ ਮਹਾਂਪੁਰਖਾਂ ਬਾਰੇ ਰਬਿੰਦਰ ਨਾਥ ਟੈਗੋਰ ਦੀਆਂ ਰਚਨਾਵਾਂ ਭਾਰਤੀਆਂ ਵੱਲੋਂ ਹਿੰਦੋਸਤਾਨ ਦੀ ਅਜ਼ਾਦੀ ਲਈ ਕੀਤੇ ਸੰਗਰਾਮੀ ਸੰਘਰਸ਼ ਵਿਚ ਬੰਗਾਲੀਆਂ ਨੂੰ ਦੇਸ਼ ਭਗਤਾਂ ਦੀ ਪਹਿਲੀ ਕਤਾਰ ਵਿੱਚ ਲਿਆਉਣ ਲਈ ਸਹਾਈ ਸਿੱਧ ਹੋਈਆਂ। ਸ੍ਰ. ਸਿੱਧੂ ਦੀ ਇਜੇਹੇ ਹਵਾਲਿਆਂ ਭਰਪੂਰ ਪੁਸਤਕ ਵਿਚ ਗੁਰੂ ਪਰਿਵਾਰਾਂ ਬਾਰੇ ਚੋਖਾ ਵੇਰਵਾ ਤਾਂ ਮਿਲਦਾ ਹੀ ਹੈ। ਪਰ ਇਸ ਦੇ ਨਾਲ-ਨਾਲ ਇਸ ਵਿਚ ਗੁਰੂ ਸਮਿਆਂ ਦੇ ਮਹਾਨ ਸ਼ਹੀਦਾਂ-ਮੁਰੀਦਾਂ, ਹਠੀਆਂ, ਜਪੀਆਂ ਤੇ ਤਪੀਆਂ ਦੀਆਂ ਜੀਵਨੀਆਂ ਤੋਂ ਇਲਾਵਾ ਸਿੱਖ ਮੱਤ ਦੇ ਵਿਕਾਸ ਤੇ ਇਤਿਹਾਸ ਵਿਚ ਅਹਿਮ ਯੋਗਦਾਨ ਪਾਉਣ ਵਾਲੀਆਂ ਮਹਾਨ

ਬੀਬੀਆਂ ਦੀਆਂ ਜੀਵਨੀਆਂ ਅਤੇ ਉਨ੍ਹਾਂ ਦੀ ਪੰਥਕ-ਸੇਵਾ ਦਾ ਵੀ ਲੋੜੀਂਦੇ ਵੇਰਵੇ ਸਹਿਤ ਜ਼ਿਕਰ ਹੈ।

"ਮਾਨਵਤਾ ਦਾ ਪ੍ਰਣਾਮ; ਸਰਬੰਸ ਦਾਨੀ ਦੇ ਨਾਮ" ਸਿੱਖ ਤਵਾਰੀਖ਼ ਦਾ ਇਕ ਮਿਨੀ ਆਰਕਾਈਵ ਜਿਹਾ ਹੀ ਜਾਪਦਾ ਹੈ। ਇਸ ਵਿਚ ਗੁਰੂ ਸਾਹਿਬ ਦੇ ਸ਼ਸਤਰਾਂ-ਵਸਤਰਾਂ ਬਾਰੇ ਕੀਮਤੀ ਜਾਣਕਾਰੀ ਦਿਤੀ ਹੋਈ ਹੈ। ਇਸ ਸਬੰਧੀ ਕਈ ਤੱਥਾਂ ਬਾਰੇ ਤਾਂ ਚੰਗੇ-ਚੰਗੇ ਲਿਖਾਰੀਆਂ ਤੇ ਪਾਠਕਾਂ ਨੂੰ ਵੀ ਪਤਾ ਨਹੀਂ ਹੈ। ਸਿਰਫ਼ ਇੰਨਾ ਹੀ ਨਹੀਂ ਲੇਖਕ ਨੇ ਇਸ ਕੀਮਤੀ ਖ਼ਜ਼ਾਨੇ ਵਿਚ 33 ਪਾਵਨ ਨਿਸ਼ਾਨੀਆਂ ਦੀਆਂ ਰੰਗੀਨ ਤਸਵੀਰਾਂ ਵੀ ਦਿਤੀਆਂ ਹਨ। ਇਸ ਤੋਂ ਇਲਾਵਾ ਇਸ ਕਿਤਾਬ ਵਿਚ ਥਾਂ-ਥਾਂ 'ਤੇ ਗੁਰਦੁਆਰਿਆਂ ਦੀਆਂ ਬਹੁਮੁੱਲੀਆਂ ਰੰਗੀਨ ਤਸਵੀਰਾਂ, ਹੋਰ ਢੁਕਵੀਆਂ ਤਸਵੀਰਾਂ ਅਤੇ ਫੁੱਲਾਂ ਦੇ ਗੁਲਦਸਤਿਆਂ ਦੀ ਸੁਹਜਵਾਦੀ ਤੇ ਤਰਤੀਬੀ ਜੜਤ ਲੇਖਕ ਦੇ ਅੰਦਰ ਵਸੇ ਹੋਏ ਇਕ ਜਜ਼ਬਾਤੀ ਸ਼ਾਇਰ ਤੇ ਮੁਸੱਵਰ ਦੇ ਤਖਿਅਲ ਨੂੰ ਸਾਕਾਰ ਕਰਦੀ ਹੋਈ ਇਸ ਰਚਨਾ ਨੂੰ ਹੋਰ ਵੀ ਕੀਮਤੀ ਬਣਾ ਦਿੰਦੀ ਹੈ।

ਪਰ ਇਸ ਬੇਸ਼ਕੀਮਤੀ ਦਸਤਾਵੇਜ਼ ਦੀ ਇਕ ਸਿਮਤ ਇਹ ਵੀ ਹੈ ਕਿ ਕੁਲਬੀਰ ਨੇ ਇਸ ਪੁਸਤਕ ਦੀ ਕੀਮਤ ਬਾਰੇ ਆਪਣੇ ਵੱਲੋਂ ਅਤੇ ਪਾਠਕਾਂ ਵਲੋਂ ਸ਼ੁਰੂ ਵਿੱਚ ਹੀ ਇੱਕ ਨਿਰਣਾਇਕ ਜਿਹਾ ਫੈਸਲਾ ਦੇ ਦਿੱਤਾ ਹੈ ਕਿ ਇਸ ਪੁਸਤਕ ਦਾ ਮੁੱਲ ਕਰੇ ਤਾਂ ਕੌਣ ਕਰੇ?

ਇਸ ਕਿਤਾਬ ਵਿਚ ਲੇਖਕ ਨੇ ਗੁਰੂ ਗੋਬਿੰਦ ਸਿੰਘ ਮਾਰਗ ਦੇ ਅਤਿ ਜ਼ਰੂਰੀ ਅਧਿਆਤਮਕ ਪਹਿਲੂ ਨੂੰ ਉਜਾਗਰ ਕਰਦੇ ਹੋਏ; ਧਰਾਤਲੀ ਪੱਧਰ 'ਤੇ ਵੀ ਸਪਸ਼ਟ ਨਕਸ਼ੇ ਰਾਹੀਂ ਸੰਨ 1704 ਦੇ ਬਿਖੜੇ ਪੈਂਡੇ ਅਤੇ ਹੁਣ 2004 ਤੱਕ ਦੇ ਸਿੱਧੇ-ਪੱਧਰੇ ਹਰਿਆਲੇ ਰਾਹਾਂ ਦੀ ਤਸ਼ਬੀਹ ਆਪਣੀ ਕਲਪਨਾ ਉਡਾਰੀ ਤੇ ਡੂੰਘੀ ਸੰਵੇਦਨਾ ਨਾਲ ਕੀਤੀ ਹੈ। ਇਸ ਮਾਰਗ ਵਿਚ ਆਏ ਸਾਰੇ ਪਿੰਡਾਂ ਅਤੇ ਨਗਰਾਂ ਦੀ ਸਿੱਖ ਇਤਿਹਾਸ ਨਾਲ ਬਾਵਸਤਗੀ ਨੂੰ ਵੀ ਵੇਰਵੇ ਨਾਲ ਬਿਆਨ ਕੀਤਾ ਹੈ। ਇਹ ਸਾਬਿਤ ਕਰਦਾ ਹੈ ਕਿ ਪੰਜਾਬ ਅਤੇ ਇਸ ਦੇ ਆਲੇ-ਦੁਆਲੇ ਦੇ ਇਲਾਕੇ ਦੇ ਭੂਗੋਲ ਅਤੇ ਅਨੰਦਪੁਰ ਸਾਹਿਬ ਤੋਂ ਦਮਦਮਾ ਸਾਹਿਬ ਤਕ ਗੋਬਿੰਦ ਮਾਰਗ ਬਾਰੇ ਲੇਖਕ ਨੂੰ ਭਰਪੂਰ ਜਾਣਕਾਰੀ ਹੈ। ਗੁਰੂ ਸਾਹਿਬ ਦੀਆਂ ਜੰਗਾਂ ਅਤੇ ਜੰਗ ਦੇ ਮੈਦਾਨਾਂ ਦੇ ਚੌਗਿਰਦੇ ਦੀ ਇਤਿਹਾਸਕ ਜਾਣਕਾਰੀ ਵੀ ਇਸ ਕਿਤਾਬ ਦਾ ਸ਼ਿੰਗਾਰ ਬਣੀ ਹੈ। ਇਹ ਜਾਣਕਾਰੀ ਮਿਆਰੀ ਹੋਵੇ ਵੀ ਕਿਉਂ ਨਾ ? ਇਕ ਤਾਂ ਇਸ ਕਰਕੇ ਕਿ ਲੇਖਕ ਪਹਿਲਾਂ ਅੰਗਰੇਜ਼ੀ ਸਾਹਿਤ ਤੇ ਫੇਰ ਇਤਿਹਾਸ ਦਾ ਜਾਗਰੂਕ ਵਿਦਿਆਰਥੀ ਰਿਹਾ ਹੈ। ਸਾਹਿਤ ਤੇ ਇਤਿਹਾਸ ਬਾਰੇ ਉਸ ਦੀ ਸੂਝ-ਬੂਝ, ਬਰੀਕਬੀਨੀ ਤੇ ਪਕੜ ਉਸ ਦੇ ਵਿਅਕਤਿੱਤਵ ਦਾ ਅਹਿਮ ਜੁਜ਼ ਹੈ। ਇਹ ਵੀ ਸੱਚ ਹੈ ਕਿ ਇਨ੍ਹਾਂ ਪਾਵਨ ਇਤਿਹਾਸਕ ਸਥਾਨਾਂ ਅਤੇ ਗੋਬਿੰਦ ਮਾਰਗ 'ਤੇ ਬਚਪਨ ਤੋਂ ਲੈ ਕੇ ਹੁਣ ਤਕ ਪਤਾ ਨਹੀਂ ਉਹ ਕਿੰਨੀ ਵੇਰ ਨਵੇਂ ਉਮਾਹ ਤੇ ਪ੍ਰੇਮ ਨਾਲ ਧੂੜ ਨਾਲ ਧੂੜ ਹੋ ਕੇ ਚੱਲਿਆ ਹੈ। ਇਹ ਹੀ ਕਾਰਣ ਹੈ ਕਿ ਇਸ ਮਾਰਗ 'ਤੇ ਹੀ ਨਹੀਂ ਸਗੋਂ ਸਾਰੇ ਪੰਜਾਬ ਅਤੇ ਪੰਜਾਬ ਤੋਂ ਬਾਹਰ ਹਰ ਸੂਬੇ ਵਿੱਚ ਜਿਥੇ ਵੀ ਗੁਰੂ ਸਾਹਿਬਾਨ ਤੇ ਉਨ੍ਹਾਂ ਦੇ ਸ਼ਹੀਦਾਂ-ਮੁਰੀਦਾਂ

ਦੀਆਂ ਪਾਵਨ ਵਸਤਾਂ ਸੁਭਾਇਮਾਨ ਹਨ; ਉਨ੍ਹਾਂ ਬਾਰੇ ਇਤਿਹਾਸਕ ਪ੍ਰਕਰਣ ਤੇ ਜਾਣਕਾਰੀ ਲੇਖਕ ਨੇ ਆਪਣੀ ਯਾਦਦਾਸ਼ਤ ਦੇ ਚਿਤਰਪੱਟ ਉਪਰ ਇਕ ਕੈਮਰੇ ਦੀ ਫਿਲਮ ਵਾਂਗ ਆਪਣੇ ਮਨ ਵਿਚ ਵਸਾਈ ਹੋਈ ਹੈ। ਇਸ ਸੰਦਰਭ ਵਿਚ ਉਹ ਤੁਰਿਆ ਫਿਰਦਾ ਇਕ ਮਿਨੀ ਐਨਸਾਈਕਲੋਪੀਡੀਆ ਜਿਹਾ ਜਾਪਦਾ ਹੈ।

ਇਸ ਤਰ੍ਹਾਂ ਹੀ ਲੇਖਕ ਨੇ ਜਿਥੇ ਸ਼ਹੀਦਾਂ-ਮੁਰੀਦਾਂ, ਬੀਬੀਆਂ, ਸਾਦਕਾਂ ਤੇ ਸ਼ਰਧਾਲੂਆਂ ਦਾ ਇਤਿਹਾਸ ਪੇਸ਼ ਕੀਤਾ ਹੈ ਉਥੇ ਉਸ ਨੇ ਗੁਰੂ ਸਾਹਿਬ ਦੇ ਦਰਬਾਰ ਦੇ 52 ਮਹਾਨ ਕਵੀਆਂ ਅਤੇ ਹੋਰ ਗੁਰੂ ਪਿਆਰਿਆਂ ਬਾਰੇ ਵੀ ਭਰਪੂਰ ਜਾਣਕਾਰੀ ਇਸ ਪੁਸਤਕ ਵਿਚ ਦਿਤੀ ਹੈ। ਗੁਰੂ ਦੀਆਂ ਲਾਡਲੀਆਂ ਫ਼ੌਜਾਂ "ਨਿਹੰਗ ਸਿੰਘਾਂ" ਦੇ ਵਡਮੁੱਲੇ ਇਤਿਹਾਸ ਤੋਂ ਇਲਾਵਾ ਉਨ੍ਹਾਂ ਦੀ ਚੜ੍ਹਦੀ ਕਲਾ ਵਾਲੀ ਜੀਵਨ ਸ਼ੈਲੀ ਤੇ ਭਾਸ਼ਾ ਵਿਚੋਂ ਕੋਈ ਡੇਢ ਕੁ ਸੌ ਤੋਂ ਵੱਧ 'ਬੋਲੇ' ਨਿਹੰਗ ਸਿੰਘਾਂ ਦੇ ਵਿਰਾਸਤੀ ਪਿਛੋਕੜ ਵਜੋਂ ਪੇਸ਼ ਕੀਤੇ ਹਨ। ਇਸ ਤਰ੍ਹਾਂ ਇਹ ਰਚਨਾ ਲੌਕਿਕ ਸਾਹਿਤ ਦੀ ਧਰਾਤਲ 'ਤੇ ਵੀ ਆਪਣੇ ਰਚਨਾਤਮਿਕ ਸਫਰ ਦੀਆਂ ਪੈੜਾਂ ਛੱਡਦੀ ਹੈ।

ਖਾਲਸਾ ਸਿਰਜਣਾ ਦਿਵਸ ਦੀ ਤੀਜੀ ਸ਼ਤਾਬਦੀ, ਗੁਰੂ ਗ੍ਰੰਥ ਸਾਹਿਬ ਦੇ ਪਹਿਲੇ ਪ੍ਰਕਾਸ਼ ਉਤਸਵ ਦੀ ਚੌਥੀ ਸ਼ਤਾਬਦੀ, ਗੁਰੂ ਅੰਗਦ ਸਾਹਿਬ ਜੀ ਦੇ 500ਵੇਂ ਜਨਮ ਦਿਵਸ ਤੇ ਮਾਤਾ ਗੁਜਰੀ, ਛੋਟੇ ਸਾਹਿਬਜ਼ਾਦਿਆਂ ਅਤੇ ਚਮਕੌਰ ਦੀ ਜੰਗ ਦੇ ਸ਼ਹੀਦ ਦੋ ਵੱਡੇ ਸਾਹਿਬਜ਼ਾਦਿਆਂ, ਤਿੰਨ ਪਿਆਰਿਆਂ ਅਤੇ 37 ਸ਼ਹੀਦ ਸਿੰਘਾਂ ਦੀ ਤੀਜੀ ਸ਼ਤਾਬਦੀ ਮਨਾਉਣ ਵਿਚ ਵੱਖ-ਵੱਖ ਸਮਿਆਂ ਦੀਆਂ ਸਰਕਾਰਾਂ ਦੇ ਉੱਦਮ-ਉਪਰਾਲਿਆਂ ਵਿਚ ਸ੍ਰ. ਕੁਲਬੀਰ ਸਿੰਘ ਸਿੱਧੂ ਨੇ ਬਹੁਤ ਅਹਿਮ ਰੋਲ ਅਦਾ ਕੀਤਾ ਹੈ। ਬਹੁਤ ਥੋੜ੍ਹੇ ਲੋਕ ਇਸ ਗੱਲ ਨੂੰ ਜਾਣਦੇ ਹਨ ਕਿ ਸਰਕਾਰਾਂ ਬੇਸ਼ੱਕ ਬਦਲੀਆਂ ਪਰ ਗੁਰੂ ਘਰ ਦੀ ਸੇਵਾ ਪੱਖੋਂ ਸੇਵਾਦਾਰ ਕੁਲਬੀਰ ਸਿੰਘ ਨਹੀਂ ਬਦਲਿਆ। ਮੈਨੂੰ ਕੁਲਬੀਰ ਸਿੰਘ ਦੇ ਤਕਰੀਬਨ ਇਕ-ਇਕ ਪਲ ਦਾ ਪਤਾ ਹੈ ਕਿ ਉਹ ਇਨ੍ਹਾਂ ਸਮਾਗਮਾਂ ਸਮੇਂ ਕਿਸ ਮੌਕੇ 'ਤੇ ਕੀ ਕਰ ਰਿਹਾ ਸੀ ਤੇ ਕਿਸ-ਕਿਸ ਕਾਰਵਾਈ ਵਿਚ ਉਸ ਦਾ ਕੀ-ਕੀ ਰੋਲ ਸੀ ਕਿਉਂਕਿ ਫ਼ੋਨ 'ਤੇ ਉਸ ਦੀ "ਭਾਅ ਜੀ..." ਕਹਿਕੇ ਸਿੱਖ ਮਰਿਆਦਾ ਦੇ ਅੰਦਰ ਰਹਿਣ ਦੀ ਖਾਹਿਸ਼ ਨਾਲ ਪੂਰਨ ਚੇਤਨਤਾ ਭਰਪੂਰ ਪੁੱਛ-ਗਿਛ ਕਰਦੀ ਨਿੱਘੀ ਪਰ ਬੁਲੰਦ ਆਵਾਜ਼ ਰਾਤ-ਬਰਾਤੇ ਕਈ-ਕਈ ਵਾਰ ਟੁਣਕਦੀ ਰਹਿੰਦੀ ਸੀ।

ਕੁਲਬੀਰ ਸਿੰਘ ਵਿਚ ਆਪਣੇ ਗੁਰੂ ਲਈ ਸਮਰਪਣ ਦੀ ਸ਼ਿੱਦਤ ਬੇਬਹਾ ਹੈ। ਉਹ ਗੁਰੂ ਸਾਹਿਬਾਨ ਦੀਆਂ ਕੁਰਬਾਨੀਆਂ ਬਾਰੇ ਜਦੋਂ ਅੱਖਾਂ ਭਰਕੇ ਗੱਚ ਭਰੇ ਗਲੇ ਨਾਲ ਸੋਚਦਾ-ਬੋਲਦਾ ਹੈ ਜਾਂ ਗੁਰੂ ਘਰ ਦੇ ਸ਼ਹੀਦਾਂ-ਮੁਰੀਦਾਂ ਦੀ ਗੱਲ-ਕਥ ਕਰਦਾ ਹੈ ਤਾਂ ਭਾਸਦਾ ਹੈ ਕਿ ਉਹ ਬੀਤੇ ਸਮਿਆਂ ਨੂੰ ਆਪਣੇ ਮਾਨਸਿਕ ਚਿਤਰਪੱਟ 'ਤੇ ਫਿਰ ਸੁਰਜੀਤ ਕਰਨ ਦੀ ਕੁੱਵਤ ਰਖਦਾ ਹੈ। ਇਉਂ ਜਾਪਦਾ ਹੈ ਕਿ ਨਿਸ਼ਚੇ ਹੀ ਉਹ ਕਿਸੇ ਜਨਮ ਵਿਚ ਇਤਿਹਾਸ ਦੇ ਉਸ ਪ੍ਰਸੰਗ ਦਾ ਪਾਤਰ ਰਿਹਾ ਹੋਵੇਗਾ ਕਿ ਜਿਸ ਪ੍ਰਸੰਗ ਦਾ ਉਹ ਜ਼ਿਕਰ ਕਰ ਰਿਹਾ ਹੁੰਦਾ ਹੈ। ਬਿਲਕੁਲ ਇਉਂ ਮਹਿਸੂਸ ਹੁੰਦਾ ਹੈ ਕਿ ਕਿਸੇ ਪ੍ਰਕਰਣ ਨੂੰ ਉਘੇੜਦਾ

ਹੋਇਆ ਉਹ ਉਸ ਘਟਨਾਕ੍ਰਮ ਨੂੰ ਫਿਰ ਤੋਂ ਜਿਉਂ ਰਿਹਾ ਹੋਵੇ। ਇਹ ਸਿਫਤ ਹੀ ਉਸ ਦੀ ਲਿਖਣ ਸ਼ੈਲੀ ਨੂੰ ਵਿਲੱਖਣ ਜਿਹੀ ਸਜੀਵਤਾ ਪ੍ਰਦਾਨ ਕਰਦੀ ਹੈ।

ਪਿਛਲੇ ਕਈ ਸਾਲਾਂ ਤੋਂ ਉਹ ਪੰਜਾਬ ਦੀ ਧਰਤੀ 'ਤੇ ਸ਼ਹੀਦਾਂ-ਮੁਰੀਦਾਂ ਦੀਆਂ ਪੈੜਾਂ ਨਿਹਾਰਦਾ; ਉਨ੍ਹਾਂ ਦੀ ਕਦਮਬੋਸੀ ਕਰਦਾ; ਉਨ੍ਹਾਂ ਨੂੰ ਅਮਰ ਤਵਾਰੀਖ਼ ਦਾ ਹਿੱਸਾ ਬਣਾਉਣ ਦੀ ਸ਼ਿੱਦਤ ਸੀਨੇ ਵਿਚ ਜਗਾਈ; ਇਕ ਬੇਚੈਨ ਰੂਹ ਵਾਂਗ ਵਿਚਰ ਰਿਹਾ ਹੈ। ਅਨੰਦਪੁਰ ਸਾਹਿਬ ਤੋਂ ਖਿਦਰਾਣੇ ਦੀ ਢਾਬ ਤਕ, ਦਮਦਮਾ ਸਾਹਿਬ ਤੋਂ ਨਾਂਦੇੜ ਤੱਕ ਦਸਵੇਂ ਪਾਤਿਸ਼ਾਹ ਦੇ ਸਮੇਂ ਦੀਆਂ ਪਾਵਨ ਪੈੜਾਂ ਲੱਭਦਾ ਫਿਰ ਰਿਹਾ ਹੈ। ਕਦੇ ਉਹ ਪਹਿਲੀ ਪਾਤਿਸ਼ਾਹੀ ਗੁਰੂ ਨਾਨਕ ਦੇਵ ਜੀ ਤੋਂ ਪ੍ਰਗਟ ਹੋਈ ਸਿੱਖ ਮੱਤ ਦੀ ਚੇਤਨਤਾ ਵੱਲ ਨੂੰ ਤੁਰਦਾ ਜਾਪਦਾ ਹੈ। ਕਦੇ ਨਨਕਾਣੇ ਤੋਂ ਲੰਕਾ, ਬਗਦਾਦ ਤੇ ਮੱਕੇ-ਮਦੀਨੇ ਤਕ ਦੀਆਂ ਉਦਾਸੀਆਂ ਦਾ ਤਸੱਵਰ ਕਰਦਾ ਹੈ। ਛੇਵੇਂ ਪਾਤਿਸ਼ਾਹ ਦੇ ਸਮੇਂ ਤੋਂ ਉਹ ਗੁਰੂ ਘਰ ਦਾ ਹੋਰ ਵੀ ਅਹਿਸਾਨਮੰਦ ਹੋ ਜਾਂਦਾ ਹੈ ਕਿਉਂਕਿ ਮਹਾਂਬਲੀ ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਮਹਿਰਾਜ ਦੀ ਜੰਗ ਤੋਂ ਬਾਦ ਸਿੱਧੂ-ਬਰਾੜਾਂ ਦੇ ਵਡੇਰੇ ਬਾਬਾ ਮੋਹਣ ਤੇ ਬਾਬਾ ਕਾਲਾ ਨੂੰ ਸਦੀਆਂ ਬਾਦ ਆਪਣਾ ਰੈਣ ਬਸੇਰਾ ਬਣਾ ਕੇ ਵਸਣ ਲਈ ਪਿੰਡ ਮਹਿਰਾਜ ਵਿੱਚ ਮੋਹੜੀ ਗੱਡਣ ਦੀ ਸਮਰੱਥਾ ਬਖਸ਼ੀ ਸੀ। ਸੱਤਵੇਂ, ਅੱਠਵੇਂ, ਨੌਵੇਂ ਤੇ ਦਸਵੇਂ ਪਾਤਿਸ਼ਾਹ ਦੇ ਵਰਦਾਨਾਂ ਤੇ ਬਖਸ਼ਿਸ਼ਾਂ ਸਦਕਾ ਸਿੱਧੂ-ਬਰਾੜਾਂ ਦੇ ਫੂਲਕੀਆਂ ਤੇ ਬਰਾੜ ਬੰਸ ਰਾਜਘਰਾਣਿਆਂ ਦੇ ਘੋੜਿਆਂ ਨੇ ਦਰਿਆ ਜਮਨਾ ਤੱਕ ਪਾਣੀ ਪੀਤਾ। ਇਹ ਰਾਜ ਘਰਾਣੇ ਤੇ ਬਾਹੀਏ ਭਾਵ ਸਿੱਧੂ-ਬਰਾੜਾਂ ਦੇ 22 ਪਿੰਡਾਂ ਦਾ ਭਾਈਚਾਰਾ ਸੰਯੁਕਤ ਤੌਰ 'ਤੇ ਬਾਬੇ ਫੂਲ ਦੇ ਵੰਸ਼ਜ ਤੇਜਸਵੀ ਬਾਬਾ ਆਲ੍ਹਾ ਸਿੰਘ ਜੀ ਦੇ ਸਮੇਂ ਬਠਿੰਡੇ ਤੋਂ ਲੈ ਕੇ ਦਿੱਲੀ ਦੀ ਹੱਦ ਤਕ ਰਾਜ ਭਾਗ ਦੇ ਭਾਗੀ ਬਣੇ। ਮੁਕਦੀ ਗੱਲ ਇਹ ਹੈ ਕਿ ਉਹ ਗੁਰੂ ਘਰ ਲਈ ਸ਼ਰਧਾ-ਸਤਿਕਾਰ ਨਾਲ ਸਰਸ਼ਾਰ ਇਕ ਜਨੂੰਨ ਦੀ ਹੱਦ ਤਕ ਗੁਰੂ ਸਾਹਿਬਾਨ ਤੇ ਉਨ੍ਹਾਂ ਦੇ ਸ਼ਹੀਦਾਂ-ਮੁਰੀਦਾਂ ਦੇ ਸਫਰੀ ਮਾਰਗਾਂ ਵਿਚੋਂ ਲੋੜੀਂਦੀ ਜਾਣਕਾਰੀ ਦੇ ਹੀਰੇ-ਮੋਤੀ ਚੁਗਦਾ ਫਿਰਦਾ ਹੈ। ਇਕ ਚੰਗੇ ਜੌਹਰੀ ਵਾਂਗ ਉਸ ਨੇ ਇਤਿਹਾਸ ਦੇ ਰਤਨ ਲਭਣ ਲਈ ਜੋ ਜੱਦੋ-ਜਹਿਦ ਕੀਤੀ ਹੈ; ਉਸ ਬਾਰੇ ਉਸ ਦੀ ਨੇਕ-ਜਨ ਪਤਨੀ, ਦੋਨੋਂ ਬੇਟਿਆਂ ਅਤੇ ਪਰਿਵਾਰਕ ਜੀਆਂ ਤੋਂ ਇਲਾਵਾ ਸ਼ਾਇਦ ਮੈਨੂੰ ਸਭ ਤੋਂ ਵੱਧ ਪਤਾ ਹੈ।

ਇਹ ਪੁਸਤਕ ਪਾਠਕਾਂ ਨਾਲ ਸੰਵਾਦ ਜਿਹਾ ਰਚਾਉਂਦੀ ਹੋਈ ਇੱਕ ਵਾਰਤਾਲਾਪ ਕਰਦੀ ਹੈ। ਤੱਥਾਂ ਦੀ ਪੁਣ-ਛਾਣ ਅਤੇ ਇੱਥੋਂ ਤੱਕ ਕਿ ਸ਼ਬਦ-ਚੋਣ ਪੱਖੋਂ ਇਸ ਰਚਨਾ ਲਈ ਸਿੱਧੂ ਬਾਈ ਜੀ ਵਲੋਂ ਕੀਤੀ ਸਿਰੜੀ ਮਿਹਨਤ ਪ੍ਰਤੱਖ ਦਿਸਦੀ ਹੈ। ਗੁਰਬਾਣੀ ਦੇ ਔਕੜ-ਦੁਲੈਂਕੜਾਂ ਤੋਂ ਲੈ ਕੇ, ਇਤਿਹਾਸ ਦੇ ਗੁੰਝਲਦਾਰ ਤੱਥਾਂ 'ਚੋਂ ਲੰਘਦੇ ਹੋਏ ਅਤੇ ਸਿਧਾਂਤਕ ਨੁਕਤਿਆਂ ਬਾਰੇ ਉਸ ਨੇ ਹਰ ਜਾਣਕਾਰ ਤੇ ਵਿਦਵਾਨਾਂ ਤੋਂ ਜੋ ਜਾਣਕਾਰੀ ਹਾਸਿਲ ਕਰਨ ਦੀ ਦਿਨ-ਰਾਤ ਕੋਸ਼ਿਸ਼ ਕੀਤੀ ਹੈ; ਉਸ ਦੀ ਸਿਫ਼ਤ-ਸਲਾਹ ਕਰਨੀ ਬਣਦੀ ਹੈ। ਕਈ ਵਾਰ ਉਸ ਦੇ ਸਵਾਲ ਐਨੇ ਗੁੰਝਲਦਾਰ ਤੇ ਬਾਰੀਕ ਹੁੰਦੇ ਹਨ ਕਿ

ਹੈਰਾਨੀ ਹੁੰਦੀ ਹੈ ਕਿ ਉਸ ਨੇ ਆਪ ਖ਼ੁਦ ਪਤਾ ਨਹੀਂ ਕਿਸ-ਕਿਸ ਨੁਕਤੇ 'ਤੇ ਕਿੰਨੀ-ਕਿੰਨੀ ਵਾਰੀ ਤਨਕੀਹ ਕੀਤੀ ਹੋਵੇਗੀ। ਮੈਂ ਤਾਂ ਇੰਨਾ ਹੀ ਕਹਿ ਸਕਦਾ ਹਾਂ ਕਿ ਜੇ ਉਹ ਕਮਿਸ਼ਨਰ ਨਾ ਵੀ ਹੁੰਦਾ ਤਾਂ ਉਹ ਅੱਵਲ ਦਰਜੇ ਦਾ ਲਿਖਾਰੀ ਹੁੰਦਾ। ਖੈਰ! ਪ੍ਰਮਾਤਮਾ ਦੀ ਉਸ 'ਤੇ ਅਪਾਰ ਕ੍ਰਿਪਾ ਹੈ ਕਿ ਹੁਣ ਉਹ ਜਨਤਕ ਸੇਵਾ ਦੇ ਪੱਖੋਂ ਇੱਕ ਕੁਸ਼ਲ ਪ੍ਰਸ਼ਾਸਕ ਵੀ ਹੈ ਅਤੇ ਇਨਸਾਨੀ ਜੀਵਨ ਦਾ ਸੰਵੇਦਨਾਸ਼ੀਲ ਅਬਜ਼ਰਵਰ ਹੋਣ ਦੇ ਨਾਤੇ ਇਕ ਪ੍ਰਭਾਵਸ਼ਾਲੀ ਲੇਖਕ ਵੀ ਹੈ। ਇਕ ਹੋਰ ਗਲ ਇਹ ਹੈ ਕਿ ਉਹ ਸਰੋਤਿਆਂ ਨੂੰ ਅੰਤਰੀਵ ਤੋਂ ਝੰਜੋੜਨ ਤੇ ਹਾਸੇ-ਹਾਸੇ ਵਿੱਚ ਖਰੀਆਂ-ਖਰੀਆਂ ਸੁਣਾ ਕੇ ਕੀਲਣ ਅਤੇ ਮੰਤਰ-ਮੁਗਧ ਕਰਨ ਵਾਲਾ ਬੁਲਾਰਾ ਵੀ ਹੈ। ਉਸ ਦਾ ਹੱਸਦੇ-ਹੱਸਦੇ ਬੜੀ ਵੱਡੀ ਤੇ ਗੰਭੀਰ ਗੱਲ ਨੂੰ ਟੋਟਕੇ ਦੇ ਰੂਪ ਵਿੱਚ ਕਹਿ ਦੇਣ ਦਾ ਆਪਣਾ ਹੀ ਅੰਦਾਜ਼ ਹੈ।

ਸੌਂਹ ਖਾਣ ਵਰਗੀ ਗੱਲ ਹੈ ਕਿ ਸ੍ਰ. ਕੁਲਬੀਰ ਸਿੰਘ ਸਿੱਧੂ ਦੀ ਇਸ ਬੇ-ਨਜ਼ੀਰ ਰਚਨਾ ਨੇ ਮੈਨੂੰ ਇਹ ਮਹਿਸੂਸ ਕਰਵਾਇਆ ਹੈ ਕਿ ਗੁਰਾਂ ਦੀ ਉਸ ਉਪਰ ਅਪਾਰ ਕ੍ਰਿਪਾ ਹੈ। ਉਸ ਵਲੋਂ ਗੁਰੂ ਗੋਬਿੰਦ ਸਿੰਘ ਸਾਹਿਬ, ਮਾਤਾ ਗੁਜਰੀ, ਚਾਰ ਸਾਹਿਬਜ਼ਾਦਿਆਂ, ਸ਼ਹੀਦਾਂ-ਮੁਰੀਦਾਂ, ਹਠੀਆਂ, ਜਪੀਆਂ ਤੇ ਤਪੀਆਂ ਸਬੰਧੀ ਕੀਤੀ ਅਕੀਦਤ ਭਰੀ ਸਿਫ਼ਤ-ਸਲਾਹ ਵਿਦਿਅਕ ਖੇਤਰ ਵਿੱਚ ਇਤਿਹਾਸ ਤੇ ਫ਼ਲਸਫ਼ੇ ਦੇ ਵਿਦਵਾਨ ਲੇਖਕਾਂ ਦੀ ਰਚਨਾ ਵਾਂਗ ਉੱਚੇ ਮਿਆਰੀ ਪੱਧਰ ਦੀ ਹੈ। ਇਸ ਵਿਚ ਲਗਨ ਹੈ, ਮਿਹਨਤ ਹੈ, ਜਜ਼ਬਾ ਹੈ, ਸਿਰੜ ਹੈ; ਇਲਮ ਹੈ, ਦਿਲ ਹੈ, ਰੂਹ ਹੈ; ਪਰ ਸਭ ਤੋਂ ਵੱਧ ਇਸ ਵਿਚ ਸਿਦਕ ਤੇ ਸਬਰ ਦੀ ਝਲਕ ਹੈ। ਇਸ ਵਿਚ ਸੱਜਣਾਂ ਦਾ ਸਾਥ ਹੈ, ਪਿਆਰਿਆਂ ਦੀਆਂ ਦੁਆਵਾਂ ਹਨ ਅਤੇ ਵਾਹਿਗੁਰੂ ਦੀ ਬਖ਼ਸ਼ਿਸ਼ ਹੈ।

'ਮਹਾਨ ਸਿਰਜਣਾ-ਮਹਾਨਤਮ ਸਿਰਜਣਹਾਰ' ਲੇਖ ਵਿਚ ਉਠਾਏ ਗਏ ਬੌਧਿਕ ਸੁਆਲਾਂ ਬਾਰੇ ਉਹ ਕੌਮ ਅਤੇ ਕੌਮ ਦੇ ਬੌਧਿਕ ਤੇ ਵਿਦਿਅਕ ਅਲੰਬਰਦਾਰਾਂ ਨੂੰ ਨਿਮਰਤਾ ਸਹਿਤ ਪੁਛਦਾ ਹੋਇਆ ਸਪਸ਼ਟ ਤੌਰ 'ਤੇ ਪੁਰਜ਼ੋਰ ਤਰੀਕੇ ਨਾਲ ਵੰਗਾਰਦਾ ਵੀ ਹੈ ਕਿ ਕਿਉਂ ਨਹੀਂ ਅਸੀਂ ਦਸਮੇਸ਼ ਪਿਤਾ ਦੇ ਮਹਾਨਤਮ ਯੋਗਦਾਨ ਨੂੰ ਹੁਣ ਤਕ ਨਸ਼ਰ ਕਰ ਸਕੇ? ਅਸੀਂ ਹੁਣ ਅਜ਼ਾਦ ਹੋਣ ਦੇ ਬਾਵਜੂਦ ਵੀ ਸੰਸਾਰ ਨੂੰ ਇਸ ਨੁਕਤਾ ਨਜ਼ਰ ਤੋਂ ਕਿਉਂ ਨਹੀਂ ਜਾਣੂ ਕਰਾਉਣ ਦੀ ਕੋਸ਼ਿਸ਼ ਕਰ ਰਹੇ ਕਿ ਸਾਹਿਬੇ ਕਮਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਨੀਆਂ ਦੇ ਏਕੋ-ਏਕ ਸਰਬੰਸਦਾਨੀ ਹੋਏ ਹਨ। ਉਨ੍ਹਾਂ ਦੀ ਵਲੋਂ ਖਾਲਸਾ ਸਿਰਜਣਾ ਇਕ ਯੁੱਗ ਪਲਟਾਊ ਕ੍ਰਾਂਤੀਕਾਰੀ ਕਾਰਨਾਮਾ ਹੈ। ਜਿਸ ਨੇ ਕਿ ਜ਼ੁਲਮ ਤੇ ਜਬਰ ਹੇਠ ਦਬੀ-ਕੁਚਲੀ ਕੌਮ ਵਿਚ ਇਕ ਨਵੀਂ ਰੂਹ ਫੂਕ ਕੇ ਇਸਨੂੰ ਮੁੜ ਸੁਰਜੀਤ ਕੀਤਾ ਅਤੇ ਸਦੀਆਂ ਤੋਂ ਗੁਲਾਮੀ ਭੋਗ ਰਹੀ ਲੋਕਾਈ ਦੀ ਸਦੀ ਪਲਟੀ। ਸਾਹਿਬ ਗੁਰੂ ਗੋਬਿੰਦ ਸਿੰਘ ਜੀ ਨੇ ਚਮਕੌਰ ਦੀ ਗੜ੍ਹੀ ਵਿਚ ਖਾਲਸੇ ਦਾ ਪਹਿਲਾ ਗੁਰਮਤਾ ਪ੍ਰਵਾਨ ਕਰਕੇ ਰਜਵਾੜਾਸ਼ਾਹੀ ਯੁੱਗ ਦੇ ਸਮਿਆਂ ਵਿਚ ਅਜੋਕੀ ਲੋਕਤੰਤਰੀ ਪ੍ਰਣਾਲੀ ਦੀਆਂ ਉਚ ਪ੍ਰੰਪਰਾਵਾਂ ਨੂੰ ਮਾਨਤਾ ਦੇਣ ਦੀ ਇਕ ਨਵੀਂ ਪਿਰਤ ਪਾਈ। ਇਸ ਤੋਂ ਅੱਗੇ ਉਨ੍ਹਾਂ ਨੇ

ਅਜੋਕੀ ਵਿਦਿਅਕ ਪ੍ਰਣਾਲੀ ਦੇ ਅਗਰਗਾਮੀ ਹੋਣ ਵਜੋਂ ਵਿਦਿਆ ਦੇ ਪ੍ਰਚਾਰ ਤੇ ਪ੍ਰਸਾਰ ਲਈ ਜੋ ਬੇਮਿਸਾਲ ਯਤਨ ਕੀਤੇ; ਉਨ੍ਹਾਂ ਨੂੰ ਦੁਨੀਆਂ ਵਿਚ ਨਸ਼ਰ ਕਰਨਾ ਸਾਡਾ ਧਰਮ ਹੈ। ਇਸ ਤਰ੍ਹਾਂ ਹੀ ਹੋਲੇ-ਮਹੱਲੇ ਦੇ ਰੂਪ ਵਿਚ ਜਿੱਥੇ ਉਨ੍ਹਾਂ ਨੇ ਆਪਣੇ ਸਿੰਘਾਂ ਨੂੰ ਜੰਗਾਂ-ਯੁੱਧਾਂ ਦੀ ਸਿਖਲਾਈ ਦਿੱਤੀ ਉਥੇ ਹੀ ਉਨ੍ਹਾਂ ਨੇ ਹੋਲੇ-ਮਹੱਲੇ ਦੇ ਉਤਸਵ ਨੂੰ ਖੇਡਾਂ ਦੇ ਸਮਾਗਮ ਵਿੱਚ ਬਦਲਿਆ ਅਤੇ ਇਸ ਤਰ੍ਹਾਂ ਉਹ ਵਰਤਮਾਨ ਯੁੱਗ ਦੀਆਂ ਓਲੰਪਿਕ, ਏਸ਼ੀਅਨ ਤੇ ਰਾਸ਼ਟਰ ਪੱਧਰ ਦੀਆਂ ਖੇਡਾਂ ਦੇ ਸ਼੍ਰੋਮਣੀ ਪੱਥ-ਪ੍ਰਦਰਸ਼ਕ ਬਣੇ।

ਗੁਲਾਮੀ ਦੀਆਂ ਜ਼ੰਜੀਰਾਂ ਕੱਟਣ ਲਈ ਨੇਕੀ ਤੇ ਬਦੀ ਦੀ ਲੜਾਈ ਦਾ ਹੋਣਾ ਨਿਸ਼ਚਤ ਹੁੰਦਾ ਹੈ। ਬੇਸ਼ੱਕ ਅਖੀਰ ਜਿੱਤ ਨੇਕੀ ਦੀ ਹੁੰਦੀ ਹੈ ਪਰ ਇਸ ਲਈ ਅਕਸਰ ਖ਼ੂਨੀ ਸੰਗਰਾਮ ਕਰਨਾ ਪੈਂਦਾ ਹੈ ਤੇ ਬਲੀਦਾਨ ਵੀ ਦੇਣੇ ਪੈਂਦੇ ਹਨ। ਦਸਵੇਂ ਪਾਤਿਸ਼ਾਹ ਦੇ ਜੀਵਨ ਵਿਚ ਵੀ ਇਜੇਹਾ ਘਟਨਾਕ੍ਰਮ ਵਾਪਰਿਆ। ਪਰ ਅਸ਼ਕੇ ਜਾਈਏ! ਉਸ ਮਹਾਨ ਗੁਰੂ ਦੇ ਜਿਸ ਨੇ ਕਿਸੇ ਕੌਮ ਜਾਂ ਕਿਸੇ ਮਜ਼ਹਬ ਦੇ ਖਿਲਾਫ ਆਪਣੇ ਜ਼ਾਤੀ ਮੁਫਾਦ ਲਈ ਲੜਾਈ ਨਹੀਂ ਲੜੀ। ਸਗੋਂ ਭਾਈ ਘਨੱਈਆ ਜੀ ਨੂੰ ਜ਼ਖ਼ਮੀਆਂ ਨੂੰ ਪਾਣੀ ਪਿਆਉਣ ਦੀ ਸੇਵਾ ਤੋਂ ਇਲਾਵਾ ਉਨ੍ਹਾਂ ਦੇ ਜ਼ਖ਼ਮਾਂ ਤੇ ਮੱਲ੍ਹਮ ਲਾਉਣ ਦੀ ਸੇਵਾ ਵੀ ਬਖਸ਼ੀ। ਇਸ ਤਰ੍ਹਾਂ ਉਹ ਅਜੋਕੇ ਰੈੱਡ ਕਰਾਸ ਦੇ ਮੁਢਲੇ ਰਹਿਨੁਮਾ ਬਣੇ। ਇਸ ਵਿਚ ਕੋਈ ਸ਼ੱਕ ਨਹੀਂ ਕਿ ਦਸਮੇਸ਼ ਪਿਤਾ ਦੀ ਮਾਨਵਤਾ ਪ੍ਰਤੀ ਸੰਵੇਦਨਸ਼ੀਲਤਾ ਸਦਕਾ ਉਨ੍ਹਾਂ ਦੇ ਅਨਿੰਨ ਭਗਤਾਂ ਤੇ ਸੇਵਕਾਂ ਵਿਚ ਮੁਸਲਮਾਨ ਸੰਗੀ-ਸਾਥੀਆਂ ਦੀ ਸੇਵਾ ਘਾਲਣਾ ਬੇਮਿਸਾਲ ਬਣੀ ਅਤੇ ਗੁਰੂ ਸਾਹਿਬ ਦੇ ਇਨ੍ਹਾਂ ਮੁਸਲਮਾਨ ਮੁਰੀਦਾਂ ਦੇ ਨਾਮ ਸਿੱਖ ਇਤਿਹਾਸ ਦੇ ਸੁਨਹਿਰੀ ਪੰਨਿਆਂ ਦਾ ਅਹਿਮ ਹਿੱਸਾ ਬਣੇ ਹਨ। ਇਸ ਸੰਦਰਭ ਵਿੱਚ ਇਹ ਸਾਡਾ ਫਰਜ਼ ਅੱਵਲ ਬਣਦਾ ਹੈ ਕਿ ਅਸੀਂ ਦਸਮੇਸ਼ ਪਿਤਾ ਦੇ ਪਾਏ ਪੂਰਨਿਆਂ 'ਤੇ ਚਲਦੇ ਹੋਏ ਉਨ੍ਹਾਂ ਵਲੋਂ ਦੇਸ਼, ਧਰਮ ਤੇ ਕੌਮ ਦੀ ਖਾਤਰ ਕੀਤੇ ਲਾਸਾਨੀ ਸਰਬੰਸਦਾਨ ਦੇ ਮਹਾਤਮ ਨੂੰ ਮਨੁੱਖਤਾ ਦੇ ਦ੍ਰਿਸ਼ਟੀਗੋਚਰ ਕਰੀਏ। ਸਗੋਂ ਉਸ ਤੋਂ ਵੀ ਅੱਗੇ ਉਨ੍ਹਾਂ ਵਲੋਂ ਕੌਮ ਨੂੰ ਦਿੱਤੇ ਅਮੀਰ ਵਿਰਸੇ ਨੂੰ ਸੰਸਾਰ ਵਿੱਚ ਪ੍ਰਚਾਰੀਏ ਤੇ ਪ੍ਰਸਾਰੀਏ। ਲੇਖਕ ਵਲੋਂ ਅਜਿਹੇ ਹੀ ਜਜ਼ਬੇ ਤੇ ਵਲਵਲਿਆਂ ਦੇ ਸਬੱਬ ਇਹ ਰਚਨਾ 'ਮਾਨਵਤਾ ਦਾ ਪ੍ਰਣਾਮ ਸਰਬੰਸਦਾਨੀ ਦੇ ਨਾਮ' ਹੋਂਦ ਵਿੱਚ ਆਈ ਹੈ।

ਇਸ ਪੁਸਤਕ ਵਿਚ ਇੰਨਾ ਕੁਝ ਹੈ ਕਿ ਇਸ ਨੂੰ ਥੋੜ੍ਹੇ ਸ਼ਬਦਾਂ ਜਾਂ ਫ਼ਿਕਰਿਆਂ ਵਿਚ ਪੇਸ਼ ਕਰਨਾ ਨਾਮੁਮਕਿਨ ਹੈ। ਭਲਾ ਰੈਫਰੈਂਸ ਬੁਕ ਜਾਂ ਐਨਸਾਈਕਲੋਪੀਡੀਆ ਨੂੰ ਕੋਈ ਚਾਰ-ਛੇ ਸਫ਼ਿਆਂ ਵਿਚ ਕਿਵੇਂ ਬਿਆਨ ਕਰ ਸਕਦਾ ਹੈ? ਕੁਲਬੀਰ ਨੇ ਇੰਨੀ ਵੱਡੀ ਕੋਸ਼ ਸਮੱਗਰੀ ਅਤੇ ਆਰਕਾਈਵਜ਼ ਵਰਗੀ ਜਾਣਕਾਰੀ ਇਕੱਠੀ ਕਰ ਕੇ ਵੀ ਹਲੀਮੀ ਅਤੇ ਖ਼ਲੂਸ ਨੂੰ "ਅਰਜ਼ੋਈ" ਵਿਚ ਇਕ ਨਿਮਾਣੇ ਸਿੱਖ ਵਜੋਂ ਪੇਸ਼ ਕਰਦੇ ਹੋਏ; ਆਪਣੀ ਫ਼ਰਾਖ-ਦਿਲੀ ਦਾ ਸਬੂਤ ਦਿੱਤਾ ਹੈ। ਉਹ ਆਪਣੇ ਆਪ ਨੂੰ ਨਿਰਗੁਣਿਆਰਾ ਆਖ ਕੇ ਮਨ ਦਾ ਸਕੂਨ ਹਾਸਿਲ ਕਰਦਾ ਹੈ। ਅੱਜ ਦੇ ਜ਼ਮਾਨੇ ਵਿਚ ਇਹੋ ਜਿਹਾ ਮੰਜ਼ਰ ਅਚੰਭੇ

ਵਾਲੀ ਗੱਲ ਹੈ। ਮੈਨੂੰ ਖ਼ੁਸ਼ੀ ਹੈ ਕਿ ਇਹੋ ਜਿਹਾ ਸ਼ਖ਼ਸ ਸਾਹਿਤ ਦੀ ਸੇਵਾ ਕਰਦਾ ਹੋਇਆ ਸਾਡੀ ਸਾਹਿਤਕ ਮਹਿਫ਼ਲ ਦਾ ਸ਼ਿੰਗਾਰ ਬਣਿਆ ਹੈ। ਉਸਦੀ ਇਸ ਤੋਂ ਪਹਿਲਾਂ ਲਿਖੀ ਪੁਸਤਕ 'ਚਾਨਣ ਦਾ ਬਾਗ' ਤਕਰੀਬਨ ਗੁਆਚ ਚੁਕੇ ਲੌਕਿਕ ਸਾਹਿਤ ਲਈ ਵੱਡੀ ਦੇਣ ਸਾਬਤ ਹੋਈ ਹੈ। ਉਸਦੀਆਂ ਆਉਣ ਵਾਲੀਆਂ ਤਿੰਨ ਹੋਰ ਪੁਸਤਕਾਂ ਪਹਿਲੀ 'ਸਰਸਵਤੀ ਤੋਂ ਸਤਲੁਜ ਤਕ'; ਦੂਜੀ 'ਪੰਜਾਬੀ ਵਿਰਾਸਤ ਤੇ ਭਾਈਚਾਰਾ' ਅਤੇ ਤੀਜੀ ਰਚਨਾ 'ਵਿਰਸਾ ਤੇ ਵਿਸਮਾਦ' ਯਕੀਨਨ ਹੀ ਪੰਜਾਬੀ ਸਾਹਿਤ ਲਈ ਸੁਗਾਤ ਬਣਨਗੀਆਂ। ਸ਼ਾਲਾ ! ਉਹ ਸਾਹਿਤਕ ਖੇਤਰ ਨੂੰ ਪੂਰਨ ਤੌਰ 'ਤੇ ਅਪਣਾ ਕੇ ਸਾਹਿਤਕ ਦੁਨੀਆਂ ਦੀ ਸੇਵਾ ਕਰਦਾ ਰਹੇ।

ਮੈਨੂੰ ਯਕੀਨ ਹੈ ਕਿ ਸ੍ਰ: ਕੁਲਬੀਰ ਸਿੰਘ ਸਿੱਧੂ ਦੀ ਇਸ ਇਤਿਹਾਸਕ ਤੇ ਵਿਰਾਸਤੀ ਬਾਬੇ ਬੋਹੜ ਰੂਪੀ ਜਾਣਕਾਰੀ ਦਾ ਅਨੰਦ ਖੋਜੀ, ਲੇਖਕ ਤੇ ਪਾਠਕ ਸਦਾ ਮਾਣਦੇ ਰਹਿਣਗੇ। ਪ੍ਰਮਾਤਮਾ ਮਿਹਰ ਕਰੇ ਕਿ ਉਹ ਇਸ ਪੁਸਤਕ ਸਦਕਾ ਪੰਜਾਬ ਦੇ ਨਾਮਾਵਰ ਲਿਖਾਰੀਆਂ ਦੀ ਬਜ਼ਮ ਦਾ ਕਾਬਲੇ-ਗੌਰ ਹਿੱਸਾ ਬਣ ਸਕੇ। ਮੇਰੀ ਜਾਚੇ ਇਹ ਕਿਤਾਬ ਦਸਮ ਪਾਤਿਸ਼ਾਹ ਦੇ ਸਮੇਂ ਦੀ ਕਿਸੇ ਵੀ ਰੈਫ਼ਰੈਂਸ ਬੁਕ ਤੋਂ ਕਿਸੇ ਪੱਖ ਤੋਂ ਵੀ ਊਣੀ ਨਹੀਂ ਹੈ। ਇਸ ਲਈ ਮੇਰਾ ਦ੍ਰਿੜ ਵਿਸ਼ਵਾਸ ਹੈ ਕਿ ਉਸ ਦੇ ਸੱਜਣਾਂ-ਸਨੇਹੀਆਂ ਦੀ ਅਕਾਲ ਪੁਰਖ ਦੇ ਦਰਿ-ਘਰੁ 'ਤੇ ਅਰਦਾਸ-ਬੇਨਤੀ ਸਦਕਾ ਉਸ ਦੀ ਪੁਸਤਕ 'ਮਾਨਵਤਾ ਦਾ ਪ੍ਰਣਾਮ ; ਸਰਬੰਸਦਾਨੀ ਦੇ ਨਾਮ' ਨੂੰ ਗੁਰੂ ਨਾਨਕ, ਗੁਰੂ ਗੋਬਿੰਦ ਨਾਮ ਲੇਵਾ ਹਰ ਘਰ ਵਿੱਚ ਸ਼ਰਧਾ ਸਹਿਤ ਪੜ੍ਹਿਆ ਜਾਵੇਗਾ ਅਤੇ ਪਿਆਰ-ਸਤਿਕਾਰ ਨਾਲ ਸਾਂਭ ਕੇ ਰੱਖਿਆ ਜਾਵੇਗਾ।

**ਡਾ. ਹਰਜਿੰਦਰ ਸਿੰਘ ਦਿਲਗੀਰ**
ਸਾਬਕਾ ਡਾਇਰੈਕਟਰ,
ਸਿੱਖ ਇਤਿਹਾਸ ਰਿਸਰਚ ਬੋਰਡ,
ਸ਼੍ਰੋਮਣੀ ਗੁ: ਪ੍ਰਬੰਧਕ ਕਮੇਟੀ।

ਸਾਹਿਬਜ਼ਾਦਾ ਅਜੀਤ ਸਿੰਘ ਨਗਰ,
ਮੋਹਾਲੀ



# ਸਨਮੁੱਖ ਹੋਣੋਂ ਡਰਦੀ-ਲਰਜ਼ਦੀ ਰੂਹ ਦੀ ਕਾਨੀ ਤੋਂ

ਭਾਰਤ ਦੀ ਧਰਤੀ ਨੂੰ ਹਮੇਸ਼ਾਂ ਸਮੇਂ ਦੇ ਸੂਰਜਾਂ ਨਾਲ ਮੋਹ ਰਿਹਾ ਹੈ। ਸੂਰਜਾਂ ਦੀ ਅੱਖ ਵਿੱਚ ਅੱਖ ਪਾ ਕੇ ਬਾਤਾਂ ਕੇਵਲ ਧਰਤੀ ਨੇ ਹੀ ਪਾਈਆਂ ਹਨ। ਬਾਤਾਂ ਦਾ ਇਤਿਹਾਸ ਬੜਾ ਪ੍ਰਾਚੀਨ ਹੈ। ਸੂਰਜਾਂ ਦੇ ਮਨ ਦੀ ਧੜਕਨ ਕੋਈ ਸੁਣੇ ਤਾਂ ਕਿਵੇਂ? ਧਰਤੀ ਦੀਆਂ ਡੂੰਘੀਆਂ ਤੈਹਾਂ ਨੂੰ ਕੋਈ ਫਰੋਲੇ ਤਾਂ ਕਿਵੇਂ? ਖੈਰ! ਸੂਰਜ ਦੇ ਨਿੱਘ ਨੂੰ ਧਰਤੀ ਦਾ ਮੋਹ ਨਸੀਬ ਹੋਇਆ ਹੈ। ਇਸ ਨਿੱਘ ਤੇ ਮੋਹ ਦੇ ਦੁਵੱਲੇ ਰਿਸ਼ਤੇ ਵਿਚੋਂ ਸਮੇਂ ਸਮੇਂ ਧਰਤੀ ਮਾਂ ਦੇ ਸੂਰਜਮੁਖੀ ਪੁੱਤਰ ਪੈਦਾ ਹੋਏ। ਅਜ ਵੀ ਸਾਡੀ ਧਰਤੀ ਮਾਂ ਆਪਣੇ ਇਜੇਹੇ ਸਪੂਤਾਂ ਦੇ ਲਾਸਾਨੀ ਤੇ ਲਾਫਾਨੀ ਕਾਰਨਾਮਿਆਂ ਦੀਆਂ ਯਾਦਾਂ ਆਪਣੀ ਗੋਦ ਵਿੱਚ ਸਮੋਈ ਬੈਠੀ ਹੈ। ਰਾਮਾਇਣ ਅਤੇ ਮਹਾਂਭਾਰਤ ਯੁੱਗ ਦੇ ਸੂਰਜ ਧਰਤੀ ਨੂੰ ਨਿੱਘੀ ਅਲਵਿਦਾ ਆਖ ਕੇ ਤੁਰ ਗਏ। ਮੱਧ ਕਾਲ ਵਿੱਚ ਹਿੰਦੋਸਤਾਨ ਦੀ ਧਰਤੀ 'ਤੇ ਰੱਬ ਦੇ ਭੇਜੇ ਹੋਏ ਬੰਦਿਆਂ ਦੇ ਰੂਪ ਵਿੱਚ ਗੁਰੂਆਂ ਅਤੇ ਭਗਤਾਂ ਦਾ ਜ਼ਹੂਰ ਹੋਇਆ। ਉਦੋਂ ਹੀ ਪੰਜਾਬ ਦੀ ਧਰਤੀ 'ਤੇ ਮਹਾਨ ਸ਼ਖਸੀਅਤ ਬਾਬਾ ਨਾਨਕ ਦਾ ਜਨਮ ਹੋਇਆ। ਜਿਸ ਬਾਰੇ ਡਾ. ਅਲਾਮਾ ਇਕਬਾਲ ਨੇ ਲਿਖਿਆ ਹੈ ਕਿ 'ਫ਼ਿਰ ਉਠੀ ਆਖਿਰ ਸਦਾ ਤੌਹੀਦ ਕੀ ਪੰਜਾਬ ਸੇ/ ਹਿੰਦ ਕੋ ਇਕ ਮਰਦੇ-ਕਾਮਿਲ ਨੇ ਜਗਾਇਆ ਖਵਾਬ ਸੇ।' ਮੱਧ ਕਾਲ ਤੋਂ ਬਾਅਦ 17ਵੀਂ ਸਦੀ ਦੇ ਦੂਜੇ ਅੱਧ ਵਿੱਚ ਇੱਕ ਅਲਬੇਲੇ ਮਰਦ ਅਗੰਮੜੇ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅਨੰਦਪੁਰ ਦੀ ਧਰਤੀ ਤੋਂ ਸਫਰ ਸ਼ੁਰੂ ਕਰ ਕੇ ਪੰਜਾਬ ਅਤੇ ਭਾਰਤ ਦੀ ਧਰਤੀ ਤੇ ਇਜੇਹੀਆਂ ਪਾਵਨ ਪੈੜਾਂ ਪਾਈਆਂ ਕਿ ਉਹਨਾਂ ਪੈੜਾਂ 'ਤੇ ਅੱਜ ਸੰਸਾਰ ਸਿਰ ਝੁਕਾਉਂਦਾ ਹੈ।

ਸੂਰਜ ਦੀ ਅੱਖ ਵਿੱਚ ਅੱਖ ਪਾ ਕੇ ਗੱਲ ਕਰਨਾ ਵੀ ਕਿਸੇ ਕਿਸੇ ਦਾ ਇਸ਼ਕ ਹੁੰਦਾ ਹੈ। ਧਰਤੀ ਦੇ ਸੀਨੇ ਦੀ ਧੜਕਣ ਨੂੰ ਸੁਣਨ ਦਾ ਵੀ ਆਪਣਾ ਨਸ਼ਾ ਹੈ। ਪਾਣੀਆਂ ਨਾਲ ਮੋਹ ਪਾਉਣਾ ਵੀ ਅਨੰਦਮਈ ਹੈ। ਪਰ ਧਰਤੀ ਦੇ ਜੀਆ ਜੰਤਾਂ ਤੇ ਮਾਨਵਤਾ ਨਾਲ ਮੋਹ ਤਾਂ ਸਿਰਫ ਰੱਬ ਦੇ ਸੱਚ ਪੁੱਤਰ ਅਤੇ ਭਗਤ ਹੀ ਪਾ ਸਕਦੇ ਹਨ ਕਿਉਂਕਿ ਕਾਇਨਾਤੀ ਨਿਜ਼ਾਮ ਦੀ ਇਹ ਸਮਝੋਂ ਬਾਹਰੀ ਅਜੀਬ ਵਿਡੰਬਣਾ ਰਹੀ ਹੈ ਕਿ ਅਕਸਰ ਮਾਨਵਤਾ ਪ੍ਰੇਮੀਆਂ ਨੂੰ ਕੁਰਬਾਨੀ ਦੀ ਬਲੀ ਬੇਦੀ ਤੇ ਚੜ੍ਹਨਾ ਪਿਆ ਹੈ। ਪਰ ਇਹ ਵੀ ਅਟਲਾਧੀ ਸੱਚਾਈ ਹੈ ਕਿ ਰੱਬ ਦੇ ਇਜੇਹੇ ਸੱਚ ਪੁੱਤਰਾਂ ਦੀ ਧਰਤੀ ਮਾਂ ਨੂੰ ਕਦੇ ਥੋੜ ਨਹੀਂ ਆਈ। ਜਿਨ੍ਹਾਂ ਨੇ ਕਿ ਹੱਕ-ਸੱਚ ਤੇ ਪਹਿਰਾ ਦਿੰਦੇ ਹੋਏ ਆਪਣਾ ਸਭ ਕੁਝ ਮਾਨਵਤਾ ਲਈ ਨਿਛਾਵਰ ਕਰ ਦਿੱਤਾ। ਇਜੇਹੀਆਂ ਰੱਬੀ ਰੂਹਾਂ ਲਈ ਡਾ. ਮੁਹੰਮਦ ਇਕਬਾਲ ਦੇ ਸ਼ਬਦ ਇਥੇ ਬਹੁਤ ਢੁਕਦੇ ਹਨ ਜਦੋਂ ਕਿ ਉਹ ਕਹਿੰਦੇ

ਹਨ:- ਕੁਛ ਬਾਤ ਹੈ ਕਿ ਹਸਤੀ ਮਿਟਤੀ ਨਹੀਂ ਜਹਾਂ ਸੇ/ਸਦੀਓਂ ਰਹਾ ਹੈ ਦੁਸ਼ਮਨ ਦੌਰੇ ਜ਼ਮਾਂ ਹਮਾਰਾ।

ਮਾਨਵਤਾ ਦੇ ਇਤਿਹਾਸ ਵਿੱਚ ਇੱਕ ਇਜੇਹੇ ਹੀ ਰੱਬੀ ਜੀਅ ਇਲਾਹੀ ਗੁਣਾਂ ਨਾਲ ਸਰਸ਼ਾਰ ਸਾਹਿਬੇ ਕਮਾਲ ਦੇ ਰੂਪ ਵਿੱਚ ਜ਼ੁਲਮ ਤੇ ਜਬਰ ਦੇ ਭਾਰ ਹੇਠ ਦਬੀ ਕੁਚਲੀ ਜਾ ਰਹੀ ਮਨੁੱਖਤਾ ਦਾ ਦੁੱਖ ਹਰਨ ਲਈ ਇਸ ਧਰਤੀ 'ਤੇ ਗੁਰੂ ਤੇਗ ਬਹਾਦਰ ਜੀ ਤੇ ਮਾਤਾ ਗੁਜਰੀ ਜੀ ਦੇ ਘਰ ਪੈਦਾ ਹੋਏ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸੰਸਾਰ ਦੇ ਇਤਿਹਾਸ ਵਿੱਚ ਇੱਕ ਅਜ਼ੀਮ ਤਰੀਨ ਸ਼ਖਸ਼ੀਅਤ ਦੇ ਰੂਪ ਤੇ ਨਾਮ ਨਾਲ ਜ਼ਹੂਰ ਵਿੱਚ ਆਏ। ਜਿਨ੍ਹਾਂ ਨੇ ਦੇਸ਼ ਅਤੇ ਧਰਮ ਦੀ ਰੱਖਿਆ ਲਈ ਆਪਣਾ ਸਭ ਕੁਝ ਵਾਰ ਦਿਤਾ।ਆਪਣੀ ਲਾਸਾਨੀ ਕੁਰਬਾਨੀ ਸਦਕਾ ਅਕਾਲ ਪੁਰਖ ਵਲੋਂ ਉਹ ਦੀਨ ਦੁਨੀਆਂ ਦੇ ਇਤਿਹਾਸ ਵਿਚ ਇਕੋ-ਇਕ ਸਰਬੰਸਦਾਨੀ ਹੋਣ ਦੇ ਸਤਿਕਾਰ ਨਾਲ ਨਿਵਾਜੇ ਗਏ। ਉਨ੍ਹਾਂ ਦੀ ਬੇਮਿਸਾਲ ਕੁਰਬਾਨੀ ਦੀ ਦਾਸਤਾਨ ਇੱਕ ਮੁਸਲਮਾਨ ਸ਼ਾਇਰ ਅੱਲਾ ਯਾਰ ਖਾਂ ਜੋਗੀ ਨੇ ਸੰਨ 1915 ਵਿੱਚ ਆਪਣੀਆਂ ਕਵਿਤਾਵਾਂ ਗੰਜਿ-ਸ਼ਹੀਦਾਂ ਅਤੇ ਸਾਕਾ ਚਮਕੌਰ ਸਾਹਿਬ ਵਿੱਚ ਇਨ੍ਹਾਂ ਸ਼ਬਦਾਂ ਨਾਲ ਬਿਆਨ ਕੀਤੀ ਹੈ।

'ਹਾਲਾਤਿ-ਚਮਕੌਰ' ਕਵਿਤਾ ਵਿੱਚ ਅੱਲਾ ਯਾਰ ਖਾਂ ਜੋਗੀ ਲਿਖਦਾ ਹੈ ਕਿ "ਗ਼ਰ ਹਿੰਦ ਮੇਂ ਤੀਰਥ ਹੈ ਯਾਤਰਾ ਕੇ ਲੀਏ/ ਕਟਾਏ ਬਾਪ ਨੇ ਬੇਟੇ ਜਹਾਂ ਖ਼ੁਦਾ ਕੇ ਲੀਏ/ ਚਮਕ ਹੈ ਮਹਰ ਕੀ ਐ ਚਮਕੌਰ ਤੇਰੇ ਜ਼ਰੋਂ ਮੇਂ/ ਸਯਾਰੇ ਯਹੀਂ ਸੇ ਗਏ ਆਸਮਾਂ ਕੇ ਲੀਏ।।"

ਸ਼ਾਇਰ ਨੇ ਛੋਟੀਆਂ ਜਿੰਦਾਂ ਵੱਡੇ ਸਾਕੇ ਭਾਵ ਸਾਕਾ ਸਰਹਿੰਦ ਦੀ ਦਿਲ ਕੰਬਾਊ ਦਾਸਤਾਨ ਨੂੰ ਆਪਣੀ ਕਵਿਤਾ 'ਸ਼ਹੀਦਾਨਿ ਵਫ਼ਾ' ਵਿੱਚ ਛੋਟੇ ਸਾਹਿਬਜ਼ਾਦਿਆਂ ਨੂੰ ਖਿਰਾਜੇ ਅਕੀਦਤ ਪੇਸ਼ ਕਰਦੇ ਹੋਏ ਇਉਂ ਲਿਖਿਆ ਹੈ ਕਿ, "ਹਮ ਜਾਨ ਦੇ ਕੇ ਔਰੋਂ ਕੀ ਜਾਨੇਂ ਬਚਾ ਚਲੇ/ ਸਿੱਖੀ ਕੀ ਨੀਂਵ ਹਮ ਹੈਂ ਸਰੋਂ ਪੇ ਉਠਾ ਚਲੇ/ ਗੁਰਿਆਈ ਕਾ ਹੈ ਕਿੱਸਾ ਜਹਾਂ ਮੇਂ ਬਨਾ ਚਲੇ/ ਸਿੰਘੋਂ ਕੀ ਸਲਤਨਤ ਕਾ ਹੈ ਪੌਦਾ ਲਗਾ ਚਲੇ/ ਗੱਦੀ ਤੋ ਤਖ਼ਤ ਬਸ ਅਬ ਕੌਮ ਪਾਏਗੀ/ ਦੁਨੀਆਂ ਮੇਂ ਜ਼ਾਲਮੋਂ ਕਾ ਨਿਸ਼ਾਂ ਤਕ ਮਿਟਾਏਗੀ।"

ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਵਲੋਂ ਆਪਣੇ ਪਰਿਵਾਰ, ਪੁਤਰਾਂ ਤੇ ਪੁੱਤਰਾਂ ਨਾਲੋਂ ਵੱਧ ਪਿਆਰੇ ਖਾਲਸਾ ਅਤੇ ਆਪਣੀ ਪਿਆਰੀ ਅਨੰਦਪੁਰੀ ਨੂੰ ਛੱਡਣ ਤੋਂ ਲੈ ਕੇ ਪਰਿਵਾਰ ਵਿਛੋੜਾ, ਰੋਪੜ, ਚਮਕੌਰ ਸਾਹਿਬ, ਫਤਹਿਗੜ੍ਹ ਸਾਹਿਬ ਅਤੇ ਮਾਛੀਵਾੜੇ ਤੱਕ ਦੇ ਅਕਹਿ ਤੇ ਅਸਹਿ ਸਫਰ ਤੇ ਜ਼ਫਰ ਦੀ ਇੱਕ ਲੰਬੀ ਦਾਸਤਾਨ ਹੈ। ਉਸ ਤੋਂ ਅੱਗੇ ਆਲਮਗੀਰ, ਦੀਨਾ ਕਾਂਗੜ, ਕੋਟਕਪੂਰਾ, ਮੁਕਤਸਰ ਤੇ ਤਲਵੰਡੀ ਸਾਬੋ ਤੱਕ ਦਾ ਕੋਈ ਸੁਖਾਵਾਂ ਸਫਰ ਨਹੀਂ ਸੀ ਅਤੇ ਫਿਰ ਦਮਦਮਾ ਸਾਹਿਬ ਤੋਂ ਨੰਦੇੜ ਤੱਕ ਦਾ ਜੋਤੀ-ਜੋਤ ਸਮਾਉਣ ਤੱਕ ਦਾ ਸਫਰ ਵੀ ਕਸ਼ਟ ਤੇ

ਕਠਿਨਾਈਆਂ ਭਰਿਆ ਹੀ ਸੀ। ਪਰ ਜੋ ਸਫਰ ਅਨੰਦਪੁਰ ਸਾਹਿਬ ਤੋਂ ਮਾਛੀਵਾੜੇ ਤੱਕ ਦਾ ਉਸ ਪਰਮ ਮਨੁੱਖ ਨੇ ਅਕਾਲ ਪੁਰਖ ਦੀ ਰਜ਼ਾ ਵਿੱਚ ਰਹਿੰਦੇ ਹੋਏ ਤੈਅ ਕੀਤਾ; ਉਹ ਸਰਬੰਸਦਾਨ ਦੀ ਪੂਰਨ ਆਹੂਤੀ ਸੀ। ਚਮਕੌਰ ਸਾਹਿਬ ਦੀ ਧਰਤੀ ਸ਼ਹੀਦਾਂ ਦੀ ਫੁੱਲਵਾੜੀ ਤੇ ਪਹਿਲੇ ਲੋਕਤੰਤਰੀ ਗੁਰਮਤੇ ਦੀ ਸਰਜ਼ਮੀਨ ਬਣੀ। ਉਨ੍ਹਾਂ ਦਿਨਾਂ ਵਿੱਚ ਹੀ ਇੱਕ ਦਿਨ ਗੁਰੂ ਸਾਹਿਬ ਦਾ 38ਵਾਂ ਜਨਮ ਦਿਹਾੜਾ ਆਇਆ। ਜਦੋਂ ਕਿ ਉਨ੍ਹਾਂ ਦੇ ਲਖਤੇ ਜਿਗਰ ਚਾਰ ਸਾਹਿਬਜ਼ਾਦਿਆਂ ਨੇ ਆਪਣੇ ਗੁਰ-ਪਿਤਾ ਵੱਲੋਂ ਦੇਸ਼ ਤੇ ਧਰਮ ਦੀ ਰਾਖੀ ਲਈ ਸ਼ੁਰੂ ਕੀਤੇ ਸੰਗਰਾਮ ਤੇ ਨੇਕ ਮਿਸ਼ਨ ਲਈ ਆਪਣੀਆਂ ਕੀਮਤੀ ਜਿੰਦਾਂ ਵਾਰ ਕੇ ਉਨ੍ਹਾਂ ਨੂੰ ਨਾਯਾਬ ਤੋਹਫਾ ਦਿੱਤਾ ਅਤੇ ਦੂਜੇ ਪਾਸੇ ਗੁਰੂ-ਪਿਤਾ ਨੇ ਆਪਣੇ ਪਰਿਵਾਰ ਦਾ ਨਜ਼ਰਾਨਾ ਸ਼ਹਾਦਤਾਂ ਦੇ ਰੂਪ ਵਿੱਚ ਮੋੜ ਕੇ ਅਕਾਲ ਪੁਰਖ ਦਾ ਸ਼ੁਕਰਾਨਾ ਕੀਤਾ। ਇਸ ਸਮੇਂ ਹੀ ਸਰਹਿੰਦ ਦੀ ਧਰਤੀ ਉੱਪਰ ਇੱਕ ਰਾਤ ਤੋਂ ਬਾਅਦ ਇੱਕ ਕਾਲੇ-ਸਿਆਹ ਦਿਨ ਨੇ ਛੋਟੀਆਂ ਜਿੰਦਾਂ ਦੇ ਵੱਡੇ ਸਾਕੇ ਅੱਖੀਂ ਵੇਖੇ। ਪਰ ਜਿਸ ਲਾਸਾਨੀ ਤੇ ਲਾਫਾਨੀ ਸ਼ਬ-ਤੇ-ਸ਼ਾਨ ਨਾਲ ਮਾਸੂਮ ਤੇ ਮਜ਼ਲੂਮ ਇਹ ਛੋਟੀਆਂ ਜਿੰਦਾਂ ਸਯਾਦ ਦੀ ਕੈਦ ਤੋਂ ਜਲਾਦ ਦੇ ਮਕਤਲ ਤਕ ਗਈਆਂ, ਉਸ ਨੂੰ ਦੋ ਜਹਾਨਾਂ ਵਿੱਚ ਨਾ ਪਹਿਲਾਂ ਅਤੇ ਨਾ ਹੁਣ ਤਕ ਕਿਸੇ ਨੇ ਵੇਖਿਆ ਹੈ ਅਤੇ ਨਾ ਹੀ ਸੁਣਿਆ ਹੈ। ਇਹ ਅੱਜ ਤੋਂ ਠੀਕ 300 ਸਾਲ ਪਹਿਲਾਂ ਦੀ ਜਿਊਂਦੀ-ਜਾਗਦੀ ਜ਼ਾਹਿਰਾ ਦਾਸਤਾਨ ਹੈ।

ਮਾਨਵਤਾ ਵੱਲੋਂ ਦੇਸ਼-ਧਰਮ ਦੀ ਰਾਖੀ ਲਈ ਆਪਣੀ ਸ਼ਹਾਦਤ ਦੇ ਕੇ ਸ਼ਹਾਦਤੀ ਜਾਮ ਪੀਣ ਵਾਲੇ ਨੂੰ ਸ਼ਹੀਦ ਕਹਾਉਣ ਦਾ ਹੱਕ ਤੇ ਮਾਣ ਦਿੱਤਾ ਜਾਂਦਾ ਹੈ। ਸ਼ਹੀਦੀ ਜਾਂ ਸ਼ਹਾਦਤ ਭਾਵ ਦੇਸ਼ ਤੇ ਕੌਮ ਦੀ ਖਾਤਰ ਕੁਰਬਾਨੀ ਉਸ ਸ਼ਹੀਦ ਦੀ ਦੀਨ-ਦੁਨੀ ਵਿੱਚ ਪ੍ਰਵਾਨ ਹੁੰਦੀ ਹੈ ਜੋ ਆਪਣੇ ਦੁਨਿਆਵੀ ਝੰਜਟਾਂ-ਝਮੇਲਿਆਂ ਅਤੇ ਦੁਨੀਆਂਦਾਰੀ ਦੇ ਮੋਹ ਜਾਲਾਂ ਤੋਂ ਉੱਪਰ ਉੱਠ ਕੇ ਮਰ-ਮਿਟਦਾ ਹੈ। ਮੌਤ ਸਭ ਨੂੰ ਆਉਂਦੀ ਹੈ ਅਤੇ ਇਹ ਮੌਤ ਸਭ ਸੰਸਾਰਿਕ ਜੀਵਾਂ ਤੇ ਫਤਹਿ ਹਾਸਲ ਕਰਦੀ ਹੈ। ਪਰ ਸ਼ਹੀਦ ਕਹਾਉਣ ਦਾ ਮਾਣ-ਸਨਮਾਨ ਸਿਰਫ ਉਸ ਨੂੰ ਹੀ ਮਿਲਦਾ ਹੈ; ਜੋ ਮੌਤ ਤੋਂ ਬੇਖੌਫ ਹੋ ਕੇ ਮੌਤ 'ਤੇ ਫਤਹਿ ਪਾਉਂਦਾ ਹੈ ਅਤੇ ਖੁਸ਼ੀ-ਖੁਸ਼ੀ ਸ਼ਹੀਦੀ ਗਾਨੇ ਤੇ ਸਿਹਰੇ ਬੰਨ੍ਹ ਕੇ ਮੌਤ ਨੂੰ ਲਾੜੀ ਬਣਾ ਕੇ ਵਰ ਲੈਂਦਾ ਹੈ।

ਅਨੰਦਪੁਰ ਸਾਹਿਬ ਦੀ ਧਰਤੀ ਸ਼ਾਹਦੀ ਭਰਦੀ ਹੈ ਕਿ ਹਿੰਦ ਦੀ ਇੱਜ਼ਤ ਦੀ ਚਾਦਰ ਬਣ ਕੇ ਦਸਵੇਂ ਪਾਤਿਸ਼ਾਹ ਦੇ ਪਿਤਾ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਦੇਸ਼ ਤੇ ਧਰਮ ਦੀ ਖਾਤਰ ਚਾਂਦਨੀ ਚੌਕ ਦਿੱਲੀ ਵਿਖੇ ਖੁਦ ਜਾ ਕੇ ਆਪਣਾ ਸੀਸ ਕਟਵਾਇਆ। ਉਪਰੰਤ ਚਮਕੌਰ ਸਾਹਿਬ ਦਾ ਲਿਖਤੀ ਅਤੇ ਸੀਨਾ-ਬ-ਸੀਨਾ ਸੁਣਿਆ ਇਤਿਹਾਸ ਇਸ ਸੱਚਾਈ ਦਾ ਗੁਆਹ ਹੈ ਕਿ ਜਦੋਂ ਲੋਕਾਈ ਹੀ ਨਹੀਂ, ਕੁੱਲ ਕਾਇਨਾਤ ਵੀ ਸੌਂ ਰਹੀ ਸੀ ਤਾਂ ਦਸਮੇਸ਼ ਪਿਤਾ ਦੀਆਂ ਅੱਖਾਂ ਸਾਹਮਣੇ ਚਮਕੌਰ ਦੀ ਗੜ੍ਹੀ ਵਿਚ ਆਪਣੀ

ਉਸ ਵਕਤ ਤੱਕ ਦੇ 38 ਸਾਲਾਂ ਦੇ ਪਰਿਵਾਰਕ ਜੀਵਨ ਦੀ ਕਮਾਈ, ਦੋ ਵੱਡੇ ਸਾਹਿਬਜ਼ਾਦਿਆਂ ਦਾ ਭਲਕੇ ਹੋਣ ਵਾਲੀ ਜੰਗ ਦੇ ਮੈਦਾਨ ਵਿਚ ਯਕੀਨਨ ਬਲੀਦਾਨ ਸੀ। ਇਸ ਤੋਂ ਵੀ ਵੱਧ; ਉਨ੍ਹਾਂ ਦੇ ਸਾਹਮਣੇ ਆਪਣੇ ਜੀਵਨ ਦੀ ਸਭ ਤੋਂ ਵੱਡੀ ਕਮਾਈ ਖ਼ਾਲਸਾ ਪੰਥ ਦੇ ਅਨਮੋਲ ਸਿੰਘਾਂ ਅਤੇ ਪੰਜ ਪਿਆਰਿਆਂ ਦੀ ਅਗਲੀ ਸਵੇਰ ਦੀ ਲੜਾਈ ਵਿਚ ਨਿਸ਼ਚਿਤ ਸ਼ਹੀਦੀ ਸੀ। ਪਰ ਸਾਹਿਬੇ ਕਮਾਲ ਦਸਮੇਸ਼ ਪਿਤਾ ਆਉਣ ਵਾਲੀਆਂ ਨਸਲਾਂ ਨੂੰ ਕੌਮੀ ਸਵੈਮਾਣ ਤੇ ਇੱਜ਼ਤ ਆਬਰੂ ਦਾ ਜੋ ਨਾਯਾਬ ਤੋਹਫਾ ਬਖਸ਼ ਗਏ; ਉਹ ਬੇਮਿਸਾਲ ਹੈ।

ਅੱਜ ਤੱਕ ਅਜਿਹੇ ਅਣਸੁਣੇ ਤੇ ਅਣਦੇਖੇ ਸਰਬੰਸ ਦਾਨ ਦੀ ਗੁਆਹੀ; ਹੁਣ ਤੱਕ ਦੀ ਮਨੁੱਖਤਾ ਦੇ ਇਤਿਹਾਸ ਨੇ ਸਿਰਫ ਇੱਕ ਵਾਰ ਹੀ ਦਿੱਤੀ ਹੈ। ਵੈਸੇ ਤਾਂ ਗੁਰੂ ਗੋਬਿੰਦ ਸਿੰਘ ਜੀ ਦਾ ਸਾਰਾ ਜੀਵਨ ਹੀ ਪਟਨਾ ਸਾਹਿਬ ਵਿਖੇ ਜਨਮ ਲੈਣ ਤੋਂ ਲੈ ਕੇ ਅਨੰਦਪੁਰ ਸਾਹਿਬ, ਪਾਉਂਟਾ ਸਾਹਿਬ, ਚਮਕੌਰ, ਸਰਹਿੰਦ, ਮੁਕਤਸਰ ਤੇ ਦਮਦਮਾ ਸਾਹਿਬ ਅਤੇ ਅੱਗੇ ਰਾਜਸਥਾਨ, ਦਿੱਲੀ, ਆਗਰਾ ਅਤੇ ਨੰਦੇੜ ਸਾਹਿਬ ਵਿਖੇ ਜੋਤੀ ਜੋਤ ਸਮਾਣ ਤੱਕ ਸੰਸਾਰ ਲਈ ਦਰਸ਼ਨੀ ਤੇ ਅਤਿ ਅਨੂਠਾ ਮਾਰਗ ਹੈ। ਖਾਸ ਤੌਰ ਤੇ ਅਨੰਦਪੁਰ ਸਾਹਿਬ ਤੋਂ ਚੱਲ ਕੇ ਚਮਕੌਰ ਸਾਹਿਬ, ਫਤਹਿਗੜ੍ਹ ਸਾਹਿਬ ਅਤੇ ਮਾਛੀਵਾੜਾ ਤੱਕ ਦਾ 'ਗੋਬਿੰਦ ਮਾਰਗ' ਤਾਂ ਮਾਨਵਤਾ ਲਈ ਅਨੁਪਮ ਤੇ ਸਰਵੋਤਮ ਮਾਰਗ ਦਰਸ਼ਨ ਹੈ।

ਸੋ ਕੌਮੀ ਸ਼ਹਾਦਤਾਂ ਤੇ ਨੇਕ ਸੰਘਰਸ਼ਾਂ ਦੇ ਰੂਹਾਨੀ ਇਨਕਲਾਬ ਦਾ ਪੈਗਾਮ ਸਾਨੂੰ ਯਾਦ ਕਰਵਾਉਂਦਾ ਹੈ ਕਿ ਆਪਣੇ ਸ਼ਹੀਦਾਂ ਤੇ ਬਲੀਦਾਨੀਆਂ ਨੂੰ ਯਾਦ ਕਰਨਾ ਕਿਉਂ ਜ਼ਰੂਰੀ ਹੁੰਦਾ ਹੈ? ਇਸ ਲਈ ਇਨ੍ਹਾਂ ਸ਼ਹੀਦੀ ਸਾਕਿਆਂ ਨੂੰ ਮਾਨਵਤਾ ਅਤੇ ਰਾਸ਼ਟਰਾਂ ਵਲੋਂ ਕੌਮੀ ਸਲਾਮ ਵਜੋਂ ਆਓ ਰਲ-ਮਿਲ ਕੇ ਇੱਕ ਅਵਾਜ਼ ਬੁਲੰਦ ਕਰੀਏ, "ਹੰਉ ਕੁਰਬਾਨੈ ਜਾਉ ਮਿਹਰਵਾਨਾ/ ਹੰਉ ਕੁਰਬਾਨੈ ਜਾਉ॥"

ਅਸੀਂ ਸ੍ਰੀ ਗੁਰੂ ਤੇਗ ਬਹਾਦਰ ਜੀ, ਮਾਤਾ ਗੁਜਰੀ ਜੀ ਤੇ ਚਾਰ ਸਾਹਿਬਜ਼ਾਦਿਆਂ ਅਤੇ ਉਨ੍ਹਾਂ ਦੇ ਸ਼ਹੀਦਾਂ-ਮੁਰੀਦਾਂ ਦੀ ਵਡਿਆਈ ਕੇਵਲ ਇਸ ਲਈ ਹੀ ਨਹੀਂ ਕਰਦੇ ਕਿ ਇਨ੍ਹਾਂ ਦਾ ਜਨਮ ਗੁਰੂ ਘਰ ਵਿਚ ਹੋਇਆ ਸੀ ਜਾਂ ਉਹ ਸ਼ਹੀਦ-ਮੁਰੀਦ ਗੁਰੂ ਸਾਹਿਬਾਨ ਦੇ ਸੰਗੀ ਸਾਥੀ ਸਨ। ਸਗੋਂ ਇਸ ਵਡਿਆਈ ਦਾ ਅਸਲ ਕਾਰਣ ਇਹ ਹੈ ਕਿ ਉਨ੍ਹਾਂ ਦਾ ਪ੍ਰਲੋਕ ਗਮਨ ਸ਼ਹਾਦਤ ਘਰ ਹੋਇਆ। ਜਿਸ ਸ਼ਾਨ ਨਾਲ ਉਨ੍ਹਾਂ ਨੇ ਮਕਤਲ ਵਿੱਚ ਖੁਦ ਜਾ ਕੇ ਕੁਰਬਾਨੀ ਦੀ ਦੇਵੀ ਦੇ ਚਰਨ ਪਰਸੇ; ਉਹ ਬੇਮਿਸਾਲ ਹੈ। ਸ਼ਹੀਦੀ ਦਾ ਜੋ ਸਬਕ ਉਨ੍ਹਾਂ ਪੜ੍ਹਾਇਆ, ਉਹ ਲੋਕਾਈ ਨੂੰ ਇੰਨਾ ਕੰਠ ਹੋ ਗਿਆ ਹੈ ਕਿ ਇਹ ਕਦੀ ਭੁਲਾਇਆ ਨਾ ਜਾ ਸਕੇਗਾ। ਬਾਬਾ ਬੰਦਾ ਬਹਾਦਰ ਪਾਸ ਕੋਈ ਵੀ ਐਸਾ ਸਾਜ਼ੋ-ਸਾਮਾਨ ਨਹੀਂ ਸੀ ਜੋ ਪੰਜਾਬੀਆਂ ਨੂੰ ਹਲੂਣਾ ਦਿੰਦਾ। ਉਸ ਨੇ ਪੰਜਾਬ ਵਿੱਚ ਆ ਕੇ ਹੋਕਾ ਦਿੱਤਾ ਸੀ 'ਤੁਹਾਨੂੰ ਚਮਕੌਰ ਯਾਦ ਕਰਦਾ ਹੈ, ਤੁਹਾਨੂੰ ਸਰਹੰਦ

ਸੱਦਾ ਦਿੰਦੀ ਹੈ, ਆਓ! ਉਨ੍ਹਾਂ ਮਹਿਲਾਂ ਤੇ ਦੀਵਾਰਾਂ ਨੂੰ ਢਾਹੀਏ ਜਿਥੇ ਜ਼ਾਲਮ ਤੇ ਜਾਬਰ ਸ਼ਹਿਨਸ਼ਾਹੀਅਤ ਨੇ ਡੇਰਾ ਜਮਾਇਆ ਹੋਇਆ ਹੈ।' ਆਖਰ ਇਸ ਵੰਗਾਰ ਦਾ ਪੂਰਾ ਪੂਰਾ ਸਤਿਕਾਰ ਤੇ ਜੈ ਜੈ ਕਾਰ ਹੋਇਆ ਤੇ ਸ਼ਹੀਦੀਆਂ ਦੀ ਬਰਕਤ ਨਾਲ ਨਵੇਂ ਫਤਹਿਗੜ੍ਹ ਆਬਾਦ ਹੋਏ। ਇਹ ਅਤਿਕਥਨੀ ਨਹੀਂ ਕਿ ਇਸ ਸ਼ਹਾਦਤ ਨੇ ਸਾਡੇ ਇਤਿਹਾਸ ਨੂੰ ਸਹੀ ਪਾਸੇ ਤੁਰਨ ਲਈ ਸੁਚੱਜੀ ਤੇ ਸ਼ਕਤੀਸ਼ਾਲੀ ਅਗਵਾਈ ਦਿੱਤੀ ਹੈ ਅਤੇ ਕਮਜ਼ੋਰੀਆਂ-ਖਾਮੀਆਂ ਦੇ ਬਾਵਜੂਦ ਵੀ ਹਰ ਭਾਰਤਵਾਸੀ ਲੋੜ ਪੈਣ ਤੇ ਬਲੀ-ਬੇਦੀ ਤੇ ਖੁਦ ਪੂਰਾ ਉਤਰਿਆ ਹੈ ਅਤੇ ਸਦੋਂ-ਸਦੋਂ ਆਪਣੇ ਕੌਮੀ ਸ਼ਹੀਦਾਂ-ਮੁਰੀਦਾਂ ਨੂੰ ਤਨੋਂ-ਮਨੋਂ ਸ਼ਰਧਾਂਜਲੀ ਅਰਪਣ ਕਰਦਾ ਰਿਹਾ ਹੈ। ਜੇਕਰ ਸਾਹਿਬਜ਼ਾਦਿਆਂ ਦੀ ਸ਼ਹੀਦੀ ਲਾਸਾਨੀ ਹੈ ਤਾਂ ਇਸ ਕੁਰਬਾਨੀ ਦੀ ਬੇਮਿਸਾਲ ਕਹਾਣੀ, ਇੱਕ ਸੱਚੇ ਮੁਸਲਮਾਨ ਅੱਲ੍ਹਾ ਯਾਰ ਖਾਂ ਜੋਗੀ ਦੀ, ਲਾਫਾਨੀ ਵੀ ਹੈ।

ਅਸੀਂ ਸਾਰੇ ਵਡਭਾਗੇ ਹਾਂ ਕਿ ਅਕਾਲ ਪੁਰਖ ਦੀ ਮਿਹਰ ਸਦਕਾ ਅਸੀਂ ਸਾਲ 2004 ਦੇ ਦੌਰਾਨ ਪਹਿਲਾਂ 18 ਅਪ੍ਰੈਲ, 2004 ਨੂੰ ਗੁਰੂ ਨਾਨਕ ਦੀ ਦੂਜੀ ਜੋਤ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਦਾ 500 ਸਾਲਾ ਜਨਮ ਦਿਹਾੜਾ ਮਨਾਉਣ ਉਪਰੰਤ 1 ਸਤੰਬਰ, 2004 ਨੂੰ ਗੁਰੂ ਸਾਹਿਬਾਨ, ਭਗਤਾਂ ਤੇ ਪੀਰਾਂ-ਫਕੀਰਾਂ ਦੀ ਬਾਣੀ ਦੇ ਸਾਗਰੋ-ਰਤਨਾਗਰੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ 400 ਸਾਲਾ ਪ੍ਰਕਾਸ਼ ਉਤਸਵ ਨੂੰ ਅੰਮ੍ਰਿਤਸਰ ਵਿਖੇ ਮਨਾਇਆ ਹੈ।

ਹੁਣ ਅਸੀਂ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਵੱਲੋਂ ਗੁਰ-ਪਿਤਾ ਹਿੰਦ ਦੀ ਚਾਦਰ ਸ੍ਰੀ ਗੁਰੂ ਤੇਗ ਬਹਾਦਰ ਜੀ, ਮਾਤਾ ਗੁਜਰੀ ਜੀ, ਲਖਤੇ-ਜਿਗਰ ਚਾਰ ਸਾਹਿਬਜ਼ਾਦੇ ਅਤੇ ਪੁੱਤਰਾਂ ਤੋਂ ਵੀ ਵੱਧ ਪਿਆਰੇ ਖਾਲਸਾ ਰੂਪੀ ਪਰਿਵਾਰ ਨੂੰ ਦੇਸ਼ ਤੇ ਧਰਮ ਦੀ ਖਾਤਰ ਸਰਬੰਸਦਾਨ ਵਜੋਂ ਨਿਛਾਵਰ ਕਰਨ ਦੇ 300 ਸਾਲਾ ਸ਼ਹੀਦੀ ਦਿਹਾੜੇ ਦਸੰਬਰ 2004 ਵਿੱਚ ਮਨਾ ਚੁੱਕੇ ਹਾਂ। ਇਸ ਪੱਖੋਂ ਸਮੁੱਚੀ ਕੌਮ ਵਡਭਾਗੀ ਹੈ ਕਿ ਸਾਨੂੰ ਆਪਣੇ ਗੁਰੂਆਂ ਤੇ ਉਨ੍ਹਾਂ ਦੇ ਸ਼ਹੀਦਾਂ ਮੁਰੀਦਾਂ ਦੀ ਘਾਲ ਕਮਾਈ ਨੂੰ ਕ੍ਰਿਤੱਗਤਾ ਭਾਵਨਾ ਨਾਲ ਖਿਰਾਜੇ ਅਕੀਦਤ ਪੇਸ਼ ਕਰਨ ਦਾ ਸੁਨਹਿਰੀ ਮੌਕਾ ਮਿਲਿਆ ਹੈ।

ਇੱਥੇ ਮੈਂ ਇਹ ਵੀ ਬੇਨਤੀ ਕਰਨੀ ਚਾਹਾਂਗਾ ਕਿ ਰੱਬ ਮਿਹਰ ਕਰੇ; ਅਸੀਂ ਗੁਰੂ ਦਸਵੇਂ ਪਾਤਿਸ਼ਾਹ ਦੇ ਜੀਵਨ ਸਬੰਧੀ 300 ਸਾਲ ਬਾਦ ਹੁਣ ਮਨਾਏ ਗਏ ਸਮਾਰੋਹਾਂ ਨੂੰ ਅੱਗੇ ਲਈ ਵੀ ਸਾਲ-ਦਰ-ਸਾਲ ਸ਼ੁਭ ਭਾਵਨਾਵਾਂ ਅਤੇ ਦਿਲੀ ਵਲਵਲਿਆਂ ਨਾਲ ਮਨਾਉਂਦੇ ਰਹੀਏ। ਅਸੀਂ ਆਪਣੇ ਜੀਵਨ ਵਿੱਚ ਇਨ੍ਹਾਂ ਇਤਿਹਾਸਕ ਸ਼ਤਾਬਦੀਆਂ ਦੇ ਮਾਰਗ ਤੋਂ ਸਿਰਫ ਇੱਕ ਵਾਰ ਹੀ ਲੰਘੇ ਹਾਂ। ਇਸ ਲਈ ਅਕਾਲ ਪੁਰਖ ਵਲੋਂ ਸਾਨੂੰ ਮਿਲੀ ਸਮਰੱਥਾ ਅਤੇ ਆਪਸੀ ਸਹਿਯੋਗ ਸਦਕਾ ਇਸ ਰਾਹ 'ਤੇ ਅਸੀਂ ਕੋਈ ਨੇਕ ਕੰਮ ਕਰਨ ਦੀ ਇੱਕ ਚੰਗੀ ਸ਼ੁਰੂਆਤ ਕਰੀਏ। ਨੇਕੀ ਦੇ ਇਸ ਮਹਾਨ ਮਾਰਗ ਦੇ ਇਕੱਠੇ ਹੀ ਰਾਹਗੀਰ ਹੋਈਏ ਤਾਂ ਕਿ ਇਨ੍ਹਾਂ ਮਹਾਨ ਪਾਵਨ ਪੁਰਬਾਂ ਨੂੰ ਰਲ-ਮਿਲ ਕੇ ਸ਼ਰਧਾ-

ਸਤਿਕਾਰ ਤੇ ਅਜ਼ੀਮਤਰੀਨ ਸ਼ਾਨ ਨਾਲ ਇਉਂ ਮਨਾਉਂਦੇ ਰਹੀਏ ਕਿ ਇਲਾਹੀ ਖੁਸ਼ੀ ਸਾਡਾ ਨਸੀਬਾ ਬਣ ਸਕੇ।

ਕਿਸੇ ਵੀ ਕੌਮ ਦੇ ਸ਼ਹੀਦੀ ਸਾਕੇ, ਸ਼ਹਾਦਤਾਂ ਅਤੇ ਨੇਕ ਮਿਸ਼ਨ ਲਈ ਸ਼ਹੀਦਾਂ-ਮੁਰੀਦਾਂ ਦੇ ਸੰਘਰਸ਼ ਉਸ ਕੌਮ ਦੀ ਮਨੁੱਖਤਾ ਤੋਂ ਮਾਨਵਤਾ ਤੱਕ ਪਹੁੰਚ ਤੇ ਕੌਮੀ ਵਿਕਾਸ ਦੇ ਪ੍ਰਤੀਕ ਹੁੰਦੇ ਹਨ। ਉੱਥੇ ਵਿਅਕਤੀਗਤ ਪੱਧਰ 'ਤੇ ਸਮਾਜ ਦੀਆਂ ਉੱਚ ਕਦਰਾਂ-ਕੀਮਤਾਂ ਲਈ ਇਖਲਾਕੀ ਸੰਘਰਸ਼ ਤੇ ਬਲੀਦਾਨ ਆਦਮੀ ਤੋਂ ਇਨਸਾਨ ਬਣਨ ਦੇ ਰੂਹਾਨੀ ਵਿਕਾਸ ਦੇ ਮਾਰਗ ਦਾ ਸਫਰ ਹੁੰਦਾ ਹੈ। ਇਹ ਹੀ ਕਿਸੇ ਕੌਮ ਤੇ ਉਸ ਕੌਮ ਦੇ ਬਸ਼ਰ ਦੀ ਪਛਾਣ ਹੁੰਦੀ ਹੈ।

ਦੁਨੀਆਂ ਦੇ ਕਿਸੇ ਵੀ ਕੋਨੇ ਵਿੱਚ ਅੱਜ ਵੀ ਜਦੋਂ ਕੋਈ ਗੁਰੂ ਨਾਨਕ-ਗੁਰੂ ਗੋਬਿੰਦ ਸਿੰਘ ਨਾਮ ਲੇਵਾ ਸਿੰਘ ਅਕਾਲ ਪੁਰਖ ਅੱਗੇ ਅਰਦਾਸ ਕਰਦਾ ਹੈ ਤਾਂ ਉਹ ਆਪਣੀ ਨਿਤਾ-ਪ੍ਰਤੀ ਦੀ ਅਰਦਾਸ ਵਿੱਚ ਉਨ੍ਹਾਂ ਮਹਾਨ ਸ਼ਹੀਦਾਂ ਦੀ ਪਾਵਨ ਯਾਦ ਨੂੰ ਆਪਣੀ ਅਰਦਾਸ ਦਾ ਅੰਗ ਬਣਾ ਕੇ ਮਨ ਵਿੱਚ ਵਸਾਉਂਦਾ ਹੈ। ਹਰ ਪੰਜਾਬੀ ਉਨ੍ਹਾਂ ਕੁਰਬਾਨੀ ਦੇ ਪੁੰਜਾਂ ਵਲੋਂ ਝੱਲੇ ਅਕਹਿ ਤੇ ਅਸਹਿ ਕਸ਼ਟਾਂ ਨੂੰ ਯਾਦ ਕਰਕੇ ਜਿੱਥੇ ਉਨ੍ਹਾਂ ਸ਼ਹੀਦਾਂ ਨੂੰ ਸ਼ਰਧਾਂਜਲੀ ਦਿੰਦਾ ਹੈ। ਉੱਥੇ ਉਸ ਦੇ ਮਨ ਨੂੰ ਧਰਵਾਸ ਵੀ ਮਿਲਦਾ ਹੈ ਕਿ ਗੁਰੂ ਸਾਹਿਬਾਨ ਦੇ ਸਿੱਖ ਤਾਂ ਇਨਸਾਨੀ ਜ਼ਿੰਦਗੀ ਦੇ ਵੱਡੇ ਤੋਂ ਵੱਡੇ ਡਰ ਮੌਤ ਤੋਂ ਵੀ ਭੈਅ ਨਹੀਂ ਖਾਂਦੇ। ਫਿਰ ਉਨ੍ਹਾਂ ਦੇ ਸਾਹਮਣੇ ਜਦੋਂ ਕੋਈ ਛੋਟੀ-ਮੋਟੀ ਦੁਨਿਆਵੀ ਮੁਸ਼ਕਿਲ ਆਉਂਦੀ ਹੈ ਤਾਂ ਅਰਦਾਸ ਵਿੱਚ ਜੁੜੇ ਸਿੰਘਾਂ ਨੂੰ ਇੱਕ ਸਮਝੌਤੀ ਤੇ ਦਿਲਾਸਾ ਮਿਲਦਾ ਹੈ ਕਿ ਇਹ ਤਾਂ ਅਕਾਲ-ਪੁਰਖ ਦੀ ਰਜ਼ਾ ਨੂੰ ਭਾਣਾ ਮੰਨ ਕੇ ਹੀ ਜੀਵਨ ਦੇ ਗਾਡੀ ਰਾਹ ਤੇ ਆਈ ਔਖ ਨੂੰ ਸੁਖੈਨ ਕੀਤਾ ਜਾ ਸਕਦਾ ਹੈ। ਇਸ ਲਈ ਹੀ ਹਰ ਸਿੱਖ ਜਦੋਂ ਨਿੱਤ ਨੇਮ ਵਜੋਂ ਅਰਦਾਸ ਕਰਦਾ ਹੈ ਤਾਂ ਗੁਰੂ ਘਰ ਅੱਗੇ ਅਰਦਾਸ-ਅਰਜ਼ੋਈ ਦਾ ਇਹ ਹਿੱਸਾ ਵੀ ਅਤਿ ਸ਼ਰਧਾ ਨਾਲ ਪੜ੍ਹਦਾ ਹੈ ਕਿ, "ਜਿਨ੍ਹਾਂ ਸਿੰਘਾਂ-ਸਿੰਘਣੀਆਂ ਨੇ ਧਰਮ ਹੇਤਿ ਸੀਸ ਦਿੱਤੇ, ਬੰਦ- ਬੰਦ ਕਟਵਾਏ, ਪੁੱਠੀਆਂ ਖੱਲਾਂ ਲੁਹਾਈਆਂ, ਤਨ ਆਰਿਆਂ ਨਾਲ ਚਿਰਵਾਏ, ਕੀਮਾਂ-ਕੀਮਾਂ ਕੀਤੇ ਗਏ, ਬੱਚਿਆਂ ਦੇ ਟੋਟੇ ਕਰਵਾ ਕੇ ਗਲਾਂ ਵਿੱਚ ਹਾਰ ਪੁਆਏ, ਮੀਰ ਮੰਨੂੰ ਦੀ ਜੇਲ ਵਿੱਚ ਸਵਾ-ਸਵਾ ਮਣ ਦੇ ਪੀਸਣੇ ਪੀਸੇ, ਸਿਦਕ ਨਹੀਂ ਹਾਰਿਆ, ਸਿੱਖੀ ਕੇਸਾਂ-ਸੁਆਸਾਂ ਸੰਗ ਨਿਭਾਈ, ਤਿਨਾਂ ਪਿਆਰਿਆਂ ਸਚਿਆਰਿਆਂ ਅਤੇ ਸਿੰਘਾਂ-ਸਿੰਘਣੀਆਂ ਦੀ ਪਵਿੱਤਰ ਕਮਾਈ ਦਾ ਧਿਆਨ ਕਰਕੇ ਬੋਲਣਾ ਜੀ ਵਾਹਿਗੁਰੂ-ਵਾਹਿਗੁਰੂ।।"

ਮੰਨਿਆ ਗਿਆ ਹੈ ਕਿ ਸ਼ਹੀਦ ਕਿਸੇ ਵੀ ਕੌਮ ਦਾ ਬੁਨਿਆਦੀ ਸਰਮਾਇਆ ਹੁੰਦੇ ਹਨ। ਜਿਹੜੀਆਂ ਕੌਮਾਂ ਆਪਣੇ ਸ਼ਹੀਦਾਂ-ਮੁਰੀਦਾਂ ਨੂੰ ਯਾਦ ਨਹੀਂ ਰੱਖਦੀਆਂ, ਉਹ ਸਫਾ ਹਸਤੀ ਤੋਂ ਜਲਦੀ ਹੀ ਮਿੱਟ ਜਾਂਦੀਆਂ ਹਨ। ਇਨ੍ਹਾਂ ਸ਼ਹੀਦੀ ਦਿਹਾੜਿਆਂ ਦਾ ਸ਼ਹੀਦਾਂ-ਮੁਰੀਦਾਂ ਨੂੰ ਤਾਂ ਫਰਕ ਨਹੀਂ ਪੈਂਦਾ ਕਿਉਂਕਿ ਉਹ ਤਾਂ ਬ੍ਰਹਿਮੰਡੀ ਰੂਹਾਂ

ਆਪਣੇ ਚੰਗੇ ਕਰਮਾਂ ਸਦਕਾ ਇਸ ਦੁਨੀਆਂ ਵਿੱਚ ਨੇਕ ਮਿਸ਼ਨ ਸਰਅੰਜਾਮ ਦੇਣ ਆਈਆਂ ਅਤੇ ਆਪਣਾ ਫਰਜ਼ ਪੂਰਾ ਕਰਕੇ ਅਸਮਾਨੋਂ ਆਈਆਂ ਤੇ ਅਸਮਾਨੀ ਗਈਆਂ ਵਾਲੀ ਬ੍ਰਹਿਮੰਡੀ ਉਡਾਰੀ ਮਾਰ ਗਈਆਂ। ਫਰਕ ਤਾਂ ਅਜੋਕੀਆਂ ਨਸਲਾਂ ਨੂੰ ਪੈਂਦਾ ਹੈ ਕਿ ਜੇ ਉਹ ਅਕ੍ਰਿਤਘਣਤਾ ਦੀਆਂ ਮੰਜ਼ਿਲਾਂ ਵੱਲ ਵੱਧਦੇ ਹੋਏ ਆਪਣੇ ਆਪਣੇ ਕਦਮਾਂ ਨੂੰ ਚੰਗੇ ਭਾਗੀਂ ਕ੍ਰਿਤੱਗ੍ਯਤਾ ਦੇ ਰਸਤੇ ਨਾ ਪਾ ਸਕਣ ਤਾਂ ਇਤਿਹਾਸ ਇਜੇਹੀਆਂ ਕੌਮਾਂ ਦੀ ਦੋ ਜਹਾਨ ਵਿੱਚ ਹੋਣ ਵਾਲੀ ਖੱਜਲ ਖ਼ੁਆਰੀ ਦਾ ਚਸ਼ਮਦੀਦ ਗੁਆਹ ਬਣਦਾ ਹੈ। ਜਿੱਥੇ ਅਸੀਂ ਦਸਵੇਂ ਪਾਤਿਸ਼ਾਹ ਨੂੰ ਦੈਵੀ ਗੁਣ ਸੰਪੰਨ ਹਸਤੀ ਪ੍ਰਵਾਨਦੇ ਹਾਂ, ਉੱਥੇ ਉਹ ਆਪਣੇ ਆਪ ਨੂੰ ਪਰਮ ਪੁਰਖ ਕਾ ਦਾਸਾ ਦੇਖਣ ਆਇਓ ਜਗਤ ਤਮਾਸਾ ਹੀ ਕਹਿੰਦੇ ਹਨ। ਪਰ ਸਰਬ ਮਾਨਤਾ ਪ੍ਰਵਾਨਿਤ ਤੱਥ ਇਹ ਹੈ ਕਿ ਉਹ ਇਨਸਾਨੀ ਜਾਮੇ ਵਿੱਚ ਸਰਬ ਗੁਣ ਸੰਪੰਨ ਅਤੇ ਸੰਪੂਰਨ ਪਰਮ ਮਨੁੱਖ ਸਨ। ਜੋ ਹਰ ਕਲਾ ਤੇ ਹਰ ਫਨ ਦੇ ਮਹਾਂਰਥੀ ਸਨ। ਜਿਸ ਸਦਕਾ ਉਨ੍ਹਾਂ ਨੂੰ ਸਾਹਿਬੇ ਕਮਾਲ ਦੀ ਉਪਾਧੀ ਨਾਲ ਵੀ ਸਨਮਾਨਿਆ ਤੇ ਸਤਿਕਾਰਿਆ ਜਾਂਦਾ ਹੈ।

ਮੈਂ ਗੁਰੂ ਸਾਹਿਬ ਦੇ ਇਨਸਾਨੀ ਜਾਮੇ ਵਿੱਚ ਵਿਚਰਨ ਸਮੇਂ ਉਨ੍ਹਾਂ ਦੇ ਜੀਵਨ ਦਰਸ਼ਨ ਵਜੋਂ ਕੁਝ ਕੁ ਪੱਖਾਂ 'ਤੇ ਪਲ-ਛਿਨ ਮਾਤਰ ਨਿਗੂਣੀ ਜਿਹੀ ਝਾਤੀ ਪਾਉਣ ਦੀ ਕੋਸ਼ਿਸ਼ ਕੀਤੀ ਹੈ। ਬੇਸ਼ੱਕ ਗੁਰੂ ਜੀ ਦੇ ਜੀਵਨ ਬਾਰੇ ਉਨ੍ਹਾਂ ਦੇ ਬਹੁਤ ਸਾਰੇ ਸ਼ਰਧਾਵਾਨ ਅਤੇ ਸਮਾਜ ਵਜੋਂ ਸਤਿਕਾਰਤ ਵਿਦਵਾਨਾਂ ਨੇ ਬਹੁਤ ਕੁਝ ਲਿਖਿਆ ਹੈ ਤੇ ਇਸ ਪ੍ਰਥਾਇ ਹਾਲੇ ਵੀ ਬਹੁਤ ਕੁਝ ਲਿਖਿਆ ਜਾਣਾ ਬਾਕੀ ਹੈ। ਪਰ ਜਿਥੋਂ ਤੱਕ ਮੇਰੇ ਵੱਲੋਂ ਗੁਰੂ ਸਾਹਿਬ ਬਾਰੇ ਲਿਖਣ ਦਾ ਸੁਆਲ ਹੈ ਇਹ ਸਭ ਕੁਝ ਗੁਰੂ ਸਾਹਿਬ ਦੀ ਸਿਰਫ ਆਪਣੀ ਅਪਾਰ ਕ੍ਰਿਪਾ ਸਦਕਾ; ਮੇਰੇ ਵੱਲੋਂ ਪਲਕ-ਝਲਕ ਦੇ ਝਲਕਾਰਿਆਂ ਦੇ ਵਿਸਮਾਦੀ ਸੁਆਦ ਦਾ ਬੱਚੇ ਦੀ ਊਆਂ-ਬਾਈ ਦੀ ਭਾਸ਼ਾ ਵਿੱਚ ਬਿਆਨ ਕਰਨ ਮਾਤਰ ਹੀ ਹੈ। ਇਹ ਵਿਸਮਾਦੀ ਝਲਕਾਰੇ ਮੇਰੇ ਮਨ-ਆਤਮਾ ਨੂੰ ਅਕਸਰ ਇੰਜ ਝੰਜੋੜਦੇ ਗਏ ਕਿ ਮੈਨੂੰ ਮਾੜੀ-ਮੋਟੀ ਸੋਝੀ ਪਈ ਕਿ ਦਸਮੇਸ਼ ਪਿਤਾ ਕਿਸ ਤਰ੍ਹਾਂ ਆਪਣੇ ਜੀਵਨ ਦੀ ਮਿਸਾਲ ਰਾਹੀਂ ਲੱਖਾਂ-ਕਰੋੜਾਂ ਇਨਸਾਨੀ ਜਾਮੇ ਵਿੱਚ ਆਏ ਪੀੜ੍ਹੀ-ਦਰ-ਪੀੜ੍ਹੀ ਇਨਸਾਨਾਂ ਨੂੰ ਉੱਚੀ-ਸੁੱਚੀ ਸੋਚ ਅਤੇ ਉੱਚੇ-ਸੁੱਚੇ ਜੀਵਨ ਦੇ ਧਾਰਨੀ ਹੋਣ ਦੀ ਪ੍ਰੇਰਣਾ ਬਖਸ਼ੀਸ਼ ਵਜੋਂ ਦੇ ਗਏ।

ਮੈਨੂੰ ਆਪਣੀ ਅਲਪ ਬੁੱਧੀ ਤੇ ਅਲਪ ਗਿਆਨ ਦਾ ਵੀ ਅਹਿਸਾਸ ਹੈ ਕਿ ਇਸ ਪੁਸਤਕ ਵਿੱਚ ਦਿੱਤੀ ਜਾਣਕਾਰੀ ਹਰ ਪੱਖੋਂ ਗੁਰੂ ਸਾਹਿਬ ਦੇ ਜੀਵਨ ਦੇ ਕਿਸੇ ਵੀ ਪਹਿਲੂ ਬਾਰੇ ਅਧੂਰੀ ਤੇ ਨਿਗੂਣੀ ਜਿਹੀ ਹੈ। ਪਰ ਮੈਨੂੰ ਮੇਰੇ ਸਾਹਿਬ ਦੇ ਕ੍ਰਿਪਾਲੂ, ਦਿਆਲੂ ਤੇ ਬਖਸ਼ਿੰਦ ਹੋਣ ਦਾ ਵੀ ਧੁਰ-ਅੰਤਰੀਵ ਤੋਂ ਭਰੋਸਾ ਹੈ ਕਿ ਗੁਰਬਾਣੀ ਦੇ ਫ਼ੁਰਮਾਨ, "ਮੈ ਮੂਰਖ ਕੀ ਕੇਤਕ ਬਾਤ ਹੈ ਕੋਟਿ ਪਰਾਧੀ ਤਰਿਆ ਰੇ" ਅਨੁਸਾਰ ਉਹ ਮੈਨੂੰ ਹਮੇਸ਼ਾਂ ਬੱਚਾ ਜਾਣ ਕੇ ਮੁਆਫ ਕਰਦੇ ਆਏ ਹਨ। ਮੇਰੇ ਸਾਹਿਬਾ ਅੱਗੇ ਤੋਂ ਵੀ ਮੈਨੂੰ ਮੇਰੀਆਂ ਭੁੱਲਾਂ ਨੂੰ ਸੋਧਣ ਦੀ ਸਮਰੱਥਾ ਬਖਸ਼ਦੇ ਰਹਿਣਾ ਅਤੇ ਆਪਣੀਆਂ

ਰਹਿਮਤਾਂ ਨਾਲ ਮੈਨੂੰ ਨਿਵਾਜਦੇ ਰਹਿਣ ਦੀ ਸ਼ਹਿਬਰ ਲਾਈ ਰੱਖਣੀ।

ਖੈਰ! ਸ਼ਤਾਬਦੀਆਂ ਆਈਆਂ; ਸੰਗਤਾਂ, ਧਾਰਮਿਕ ਜਥੇਬੰਦੀਆਂ, ਸਮਾਜ ਸੇਵੀ ਸੰਸਥਾਵਾਂ ਅਤੇ ਪੰਜਾਬ ਸਰਕਾਰ ਨੇ ਇਨ੍ਹਾਂ ਨੂੰ ਪੂਰਨ ਉਤਸ਼ਾਹ ਨਾਲ ਮਨਾਇਆ। ਇਨ੍ਹਾਂ ਸ਼ਤਾਬਦੀਆਂ ਨੂੰ ਮਨਾ ਕੇ ਮੈਂ ਤਾਂ ਸਮਝਦਾ ਹਾਂ ਕਿ ਦੇਸ਼ ਤੇ ਕੌਮ ਨੇ ਆਤਮਿਕ ਤੌਰ ਤੇ ਖੱਟਿਆ ਹੀ ਖੱਟਿਆ। ਪਰ ਫਿਰ ਵੀ ਇਸ ਘਾਲ ਕਮਾਈ ਤੇ ਬੇਸ਼ਕੀਮਤੀ ਕਮਾਈ-ਖੱਟੀ ਵਜੋਂ ਜੋ ਆਪਣੀ ਅਮੀਰਤਰੀਨ ਵਿਰਾਸਤ ਨੂੰ ਸਾਂਭਣ ਦੀ ਲੋੜ ਹੈ। ਇਸ ਅਹਿਮ ਨੁਕਤੇ ਨੂੰ ਕੌਮ ਵੱਲੋਂ ਨਜ਼ਰ-ਅੰਦਾਜ਼ ਕਰਨਾ ਕਦਾਚਿਤ ਵੀ ਉਚਿਤ ਨਹੀਂ ਹੋਵੇਗਾ। ਸਗੋਂ ਇਸ ਸਬੰਧੀ ਗੁਰੂ ਸਾਹਿਬਾਨ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਇਲਾਹੀ ਤੇ ਅਲੌਕਿਕ ਫਲੱਸਫੇ ਤੋਂ ਹਰ ਬਸ਼ਰ ਨੂੰ ਸਰਸ਼ਾਰ ਹੋ ਕੇ ਦੁਨੀਆਂ ਵਿੱਚ ਪ੍ਰਚਾਰਨ ਤੇ ਪ੍ਰਸਾਰਨ ਦੀ ਲੋੜ ਨੂੰ ਅੱਖੋਂ-ਪਰੋਖੇ ਨਹੀਂ ਕਰਨਾ ਚਾਹੀਦਾ।

ਇਨ੍ਹਾਂ ਪੁਰਬਾਂ ਨੂੰ ਬੱਸ ਦੋ ਚਾਰ ਦਿਨ ਹੀ ਨਾ ਮਨਾਈਏ ਸਗੋਂ ਇਨ੍ਹਾਂ ਪਵਿੱਤਰ ਪੁਰਬਾਂ ਦੀ ਯਾਦ ਅਤੇ ਖਾਸ ਤੌਰ ਤੇ ਇਨ੍ਹਾਂ ਪੁਰਬਾਂ ਦੇ ਫਲਸਫੇ ਅਤੇ ਸੰਦੇਸ਼ ਨੂੰ ਦਿਲਾਂ ਵਿੱਚ ਵਸਾਈਏ। ਫਿਰ ਸਾਡੀ ਸਭ ਦੀ ਯਥਾ ਸ਼ਕਤੀ ਕੋਸ਼ਿਸ਼ ਹੋਵੇ ਕਿ ਅਸੀਂ ਇਨ੍ਹਾਂ ਪੁਰਬਾਂ ਦੀ ਲੜੀ ਨੂੰ ਅੱਗੇ ਜਾਰੀ ਰੱਖੀਏ। ਇਸ ਪ੍ਰਥਾਇ ਮੇਰੇ ਵੱਲੋਂ ਜੋ ਇਸ ਪੁਸਤਕ ਦੇ ਰੂਪ ਵਿੱਚ ਤਿਲ-ਫੁਲ ਸੇਵਾ ਦੀ ਮੋਹਲਤ ਸਮਰੱਥਾ ਅਕਾਲ-ਪੁਰਖ ਨੇ ਮੈਨੂੰ ਬਖਸ਼ੀ ਹੈ; ਉਸ ਲਈ ਮੈਂ ਅਕਾਲ ਪੁਰਖ ਵਾਹਿਗੁਰੂ ਦਾ ਕੋਟਿਨ-ਕੋਟ ਧੰਨਵਾਦ ਕਰਦਾ ਹਾਂ।

ਜ਼ਿੰਦਗੀ ਦੇ ਪੰਧ ਵਿੱਚ ਕਈ ਛੋਟੇ ਸਫਰ ਤੇ ਉਨ੍ਹਾਂ ਸਫਰਾਂ ਦੀਆਂ ਕਈ ਦੁਨਿਆਵੀ ਤੇ ਆਤਮਿਕ ਮੰਜ਼ਿਲਾਂ ਤੈਅ ਕਰਨੀਆਂ ਹੁੰਦੀਆਂ ਹਨ। ਸਭ ਤੋਂ ਵੱਡੀ ਯਾਤਰਾ ਦੀ ਉੱਚੀ ਮੰਜ਼ਿਲ ਆਪਾ ਚੀਨਣ ਦੀ ਹੁੰਦੀ ਹੈ। ਜਿਹੜੀ ਕਿ ਸਾਨੂੰ ਸਾਡੀ ਅਮੀਰ ਸੰਸਕ੍ਰਿਤੀ ਅਤੇ ਅਮੀਰ ਸਭਿਆਚਾਰਕ ਵਿਰਸੇ ਨਾਲ ਜੋੜਦੀ ਹੋਈ ਸਾਥੋਂ ਆਪੋ-ਆਪਣੇ ਸੰਸਕਾਰਾਂ ਮੁਤਾਬਿਕ ਇਸ਼ਟ ਗੁਰੂ ਦੇ ਰਾਹੀਂ ਪ੍ਰਮਾਤਮਾਂ ਦੇ ਦਰਿ-ਘਰ ਨਾਲ ਜੋੜਦੀ ਹੈ। ਇਹ ਯਾਤਰਾ ਅਤਿ ਲੰਬੀ ਤੇ ਕਠਿਨ ਹੋਣ ਦੇ ਬਾਵਜੂਦ ਵੀ ਸੁੱਖਦਾਇਕ ਹੁੰਦੀ ਹੈ ਕਿਉਂਕਿ ਜਿਥੇ ਇਸ ਵਿੱਚ ਬੜੇ ਟੇਢੇ-ਮੇਢੇ ਮੋੜ-ਘੇੜ ਹੁੰਦੇ ਹਨ। ਉਥੇ ਹੀ ਉਨ੍ਹਾਂ ਮੋੜਾਂ-ਘੇੜਾਂ ਤੋਂ ਬਾਅਦ ਜੀਵਨ ਦੀ ਲੰਬੀ ਸੁਰੰਗ ਦੇ ਦੂਸਰੇ ਪਾਸੇ ਰੋਸ਼ਨੀ ਤੇ ਦੈਵੀ ਪੁਰਖਾਂ ਦੀ ਨਿੱਘੀ ਬੁੱਕਲ ਦਾ ਜੋ ਵਿਸਮਾਦੀ ਨਿੱਘ ਮਿਲਦਾ ਹੈ। ਉਹ ਸ਼ਬਦਾਂ ਰਾਹੀਂ ਵਰਨਣ ਕਰਨ ਦੀ ਪ੍ਰਿਧੀ ਤੋਂ ਹਮੇਸ਼ਾਂ ਹੀ ਬਾਹਰ ਰਿਹਾ ਹੈ ਅਤੇ ਬਾਹਰ ਰਹੇਗਾ।

ਪਰ ਫਿਰ ਵੀ ਅਕਾਲ ਪੁਰਖ ਦੀ ਕ੍ਰਿਪਾ ਸਦਕਾ ਆਪਣੇ ਬਜ਼ੁਰਗਾਂ ਤੋਂ ਮਿਲੇ ਕੁਝ ਕੁ ਚੰਗੇ ਸੰਸਕਾਰਾਂ ਕਰਕੇ ਸਰਬੰਸਦਾਨੀ ਗੁਰੂ ਗੋਬਿੰਦ ਸਿੰਘ ਜੀ ਦੇ ਪਾਵਨ ਜੀਵਨ ਦੀਆਂ ਪੈੜਾਂ ਨੂੰ ਦੇਖਦਿਆਂ ਹੋਇਆਂ ਮੈਂ ਜੋ ਕੁਝ ਕੁ ਨਿੱਜੀ ਜਿਹੇ ਅਹਿਸਾਸਾਂ ਦਾ ਸਫਰ ਤੈਅ ਕਰ ਸਕਿਆ ਹਾਂ; ਉਨ੍ਹਾਂ ਅਹਿਸਾਸਾਂ ਦੇ ਵਿਸਮਾਦੀ ਪਲਾਂ ਨੂੰ ਇਸ

ਕਿਤਾਬ ਦੇ ਰੂਪ ਵਿੱਚ ਕਾਨੀਬੰਦ ਕਰਨ ਦੇ ਨਿਗੂਣੇ ਜਿਹੇ ਉਪਰਾਲੇ ਨਾਲ ਮੈਂ ਆਪ ਸਭ ਪਾਠਕਾਂ ਦੇ ਰੂ-ਬ-ਰੂ ਹਾਂ। ਇਸ ਸਭ ਸਦਕਾ ਮੈਂ ਆਪਣੇ ਗੁਰੂ ਸਾਹਿਬਾਨ ਵੱਲੋਂ ਸਾਨੂੰ ਸਭ ਨੂੰ ਮਿਲੀ ਅਮੀਰ ਤੇ ਬੇਸ਼ਕੀਮਤੀ ਵਿਰਾਸਤ ਨਾਲ ਜੁੜਨ ਦਾ ਅਨੰਦ ਮਾਣਿਆ ਹੈ। ਬੇਸ਼ੱਕ ਇਸ ਮਹਾਨ ਵਿਰਾਸਤ ਦੀ ਤਰਜਮਾਨੀ ਕਰਨ ਦੇ ਮੈਂ ਆਪਣੇ ਆਪ ਨੂੰ ਯੋਗ ਨਹੀਂ ਸਮਝਦਾ। ਫਿਰ ਵੀ ਗੁਰਬਾਣੀ ਦਾ ਫੁਰਮਾਨ ਇੱਕ ਦਿਲਾਸਾ ਦਿੰਦਾ ਹੈ ਕਿ 'ਆਪੁਨੇ ਸੇਵਕ ਕੀ ਆਪੇ ਰਾਖੈ ਆਪੇ ਨਾਮੁ ਜਪਾਵੈ/ ਜਹ ਜਹ ਕਾਜ ਕਿਰਤਿ ਸੇਵਕ ਕੀ ਤਹਾ ਤਹਾ ਉਠਿ ਧਾਵੈ/ ਸੇਵਕ ਕਉ ਨਿਕਟੀ ਹੋਇ ਦਿਖਾਵੈ/ ਜੋ ਜੋ ਕਹੈ ਠਾਕੁਰ ਪਹਿ ਸੇਵਕੁ ਤਤਕਾਲ ਹੋਇ ਆਵੈ॥' ਪਰ ਸਾਡੀ ਕਾਜ-ਕਿਰਤ ਸਬੰਧੀ ਅਸੀਂ ਅੰਮ੍ਰਿਤਾ ਪ੍ਰੀਤਮ ਤੋਂ ਪੁੱਛਿਆ। ਮੈਂ ਆਪਣੀ ਕਾਜ-ਕਿਰਤ ਸਬੰਧੀ ਅੰਮ੍ਰਿਤਾ ਪ੍ਰੀਤਮ ਦੇ ਸ਼ਬਦਾਂ ਵਿੱਚ ਆਪਣੇ-ਆਪ ਤੋਂ ਪੁੱਛਿਆ ਕਿ ਕੀ ਮੈਂ ਏਡੀ ਮਹਾਨ ਸ਼ਖਸ਼ੀਅਤ ਬਾਰੇ ਕੁਛ ਕਹਿ ਸਕਦਾ ਹਾਂ ਤਾਂ ਮੇਰੇ ਇਸ ਦੁਨਿਆਵੀ ਜਾਮੇ ਨੇ ਇਹ ਹੀ ਤਸਲੀਮ ਕੀਤਾ ਕਿ ਐ ਸਾਹਿਬੇ-ਕਮਾਲ ਤੇਰੇ ਮਨ ਦੀ ਉਚੀ ਮੱਮਟੀ 'ਤੇ ਦੀਵਾ ਕੌਣ ਧਰੇ? ਇਸ ਪ੍ਰਥਾਇ ਅੰਮ੍ਰਿਤਾ ਪ੍ਰੀਤਮ ਦੇ ਸ਼ਬਦ ਹਨ, "ਮਨ ਦੀ ਉੱਚੀ ਮੱਮਟੀ ਦੀਵਾ ਕੌਣ ਧਰੇ/ ਚਾਨਣ ਦੀ ਫੁਲਕਾਰੀ ਤੋਪਾ ਕੌਣ ਭਰੇ?" ਮੈਂ ਸ਼ਿਵ ਤੋਂ ਵੀ ਸ਼ਬਦ ਉਧਾਰੇ ਮੰਗ ਕੇ ਵੇਖੇ "ਮੈਂ ਕਿਸ ਹੰਝੂ ਦਾ ਦੀਵਾ ਬਾਲ ਕੇ/ ਤੇਰੀ ਆਰਤੀ ਗਾਵਾਂ/ ਮੈਂ ਕਿਹੜੇ ਸ਼ਬਦ ਦੇ ਬੂਹੇ ਤੇ/ ਮੰਗਣ ਗੀਤ ਅਜ ਜਾਵਾਂ/ ਜੋ ਤੈਨੂੰ ਕਰਣ ਲਈ ਭੇਟਾਂ/ ਮੈਂ ਤੇਰੇ ਦੁਆਰ ਤੇ ਆਵਾਂ/ ਮੇਰਾ ਕੋਈ ਗੀਤ ਨਹੀਂ ਐਸਾ/ ਜੋ ਤੇਰੇ ਮੇਚ ਆ ਜਾਵੇ/ ਭਰੇ ਬਾਜ਼ਾਰ ਵਿੱਚ ਜਾ ਕੇ/ ਜੋ ਆਪਣਾ ਸਿਰ ਕਟਾ ਆਵੇ/ ਜੋ ਆਪਣੇ ਸੁਹਲ ਛਿੰਦੇ ਬੋਲ/ ਨੀਹਾਂ ਵਿੱਚ ਚਿਣਾ ਆਵੇ।" ਫੇਰ ਸ਼ਿਵ ਵਾਂਗ ਹੀ ਮੈਂ ਤੇਰੀ ਆਰਤੀ ਗਾਉਣ ਲਈ ਆਪਣੇ ਮੈਲ੍ਹੇ ਸ਼ਬਦ ਧੋ ਕੇ ਜੀਭ ਦੀ ਕਿੱਲੀ 'ਤੇ ਪਾਏ ਅਤੇ ਇਹ ਮੈਲ੍ਹੇ ਸ਼ਬਦ ਸੁੱਕਣ ਤੀਕ ਤੇਰੀ ਹਰ ਪੈੜ ਨੂੰ ਚੁੰਮਿਆ ਅਤੇ ਹਰ ਪੈੜ ਤੇ ਹੰਝੂ ਦਾ ਸੂਰਜ ਜਗਾਇਆ। ਮੈਂ ਆਪਣੇ ਸ਼ਬਦਾਂ ਨੂੰ ਲੋਹਾ ਪੀਣ ਦੀ ਆਦਤ ਵੀ ਪਾਉਣ ਦੀ ਕੋਸ਼ਿਸ਼ ਕੀਤੀ ਕਿ ਤੇਰੇ ਦਰ ਤੇ ਕੁਝ ਭੇਟਾ ਕਰਨ ਜੋਗਾ ਹੋ ਜਾਵਾਂ। ਪਰ ਮੇਰਾ ਹਰ ਸ਼ਬਦ ਬੁਜ਼ਦਿਲ ਸੀ ਤੇ ਬੁਜ਼ਦਿਲ ਹੀ ਰਿਹਾ। ਪਰ ਗਲ ਇਥੇ ਹੀ ਮੁਕਦੀ ਹੈ ਕਿ ਮੇਰੇ ਸਾਹਿਬਾ - ਇਹ ਤਾਂ ਤੇਰਾ ਹੀ ਰਹਿਮੋ-ਕਰਮ ਹੈ ਕਿ ਸ਼ਾਇਦ ਸਾਡਾ ਕੋਈ ਪਿਛਲੇ ਜਨਮ ਦਾ ਚੰਗਾ ਕਰਮ ਹੋਵੇਗਾ ਜਿਸ ਕਰਕੇ ਸਾਨੂੰ ਦੁਨਿਆਵੀ ਜੀਵਾਂ ਨੂੰ ਅਜ ਤਿੰਨ ਸੌ ਸਾਲ ਬਾਦ ਵੀ ਤੇਰੀ ਜਿਉਣ ਜਾਚ ਅਤੇ ਗੋਬਿੰਦ ਮਾਰਗ ਦੇ ਦਰਸ਼ਨ ਆਨੇ-ਬਹਾਨੇ ਕਰਵਾ ਰਿਹਾ ਹੈ। ਨਹੀਂ ਤਾਂ; ਸਾਡਾ ਇਸ ਜਨਮ ਦਾ ਤਾਂ ਇੱਕ ਵੀ ਕਰਮ ਸਾਬਤ ਸੂਰਤ ਨਹੀਂ ਹੈ ਅਤੇ ਇੱਕ ਵੀ ਕਦਮ ਇਜੇਹਾ ਨਹੀਂ; ਜਿਹੜਾ ਤੇਰੇ ਦਰਸਾਏ ਗੋਬਿੰਦ ਮਾਰਗ ਦੇ ਆਦਰਸ਼ ਰਾਹ ਤੇ ਪੂਰਾ ਉਤਰਦਾ ਹੋਵੇ। ਦਾਤਾਰ ਪਾਤਿਸ਼ਾਹ ਹੁਣ ਤਾਂ ਸਥਿਤੀ ਇਸ ਪ੍ਰਕਾਰ ਦੀ ਹੋ ਗਈ ਹੈ ਕਿ ਅਬ ਤੋ ਦੁਆ ਭੀ ਕਰੂੰ ਤੋਂ ਦਗਾ ਸੀ ਲਗੇ ਹੈ/ਆਰਜ਼ੂ ਭੀ ਕਰੂੰ ਤੋਂ ਗੁਨਾਹ ਸੀ ਲਗੇ ਹੈ। ਬੱਸ! ਇਹ ਤੇਰੀ ਰਹਿਮਤ ਸਦਕਾ ਹੀ ਹੈ ਕਿ ਸਾਡੇ ਵਿੱਚੋਂ ਕਿਸੇ-ਕਿਸੇ ਦੇ ਜੀਵਨ ਦੀ ਸ਼ੁਰੂਆਤ ਤੋਂ ਅਖੀਰ ਤਕ ਦਾ ਬਾਬ ਤੇਰੇ ਮਨਜ਼ੂਰੇ

-ਨਜ਼ਰ ਹੋਣ ਕਰਕੇ ਸਫਲਾ ਹੋ ਨਿਬੜਦਾ ਹੈ। ਜਿਵੇਂ ਕਿ ਕਿਸੇ ਨੇ ਕਿਹਾ ਹੈ "ਬੱਸ ਇਤਨੀ ਸੀ ਹੈ ਦਾਸਤਾਨੇਂ ਹਯਾਤ/ਤੇਰੇ ਦਰ ਪੇ ਆਏ ਔਰ ਸਜਦਾ ਕਰ ਚਲੇ।"

300 ਸਾਲਾ ਖਾਲਸਾ ਸਿਰਜਣਾ ਸਮਾਰੋਹ ਸਮੇਂ ਬਤੌਰ ਡਿਪਟੀ ਕਮਿਸ਼ਨਰ ਰੂਪਨਗਰ ਹੋਣ ਵਜੋਂ ਜੋ ਅਕਾਲ ਪੁਰਖ ਦੀ ਅਪਾਰ ਕ੍ਰਿਪਾ ਸਦਕਾ ਅਤੇ ਦਸਮੇਸ਼ ਪਿਤਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਅਸ਼ੀਰਵਾਦੀ ਮੰਡਲ ਵਿਚੋਂ ਮੈਨੂੰ ਉਸ ਸਮੇਂ ਜੋ ਸੰਗਤਾਂ ਦੀ ਸੇਵਾ ਹਿੱਤ ਕੰਮ ਕਰਦੇ ਹੋਏ ਆਤਮਿਕ ਸਕੂਨ ਮਿਲਿਆ: ਉਸ ਸੰਦਰਭ ਵਿੱਚ ਵੱਧ ਤੋਂ ਵੱਧ ਯਾਦਾਂ ਸਾਂਭਣ ਹਿੱਤ ਇੱਕ ਸੋਵੀਨੀਅਰ ਦੀ ਸ਼ਕਲ ਵਿੱਚ ਕਿਤਾਬਚਾ ਹੋਂਦ ਵਿੱਚ ਲਿਆਂਦਾ ਗਿਆ। ਪਰ ਸੱਜਣ-ਸਨੇਹੀਆਂ ਨੇ ਸਲਾਹ ਦਿੱਤੀ ਕਿ ਸੋਵੀਨੀਅਰ ਤਾਂ ਕਿਤਾਬ ਨਹੀਂ ਹੁੰਦੀ। ਇਸ ਲਈ ਉਨ੍ਹਾਂ ਵੱਲੋਂ ਮੈਨੂੰ ਇੱਕ ਮਸ਼ਵਰਾ ਤੇ ਹੱਲਾਸ਼ੇਰੀ ਮਿਲੀ ਕਿ ਮੈਨੂੰ ਉਸ ਵਕਤ ਗੁਰੂ ਘਰ ਵੱਲੋਂ ਮਿਲੀ ਸੇਵਾ ਜੋ ਕਿ ਮੈਂ ਇੱਕ ਸੇਵਾਦਾਰ ਵਜੋਂ ਨਿਭਾਈ; ਉਸ ਸਬੰਧੀ ਆਪਣੀਆਂ ਯਾਦਾਂ ਤੇ ਤਜਰਬਿਆਂ ਦੀ ਯਾਦ ਪਟਾਰੀ ਕਿਤਾਬ ਦੇ ਰੂਪ ਵਿੱਚ ਸਭ ਨਾਲ ਸਾਂਝੀ ਕਰਾਂ। ਇਸ ਤਰ੍ਹਾਂ ਇੱਕ ਪੁਸਤਕ 'ਵਿਰਸਾ ਤੇ ਵਿਸਮਾਦ' ਲਿਖਣ ਦਾ ਮਨ ਬਣਿਆ। ਪਰ ਰੱਬ ਦੀਆਂ ਰੱਬ ਹੀ ਜਾਣੇ! ਇਸ ਤੋਂ ਪਹਿਲਾਂ ਕਿ 'ਵਿਰਸਾ ਤੇ ਵਿਸਮਾਦ' ਪੁਸਤਕ ਮੁਕੰਮਲ ਹੁੰਦੀ; ਇੱਕ ਹੋਰ ਪੁਸਤਕ 'ਚਾਨਣ ਦਾ ਬਾਗ' ਰਾਹੀਂ ਪੰਜਾਬ ਤੇ ਪੰਜਾਬੀਅਤ ਦੇ ਅਮੀਰ ਲੋਕ ਵਿਰਸੇ, ਗੁਰੂਆਂ-ਪੀਰਾਂ ਤੇ ਲੋਕ ਨਾਇਕਾਂ ਬਾਰੇ ਅਲੋਪ ਹੋ ਚੁੱਕੇ ਕਿੱਸਿਆਂ ਤੋਂ ਇਲਾਵਾ ਜਨਮ ਤੋਂ ਮਰਨ ਤੱਕ ਦੇ ਸੰਸਕਾਰਾਂ, ਮੇਲਿਆਂ ਅਤੇ ਭੰਗੜੇ-ਗਿੱਧੇ ਦੇ ਪਿੜਾਂ ਵਿੱਚ ਗਾਏ ਜਾਣ ਵਾਲੇ ਲੋਕ ਗੀਤਾਂ, ਬੋਲੀਆਂ, ਅਖਾਣਾਂ ਤੇ ਕਹਾਵਤਾਂ ਸਾਹਿਤ ਸੇਵਾ ਦੇ ਰੂਪ ਵਿੱਚ ਉਜਾਗਰ ਕਰਕੇ ਵਾਹਿਗੁਰੂ ਦੀ ਕ੍ਰਿਪਾ ਸਦਕਾ ਪਾਠਕਾਂ ਦੀ ਨਜ਼ਰ ਕਰਨ ਦਾ ਇੱਕ ਉਪਰਾਲਾ ਪੂਰਾ ਹੋਇਆ।

ਸਾਲ 2004 ਦੀ ਸ਼ੁਰੂਆਤ ਵਜੋਂ ਮੈਂ ਆਪਣੇ ਸੱਜਣਾਂ-ਮਿੱਤਰਾਂ ਤੇ ਸਨੇਹੀਆਂ ਨੂੰ ਇਨ੍ਹਾਂ ਮਹਾਨ ਪਾਵਨ ਪੁਰਬਾਂ ਨੂੰ ਸਨਮੁੱਖ ਰੱਖ ਕੇ ਨਵੇਂ ਸਾਲ ਦੇ ਜੋ ਕਾਰਡ ਭੇਜੇ। ਉਨ੍ਹਾਂ ਸ਼ੁਭ-ਇੱਛਾਵਾਂ ਸਹਿਤ ਭੇਜੇ ਦੋ ਸਨੇਹ-ਪੱਤਰਾਂ ਦੀ ਤਸਵੀਰ ਮੈਂ ਹੁਣ ਪਾਠਕਾਂ ਦੇ ਨਾਲ ਸਾਂਝੀ ਕਰ ਰਿਹਾ ਹਾਂ। ਇਨ੍ਹਾਂ ਦੋਨਾਂ ਕਾਰਡਾਂ ਪਿੱਛੇ ਮੇਰੀ ਅੰਤਰੀਵ ਭਾਵਨਾ ਹੀ ਇਸ ਪੁਸਤਕ 'ਮਾਨਵਤਾ ਦਾ ਪ੍ਰਣਾਮ; ਸਰਬੰਸਦਾਨੀ ਦੇ ਨਾਮ' ਅਤੇ ਇਸ ਪੁਸਤਕ ਦੇ ਸਰਵਰਕ ਦੀ ਪ੍ਰੇਰਣਾ ਸਰੋਤ ਬਣੀ। ਉਪਰੰਤ ਮਨ ਨੇ ਇੱਕ ਉਛਾਲਾ ਖਾਧਾ ਕਿ ਬੇਸ਼ਕ 'ਵਿਰਸਾ ਤੇ ਵਿਸਮਾਦ' ਪੁਸਤਕ ਜੋ ਕਿ ਤਕਰੀਬਨ ਖਰੜੇ ਦੇ ਰੂਪ ਤਿਆਰ ਹੋ ਚੁੱਕੀ ਸੀ ਜਿਸ ਵਿੱਚ ਕਿ ਗੁਰੂ ਘਰ ਦੇ ਸ਼ਰਧਾਲੂਆਂ ਤੇ ਪਾਠਕਾਂ ਨਾਲ ਇੱਕ ਜਾਣਕਾਰੀ ਦੀ ਸਾਂਝ ਪਾਈ ਗਈ ਸੀ ਕਿ ਕਿਸ ਤਰ੍ਹਾਂ 300 ਸਾਲਾ ਖਾਲਸਾ ਸਿਰਜਣਾ ਦਿਵਸ ਦੇ ਸਮਾਰੋਹ ਐਡੇ ਵੱਡੇ ਪੈਮਾਨੇ 'ਤੇ ਮਨਾਏ ਗਏ ਸਨ? ਜਿੱਥੇ ਕੁੱਲ ਮਿਲਾ ਕੇ ਇੱਕ ਕਰੋੜ ਦੇ ਕਰੀਬ ਸੰਗਤਾਂ ਨੇ ਗੁਰੂ ਦੇ ਦਰ-ਘਰਿ ਪੁੱਜ ਕੇ ਸ਼ਰਧਾ-ਸਤਿਕਾਰ ਸਹਿਤ ਹਾਜ਼ਰੀਆਂ ਲੁਆਈਆਂ ਸਨ। ਖੈਰ! ਫੇਰ ਇੱਕ ਗੈਬੀ ਜਿਹਾ ਫੁਰਨਾ ਮਨ ਵਿੱਚ ਆਇਆ ਕਿ ਸੰਨ

2004 ਦੀਆਂ ਤਿੰਨ ਸ਼ਤਾਬਦੀਆਂ ਦੇ ਜਲਵੇ-ਜਲੌਆਂ ਦਾ ਨਜ਼ਾਰਾ ਵੀ ਮਾਣ ਲਿਆ ਜਾਵੇ ਅਤੇ ਉਪਰੰਤ 'ਵਿਰਸਾ ਤੇ ਵਿਸਮਾਦ' ਪੁਸਤਕ ਪੂਰੀ ਕੀਤੀ ਜਾਵੇ। ਪਰ ਉਸ ਤੋਂ ਪਹਿਲਾਂ ਇਹ ਪੁਸਤਕ 'ਮਾਨਵਤਾ ਦਾ ਪ੍ਰਣਾਮ ਸਰਬੰਸਦਾਨੀ ਦੇ ਨਾਮ' ਸੰਪੂਰਨ ਕਰਕੇ ਸਰਬੰਸਦਾਨ ਦੇ 300 ਸਾਲਾ ਪੁਰਬ ਤੱਕ ਉਸ ਮਹਾਨ ਸਰਬੰਸਦਾਨੀ ਦੇ ਲਾਸਾਨੀ ਤੇ ਲਾਫਾਨੀ ਸਰਬੰਸਦਾਨ ਨੂੰ ਸਮਰਪਿਤ ਕੀਤੀ ਜਾਵੇ।

ਦੂਜੇ ਪਾਸੇ ਪੰਜਾਬ ਸਰਕਾਰ ਵੱਲੋਂ ਸਟੇਟ ਪੱਧਰ ਦੀ ਐਗਜ਼ੈਕਟਿਵ ਕਮੇਟੀ ਦਾ ਮੈਂਬਰ ਸਕੱਤਰ ਤੇ ਚੀਫ ਕੋਆਰਡੀਨੇਟਰ ਬਣਾ ਕੇ ਇਨ੍ਹਾਂ ਸ਼ਤਾਬਦੀਆਂ ਨੂੰ ਖਡੂਰ ਸਾਹਿਬ, ਅੰਮ੍ਰਿਤਸਰ ਸਾਹਿਬ; ਚਮਕੌਰ ਸਾਹਿਬ ਅਤੇ ਫਤਹਿਗੜ੍ਹ ਸਾਹਿਬ ਦੇ ਵਿੱਚ ਮਨਾਉਣ ਲਈ ਸੰਗਤਾਂ ਦੀ ਸੇਵਾ ਹਿੱਤ ਦਾਸ ਦੇ 300 ਸਾਲਾ ਖਾਲਸਾ ਸਿਰਜਣਾ ਦਿਵਸ ਦੇ ਨਿਜੀ ਅਤੇ ਸਰਕਾਰੀ ਤਜਰਬਿਆਂ ਦੇ ਆਧਾਰ 'ਤੇ ਉਪਰੋਕਤ ਜ਼ਿਲ੍ਹਿਆਂ ਵਿੱਚ ਉੱਥੋਂ ਦੇ ਡਿਪਟੀ ਕਮਿਸ਼ਨਰਾਂ, ਪੁਲਿਸ ਕਪਤਾਨਾਂ, ਜ਼ਿਲ੍ਹਾਂ ਅਧਿਕਾਰੀਆਂ ਅਤੇ ਰਾਜ ਪੱਧਰ 'ਤੇ ਮਾਨਯੋਗ ਮੁੱਖ ਮੰਤਰੀ ਪੰਜਾਬ ਕੈਪਟਨ ਅਮਰਿੰਦਰ ਸਿੰਘ, ਚੀਫ ਸੈਕਟਰੀ ਸ੍ਰ: ਜੈ ਸਿੰਘ ਗਿੱਲ ਅਤੇ ਆਪਣੇ ਤੋਂ ਹੋਰ ਸੀਨੀਅਰ ਅਧਿਕਾਰੀਆਂ ਨਾਲ ਸ਼ਤਾਬਦੀ ਸਮਾਰੋਹਾਂ ਨੂੰ ਮਨਾਉਣ ਸਬੰਧੀ ਕੀਤੇ ਜਾਣ ਵਾਲੇ ਕਾਰਜਾਂ ਸਬੰਧੀ ਤਾਲਮੇਲ ਕਰਨ ਦਾ ਜੋ ਸੁਨਹਿਰੀ ਮੌਕਾ ਬਣਿਆ; ਮੈਂ ਗੁਰੂ ਬਖਸ਼ਿਸ਼ ਵਜੋਂ ਪ੍ਰਸ਼ਾਦਿ ਰੂਪ ਵਿੱਚ ਇਸ ਦਾ ਵੀ ਤਨੋਂ-ਮਨੋਂ ਅਨੰਦ ਲੈਣਾ ਚਾਹੁੰਦਾ ਸੀ। ਬੇਸ਼ੱਕ ਪ੍ਰਬੰਧਕੀ ਪੱਖੋਂ ਇਜੇਹੇ ਅਲੌਕਿਕ ਤੇ ਵਿਲੱਖਣ ਸਮਾਰੋਹਾਂ ਸਬੰਧੀ ਹੋਈਆਂ ਬੈਠਕਾਂ ਤੇ ਸੋਚ-ਵਿਚਾਰਾਂ ਕਰਨ ਹਿਤ ਐਡੇ ਵੱਡੇ ਅਫਸਰਾਂ ਨਾਲ ਤਾਲਮੇਲ ਦੇ ਮਿਲੇ ਮੌਕੇ ਨੂੰ ਆਪਣੇ ਵਡਭਾਗ ਹੀ ਸਮਝਦਾ ਹਾਂ। ਪਰ ਜੋ ਆਤਮਿਕ ਤੇ ਰੂਹਾਨੀ ਤੌਰ 'ਤੇ ਇਨ੍ਹਾਂ ਸੁਨਹਿਰੇ ਇਲਾਹੀ ਪਲਾਂ ਨੂੰ ਮਾਨਣ ਦਾ ਮਾਣ-ਆਨੰਦ ਮਿਲਿਆ ਇਨ੍ਹਾਂ ਇਲਾਹੀ ਝਲਕਾਰਿਆਂ ਨੂੰ ਮੈਂ ਆਪਣੀਆਂ ਯਾਦਾਂ ਦੀ ਪਟਾਰੀ ਵਿੱਚ ਹਮੇਸ਼ਾਂ ਸਾਂਭ ਕੇ ਰੱਖਣ ਦਾ ਸੁਆਦ ਜੀਵਨ ਭਰ ਗੂੰਗੇ ਦੇ ਮਠਿਆਈ ਖਾਣ ਵਾਂਗੂੰ ਚੁੱਪ-ਚਾਪ ਚਟਕਾਰੇ ਲਾ-ਲਾ ਕੇ ਲੈਂਦਾ ਰਹਾਂਗਾ। ਇਸ ਅਲੌਕਿਕ ਵਰਤਾਰੇ ਦੇ ਪ੍ਰਥਾਇ ਗੁਰਬਾਣੀ ਦਾ ਫ਼ੁਰਮਾਨ ਹੈ ਕਿ 'ਕਹਿਬੇ ਕਉ ਸੋਭਾ ਨਹੀ ਦੇਖਾ ਹੀ ਪਰਵਾਨੁ'।

ਪ੍ਰਮਾਤਮਾ ਸਾਡੇ 'ਤੇ ਖੈਰ-ਮਿਹਰ ਰੱਖੇ ਤਾਂ ਕਿ ਦਸਵੇਂ ਪਾਤਿਸ਼ਾਹ ਦੀ ਮਹਾਨ ਸਿਰਜਣਾ ਖਾਲਸਾ ਦੀ ਅੰਸ਼ ਹੋਣ ਵਜੋਂ ਅਸੀਂ ਸਾਰੇ ਗੁਰੂ ਨਾਨਕ-ਗੁਰੂ ਗੋਬਿੰਦ ਸਿੰਘ ਜੀ ਦੇ ਨਾਮ ਲੇਵਾ ਸੰਸਾਰ ਭਰ ਵਿੱਚ ਮਾਣ-ਸਨਮਾਨ ਦੇ ਬੁਲੰਦਤਰੀਨ ਮੁਕਾਮ ਪ੍ਰਾਪਤ ਕਰ ਸਕੀਏ। ਮੈਂ ਵੀ ਆਪਣੇ ਵਲੋਂ ਤੁੱਛ ਜਿਹੇ ਯੋਗਦਾਨ ਵਜੋਂ ਜੇ ਪ੍ਰਮਾਤਮਾ ਨੇ ਚਾਹਿਆ ਤਾਂ ਉਸ ਵੱਲੋਂ ਮਿਲੀ ਮੋਹਲਤ ਸਮਰੱਥਾ ਅਨੁਸਾਰ 'ਵਿਰਸਾ ਤੇ ਵਿਸਮਾਦ' ਪੁਸਤਕ ਨੂੰ ਹੁਣ ਪੂਰੀ ਕਰਨ ਦਾ ਉੱਦਮ ਕਰਾਂਗਾ।

ਖੈਰ! ਸਰਵਰਕ ਬਾਰੇ ਗੱਲ ਚਲ ਰਹੀ ਸੀ; ਉਸ ਬਾਰੇ ਮੈਂ ਇਹ ਹੀ ਕਹਾਂਗਾ ਕਿ

ਇਹ ਜੋ ਨਵੇਂ ਸਾਲ ਦੇ ਕਾਰਡਾਂ ਤੋਂ ਇਹ ਕਿਤਾਬ ਲਿਖਣ ਦਾ ਵਲਵਲਾ ਉਪਜਿਆ। ਉਸ ਅਨੁਸਾਰ ਹੀ ਨਵੇਂ ਸਾਲ ਦੇ ਕਾਰਡ ਇਸ ਪੁਸਤਕ ਦੇ ਮੁੱਖ ਸਰਵਰਕ ਦੇ ਪ੍ਰੇਰਣਾ ਸਰੋਤ ਬਣੇ। ਪਰ ਇਸ ਤੋਂ ਕਿਤੇ ਵਧ ਅਹਿਮੀਅਤ ਭਰਪੂਰ ਤੇ ਵਿਚਾਰਨ ਯੋਗ ਗੱਲ ਇਹ ਹੈ ਕਿ ਸਾਨੂੰ ਫਿਰ ਸੋਝੀ ਪੈ ਸਕੇ ਕਿ 300 ਸਾਲਾ ਖਾਲਸਾ ਸਿਰਜਣਾ ਦਿਵਸ ਮਨਾਉਣਾ ਤਾਂ ਸ਼ੁਰੂਆਤ ਹੀ ਸੀ ਅਤੇ ਹੁਣ ਅਸੀਂ ਜੋ ਸ਼ਹੀਦਾਂ-ਮੁਰੀਦਾਂ ਦੇ 300 ਸਾਲਾ ਕੁਰਬਾਨੀ ਦਿਹਾੜੇ ਮਨਾਏ ਹਨ। ਇਨ੍ਹਾਂ ਮਹਾਨ ਪੁਰਬਾਂ ਦੀ ਜੋਤਿ ਦੀ ਰੋਸ਼ਨੀ ਪ੍ਰਾਪਤ ਕਰਨ ਹੇਤੂ ਜੋਤ ਨਾਲ ਜੋਤ ਜਗਾਉਣ ਮਾਤਰ ਇਨ੍ਹਾਂ ਪਾਵਨ ਗੁਰਪੁਰਬਾਂ ਨੂੰ ਅਸੀਂ ਲੜੀਵਾਰ ਮਨਾਉਂਦੇ ਰਹੀਏ। ਇਹ ਬਿਲਕੁਲ ਠੀਕ ਹੈ ਕਿ ਜਿਡੀ ਮਹਾਨ ਤੇ ਅਮੀਰ ਸਾਡੀ ਵਿਰਾਸਤ ਤੇ ਪ੍ਰੰਪਰਾ ਹੈ; ਉਸ ਦੇ ਸਮਰੂਪ ਅਸੀਂ ਆਪਣੇ ਧਾਰਮਿਕ ਤੇ ਇਤਿਹਾਸਕ ਵਿਰਸੇ ਦੇ ਪ੍ਰਚਾਰ ਤੇ ਪ੍ਰਸਾਰ ਦੇ ਪੱਖੋਂ ਬਹੁਤ ਊਣੇ ਤੇ ਹੀਣੇ ਹਾਂ ਅਤੇ ਇਸ ਪ੍ਰਥਾਇ ਸਾਡੇ ਯਤਨ-ਪ੍ਰਯਤਨ ਬਹੁਤ ਹੌਲੇ ਹਨ। ਅੱਲ੍ਹਾ ਖੈਰ ਕਰੇ! ਕਿਤੇ ਸੰਗਤਾਂ ਵੱਲੋਂ ਉਤਸ਼ਾਹ ਤੇ ਪ੍ਰੇਮ ਨਾਲ ਮਨਾਏ ਗਏ ਇਹ ਮਹਾਨ ਦਿਹਾੜੇ ਸਾਡੇ ਰਹਿਬਰਾਂ ਤੇ ਆਗੂਆਂ ਦੇ ਲੋੜੀਂਦੇ ਮਾਰਗ ਦਰਸ਼ਨ ਤੋਂ ਬਿਨ੍ਹਾਂ ਸਾਡੇ ਮਾਨਸਿਕ ਚਿੱਤਰਪੱਟ ਤੋਂ ਇੱਕ ਚੰਗੀ ਫਿਲਮ ਜਾਂ ਚੰਗੀ ਸਰਕਸ ਬਦਲਣ ਤੋਂ ਬਾਅਦ ਦੇ ਪ੍ਰਤੀਕਰਮ ਵਾਂਗ ਉਤਰ ਹੀ ਨਾ ਜਾਣ। ਅਕਸਰ ਹੁੰਦਾ ਹੈ ਕਿ ਚੰਗੀ ਫਿਲਮ ਲੱਥ ਜਾਣ ਤੋਂ ਬਾਅਦ ਦੂਜੀ ਚੰਗੀ-ਮਾੜੀ ਫਿਲਮ ਪਹਿਲੀ ਵਧੀਆ ਤੋਂ ਵਧੀਆ ਫਿਲਮ ਦਾ ਪ੍ਰਭਾਵ ਵੀ ਸਾਡੇ ਮਨਾਂ ਤੋਂ ਲਾਹ ਦਿੰਦੀ ਹੈ। ਅਕਾਲ-ਪੁਰਖ ਮਿਹਰ ਕਰੇ ਅਤੇ ਇਹ ਭਾਣਾ ਕਦੇ ਕਦਾਚਿਤ ਵੀ ਨਾ ਵਰਤੇ ਕਿ ਅਸੀਂ ਗੁਰੂ ਦੇ ਸਨਮੁੱਖ ਹੋਣ ਦੀ ਬਜਾਏ ਮਨਮੁੱਖ ਹੋ ਕੇ ਨਰਕਾਂ ਦੇ ਭਾਗੀ ਬਣ ਜਾਈਏ। ਮੇਰਾ ਨਿਜੀ ਅਕੀਦਾ ਇਹ ਹੈ ਕਿ ਅਸੀਂ ਮਹਾਨ ਬਲੀਦਾਨਾਂ ਨੂੰ ਨਾਂ ਹੀ ਕਦੇ ਵਿਸਾਰ ਸਕਦੇ ਹਾਂ ਅਤੇ ਨਾਂ ਹੀ ਇਨ੍ਹਾਂ ਬਲੀਦਾਨੀਆਂ ਦੀ ਕੌਮੀ ਦੇਣ ਨੂੰ ਰਾਇਗਾਨ ਜਾਣ ਦੇਵਾਂਗੇ। ਇਹ ਕਿਵੇਂ ਹੋ ਸਕਦਾ ਹੈ ਕਿ ਅਜੋਕੀਆਂ ਤੇ ਆਉਣ ਵਾਲੀਆਂ ਪੀੜ੍ਹੀਆਂ ਦਾ ਲਹੂ ਸਫੈਦ ਹੋ ਜਾਵੇ ਅਤੇ ਅਸੀਂ ਸਾਰੇ ਅਹਿਸਾਨਮੰਦੀ ਤੋਂ ਅਹਿਸਾਨ-ਫਰਾਮੋਸ਼ੀ ਦੀ ਰਸਾਤਲ ਤੱਕ ਪਹੁੰਚ ਜਾਈਏ? ਕਦਾਚਿਤ ਨਹੀਂ। ਰੱਬ ਸਾਡਾ ਨਿਗਾਹਬਾਨ ਹੋਵੇ। ਆਮੀਨ!

ਇਹ ਤਾਂ ਤੇਰੀ ਰਹਿਮਤ ਹੈ ਮੇਰੇ ਰੱਬਾ ਨਹੀਂ ਤਾਂ ਮੇਰੀ ਔਕਾਤ ਕਿੱਥੇ ਕਿ ਮੈਂ ਗੁਰੂ ਸਾਹਿਬ ਦੀ ਮਹਾਨਤਮ ਸ਼ਖਸ਼ੀਅਤ ਦੇ ਜੀਵਨ, ਜੀਵਨ ਦਰਸ਼ਨ ਅਤੇ ਉਨ੍ਹਾਂ ਦੀ ਸ਼ਾਨ ਦੇ ਤੁੱਲ ਇੱਕ ਵੀ ਢੁੱਕਵਾਂ ਅੱਖਰ ਕਹਿ ਸਕਾਂ ਜਾਂ ਲਿਖ ਸਕਾਂ।

ਇਥੇ ਮੈਂ ਬਿਨਾਂ ਕਿਸੇ ਸੰਕੋਚ ਤੋਂ ਸ਼ਰਧਾ ਤੇ ਸਤਿਕਾਰ ਸਹਿਤ ਆਪਣੀ ਦਿਲੀ ਭਾਵਨਾ ਦਾ ਪ੍ਰਗਟਾਵਾ ਵੀ ਕਰਨਾ ਚਾਹਾਂਗਾ ਕਿ ਇਸ ਪੁਸਤਕ ਵਿੱਚ ਲੇਖਾਂ ਸਬੰਧੀ ਜਾਣਕਾਰੀ ਮੈਨੂੰ ਵੱਡੇ-ਵੱਡੇ ਵਿਦਵਾਨਾਂ ਤੇ ਲੇਖਕਾਂ ਦੀਆਂ ਤਕਰੀਬਨ 50-55 ਕਿਤਾਬਾਂ ਵਿੱਚੋਂ ਅਮਾਨਤ ਵਜੋਂ ਮਿਲੀ ਹੈ। ਇਸ ਪ੍ਰਥਾਇ ਮੈਂ ਉਨ੍ਹਾਂ ਲੇਖਕਾਂ ਦਾ ਤਹਿ ਦਿਲ ਤੋਂ ਧੰਨਵਾਦੀ ਹਾਂ। ਉਨ੍ਹਾਂ ਦੇ ਲੇਖਾਂ ਵਿੱਚ ਦਿੱਤੀ ਜਾਣਕਾਰੀ ਮੈਂ ਇਸ ਭਾਵਨਾ

ਨਾਲ ਇਸ ਕਿਤਾਬ ਵਿੱਚ ਸ਼ਾਮਲ ਕੀਤੀ ਹੈ ਕਿ ਉਨ੍ਹਾਂ ਨੇ ਆਪਣੇ ਉਸ ਮਹਾਨ ਗੁਰੂ ਗੋਬਿੰਦ ਸਿੰਘ ਸਾਹਿਬ ਸਬੰਧੀ ਜੋ ਲਿਖਿਆ ਹੈ ਉਹ ਪਾਠਕਾਂ ਦੀ ਜਾਣਕਾਰੀ ਲਈ ਲਿਖਿਆ ਹੈ। ਇਸ ਲਈ ਮੈਂ ਗੁਰੂ ਸਾਹਿਬਾਨ ਤੇ ਉਨ੍ਹਾਂ ਦੇ ਸ਼ਹੀਦਾਂ-ਮੁਰੀਦਾਂ ਬਾਰੇ ਇਸ ਪੁਸਤਕ ਰਾਹੀਂ ਜਾਣਕਾਰੀ ਦੀ ਲੜੀ ਨੂੰ ਹੋਰ ਅੱਗੇ ਤੋਰਨ ਦਾ ਯਤਨ ਮਾਤਰ ਕੀਤਾ ਹੈ।

ਮੈਂ ਆਪਣੇ ਪਰਿਵਾਰ ਤੇ ਸਹਿਯੋਗੀ ਸਾਥੀਆਂ ਦਾ ਤਹਿ ਦਿਲੋਂ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਕਿ ਇਸ ਪੁਸਤਕ ਦੇ ਬਾਰੇ ਗੁਣ-ਗਿਆਨ ਤੇ ਜਾਣਕਾਰੀ ਤੋਂ ਲੈ ਕੇ ਸ਼ਬਦ ਚੋਣ ਤੱਕ ਮੇਰੀ ਰਹਿਨੁਮਾਈ ਕੀਤੀ। ਇਨ੍ਹਾਂ ਨਾਮਾਂ ਵਿਚੋਂ ਮੇਰੀ ਤੁੱਛ ਹਸਤੀ ਨੂੰ ਤਰਾਸ਼ਣ ਵਾਲੇ ਮਾਨਯੋਗ ਮਾਸੜ ਜੀ ਪਦਮਸ਼੍ਰੀ ਸ੍ਰ: ਕੁਲਦੀਪ ਸਿੰਘ ਵਿਰਕ, ਮੇਰੇ ਗੁਰੂਜਨ ਰੂਪ ਸ੍ਰ:ਮਨੋਹਰ ਸਿੰਘ ਚਾਂਦਲਾ, ਆਈ.ਏ.ਐੱਸ. ਤੋਂ ਇਲਾਵਾ ਸ੍ਰ: ਮਹਿਲ ਸਿੰਘ ਭੁੱਲਰ, ਸਾਬਕਾ ਡਾਇਰੈਕਟਰ ਜਨਰਲ ਪੁਲੀਸ, ਡਾ.ਹਰਜਿੰਦਰ ਸਿੰਘ ਦਿਲਗੀਰ, ਡਾ.ਦਰਸ਼ਨ ਸਿੰਘ, ਪ੍ਰੋ: ਮਹਿੰਦਰ ਸਿੰਘ ਚੀਮਾ, ਪ੍ਰੋ: ਗੁਰਭਜਨ ਸਿੰਘ ਗਿੱਲ, ਡਾ.ਆਤਮ ਹਮਰਾਹੀ, ਡਾ: ਗੁਰਚਰਨ ਸਿੰਘ ਸੇਕ ਅਤੇ ਪ੍ਰੋ: ਬ੍ਰਹਮ ਜਗਦੀਸ਼ ਦੇ ਨਾਮ ਉਭਰ ਕੇ ਮੇਰੇ ਮਾਨਸਿਕ ਚਿੱਤਰਪੱਟ ਤੇ ਆਉਂਦੇ ਹਨ। ਸ਼੍ਰੀ ਜੇ.ਬੀ.ਗੋਇਲ, ਆਈ.ਏ.ਐੱਸ. ਜੋ ਕਿ ਮੇਰੇ ਗਰਾਈਂ ਤੇ ਮੇਰੀ ਪ੍ਰਸ਼ਾਸ਼ਨਿਕ ਸੇਵਾ ਦੇ ਹਮਸਫਰ ਹਨ; ਉਨ੍ਹਾਂ ਦਾ ਵੀ ਮੈਂ ਤਹਿ ਦਿਲੋਂ ਧੰਨਵਾਦੀ ਹਾਂ ਕਿ ਮੈਨੂੰ ਸਵਾਮੀ ਵਿਵੇਕਾਨੰਦ ਜੀ ਦੀ ਦਸਵੇਂ ਪਾਤਿਸ਼ਾਹ ਪ੍ਰਤੀ ਸ਼ਰਧਾ ਤੋਂ ਜਾਣੂ ਕਰਾਉਣ ਅਤੇ ਰਬਿੰਦਰ ਨਾਥ ਟੈਗੋਰ ਜੀ ਦੀ ਅੰਗਰੇਜ਼ੀ ਕਵਿਤਾ ਦਾ ਅਨੁਵਾਦ ਕਰਨ ਵਿੱਚ ਉਹ ਮੇਰੇ ਸਹਾਈ ਹੋਏ। ਮੈਂ ਸ਼੍ਰੀ ਤਿਲਕ ਰਾਜ ਸਾਰੰਗਲ, ਆਈ.ਏ.ਐੱਸ. ਦਾ ਵੀ ਧੰਨਵਾਦੀ ਹਾਂ ਕਿ ਉਨ੍ਹਾਂ ਨੇ ਮੈਨੂੰ 300 ਸਾਲਾ ਖਾਲਸਾ ਸਿਰਜਣਾ ਦਿਵਸ ਦੇ ਮੌਕੇ 'ਤੇ ਲਿਖੀ ਆਪਣੀ ਵਡਮੁੱਲੀ ਕਿਤਾਬ ਪਿਆਰ ਸਹਿਤ ਭੇਂਟ ਕੀਤੀ। ਇਸ ਦੇ ਨਾਲ ਹੀ ਇੰਡੀਅਨ ਐਕਸਪ੍ਰੈੱਸ ਗਰੁੱਪ ਦੇ ਸੀਨੀਅਰ ਮੀਤ ਪ੍ਰਧਾਨ ਨਾਮਾਵਰ ਸ੍ਰ: ਹਰਚਰਨ ਸਿੰਘ ਦਿੱਲੀ ਵਾਲਿਆਂ ਦਾ ਮੈਂ ਧੰਨਵਾਦੀ ਹਾਂ ਕਿ ਉਨ੍ਹਾਂ ਨੇ ਮੈਨੂੰ ਬੜੀ ਖੁਲਦਿਲੀ ਨਾਲ ਮਾਇਕ ਗੱਫਾ ਭੇਜਿਆ। ਇਸ ਤਰ੍ਹਾਂ ਹੀ ਮੈਂ ਪੰਜਾਬੀ ਟ੍ਰਿਬਿਊਨ ਦੇ ਐਡੀਟਰ ਸ੍ਰ: ਸ਼ਿੰਗਾਰਾ ਸਿੰਘ ਭੁੱਲਰ ਤੇ ਚੜ੍ਹਦੀ ਕਲਾ ਦੇ ਐਡੀਟਰ, ਸ੍ਰ: ਜਗਜੀਤ ਸਿੰਘ ਦਰਦੀ ਅਤੇ ਜੱਗਬਾਣੀ ਦੇ ਸੰਪਾਦਕ ਵਿਜੇ ਚੋਪੜਾ ਜੀ ਦਾ ਵੀ ਸ਼ੁਕਰਗੁਜ਼ਾਰ ਹਾਂ ਜਿਨ੍ਹਾਂ ਨੇ ਕਿ ਮੇਰੀ ਇਸ ਪੁਸਤਕ ਦੇ ਕੁਝ ਕੁ ਲੇਖਾਂ ਨੂੰ ਸਮੇਂ-ਸਮੇਂ ਪਹਿਲਾਂ ਹੀ ਆਪਣੇ ਨਾਮਾਵਰ ਅਖਬਾਰਾਂ ਵਿੱਚ ਦੇ ਕੇ ਮੇਰੀ ਹੌਂਸਲਾ ਅਫਜ਼ਾਈ ਕੀਤੀ ਹੈ। ਮੈਂ ਪ੍ਰੋ: ਗੁਰਬਚਨ ਸਿੰਘ ਬਚਨ, ਸ੍ਰ: ਜਸਵੰਤ ਸਿੰਘ ਮਾਨ, ਪ੍ਰੋ. ਜੀਤਪਾਲ ਅਗਰਵਾਲ, ਰਜਿੰਦਰ ਸਿੰਗਲਾ ਤੇ ਹਰਜੀਤ ਸਿੰਘ, ਅਜਮੇਰ ਸਿੰਘ, ਸ੍ਰ: ਸਰਬਦੀਪ ਸਿੰਘ ਵਿਰਕ ਡੀ.ਜੀ.ਪੀ., ਕਰਨਲ ਰਾਜਦੀਪ ਸਿੰਘ ਵਿਰਕ, ਵਿੰਗ ਕਮਾਂਡਰ ਬ੍ਰਿਜਦੀਪ ਸਿੰਘ ਵਿਰਕ, ਸ੍ਰ: ਰਾਜਦੀਪ ਸਿੰਘ ਗਿੱਲ ਏ.ਡੀ.ਜੀ.ਪੀ., ਸ੍ਰ: ਹਰਦੀਪ ਸਿੰਘ ਢਿੱਲੋਂ ਆਈ.ਜੀ., ਸ੍ਰ: ਹਰਦੀਸ਼ ਸਿੰਘ ਰੰਧਾਵਾ ਡੀ.ਆਈ.ਜੀ.,

ਸ੍ਰ: ਰਣਬੀਰ ਸਿੰਘ ਖੱਟੜਾ ਐੱਸ.ਐੱਸ.ਪੀ., ਛੋਟੇ ਵੀਰ ਸ੍ਰ: ਜਸਪਾਲ ਸਿੰਘ ਐੱਸ.ਪੀ., ਸ੍ਰ. ਹਰਪਾਲ ਸਿੰਘ, ਬਹਿਨੋਈ ਬ੍ਰਿਗੇਡੀਅਰ ਇਕਬਾਲ ਸਿੰਘ, ਭੈਣ ਪਰਮਜੀਤ ਕੌਰ, ਕੈਪਟਨ ਏਅਰ ਇੰਡੀਆ ਸ੍ਰ: ਮਹਿੰਦਰ ਸਿੰਘ ਢਿੱਲੋਂ ਤੇ ਉਨ੍ਹਾਂ ਦੀ ਸੁਪਤਨੀ ਸਰਬਜੀਤ ਕੌਰ ਅਤੇ ਸ੍ਰ: ਸਿਮਰ ਸਿੰਘ ਐਕਸੀਅਨ ਆਦਿ ਸਾਰੇ ਸਹਿਪਾਠੀਆਂ ਦੇ ਨਾਲ-ਨਾਲ ਸ੍ਰ: ਮਹਿਤਾਬ ਸਿੰਘ ਭੰਗੂ, ਛੋਟੇ ਬਾਈ ਸ੍ਰ: ਇਕਬਾਲ ਸਿੰਘ ਸਿੱਧੂ, ਆਈ.ਏ.ਐੱਸ., ਸ੍ਰ: ਮਨਦੀਪ ਸਿੰਘ, ਡੀ.ਸੀ. ਮੋਗਾ, ਡਾ.ਹਰਕੇਸ਼ ਸਿੰਘ ਸਿੱਧੂ, ਪੀ.ਸੀ.ਐੱਸ., ਸ੍ਰ: ਗੁਰਕੀਰਤ ਕ੍ਰਿਪਾਲ ਸਿੰਘ ਐੱਸ.ਡੀ.ਐੱਮ. ਤਲਵੰਡੀ ਸਾਬੋ ਤੇ ਸ੍ਰੀ ਰਵਿੰਦਰ ਕੁਮਾਰ ਬਠਿੰਡਾ, ਸ੍ਰੀ ਭਗਤ ਰਾਮ ਅਤੇ ਸ੍ਰ: ਪਰਮਜੀਤ ਸਿੰਘ ਸਿੱਧੂ ਪੰਮੀ ਬਾਈ ਦਾ ਵੀ ਧੰਨਵਾਦੀ ਹਾਂ ਕਿ ਇਨ੍ਹਾਂ ਸਭ ਨੇ ਮੈਨੂੰ ਹਮੇਸ਼ਾਂ ਵੱਡੇ ਬਾਈ ਦੇ ਤੌਰ ਤੇ ਮਾਣ ਦਿੱਤਾ ਹੈ। ਮੈਂ ਇਨ੍ਹਾਂ ਸਭ ਦਾ ਧੰਨਵਾਦੀ ਹਾਂ ਕਿ ਉਨ੍ਹਾਂ ਨੇ ਇਸ ਪੁਸਤਕ ਨੂੰ ਪੂਰਾ ਕਰਨ ਹਿੱਤ ਸਮੇਂ-ਸਮੇਂ ਮੈਨੂੰ ਹੱਲਾਸ਼ੇਰੀ ਦਿੱਤੀ।

ਇਸ ਤੋਂ ਇਲਾਵਾ ਇਹ ਹੀ ਨਹੀਂ ਕਿ ਮੈਂ ਮੈਥੋਂ ਵੱਡੇ ਤੇ ਸੀਨੀਅਰਜ਼ ਦੇ ਯੋਗਦਾਨ ਦਾ ਹੀ ਵਰਨਣ ਕਰਾਂ ਸਗੋਂ ਮੈਂ ਸਿੱਧੇ-ਪੱਧਰੇ ਮਲਵਈ ਸੁਭਾ ਅਨੁਸਾਰ ਤਹਿ ਦਿਲੋਂ ਮੰਨਦਾ ਹਾਂ ਕਿ ਮੇਰੇ ਇਸ ਯਤਨ ਵਿੱਚ ਸਰਵ ਸ੍ਰੀ ਕੇ.ਐੱਸ. ਰੰਧਾਵਾ, ਸ੍ਰ. ਬੀ.ਐੱਸ. ਟਿਵਾਣਾ ਤੇ ਸ੍ਰ. ਆਰ.ਐੱਸ. ਬਰਾੜ ਤੋਂ ਇਲਾਵਾ ਛੋਟੇ ਮੁਲਾਜ਼ਮ ਵੀਰ ਵੀ ਇੰਨੇ ਸਹਾਈ ਹੋਏ ਹਨ ਕਿ ਇਸ ਪੁਸਤਕ ਨੂੰ ਮੁਕੰਮਲ ਕਰਨ ਦੀ ਬਾਜ਼ੀ ਜਿੱਤਣ ਵਿੱਚ ਉਨ੍ਹਾਂ ਨੇ ਆਪਣੀ ਮਿਹਨਤ ਰੂਪੀ ਰੰਗ ਦੀ ਦੁੱਕੀ ਲਾ ਕੇ ਮੈਨੂੰ ਧੰਨਵਾਦੀ ਬਣਾਇਆ ਹੈ। ਇਨ੍ਹਾਂ ਨਾਮਾਂ ਵਿੱਚ ਮੁੱਖ ਨਾਮ ਨੌਜੁਆਨ ਸੱਜਣ ਸਿੰਘ ਦਾ ਹੈ ਜਿਸ ਨੇ ਕੋਈ ਮਿਹਨਤਾਨਾ ਲੈਣ ਤੋਂ ਬਿਨ੍ਹਾਂ ਹੀ ਮਿਹਨਤ ਪਖੋਂ ਸੱਚੀਂ-ਮੁੱਚੀਂ ਦਿਨ-ਰਾਤ ਇੱਕ ਕਰ ਦਿੱਤਾ। ਮੈਂ ਇਸ ਦੇ ਨਾਲ-ਨਾਲ ਦੀਦਾਰ ਸਿੰਘ, ਚਮਨ ਲਾਲ, ਮੁਕੇਸ਼ ਕੁਮਾਰ, ਸੁਨੀਲ ਜੰਡ, ਹਰਬੰਸ ਸਿੰਘ, ਹੇਮੰਤ ਮਦਾਨ, ਸੁਖਬੀਰ, ਬੇਲਾ, ਜਸਪ੍ਰੀਤ ਤੇ ਸੁਰਿੰਦਰ ਸਿੰਘ ਦਾ ਵੀ ਤਹਿ-ਦਿਲੋਂ ਧੰਨਵਾਦੀ ਹਾਂ। ਇਨ੍ਹਾਂ ਸਭ ਨੇ ਆਪਣਾ ਕੀਮਤੀ ਸਮਾਂ ਓਵਰ ਟਾਈਮ ਦੇ ਰੂਪ ਵਿੱਚ ਲਾ ਕੇ ਇਸ ਪੁਸਤਕ ਨੂੰ ਨੇਪਰ੍ਹੇ ਚਾੜ੍ਹਨ ਦੀ ਜੋ ਸੇਵਾ ਕੀਤੀ ਹੈ ਉਸ ਪ੍ਰਤੀ ਇਹ ਸਾਰੇ ਮੇਰੇ ਵਲੋਂ ਸ਼ਾਬਾਸ਼ ਦੇ ਹੱਕਦਾਰ ਹਨ। ਸ਼ੂਗਰਫੈੱਡ ਵਿੱਚ ਤਾਇਨਾਤੀ ਸਮੇਂ ਮੇਰੇ ਸਫਰ ਦੇ ਹਮਰਾਹੀ ਸ਼੍ਰੀ ਰਾਂਝਾ ਰਾਮ, ਡਰਾਈਵਰ ਤੇ ਰੱਖਿਅਕ ਸੁਭਾਸ਼ ਚੰਦਰ ਤੇ ਸੁਖਜੀਤ ਸਿੰਘ ਦੀ ਸੇਵਾ ਲਈ ਵੀ ਮੈਂ ਧੰਨਵਾਦੀ ਹਾਂ ਕਿ ਉਹ ਇਸ ਕਿਤਾਬ ਦੀ ਜਾਣਕਾਰੀ ਪ੍ਰਤੀ ਜਿਸ ਸਥਾਨ 'ਤੇ ਵੀ ਮੈਨੂੰ ਜਾਣਾ ਪਿਆ ਉਨ੍ਹਾਂ ਨੇ ਦਿਨ-ਰਾਤ ਦੇਖੇ ਬਿਨ੍ਹਾਂ ਸੇਵਾ ਨਿਭਾਈ। ਰਘੂਨਾਥ ਪੌਡਵਾਲ ਦਾ ਮੈਂ ਇਸ ਲਈ ਧੰਨਵਾਦੀ ਹਾਂ ਕਿ ਦਿਨ ਭਰ ਦੇ ਮੋੜ੍ਹਾਂ-ਘੋੜ੍ਹਾਂ ਦੇ ਥਕੇਵੇਂ ਤੋਂ ਬਾਦ ਇਸ ਨੇ ਮੇਰੀ ਪੁੱਤਰਾਂ ਵਾਂਗੂੰ ਸੇਵਾ ਕੀਤੀ। ਮੈਂ ਹਰਜੀਤ ਪ੍ਰਿੰਟਿੰਗ ਪ੍ਰੈਸ ਦੇ ਮਾਲਕ ਤੇ ਗੁਰੂ ਘਰ ਦੇ ਅਤਿ ਸ਼ਰਧਾਵਾਨ ਸ੍ਰ: ਚਰਨ ਕੰਵਲ ਸਿੰਘ ਤੇ ਉਨ੍ਹਾਂ ਦੇ ਬੇਟੇ ਕਰਨਦੀਪ ਸਿੰਘ ਤੋਂ ਇਲਾਵਾ ਉਨ੍ਹਾਂ ਦੇ ਕਰਮਚਾਰੀਆਂ ਸ਼ਿਵ ਕੁਮਾਰ, ਦਰਸ਼ਨ ਸਿੰਘ, ਮਨਜੀਤ ਸਿੰਘ, ਮਨਿੰਦਰ ਸਿੰਘ, ਭੁਪਿੰਦਰ ਸਿੰਘ, ਰਣਧੀਰ ਸਿੰਘ, ਚਰਨਜੀਤ ਸਿੰਘ, ਜਗਮੋਹਣ

ਸਿੰਘ, ਹਰਜਿੰਦਰ ਸਿੰਘ ਤੇ ਉਨ੍ਹਾਂ ਦੇ ਹੋਰ ਸਾਥੀਆਂ ਦਾ ਮੈਂ ਤਹਿ ਦਿਲੋਂ ਧੰਨਵਾਦੀ ਹਾਂ ਕਿ ਉਨ੍ਹਾਂ ਨੇ ਮੈਨੂੰ ਪ੍ਰਿੰਟਿੰਗ ਦੀ ਭਾਸ਼ਾ ਦੀ ਇੱਲ-ਕੋਕੋ ਨਾ ਆਉਣ ਦੇ ਬਾਵਜੂਦ ਵੀ ਇਸ ਪੁਸਤਕ ਦੀ ਛਪਾਈ ਦੀ ਜ਼ਿੰਮੇਵਾਰੀ ਆਪਣੇ ਜ਼ਿੰਮੇ ਲਈ। ਅਕਸਰ ਕਿਹਾ ਜਾਂਦਾ ਹੈ ਕਿ ਅਕਾਲ ਪੁਰਖ ਵਲੋਂ ਬਖਸ਼ੇ ਗਏ ਪਰਿਵਾਰ ਨੇ ਤਾਂ ਤੁਹਾਨੂੰ ਤੁਹਾਡੇ ਕੰਮਾਂ ਅਤੇ ਇਰਾਦਿਆਂ ਦੀ ਤਾਮੀਰ ਹਿੱਤ ਸਹਿਯੋਗ ਤੇ ਮੱਦਦ ਦੇਣੀ ਹੀ ਹੁੰਦੀ ਹੈ। ਪਰ ਇਸ ਪੱਖੋਂ ਮੈਂ ਆਪਣੀ ਧਰਮ ਪਤਨੀ ਸੁਖਜੀਤ ਕੌਰ ਅਤੇ ਦੋਵੇਂ ਬੇਟਿਆਂ ਦਮਨਬੀਰ ਸਿੰਘ ਅਤੇ ਅਮਨਬੀਰ ਸਿੰਘ ਦਾ ਹਮੇਸ਼ਾਂ ਹੀ ਦੇਣਦਾਰ ਰਿਹਾ ਹਾਂ ਕਿ ਭਾਵੇਂ ਪ੍ਰਸ਼ਾਸ਼ਨਿਕ ਸੇਵਾ ਹੋਵੇ ਜਾਂ ਸਮਾਜ ਸੇਵਾ ਦੇ ਯੋਗਦਾਨ ਵਜੋਂ, ਸਰਕਾਰੀ ਡਿਊਟੀ ਤੋਂ ਹਟ ਕੇ ਜਦੋਂ ਵੀ ਕੋਈ ਨੇਕ ਕੰਮ ਕਰਨ ਦਾ ਮੈਨੂੰ ਮੌਕਾ ਮਿਲਿਆ ਤਾਂ ਉਨ੍ਹਾਂ ਨੇ ਆਪਣੀਆਂ ਲੋੜਾਂ-ਥੋੜਾਂ ਦੀ ਚਿੰਤਾ ਤੋਂ ਮੈਨੂੰ ਹਮੇਸ਼ਾਂ ਹੀ ਸੁਰਖਰੂ ਰੱਖਿਆ ਹੈ। ਮੇਰਾ ਵਿਸ਼ਵਾਸ਼ ਹੈ ਕਿ ਸਾਡੇ ਜੀਵਨ ਮਾਰਗ ਵਿੱਚ ਸੰਤ ਮਹਾਤਮਾ ਅਤੇ ਦੁਨਿਆਵੀ ਰਿਸ਼ਤੇ ਹੀ ਅਸ਼ੀਰਵਾਦੀ ਮੰਡਲ ਨਹੀਂ ਬਣਦੇ ਸਗੋਂ ਸਵਰਗਵਾਸੀ ਨੇਕ ਰੂਹਾਂ ਵੀ ਸਾਡੇ ਲਈ ਅਸ਼ੀਰਵਾਦੀ ਮਾਹੌਲ ਪੈਦਾ ਕਰਕੇ ਸਾਡੇ ਚੰਗੇ ਕੰਮਾਂ ਵਿੱਚ ਸਹਾਈ ਹੁੰਦੇ ਹਨ। ਇਸ ਲਈ ਮੈਂ ਆਪਣੇ ਪਰਿਵਾਰ ਦੇ ਵੀਰ ਹਰਿੰਦਰਪਾਲ ਸਿੰਘ, ਜਸਬੀਰ ਸਿੰਘ ਅਤੇ ਛੋਟੀ ਭੈਣ ਸੁਖਦੀਪ ਕੌਰ ਤੇ ਬਹਿਨੋਈ ਕਰਨਲ ਸ਼ਿਵਦੇਵ ਸਿੰਘ ਮਾਨ ਦੇ ਪਰਿਵਾਰਾਂ ਤੋਂ ਇਲਾਵਾ ਆਪਣੇ ਨਾਨਕੇ ਪਰਿਵਾਰ ਅਤੇ ਸਹੁਰੇ ਪਰਿਵਾਰ 'ਚੋਂ ਮਾਤਾ ਦਰਸ਼ਨ ਕੌਰ, ਪਰਮਿੰਦਰ ਸਿੰਘ ਤੇ ਗੁਰਜਿੰਦਰ ਸਿੰਘ ਦੇ ਪਰਿਵਾਰਾਂ ਦਾ ਵੀ ਧੰਨਵਾਦੀ ਹਾਂ। ਸਵਰਗਵਾਸੀ ਮੰਡਲ ਵਿੱਚ ਮੈਂ ਉਨ੍ਹਾਂ ਸੰਤਾਂ ਮਹਾਤਮਾ ਦਾ ਕ੍ਰਿਤੱਗ ਹਾਂ ਜਿਨ੍ਹਾਂ ਨੇ ਕਿ ਇਸ ਧਰਤੀ ਤੇ ਵਿਚਰਨ ਦੇ ਸਮੇਂ ਤੋਂ ਲੈ ਕੇ ਉੱਚ ਮੰਡਲਾਂ ਤੱਕ ਪਹੁੰਚ ਕੇ ਮੈਨੂੰ ਹੁਣ ਵੀ ਆਪਣੇ ਅਸ਼ੀਰਵਾਦੀ ਵਰਦਾਨ ਨਾਲ ਨਿਵਾਜਿਆ ਹੈ। ਇਸ ਤਰ੍ਹਾਂ ਹੀ ਮੈਂ ਆਪਣੇ ਮਾਤਾ-ਪਿਤਾ ਤੇ ਆਪਣੇ ਪਰਿਵਾਰ ਦੀਆਂ ਹੋਰ ਸਵਰਗੀ ਰੂਹਾਂ ਖਾਸ ਤੌਰ 'ਤੇ ਸਾਡੇ ਪੂਜਨੀਕ ਬੀਬੀ ਜੀ ਰਣੀਏ ਵਾਲੇ ਅਤੇ ਸ਼੍ਰੀਮਾਨ ਈਸ਼ਵਰ ਸਿੰਘ ਜੀ ਦੇ ਅਸ਼ੀਰਵਾਦੀ ਮੰਡਲ ਲਈ ਉਨ੍ਹਾਂ ਦਾ ਨਿੱਤ ਪ੍ਰਤੀ ਕ੍ਰਿਤੱਗ ਹਾਂ। ਮੈਂ ਸ਼ੁਕਰਗੁਜ਼ਾਰ ਹਾਂ ਉਸ ਪਰਵਰਦਿਗਾਰ ਦਾ ਜਿਸ ਨੇ ਮੈਨੂੰ ਤੇ ਮੇਰੇ ਸਹਿਯੋਗੀ ਮਿੱਤਰਾਂ ਨੂੰ ਇੰਨੀ ਕੁ ਮਾਇਕ ਬਖਸ਼ਿਸ਼ ਕੀਤੀ ਹੈ ਕਿ ਇਸ ਕਿਤਾਬ ਦੀ ਇੱਕ ਹਜ਼ਾਰ ਕਾਪੀ ਬਿਨਾਂ ਕਿਸੇ ਕੀਮਤ ਦੇ ਪਾਠਕਾਂ ਨੂੰ ਦੇਣ ਦੇ ਸਮਰੱਥ ਹੋ ਸਕਿਆ ਹਾਂ। ਇਸ ਕਿਤਾਬ ਦਾ ਨਾ ਤਾਂ ਕੋਈ ਕਾਪੀ ਰਾਈਟ ਹੈ ਤੇ ਨਾ ਹੀ ਕੋਈ ਕੀਮਤ ਰੱਖੀ ਗਈ ਕਿਉਂਕਿ ਮੇਰੀ ਨਿਗੂਣੀ ਜਿਹੀ ਸੋਚ ਤੇ ਸ਼ਰਧਾ ਮੁਤਾਬਿਕ ਮੈਂ ਆਪਣੇ ਆਪ ਨੂੰ ਹੀ ਪੁੱਛਦਾ ਰਿਹਾ ਹਾਂ ਕਿ ਇਸ ਦਾ ਮੁੱਲ ਕਰੇ ਤਾਂ ਕੌਣ ਕਰੇ। ਬੇਸ਼ੱਕ ਇਹ ਅਮੁੱਲੇ ਸ਼ਰਧਾ-ਸਤਿਕਾਰ ਦੀ ਇੱਕ ਤੁੱਛ ਭੇਂਟ ਹੈ। ਪਰ ਜਦੋਂ ਇਸ ਦਾ ਮੁੱਲ ਹੀ ਨਹੀਂ ਆਂਕਿਆ ਜਾ ਸਕਿਆ ਤਾਂ ਫੇਰ ਇਸ ਦਾ ਕੋਈ ਸੱਜਣ ਮੁੱਲ ਤਾਰੇ ਤਾਂ ਕਿਵੇਂ ਤਾਰੇ? ਹਾਂ ਇਹ ਵੀ ਠੀਕ ਹੈ ਕਿ ਕੋਈ ਵੀ ਇਨਸਾਨ ਖਾਹਿਸ਼ ਤੋਂ ਰਹਿਤ ਨਹੀਂ ਇਸ ਲਈ ਇਸ ਪੁਸਤਕ ਪ੍ਰਤੀ ਮੇਰੀ ਵੀ ਇੱਕ ਖਾਹਿਸ਼ ਹੈ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਪੰਜਾਬ ਸਰਕਾਰ ਜਾਂ ਕੋਈ ਵੀ ਸੰਸਥਾ, ਧਾਰਮਕ ਜਥੇਬੰਦੀ ਜਾਂ ਕੋਈ ਸੂਝਵਾਨ

ਸ਼ਖਸੀਅਤ ਇਸ ਨੂੰ ਕਿਸੇ ਵੀ ਰੂਪ ਵਿੱਚ ਗੋਬਿੰਦ ਮਾਰਗ ਦੇ ਪਾਂਧੀ ਉਸ ਮਹਾਨ ਯੁਗ ਪੁਰਸ਼ ਦੇ ਜੀਵਨ ਦੇ ਤੁੱਲ ਬਣਾਉਣ ਲਈ ਹੋਰ ਲੋੜੀਂਦੀ ਸੁਧਾਈ ਕਰਕੇ ਦਸਮੇਸ਼-ਪਿਤਾ ਦੇ ਜੀਵਨ ਦਰਸ਼ਨ ਨੂੰ ਸੰਗਤ ਦੇ ਮਾਰਗ ਦਰਸ਼ਨ ਹਿੱਤ ਘਰ-ਘਰ ਪਹੁੰਚਾ ਕੇ ਆਪਣਾ ਜਨਮ-ਕਰਮ ਸਫਲਾ ਕਰਨ ਦੀ ਕ੍ਰਿਪਾਲਤਾ ਕਰੇ ।

## ਸਰਵਰਕ ਦੀ ਕਹਾਣੀ

ਮਨੁੱਖ ਦੇ ਵਲਵਲੇ ਦਰਿਆ ਦੀ ਰਵਾਨੀ ਵਾਂਗ ਹੁੰਦੇ ਹਨ ਅਤੇ ਮਨੁੱਖੀ ਵਿਚਾਰਾਂ ਦੀ ਗਤੀ ਬਿਜਲਈ ਹੁੰਦੀ ਹੈ। ਖਾਸ ਤੌਰ ਤੇ ਜਦੋਂ ਇਹ ਦਿਲੀ ਵਲਵਲੇ ਤੇ ਭਾਵਨਾਵਾਂ ਆਪਣੇ ਪਰਮ ਸਤਿਕਾਰ ਯੋਗ ਸ਼ਖਸੀਅਤ ਨੂੰ ਸਮਰਪਿਤ ਹੋਣ ਤਾਂ ਦਿਲ-ਦਿਮਾਗ ਵਿੱਚ ਵਲਵਲਿਆਂ ਤੇ ਵਿਚਾਰਾਂ ਦਾ ਹੜ੍ਹ ਜਿਹਾ ਆ ਜਾਂਦਾ ਹੈ। ਫਿਰ ਤੁਗਿਆਨੀ ਵੇਗ ਸਮੇਂ ਦੀ ਧੂੜ-ਮਿੱਟੀ ਨੂੰ ਆਪਣੇ ਨਾਲ ਹੜ੍ਹਾ ਕੇ ਮਨ ਦੀਆਂ ਜਨਮਾਂ ਤੋਂ ਛੁਪੀਆਂ ਸੰਸਕਾਰ ਰੂਪੀ ਸੱਧਰਾਂ ਤੋਂ ਪਰਤ ਦਰ ਪਰਤ ਮੈਲ ਧੋਂਦਾ ਹੋਇਆ; ਆਪਣੇ ਇਸ਼ਟ ਤੇ ਉਸ ਦੀ ਪਾਵਨ ਯਾਦ ਨੂੰ ਮਾਨਸਿਕ ਚਿਤਰਪੱਟ ’ਤੇ ਦ੍ਰਿਸ਼ਟਮਾਨ ਕਰਦਾ ਹੈ।

ਸੰਨ 2004 ਦਾ ਸ਼ੁਭ ਸਵੇਰਾ ਅਜੋਕੀ ਮਾਨਵਤਾ ਲਈ ਸ੍ਰੀ ਗੁਰੂ ਅੰਗਦ ਦੇਵ ਜੀ ਦੇ 500 ਸਾਲਾ ਜਨਮ ਦਿਵਸ; ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ 400 ਸਾਲਾ ਪ੍ਰਕਾਸ਼ ਉਤਸਵ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਕੀਤੇ ਸਰਬੰਸਦਾਨ ਵਜੋਂ ਮਾਤਾ ਗੁਜਰੀ ਜੀ, ਚਾਰ ਸਾਹਿਬਜ਼ਾਦਿਆਂ ਤੇ ਉਨ੍ਹਾਂ ਦੇ ਸ਼ਹੀਦ-ਮੁਰੀਦਾਂ ਤੇ ਸੰਗੀ-ਸਾਥੀਆਂ ਦੇ 300 ਸਾਲਾ ਬਲੀਦਾਨ ਦਿਵਸਾਂ ਨੂੰ ਲੈ ਕੇ ਆਇਆ। ਹੁਣ ਤੱਕ ਮਨਾਈਆਂ ਗਈਆਂ ਸਾਰੀਆਂ ਮਹਾਨ ਸ਼ਤਾਬਦੀਆਂ ਦੀ ਮੁੱਖ ਧਾਰਾ ਦੀ ਸ਼ੁਰੂਆਤ ਗੁਰੂ ਬਾਬਾ ਨਾਨਕ ਦੇਵ ਜੀ ਦੀ ਬ੍ਰਹਿਮੰਡੀ ਚੇਤਨਾ ਦੇ ਸੰਦੇਸ਼ ਤੋਂ ਹੋਈ। ਉਨ੍ਹਾਂ ਨੇ ਮਨੁੱਖਤਾ ਨੂੰ ਇਲਾਹੀ ਨੂਰ ਦੀ ਜੋਤ ਹੋਣ ਸਦਕਾ ਅਧਿਆਤਮਿਕਤਾ ਦੇ ਉੱਚੇ ਆਦਰਸ਼ਾਂ ਨੂੰ ਆਪਣੇ ਦਿਨ ਪ੍ਰਤੀ ਦਿਨ ਦੀ ਜੀਵਨ ਜਾਚ ਦਾ ਅੰਗ ਬਣਾਉਣ ਦਾ ਸੰਦੇਸ਼ ਦਿੱਤਾ। ਉਨ੍ਹਾਂ ਨੇ ਇਸ ਸੰਦੇਸ਼ ਨੂੰ ਸਿੱਖ ਮੱਤ ਦੇ ਰੂਪ ਵਿੱਚ ਪ੍ਰਗਟ ਕੀਤਾ।

ਮੈਂ ਆਪਣੀਆਂ ਦਿਲੀ ਭਾਵਨਾਵਾਂ ਅਨੁਸਾਰ ਇਨ੍ਹਾਂ ਤਿੰਨ ਸ਼ਤਾਬਦੀਆਂ ਦੇ ਫਲੱਸਫੇ ਨੂੰ ਸੰਨ 2004 ਦੀ ਸ਼ੁਰੂਆਤ ਵਜੋਂ ਨਵੇਂ ਸਾਲ ਦੇ ਦੋ ਕਾਰਡਾਂ ਰਾਹੀਂ ਸੱਜਣ ਸਨੇਹੀਆਂ ਨਾਲ ਸਾਂਝਾ ਕਰਨ ਦਾ ਉਪਰਾਲਾ ਕੀਤਾ ਸੀ। ਇਨ੍ਹਾਂ ਦੋ ਕਾਰਡਾਂ ਦੀ ਪੇਸ਼ਕਾਰੀ ਅਤੇ ਨਵੇਂ ਸਾਲ ਦੀਆਂ ਸ਼ੁਭ ਇੱਛਾਵਾਂ ਪਿੱਛੇ ਮਨ ਦੀ ਅੰਤਰੀਵ ਭਾਵਨਾ ਹੀ ‘ਮਾਨਵਤਾ ਦਾ ਪ੍ਰਣਾਮ ਸਰਬੰਸਦਾਨੀ ਦੇ ਨਾਮ’ ਪੁਸਤਕ ਅਤੇ ਇਸ ਪੁਸਤਕ ਦੇ ਅਗਲੇ ਅਤੇ ਪਿਛਲੇ ਸਰਵਰਕ ਦਾ ਪ੍ਰੇਰਣਾ ਸਰੋਤ ਬਣੀ।

ਸੱਜਣਾਂ-ਮਿੱਤਰਾਂ ਤੇ ਸਨੇਹੀਆਂ ਨੂੰ ਇਨ੍ਹਾਂ ਮਹਾਨ ਪਾਵਨ ਪੁਰਬਾਂ ਨੂੰ ਸਨਮੁੱਖ ਰੱਖ ਕੇ ਜੋ ਮੈਂ ਨਵੇਂ ਸਾਲ ਦੇ ਦੋ ਕਾਰਡ ਭੇਜੇ ਸਨ। ਉਨ੍ਹਾਂ ਦੇ ਸਨੇਹ-ਪੱਤਰਾਂ ਦੀਆਂ

ਤਸਵੀਰਾਂ ਇਸ ਪੁਸਤਕ ਰਾਹੀਂ ਪਾਠਕਾਂ ਦੇ ਨਾਲ ਸਾਂਝੀਆਂ ਕਰ ਰਿਹਾ ਹਾਂ।

ਖੈਰ! ਸਰਵਰਕ ਬਾਰੇ ਗੱਲ ਚਲ ਰਹੀ ਸੀ; ਉਸ ਬਾਰੇ ਮੈਂ ਇਹ ਹੀ ਕਹਾਂਗਾ ਕਿ ਇਹ ਜੋ ਨਵੇਂ ਸਾਲ ਦੇ ਕਾਰਡਾਂ ਤੋਂ ਇਹ ਕਿਤਾਬ ਲਿਖਣ ਦਾ ਵਲਵਲਾ ਉਪਜਿਆ। ਉਸ ਅਨੁਸਾਰ ਹੀ ਨਵੇਂ ਸਾਲ ਦੇ ਕਾਰਡ ਇਸ ਪੁਸਤਕ ਦੇ ਮੁੱਖ ਸਰਵਰਕ ਦੇ ਪ੍ਰੇਰਣਾ ਸਰੋਤ ਬਣੇ।

ਮੈਂ ਆਪਣੇ ਫਰਜ਼ ਤੋਂ ਕੁਤਾਹੀ ਕਰਾਂਗਾ ਕਿ ਜੇ ਮੈਂ ਇਸ ਪੁਸਤਕ ਦੇ ਸਰਵਰਕ ਦੀ ਪੇਸ਼ਕਾਰੀ ਤੇ ਇਸ ਸਬੰਧੀ ਲੋੜੀਂਦੀ ਤਾਬੀਰ ਜਾਂ ਵਿਆਖਿਆ ਕਰਨ ਹਿੱਤ ਨਿਮਰਤਾ ਸਹਿਤ ਇਸ ਤੱਥ ਨੂੰ ਬਿਆਨ ਨਾ ਕਰਾਂ ਕਿ ਸਰਵਰਕ ਨੂੰ ਬਣਾਉਣ ਲਈ ਜਿੰਨੀ ਅਣਥੱਕ ਮਿਹਨਤ ਸ੍ਰ: ਤੇਜ ਪ੍ਰਤਾਪ ਸਿੰਘ ਸੰਧੂ ਤੇ ਉਸ ਦੇ ਕੰਪਿਊਟਰ ਆਪਰੇਟਰ ਸ੍ਰੀ ਪ੍ਰੇਮ ਸਾਗਰ ਸ਼ਰਮਾ ਨੇ ਕੀਤੀ ਹੈ, ਉਹ ਮਿਹਨਤ ਤੇ ਸਿਰੜ ਵਧੀਆ ਤੋਂ ਵਧੀਆ ਧੰਨਵਾਦੀ ਲਫਜ਼ਾਂ ਦੀ ਪ੍ਰਿਧੀ ਤੋਂ ਬਾਹਰ ਹੈ। ਖੈਰ! ਮੇਰੇ ਲਈ ਇਹ ਇੱਕ ਪਿਆਰਾ ਅਤੇ ਨਿੱਘਾ ਜਿਹਾ ਅਹਿਸਾਸ ਹੈ। ਇਸ ਨੂੰ ਮੈਂ ਕੋਈ ਨਾਮ ਦੇਣ ਦੀ ਨਾਕਾਮ ਜਿਹੀ ਕੋਸ਼ਿਸ਼ ਨਹੀਂ ਕਰਨੀ ਚਾਹੁੰਦਾ। ਇਹ ਦੋਨੋਂ ਸੱਜਣ ਆਪਣੇ ਫਨ ਦੇ ਮਾਹਿਰ ਹਨ। ਇਹ ਜੋ ਚੀਜ਼ ਕੈਮਰੇ ਦੀ ਅੱਖ ਵਿਚੋਂ ਦੇਖਦੇ ਸਨ; ਬਿਲਕੁਲ ਹੂ-ਬ-ਹੂ ਉਸ ਦਾ ਨਜ਼ਾਰਾ ਅੱਗੇ ਮੈਨੂੰ ਕਰਾ ਦਿੰਦੇ ਸਨ। ਪਰ ਮੇਰੇ ਵੱਲੋਂ ਸ਼ਰਧਾ-ਸਤਿਕਾਰ ਦੀ ਮਾਨਸਿਕ ਅੱਖ ਤੋਂ ਤੱਕੇ ਗੁਰੂ ਕ੍ਰਿਪਾ ਦੇ ਜਲਵੇ ਨਾਲ ਇਹ ਤਸਵੀਰ ਜਦੋਂ ਮੇਲ ਨਹੀਂ ਸੀ ਖਾਂਦੀ ਤਾਂ ਮੈਂ ਛੋਟੇ ਵੀਰ ਸੰਧੂ ਤੇ ਸਾਗਰ ਨੂੰ ਉਸ ਵਿੱਚ ਕੁਝ ਹੋਰ ਫੇਰ-ਬਦਲ ਲਿਆਉਣ ਲਈ ਕਹਿੰਦਾ। ਬੇਸ਼ੱਕ ਉਹ ਮੈਨੂੰ ਦੱਸਦੇ ਰਹਿੰਦੇ ਸਨ ਕਿ ਕੁਝ ਕੁ ਤਬਦੀਲੀਆਂ ਨੂੰ ਤਕਨੀਕੀ ਪੱਖੋਂ ਤਾਮੀਰ ਦੇਣੀ ਸੰਭਵ ਨਹੀਂ ਸੀ। ਪਰ ਫੇਰ ਵੀ ਉਹ ਮੇਰੀ ਸ਼ਰਧਾ ਤੇ ਜਨੂੰਨ ਦੇ ਸਨਮੁੱਖ ਮੇਰੀ ਜ਼ਿਦ ਅਨੁਸਾਰ ਸ਼ਾਇਦ ਇਸ ਲਈ ਮਿਹਨਤ ਕਰੀ ਜਾਂਦੇ ਸਨ ਕਿਉਂਕਿ ਇੱਕ ਤਾਂ ਮੈਂ ਉਨ੍ਹਾਂ ਦਾ ਵੱਡਾ ਬਾਈ ਹਾਂ ਤੇ ਦੂਜਾ ਉਨ੍ਹਾਂ ਦਾ ਵਾਹ ਖਰੜ-ਗਿਆਨੀ ਨਾਲ ਪਿਆ ਸੀ। ਇਹ ਵੀ ਸੱਚ ਹੈ ਕਿ ਜਿੱਥੇ ਇਹ ਆਪਣੀ ਕਲਾ ਨੂੰ ਸਮਰਪਿਤ ਹਨ;। ਉਥੇ ਹੀ ਮੈਂ ਉਨ੍ਹਾਂ ਦੋਨਾਂ ਵੱਲੋਂ ਵਿਖਾਏ ਦਸਵੇਂ ਪਾਤਿਸ਼ਾਹ ਲਈ ਸ਼ਰਧਾ-ਸਤਿਕਾਰ ਪ੍ਰਤੀ ਦਿਲੋਂ ਬਲਿਹਾਰੇ ਜਾਂਦਾ ਹਾਂ ਕਿ ਉਨ੍ਹਾਂ ਨੇ ਸ਼ਾਇਦ ਕੋਈ ਇਕੋਤਰ ਸੌ ਵਾਰੀ; ਇਸ ਸਰਵਰਕ ਵਿੱਚ ਇੱਥੇ-ਉੱਥੇ ਇੱਕ ਤੋਂ ਦੂਜੀ ਤਬਦੀਲੀ ਕੀਤੀ। ਇਹ ਵੀ ਸੌਹ ਖਾਣ ਮਾਤਰ ਸੱਚਾਈ ਹੈ ਕਿ ਅਸੀਂ ਤਿੰਨੋਂ ਵੀਰ ਹੁਣ ਵੀ ਸਮਝਦੇ ਹਾਂ ਤੇ ਦਿਲੋਂ ਸਵੀਕਾਰ ਕਰਦੇ ਹਾਂ ਕਿ ਇਹ ਸਰਵਰਕ ਰੂਪੀ ਤਸਵੀਰ ਬਿਲਕੁਲ ਊਣੀ ਤੇ ਅਧੂਰੀ ਜਿਹੀ ਹੈ ਕਿਉਂਕਿ ਹੁਣ ਵੀ ਇਹ ਪਰਮ ਮਨੁੱਖ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਤੇ ਉਨ੍ਹਾਂ ਦੇ ਸ਼ਹੀਦਾਂ-ਮੁਰੀਦਾਂ ਵੱਲੋਂ ਕੌਮ ਲਈ ਕੀਤੀ ਘਾਲਣਾ ਅਤੇ ਕੁਰਬਾਨੀ ਦੇ ਕਿਸੇ ਪੱਖੋਂ ਵੀ ਅੰਸ਼ਕ ਮਾਤਰ ਤੁੱਲ ਨਹੀਂ ਹੈ। ਸਰਵਰਕ ਦਾ ਪਿਛਲਾ ਪੰਨਾ ਚਮਕੌਰ ਦੀ ਗੜ੍ਹੀ ਦੇ ਅਨੋਖੇ ਜੰਗ ਦੇ ਕੁਰਬਾਨੀ ਪੁੰਜ ਸਿੰਘਾਂ-ਸ਼ਹੀਦਾਂ ਤੇ ਵੱਡੇ ਸਾਹਿਬਜ਼ਾਦਿਆਂ ਦੀ ਕੁਰਬਾਨੀ ਦੇ ਨਾਲ-ਨਾਲ ਦੋ ਛੋਟੇ ਸਾਹਿਬਜ਼ਾਦਿਆਂ ਵਲੋਂ ਨਿਭਾਏ

ਛੋਟੀਆਂ ਜਿੰਦਾਂ ਦੇ ਵੱਡੇ ਸਾਕਿਆਂ ਅਤੇ ਉਨ੍ਹਾਂ ਦੀ ਦਾਦੀ ਮਾਂ ਮਾਤਾ ਗੁਜਰੀ ਜੀ ਸਮੇਤ ਮਾਸੂਮ ਜਿੰਦਾਂ ਵੱਲੋਂ ਦੇਸ਼, ਕੌਮ, ਧਰਮ, ਕੌਮੀ ਸਵੈਮਾਣ ਅਤੇ ਅਣਖ ਨੂੰ ਕਾਇਮ ਰੱਖਣ ਲਈ ਦਿੱਤੀਆਂ ਲਾਸਾਨੀ ਕੁਰਬਾਨੀਆਂ ਨੂੰ ਅਰਪਿਤ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਵਲੋਂ ਦਿੱਤੇ ਲਾਸਾਨੀ ਤੇ ਲਾਫਾਨੀ ਸਰਬੰਸਦਾਨ ਦੀਆਂ ਪਵਿੱਤਰ ਤੇ ਇਤਿਹਾਸਕ ਨਿਸ਼ਾਨੀਆਂ ਵਜੋਂ ਸੁਭਾਇਮਾਨ ਗੁਰਦੁਆਰਾ ਚਮਕੌਰ ਸਾਹਿਬ ਅਤੇ ਗੁਰਦੁਆਰਾ ਫਤਹਿਗੜ੍ਹ ਸਾਹਿਬ ਨੂੰ ਵੀ ਇਹ ਸਮਰਪਿਤ ਹੈ। ਮਾਨਵਤਾ ਵੱਲੋਂ ਸਰਬੰਸਦਾਨੀ ਅਤੇ ਉਨ੍ਹਾਂ ਦੇ ਸਰਬੰਸਦਾਨ ਨੂੰ ਨਤ-ਮਸਤਕ ਪ੍ਰਣਾਮ ਵਜੋਂ ਅਰਦਾਸ ਵਿੱਚ ਜੁੜੇ ਹੋਏ ਹੱਥ ਅਤੇ ਮਾਨਵਤਾ ਦੀਆਂ ਦਿਲੀ ਭਾਵਨਾਵਾਂ ਦੇ ਪ੍ਰਤੀਕ ਸ਼ਰਧਾ ਦੇ ਫੁੱਲਾਂ ਦੇ ਗੁਲਦਸਤੇ ਵਜੋਂ ਦ੍ਰਿਸ਼ਟਮਾਨ ਕੀਤੇ ਗਏ ਹਨ। ਇਹ ਸਭ ਦਸਮੇਸ਼-ਪਿਤਾ ਤੇ ਉਨ੍ਹਾਂ ਦੇ ਅਦੁੱਤੀ ਸਰਬੰਸਦਾਨ ਵਿੱਚ ਆਹੂਤੀ ਦੇਣ ਵਾਲੇ ਸ਼ਹੀਦਾਂ-ਮੁਰੀਦਾਂ ਨੂੰ ਵੀ ਪ੍ਰਣਾਮ ਵਜੋਂ 'ਡੰਡਉਤਿ ਬੰਦਨ ਅਨਿਕ ਬਾਰ' ਦੇ ਰੂਪ ਵਿੱਚ ਸਮਰਪਿਤ ਹੈ।

ਇੱਕ ਵਾਰ ਫੇਰ ਸਾਰੀ ਪੁਸਤਕ ਰਚਨਾ ਤੇ ਸਰਵਰਕ ਦੇ ਪਿੱਛੇ ਆਪਣੀ ਅਲਪ-ਬੁੱਧੀ ਹੋਣ ਦੇ ਅਹਿਸਾਸ ਨੂੰ ਸਵੀਕਾਰ ਕਰਦੇ ਹੋਏ; ਮੈਂ ਸ੍ਰੀ ਗੁਰੂ ਨਾਨਕ ਤੋਂ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਅਤੇ ਸ਼ਬਦ-ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਲਖੂਖਾ ਨਾਮ ਲੇਵਾ ਸ਼ਰਧਾਲੂਆਂ ਨੂੰ ਸਨਿਮਰ ਬੇਨਤੀ ਕਰਦਾ ਹਾਂ ਕਿ ਉਹ ਮੇਰੇ ਵੱਲੋਂ ਪ੍ਰਗਟਾਏ ਦਿਲੀ ਵਲਵਲੇ ਰੱਬ ਤੇ ਰੱਬ ਦੇ ਮਹਾਨ ਬੰਦਿਆਂ ਦੇ ਦਰਿ-ਪ੍ਰਵਾਨ ਹੋਣ ਦੀ ਮੇਰੀ ਅਰਜ਼ੋਈ-ਜੋਦੜੀ ਵਿੱਚ ਸਹਾਈ ਹੋਣ। ਮੇਰੀ ਅਕਾਲ-ਪੁਰਖ ਵਾਹਿਗੁਰੂ ਅੱਗੇ ਅਰਦਾਸ ਬੰਦਨਾ ਹੈ ਕਿ ਉਨ੍ਹਾਂ ਅਣਗਿਣਤ ਮਹਾਨ ਵਡੇਰਿਆਂ ਦੀ ਪਵਿੱਤਰ ਯਾਦ ਜੋ ਕਿ ਸਾਡੀ ਨਿੱਤ-ਪ੍ਰਤੀ ਦੀ ਅਰਦਾਸ ਦਾ ਅਨਿੱਖੜਵਾਂ ਅੰਗ ਬਣ ਚੁੱਕੀ ਹੈ। ਉਨ੍ਹਾਂ ਦੀ ਕੌਮ ਪ੍ਰਤੀ ਸੇਵਾ-ਘਾਲਣਾ ਤੇ ਕੁਰਬਾਨੀਆਂ ਨੂੰ ਸਮਰਪਿਤ ਇਹ ਪੁਸਤਕ ਮੇਰੇ ਨਿਗੂਣੇ ਜਿਹੇ ਦਿਲੀ ਵਲਵਲਿਆਂ ਵਜੋਂ ਪ੍ਰਵਾਨ ਹੋ ਸਕੇ। ਬੇਸ਼ੱਕ ਮੈਂ ਦਿਲ-ਦਿਮਾਗ ਤੋਂ ਬਿਲਕੁਲ ਸਮਝਦਾ ਤੇ ਮੰਨਦਾ ਹਾਂ ਕਿ ਇਹ ਪੁਸਤਕ ਸਰਬੰਸਦਾਨੀ ਤੇ ਸ਼ਹੀਦਾਂ-ਮੁਰੀਦਾਂ ਦੀਆਂ ਨੂਰਾਨੀ ਮੂਰਤਾਂ ਦੀ ਤਿਲ-ਫੁੱਲ ਮਾਤਰ ਵੀ ਪੇਸ਼ਕਾਰੀ ਨਹੀਂ ਕਰਦੀ ਅਤੇ ਮੇਰਾ ਸਮੁੱਚਾ ਵਜੂਦ ਤੇ ਮੇਰਾ ਇਹ ਸਭ ਯਤਨ-ਪ੍ਰਯਤਨ ਕਰਣ ਪਲਾਹ ਕਰਨ ਤੋਂ ਵੱਧ ਕੁਝ ਵੀ ਨਹੀਂ ਹੈ। ਮੈਂ ਅਕਾਲ-ਪੁਰਖ ਵਾਹਿਗੁਰੂ ਤੋਂ ਖਿਮਾ ਦਾ ਜਾਚਕ ਹਾਂ ਕਿ ਬੇਸ਼ਕ ਇਹ ਰਚਨਾ ਕਿਸੇ ਵੀ ਨੁਕਤਾ-ਨਿਗਾਹ ਤੋਂ ਸਾਡੇ ਗੁਰੂਆਂ, ਪੈਗੰਬਰਾਂ, ਪੀਰਾਂ, ਭਗਤਾਂ ਤੇ ਸ਼ਹੀਦਾਂ-ਮੁਰੀਦਾਂ ਦੀ ਚਰਨ ਧੂੜੀ ਅਤੇ ਉਨ੍ਹਾਂ ਦੇ ਬੇਜੋੜ ਲਾਸਾਨੀ-ਲਾਫਾਨੀ ਕਾਰਨਾਮਿਆਂ ਦੀ ਖੁਸ਼ਬੂ ਦੇ ਭਾਰ ਬਰਾਬਰ ਪਾਂਸਕ-ਮਾਤਰ ਵੀ ਤੁਲਣ ਦੇ ਸਮਰੱਥ ਨਹੀਂ ਹੈ। ਬੱਸ ਇਸ ਅਰਦਾਸ ਨਾਲ ਇਹ ਭਾਵਨਾ-ਵਲਵਲੇ ਆਪ ਸਭ ਦੇ ਸਨਮੁੱਖ ਕਰ ਰਿਹਾ ਹਾਂ ਕਿ 'ਮਾਨਾ ਕਿ ਤੇਰੀ ਦੀਦ ਕੇ ਕਾਬਿਲ ਨਹੀਂ ਹੂੰ ਮੈਂ, ਤੂੰ ਮੇਰਾ ਸ਼ੌਕ ਦੇਖ, ਮੇਰਾ ਇੰਤਜ਼ਾਰ ਦੇਖ।' ਰੱਬ ਖੈਰ ਕਰੇ !

ਇਸ ਪ੍ਰਥਾਇ ਮੈਨੂੰ ਮਹਾਂਭਾਰਤ ਦੇ ਇੱਕ ਪ੍ਰਸੰਗ ਦਾ ਝਲਕਾਰੇ ਮਾਤਰ ਅਹਿਸਾਸ

ਹੋਇਆ ਹੈ ਕਿ ਬੇਸ਼ੱਕ ਉਸ ਪਰਮ ਮਨੁੱਖ ਦੇ ਜੀਵਨ ਦਰਸ਼ਨ ਦਾ ਨਜ਼ਾਰਾ ਕਰਨਾ ਤੇ ਫਿਰ ਕਿਸੇ ਦੂਜੇ ਨੂੰ ਸਮਝਾਉਣਾ ਨਾ ਮੁਮਕਿਨ ਕਾਰਜ ਨਾ ਸਹੀ ਅਤਿ ਮੁਸ਼ਕਲ ਕੰਮ ਜ਼ਰੂਰ ਹੈ। ਜਿਵੇਂ ਕਿ ਇਕ ਮਹਾਨ ਇਤਿਹਾਸਕ ਪ੍ਰਸੰਗ ਹੈ ਕਿ ਸ੍ਰੀ ਕ੍ਰਿਸ਼ਨ ਜੀ ਨੂੰ ਅਰਜਨ ਬੜਾ ਅਜ਼ੀਜ਼ ਸੀ। ਮਹਾਂਭਾਰਤ ਦਾ ਯੁੱਧ ਸਾਹਮਣੇ ਦੇਖ ਕੇ ਅਰਜਨ ਕੰਬ ਗਿਆ ਅਤੇ ਲੱਗਾ ਕਿੰਤੂ ਪ੍ਰੰਤੂ ਕਰਨ। ਸਮਰੱਥ ਗੁਰੂ ਨੇ ਸ਼ਕਤੀ ਦਿੱਤੀ; ਨਿਰ-ਅਸਤਰ ਹੋਏ ਅਰਜਨ ਨੇ ਫੇਰ ਗਾਂਡੀਵ ਧਨੁਸ਼-ਬਾਣ ਚੁਕ ਲਿਆ। ਪਰ ਫੇਰ ਵੀ ਧੁਰ ਅੰਦਰ ਦੀ ਸ਼ੰਕਾ ਰਹੀ ਕਿ ਸ੍ਰੀ ਕ੍ਰਿਸ਼ਨ ਜੀ ਵਿੱਚ ਵੀ ਕੋਈ ਸੱਚੀ ਮੁਚੀਂ ਕਲਾ ਹੈ ਵੀ ਕਿ ਐਵੇਂ ਹੀ ਪੰਗੇ-ਅੜੰਗੇ ਵਿੱਚ ਫਸਾ ਰਹੇ ਹਨ? ਸੋਲਾਂ ਕਲਾਂ ਸੰਪੂਰਨ ਦੇ ਵਿਰਾਟ ਰੂਪੀ ਦਰਸ਼ਨ ਮੰਗ ਬੈਠਾ। ਜਦੋਂ ਮਹਾਰਾਜ ਨੇ ਸੇਵਕ ਦੀ ਇੱਛਾ ਪੂਰਨ ਕਰਨ ਹਿਤ ਬ੍ਰਹਿਮੰਡੀ ਦਰਸ਼ਨ ਦਿੱਤੇ ਤਾਂ ਅਰਜਨ ਆਪਣੇ ਉਸ ਦੁਨਿਆਵੀ ਜਾਮੇ ਵਿੱਚ ਦਰਸ਼ਨ ਕਰੇ ਤਾਂ ਕਿਵੇਂ ਕਰੇ? ਗੁਰੂ ਦੇ ਸਨਮੁੱਖ ਹੋਣ ਦੀ ਔਖੀ ਗੱਲ ਤਾਂ ਸੇਵਕਾਂ ਲਈ ਉਦੋਂ ਵੀ ਸੀ ਅਤੇ ਅੱਜ ਵੀ ਉਵੇਂ ਹੀ ਹੈ।

ਦਰਵੇਸ਼-ਪਾਤਿਸ਼ਾਹ ਇਹ ਤਾਂ ਤੁਹਾਡਾ ਹੀ ਕਰਮ ਹੈ ਕਿ ਮੈਨੂੰ ਰੱਬ ਸੱਚੇ ਨੇ ਆਪ ਵਰਗੇ ਸਮਰੱਥ ਗੁਰੂ ਦੇ ਜੀਵਨ ਫਲਸਫੇ ਦੇ ਦਰਸ਼ਨ ਕਰਨ ਦੀ ਮੋਹਲਤ ਬਖਸ਼ੀ ਹੈ। ਨਹੀਂ ਤਾਂ: ਮਾਧੋ ਅਸੀਂ ਨੀਚ ਕਰੰਮਾ, ਇੰਨੇ ਜੋਗੇ ਕਿਥੇ ਹਾਂ? ਹਮਾਤੜ ਸਾਥੀਆਂ ਲਈ ਤੇਰੀ ਦਿਆਲਤਾ ਅਪਰੰਪਾਰ ਹੈ। ਗੁਰਬਾਣੀ ਦਾ ਫੁਰਮਾਨ ਹੈ: "ਆਪੇ ਸਾਜੇ ਆਪੇ ਰੰਗੇ ਆਪੇ ਨਦਰਿ ਕਰੇਇ।"

ਜੇ ਤੇਰੀ ਨਦਰਿ ਨਾ ਹੋਵੇ ਤਾਂ ਸਾਡੀ ਕਲਯੁਗੀ ਮਾਨਸਾਂ ਦੀ ਜੋ ਗਤਿ ਹੋਵੇ; ਉਸ ਬਾਰੇ ਵੀ ਸਾਨੂੰ ਕੋਈ ਭਰਮ-ਭੁਲੇਖਾ ਨਹੀਂ ਹੈ। ਗੱਲ ਬੱਸ ਇਉਂ ਹੀ ਮੁੱਕਦੀ ਹੈ ਕਿ:-

"ਨਾ ਆਰਜ਼ੂ ਕਾ ਕੋਈ ਸਲੀਕਾ, ਨਾ ਬੰਦਗੀ ਹੀ ਕੋਈ ਬੰਦਗੀ ਹੈ।
ਯੇਹ ਤੋ ਤੇਰਾ ਕਰਮ ਹੈ, ਮੇਰੇ ਮੌਲਾ ਕਿ ਬਾਤ ਬਨੀ ਹੂਈ ਹੈ।"



# ਮੰਗਲਾਚਰਣ
# ਬੇਕਸਾਂ ਰਾ ਯਾਰ ਗੁਰ ਗੋਬਿੰਦ ਸਿੰਘ

| ਸਲਤਨਤੇ ਦਹਮ | ਦਸਵੀਂ ਪਾਤਸ਼ਾਹੀ |
|---|---|
| ਸਲਤਨਤੇ ਦਹਮਸ਼ ਦਸਤ ਪੇਚੇ ਦੇਵਾਨੇ ਦੌਰਗੀਰ,ਵ ਜ਼ੇਬੋ ਆਰਾਇਸ਼ੇ ਜਾਵਿਦਾਨੀ ਸਰੀਰ। | ਉਸ ਦੀ ਦਸਵੀਂ ਪਾਤਸ਼ਾਹੀ ਜ਼ਮਾਨੇ ਨੂੰ ਫੜਨ ਵਾਲੇ ਦੇਵਾਂ ਦਾ ਪੰਜਾ ਮਰੋੜਨ ਵਾਲੀ, ਤੇ ਹਮੇਸ਼ਗੀ ਦੇ (ਅਟੱਲ) ਤਖਤ ਨੂੰ ਸਜਾਉਣ ਵਾਲੀ ਹੈ। |
| ਜਲਵਹ ਆਰਾਏ ਆਂ ਨੁਹ ਮਸ਼ਅਲੇ ਹੱਕ ਫ਼ਰੋਗ਼, | ਹੱਕ ਨੂੰ ਵਧਾਉਣ ਵਾਲੀਆਂ ਉਨ੍ਹਾਂ ਨੌ ਮਿਸ਼ਾਲਾਂ (ਨੌਂ ਪਾਤਸ਼ਾਹੀਆਂ) ਨੂੰ ਚਮਕਾਉਣ ਵਾਲੀ ਹੈ।<br>ਝੂਠ ਤੇ ਪਖੰਡ ਦੀ ਰਾਤ ਦੇ ਹਨੇਰੇ ਨੂੰ ਦੂਰ ਕਰਨ ਵਾਲੀ ਹੈ। |
| ਵ ਜ਼ੁਲਮਤ ਜ਼ਦਾਏ ਸ਼ਬੇ ਕਜ਼ਬ ਵ ਦਰੋਗ਼। | ਆਦਿ ਤੇ ਅੰਤ ਦਾ ਬਾਦਸ਼ਾਹ, ਗੁਪਤ ਤੇ ਪ੍ਰਗਟ ਦਾ ਦੇਖਣ ਵਾਲਾ (ਅੰਤਰਯਾਮੀ) ਹੈ। |
| ਸੁਲਤਾਨਉਲ ਅੱਵਲ ਵਲ-ਆਖ਼ਰ, | ਪਵਿੱਤ੍ਰ ਕਰਾਮਾਤਾਂ ਨੂੰ ਜ਼ਾਹਰ ਕਰਨ ਵਾਲਾ। |
| ਵ ਬਾਸਰ ਉਲ ਬਾਤਿਨ ਵੱਲਜ਼ਾਹਰ। | ਅਤੇ ਹਰ ਤਾਬਿਆਦਾਰੀ ਤੇ ਸੇਵਾ ਤੋਂ ਨਿਰਇੱਛਕ (ਅਰਥਾਤ ਚਾਹ ਯਾ ਲੋੜ ਨਾ ਰੱਖਣ ਵਾਲਾ), |
| ਮੁਸ਼ਤਹਿਰ ਸਾਜ਼ੇ ਕੁਦਸੀ ਇਅਜਾਜ਼, ਵ ਅਜ਼ ਹਰ ਤਾਅਤ ਵ ਖ਼ਿਦਮਤ ਬੇ ਨਿਆਜ਼। | ਉਸ ਦੀ ਫਤੇਮੰਦ ਫੌਜ ਦੇ ਸ਼ੇਰ (ਸਿੰਘ) ਆਪਣੇ ਜਿਹੇ ਆਪ ਹੀ ਹਨ, (ਅਰਥਾਤ ਉਨ੍ਹਾਂ ਜਿਹਾ ਬਹਾਦਰ ਹੋਰ ਕੋਈ ਨਹੀਂ)। |
| ਸ਼ੇਰਾਨੇ ਅਫ਼ਵਾਜੇ ਮਨਸੂਰਹ-ਅਸ਼ ਯੱਕਾ ਤਾਜ਼। | ਤੇ ਉਸ ਦਾ ਜਹਾਨ ਨੂੰ ਜਿੱਤਣ ਵਾਲਾ ਝੰਡਾ ਵਿਜੈ ਨੂੰ ਸਜਾਉਣ ਵਾਲਾ ਹੈ। |

ਵ ਲਿਵਾਏ ਆਲਮ ਕੁਸ਼ਾਇਸ਼ਨੁਸਰਤਤਰਾਜ਼।

ਕਾਫ਼ੇ ਫਾਰਸੀ ਅਜ਼ ਨਾਮੇ ਹੱਕ ਇਖ਼ਤ-ਤਾਮਸ਼ ਗੇਤੀ ਸਿਤਾਂ।

ਉਸ ਦੇ ਸੱਚ ਨੂੰ ਸੰਪੂਰਣ (ਮੁਕੰਮਲ) ਕਰਨ ਵਾਲੇ ਨਾਮ ਦਾ 'ਕਾਫ ਫ਼ਾਰਸੀ' (ਗਾਫ਼) ('ਗ') ਜਹਾਨ ਦੀ ਚੌਖਟ ਹੈ।

ਵ ਵਾਵੇ ਬਾਦੀ ਵਾਸਤਾਏ ਕਿਆਮੇ ਜ਼ਮੀਨੋ ਜ਼ਮਾਂ।

ਤੇ (ਉਸ ਦੇ ਨਾਮ ਦੀ) ਪਹਿਲੀ 'ਵ' (ੑ) ਜ਼ਮੀਨ ਆਸਮਾਨ ਦੀ ਕਾਇਮੀ ਦਾ ਵਾਸਤਾ (ਜ਼ਰੀਆ) ਹੈ।

ਬਾਏ ਅਬਦ ਬਕਾਇਸ਼ ਬਖਸ਼ਿੰਦਹਏ ਪਨਾਹਿੰਦਗਾਂ,

ਤੇ ਉਸ ਦੇ ਨਾਮ ਦੀ ਸਦਾ ਬਾਕੀ ਰਹਿਣ ਵਾਲੀ 'ਬੇ'('ਬਿ') ਸ਼ਰਨਾਗਤਾਂ ਨੂੰ ਬਖ਼ਸ਼ਣ ਵਾਲੀ ਹੈ।

ਵ ਸ਼ਮੀਮੇ ਨੂਨੇ ਹਮਾਯੂਨਸ਼ ਨਵਾਜ਼ਿੰਦਹਏ ਪ੍ਰਸਤੰਦਗਾਂ।

ਤੇ ਉਸ ਦੇ (ਨਾਮ ਦੀ) ਮੁਬਾਰਕ 'ਨੂਨ' ('ੑ') ਦੀ ਖ਼ੁਸ਼ਬੂ ਦਾਸਾਂ (ਸਿੱਖਾਂ) ਦੇ ਵਡਿਆਉਣ ਵਾਲੀ ਹੈ।

ਦਾਲੇ ਸਰਾ-ਪਾ ਅਜ਼ਮਤ ਵ ਇਜਲਾਲਸ਼ ਦਾਮ ਗੁਸਲੇ ਮਰਗ।

ਤੇ ਉਸ (ਦੇ ਨਾਮ) ਦੀ ਸਿਰ ਤੋਂ ਪੈਰਾਂ ਤਕ ਬਜ਼ੁਰਗੀ ਤੇ ਦਬਦਬੇ ਵਾਲੀ 'ਦਾਲ' ('ਦ') ਮੌਤ ਦੀ ਫਾਹੀ ਨੂੰ ਤੋੜਨ ਵਾਲੀ ਹੈ।

ਵ ਸੀਨੇ ਸਰਾਪਾ ਵਾਲਾ ਤਮਕੀਨਸ਼ ਸਰਮਾਇ ਆਏ ਹਰ ਸਾਜ਼ ਵ ਬਰਗ।

ਤੇ ਉਸ (ਦੇ ਨਾਮ) ਦਾ ਸਿਰ ਤੋਂ ਪੈਰਾਂ ਤਕ ਵੱਡੇ ਮਰਤਬੇ ਵਾਲਾ 'ਸੀਨ' ਹਰ ਸਾਜ਼ੋ-ਸਮਾਨ (ਦੁਨੀਆਂ) ਦੀ ਪੂੰਜੀ ਹੈ।

ਬੂਏ ਨੂਨੇ ਦਾਇਮਾ ਨਦੀਮੇ ਸੁਬਹਾਨੀ।

'ਨੂਨ' ਦੀ ਖ਼ੁਸ਼ਬੋ ਰੱਬ ਪਵਿੱਤ੍ਰ ਦੀ ਸਦੈਵੀ ਵਜ਼ੀਰ।

ਵ ਸਾਨੀ ਕਾਫੇ ਅਜਮੀਯਸ਼ ਜ਼ਾਂਗੁਜ਼ਾਏ ਬਾਦੀਆ ਪੈਮਾਯਾਂਨੇ ਬੇਫ਼ੁਰਮਾਨੀ।

ਉਸ (ਦੇ ਨਾਮ) ਦਾ ਦੂਜਾ 'ਫ਼ਾਰਸੀ ਕਾਫ' (ਗਾਫ) ਬੇ-ਫ਼ੁਰਮਾਨੀ

(ਅੜਮੰਨਤਾ ਦੇ) ਜੰਗਲ ਮਿਣਨ ਵਾਲਿਆਂ ਦੀ ਜਾਨ ਕੱਢਣ ਵਾਲਾ। (ਅੜਮੰਨਾਂ ਨੂੰ ਸਿੱਧਾ ਕਰਨ ਵਾਲਾ)। ਉਸ (ਦੇ ਨਾਮ) ਦੀ ਅਖ਼ੀਰਲੀ 'ਹੇ' ਦੋ ਜਹਾਨਾਂ ਦੇ ਹਾਦੀ ਦੀ ਸੱਚੀ ਸਿੱਖਯਾ ਦੇਣ ਵਾਲੀ ('ਸਿੰਘ' ਦਾ ਅਰਥ)।

ਹਾਏ ਆਖ਼ਰੀਨ ਬਾਦੀ ਹਾਦੀਉਲ-ਕੌਨੈਨੇ ਬਰਹੱਕ।

ਤੇ ਉਸ ਦੀਆਂ ਸਿਖਯਾ ਤੇ ਹੁਕਮਾਂ ਦਾ ਡੰਕਾ ਹੈ ਨੌ ਤਬਕਾਂ (ਬ੍ਰਹਮੰਡਾਂ) ਤੇ।

ਵ ਕੌਸੇ ਹਦਾਯਤ ਵ ਇਰਸ਼ਾਦਸ਼ ਬਰ ਨੁਹ ਤਬਕ।

ਲੱਖਾਂ ਸੁਲਸ (ਦੇਵ ਤ੍ਰਿਕੜੀ) ਤੇ ਸੁਦਸ (ਖਟ ਸ਼ਾਸਤ੍ਰ) (ਉਸ ਦੀ) ਸੇਵਾ ਗ੍ਰੈਹਣ ਕਰਨ ਵਾਲੇ।

ਸਦ ਹਜ਼ਾਰਾਂਸੁਲਸ ਵਸੁਦਸ ਖ਼ਿਦਮਤ ਗ਼ੁਜ਼ੀਂ,
ਵ ਸਦ ਹਜ਼ਾਰਾਂਰੁਬਅ ਵ ਤਿਸਅ ਖ਼ਾਕ ਨਸ਼ੀ।

ਤੇ ਲੱਖਾਂ ਰੁਬਅ (ਚਾਰ ਵੇਦ) ਤੇ ਤਿਸਅ (ਨੌਂ ਅਸਮਾਨ ਯਾ ਨੌਂ ਖੰਡ) ਭੋਏਂ ਪਰ (ਅਤਿ ਅਧੀਨਗੀ ਨਾਲ) ਬੈਠਣ ਵਾਲੇ।

ਸਦ ਹਜ਼ਾਰਾਂ ਅਸ਼ਰ ਵ ਸੁਲਸ ਵ ਸੁਲ ਸੂਨ ਸਤਾਇੰਦਹਏ ਬਾਰਗ਼ਾਹਸ਼।

ਲੱਖਾਂ ਅਸ਼ਰ (ਦਸ ਅਕਲਾਂ) ਤੇ ਸੁਲਸ (ਤਿੰਨ ਦੇਵਤੇ) ਤੇ ਤੀਹ (ਫ਼ਰਿਸ਼ਤੇ) ਉਸ ਦੇ ਦਰਬਾਰ ਦੇ ਸਲਾਹੁਣ ਵਾਲੇ।

ਸਦ ਹਜ਼ਾਰਾਂ ਈਸ਼ਰ ਵ ਬ੍ਰਹਮਾਂ ਵ ਅਰਸ਼ ਵ ਕੁਰਸੀ ਖ਼ਾਹਿੰਦਹਏ ਪਨਾਹਸ਼।

ਲੱਖਾਂ ਈਸ਼ਰ (ਸ਼ਿਵ) ਤੇ ਬ੍ਰਹਮਾਂ ਤੇ ਅਰਸ਼ੀ ਤੇ ਕੁਰਸੀ ਉਸ ਦੀ ਪਨਾਹ ਚਾਹੁਣ ਵਾਲੇ।

ਵ ਸਦ ਹਜ਼ਾਰਾਂ ਆਸਮਾਨ ਵ ਜ਼ਮੀਨ ਹਲਕਹ ਬਗੋਸ਼ੇ ਆਂਨਸਤ।
ਵ ਸਦ ਹਜ਼ਾਰਾਂ ਆਫ਼ਤਾਬ ਵ ਮਾਹ ਖ਼ਿਲਅਤ ਪੋਸ਼ੇ ਆਂ।

ਅਰ ਲੱਖਾਂ ਆਸਮਾਨ ਤੇ ਜ਼ਮੀਨ ਉਸ ਦੇ ਦਾਸ ਹਨ।
ਤੇ ਲੱਖਾਂ ਸੂਰਜ ਤੇ ਚੰਦ ਉਸ ਤੋਂ ਸਿਰੋਪਾਉ ਪਾਉਣ ਵਾਲੇ ਹਨ।

| | |
|---|---|
| ਸਦ ਹਜ਼ਾਰਾਂ ਅਰਸ਼ ਵ ਕੁਰਸੀ ਦਾਗ਼ਦਾਰ ਵ ਗ਼ੁਲਾਮੇ ਨਾਮਸ਼। | ਲੱਖਾਂ ਅਰਸ਼ ਤੇ ਕੁਰਸ਼ੀ ਉਸ ਦੇ ਨਾਉਂ ਦੇ ਦਾਗ਼ੇ ਹੋਏ (ਨਿਸ਼ਾਨ ਲਾਏ ਹੋਏ) ਦਾਸ ਹਨ। |
| ਵ ਸਦ ਹਜ਼ਾਰਾਂ ਰਾਮ ਵ ਰਾਜਾ ਵ ਕਾਨ੍ਹ ਵ ਕਿਸ਼ਨ ਖ਼ਾਕ ਬੋਸੇ ਅਕਦਾਮਸ਼। | ਤੇ ਲੱਖਾਂ ਰਾਮ ਤੇ ਰਾਜੇ ਤੇ ਕਾਨ੍ਹ ਤੇ ਕ੍ਰਿਸ਼ਨ ਉਸ ਦੇ ਚਰਨਾਂ ਦੀ ਧੂੜੀ ਚੁੰਮਣ ਵਾਲੇ ਹਨ। |
| ਸਦ ਹਜ਼ਾਰਾਂ ਮੁਕਬਲੇ ਖ਼ਾਸੇ ਹਮਦੀਯਤ ਸਤਾਇਸ਼ਗਰਸ਼। | ਲੱਖਾਂ ਕਬੂਲ ਹੋਏ ਹੋਏ ਤੇ ਖ਼ਾਸ ਸਲਾਹੇ ਹੋਏ, ਉਸ ਦੀ ਸਿਫ਼ਤ-ਸਲਾਹ ਕਰਨ ਵਾਲੇ ਹਨ। |
| ਵ ਸਦ ਹਜ਼ਾਰਾਂ ਨਦੀਮ ਬਾਰਗਾਹੇ ਅਹਿਦੀਯਤ ਚਾਕਰੇ ਫਰਮਾਂ-ਬਰਸ਼। | ਰੱਬ ਦੀ ਦਰਗਾਹ ਦੇ ਲੱਖਾਂ ਮੁਸਾਹਿਬ ਉਸ ਦੇ ਹੁਕਮ ਮੰਨਣ ਵਾਲੇ ਚਾਕਰ ਹਨ। |
| ਵ ਸਦ ਹਜ਼ਾਰਾਂ ਇੰਦਰ ਵ ਮਾਰੇ ਹਜ਼ਾਰ ਜ਼ੁਬਾ | ਲੱਖਾਂ ਇੰਦਰ ਤੇ ਹਜ਼ਾਰ ਜ਼ਬਾਨਾਂ ਵਾਲੇ ਸੱਪ (ਸ਼ੇਸ਼ਨਾਗ) ਉਸ ਦੀ ਸਿਫ਼ਤ ਕਰਨ ਵਾਲੇ ਹਨ। |
| ਸਦ ਹਜ਼ਾਰਾ ਈਸ਼ਰ ਵ ਬ੍ਰਹਮਾਂ ਅਕੀਦਤ ਪਯੋਹਸ਼। | ਲੱਖਾਂ ਈਸ਼ਰ (ਸ਼ਿਵ) ਤੇ ਬ੍ਰਹਮਾਂ ਉਸ ਦਾ ਨਿਸ਼ਚਾ ਢੂੰਡਣ ਵਾਲੇ ਹਨ। |
| ਵ ਸਦ ਹਜ਼ਾਰਾਂ ਉੱਮੇ ਕਦਸੀ ਦਰ ਖ਼ਿਦਮਤਸ਼। | ਲੱਖਾਂ ਪਵਿੱਤ੍ਰ ਮਾਵਾਂ (ਦੇਵੀਆਂ) ਉਸ ਦੀ ਟਹਿਲ ਵਿਚ ਹਨ। |
| ਵ ਸਦ ਹਜ਼ਾਰਾਂ ਕਦਰ ਵ ਕੁਦਰਤ ਪਜ਼ੀਰਸ਼ਗਰੇ ਤਾਅਤਸ਼। | ਲੱਖਾਂ ਕਦਰ ਤੇ ਕੁਦਰਤ ਉਸ ਦੀ ਤਾਬਿਆਦਾਰੀ ਕਬੂਲ ਕਰਨ ਵਾਲੇ। |
| ਨਾਸਰੋ ਮਨਸੂਰ ਗੁਰ ਗੋਬਿੰਦ ਸਿੰਘ<br>ਏਜ਼ਦੀ ਮਨਜ਼ੂਰ ਗੁਰ ਗੋਬਿੰਦ ਸਿੰਘ।। | ਗਰੀਬਾਂ ਦੇ ਰਾਖੇ - ਰੱਬ ਦੀ ਰੱਖਿਆ ਵਿੱਚ ਗੁਰੂ ਗੋਬਿੰਦ ਸਿੰਘ - ਰੱਬ ਵੱਲੋਂ ਪਰਵਾਣ ਹਨ ਗੁਰੂ ਗੋਬਿੰਦ ਸਿੰਘ। |

ਹੱਕ ਰਾ ਗੰਜੂਰ ਗੁਰ ਗੋਬਿੰਦ ਸਿੰਘ
ਜੁਮਲਾ ਫ਼ੈਜ਼ਿ ਨੂਰ ਗੁਰ ਗੋਬਿੰਦ ਸਿੰਘ॥

ਗੁਰੂ ਗੋਬਿੰਦ ਸਿੰਘ ਸੱਚ ਦਾ ਖਜਾਨਾ ਹਨ, ਗੁਰੂ ਗੋਬਿੰਦ ਸਿੰਘ ਸਮੂਹ ਨੂਰ ਦੀ ਮਿਹਰ ਹਨ।

ਹੱਕ ਹੱਕ ਆਗਾਹ ਗੁਰ ਗੋਬਿੰਦ ਸਿੰਘ
ਸ਼ਾਹਿ ਸ਼ਾਹਿਨਸ਼ਾਹ ਗੁਰ ਗੋਬਿੰਦ ਸਿੰਘ॥

ਗੁਰੂ ਗੋਬਿੰਦ ਸਿੰਘ ਸੱਚ ਦੇ ਜਾਨਣ ਹਾਰਿਆਂ ਲਈ ਸੱਚ ਹਨ, ਗੁਰੂ ਗੋਬਿੰਦ ਸਿੰਘ ਬਾਦਸ਼ਾਹਾਂ ਦੇ ਬਾਦਸ਼ਾਹ ਹਨ।

ਬਰ ਦੋ ਆਲਮ ਸ਼ਾਹ ਗੁਰ ਗੋਬਿੰਦ ਸਿੰਘ
ਖ਼ਸਮ ਰਾ ਜਾਂ ਕਾਹ ਗੁਰ ਗੋਬਿੰਦ ਸਿੰਘ॥

ਗੁਰੂ ਗੋਬਿੰਦ ਸਿੰਘ ਦੋਹਾਂ ਜਹਾਨਾਂ ਦੇ ਬਾਦਸ਼ਾਹ ਹਨ, ਗੁਰੂ ਗੋਬਿੰਦ ਸਿੰਘ ਦੁਸ਼ਮਣ ਦੀ ਜਾਨ ਕੱਢ ਲੈਣ ਵਾਲੇ ਹਨ।

ਫਾਇਜ਼ੁਲ ਅਨਵਾਰ ਗੁਰ ਗੋਬਿੰਦ ਸਿੰਘ
ਕਾਸ਼ਫਉਲ ਅਸਰਾਰ ਗੁਰ ਗੋਬਿੰਦ ਸਿੰਘ॥

ਗੁਰੂ ਗੋਬਿੰਦ ਸਿੰਘ ਰੱਬੀ ਨੂਰ ਦੀ ਬਖਸ਼ਿਸ਼ ਕਰਨ ਵਾਲੇ ਹਨ। ਗੁਰੂ ਗੋਬਿੰਦ ਸਿੰਘ ਰੱਬੀ ਰਮਜ਼ਾਂ ਖੋਲ੍ਹਣ ਵਾਲੇ ਹਨ।

ਆਲਮਉਲ ਦਸਤਾਰ ਗੁਰ ਗੋਬਿੰਦ ਸਿੰਘ
ਅਬਰਿ ਰਹਿਮਤ ਬਾਰ ਗੁਰ ਗੋਬਿੰਦ ਸਿੰਘ॥

ਗੁਪਤ ਗੱਲਾਂ ਦਾ ਜਾਨਣ ਵਾਲਾ ਹੈ ਗੁਰੂ ਗੋਬਿੰਦ ਸਿੰਘ, ਕ੍ਰਿਪਾਲਤਾ ਵਰਸਾਉਣ ਵਾਲਾ ਹੈ ਗੁਰੂ ਗੋਬਿੰਦ ਸਿੰਘ।

ਮੁਕਬਲੋ ਮਕਬੂਲ ਗੁਰ ਗੋਬਿੰਦ ਸਿੰਘ
ਵਾਸਲੋ ਮੌਸੂਲ ਗੁਰ ਗੋਬਿੰਦ ਸਿੰਘ॥

ਕਬੂਲ ਹੋਣ ਵਾਲਾ ਤੇ ਕਬੂਲ ਹੋਇਆ ਹੋਇਆ ਹੈ ਗੁਰੂ ਗੋਬਿੰਦ ਸਿੰਘ, (ਰੱਬ ਤੱਕ) ਪਹੁੰਚਣ ਵਾਲਾ ਤੇ ਪਹੁੰਚਿਆ ਹੋਇਆ ਹੈ ਗੁਰੂ ਗੋਬਿੰਦ ਸਿੰਘ।

ਜਾਂ ਫਰੋਜ਼ਿ ਨਹਿਰ ਗੁਰ ਗੋਬਿੰਦ ਸਿੰਘ
ਫ਼ੈਜ਼ਿ ਹੱਕ ਰਾ ਬਹਿਰ ਗੁਰ ਗੋਬਿੰਦ ਸਿੰਘ॥

ਜਾਨ ਚਮਕਾਉਣ ਵਾਲਾ ਜ਼ਮਾਨਾ ਹੈ ਗੁਰੂ ਗੋਬਿੰਦ ਸਿੰਘ, ਰੱਬੀ ਫੈਜ਼ ਦਾ ਸਮੁੰਦ੍ਰ ਹੈ ਗੁਰੂ ਗੋਬਿੰਦ ਸਿੰਘ।

ਹੱਕ ਰਾ ਮਹਿਬੂਬ ਗੁਰ ਗੋਬਿੰਦ ਸਿੰਘ
ਤਾਲਬੋ ਮਤਲੂਬ ਗੁਰ ਗੋਬਿੰਦ ਸਿੰਘ॥

ਰੱਬ ਦਾ ਪਜਾਰਾ ਹੈ ਗੁਰੂ ਗੋਬਿੰਦ ਸਿੰਘ, ਤਲਬ ਕਰਨ ਵਾਲਾ ਤੇ ਤਲਬ ਕੀਤਾ ਗਿਆ (ਅਤੀ ਲੋੜੀਂਦਾ ਤੇ ਲੋੜਿਆ ਗਿਆ) ਹੈ ਗੁਰੂ ਗੋਬਿੰਦ ਸਿੰਘ।

| | |
|---|---|
| ਤੇਗ ਰਾ ਫੱਤਾਹ ਗੁਰ ਗੋਬਿੰਦ ਸਿੰਘ<br>ਜਾਨੋ ਦਿਲ ਰਾ ਰਾਹ ਗੁਰ ਗੋਬਿੰਦ ਸਿੰਘ॥ | ਗੁਰੂ ਗੋਬਿੰਦ ਸਿੰਘ ਤਲਵਾਰ ਦੇ ਧਨੀ ਹਨ, ਗੁਰੂ ਗੋਬਿੰਦ ਸਿੰਘ ਜਾਨ ਅਤੇ ਦਿਲ ਲਈ ਅੰਮ੍ਰਿਤ ਹਨ। |
| ਸਾਹਿਬੇ ਅਕਲੀਲ ਗੁਰ ਗੋਬਿੰਦ ਸਿੰਘ<br>ਜ਼ਿੱਲੇ ਹੱਕ ਤਜ਼ਲੀਲ ਗੁਰ ਗੋਬਿੰਦ ਸਿੰਘ॥ | ਮਾਲਕ ਤਾਜ ਦਾ ਗੁਰੂ ਗੋਬਿੰਦ ਸਿੰਘ (ਅਰਥਾਤ ਕਲਗੀਆਂ ਵਾਲਾ) ਹੈ, ਰੱਬ ਦੀ ਛਾਂ ਛਾਉਣ ਵਾਲਾ ਹੈ ਗੁਰੂ ਗੋਬਿੰਦ ਸਿੰਘ। |
| ਖਾਜ਼ਨੇ ਹਰ ਗੰਜ ਗੁਰ ਗੋਬਿੰਦ ਸਿੰਘ<br>ਬਰਹਮੇ ਹਰ ਰੰਜ ਗੁਰ ਗੋਬਿੰਦ ਸਿੰਘ॥ | ਖ਼ਜ਼ਾਨਚੀ ਹੈ ਹਰ ਖ਼ਜ਼ਾਨੇ ਦਾ ਗੁਰੂ ਗੋਬਿੰਦ ਸਿੰਘ, ਹਰ ਰੰਜ (ਪੀੜ) ਦੀ ਮੱਲਹਮ ਹੈ ਗੁਰੂ ਗੋਬਿੰਦ ਸਿੰਘ। |
| ਦਾਵਰਿ ਆਫਾਕ ਗੁਰ ਗੋਬਿੰਦ ਸਿੰਘ<br>ਹਰ ਦੋਆਲਮ ਤਾਕ ਗੁਰ ਗੋਬਿੰਦ ਸਿੰਘ॥ | ਜ਼ਮਾਨੇ ਦਾ ਹਾਕਮ ਹੈ ਗੁਰੂ ਗੋਬਿੰਦ ਸਿੰਘ, ਦੋਹਾਂ ਜਹਾਨਾਂ ਵਿਚ ਇਕੋ ਇਕ (ਅਦੁੱਤੀ) ਹੈ ਗੁਰੂ ਗੋਬਿੰਦ ਸਿੰਘ, (ਜਿਸ ਦੇ ਬਰੋਬਰ ਦਾ ਦੂਜਾ ਕੋਈ ਨਹੀਂ)। |
| ਹੱਕ ਖੁਦ ਵਸਾਫ਼ਿ ਗੁਰ ਗੋਬਿੰਦ ਸਿੰਘ<br>ਬਰਤਰੀਂ ਔਸਾਫਿ ਗੁਰ ਗੋਬਿੰਦ ਸਿੰਘ॥ | ਖ਼ੁਦਾ ਆਪ ਸਿਫਤ ਕਰਨ ਵਾਲਾ ਹੈ ਗੁਰੂ ਗੋਬਿੰਦ ਸਿੰਘ ਦੀ, ਤੇ ਉੱਚੀਆਂ ਸਿਫਤਾਂ ਹਨ ਗੁਰੂ ਗੋਬਿੰਦ ਸਿੰਘ ਜੀ ਦੀਆਂ। |
| ਖਾਸ ਗਾਂ ਦਰਪਾਇ ਗੁਰ ਗੋਬਿੰਦ ਸਿੰਘ<br>ਕੁਦਸੀਆਂ ਬਾਰਾਇ ਗੁਰ ਗੋਬਿੰਦ ਸਿੰਘ॥ | ਖ਼ਾਸ ਲੋਕ ਗੁਰੂ ਗੋਬਿੰਦ ਸਿੰਘ ਜੀ ਦੇ ਚਰਨਾਂ ਵਿਚ ਹਨ, ਪਵਿੱਤ੍ਰ ਲੋਕ ਸਦਾ ਗੁਰੂ ਗੋਬਿੰਦ ਸਿੰਘ ਜੀ ਦੇ ਅਨੁਸਾਰੀ ਹਨ। |
| ਮੁਕਬਲਾਂ ਮੱਦਾਹਿ ਗੁਰ ਗੋਬਿੰਦ ਸਿੰਘ<br>ਜਾਨੋ ਦਿਲ ਰਾ ਰਾਹ ਗੁਰ ਗੋਬਿੰਦ ਸਿੰਘ॥ | ਕਬੂਲ ਹੋਏ ਹੋਏ ਲੋਕ ਸਲਾਹੁਣੇ ਵਾਲੇ ਹਨ ਗੁਰੂ ਗੋਬਿੰਦ ਸਿੰਘ ਦੇ, ਜਾਨ ਤੇ ਦਿਲ ਨੂੰ ਰਾਹਤ (ਸੁਖ) ਦੇਣ ਵਾਲੇ ਹਨ ਗੁਰੂ ਗੋਬਿੰਦ ਸਿੰਘ। |
| ਲਾਮਕਾਂ ਪਾ ਬੋਸਿ ਗੁਰ ਗੋਬਿੰਦ ਸਿੰਘ | ਲਾ-ਮਕਾਨ ਪੈਰ ਚੁੰਮਦਾ ਹੈ ਗੁਰੂ ਗੋਬਿੰਦ |

ਬਰ ਦੁਆਲਮ ਕੋਸਿ ਗੁਰ ਗੋਬਿੰਦ ਸਿੰਘ।।

ਸਿੰਘ ਦੇ, ਦੋਹਾਂ ਜਹਾਨਾਂ ਤੇ ਡੰਕਾ ਹੈ ਗੁਰੂ ਗੋਬਿੰਦ ਸਿੰਘ ਦਾ।

ਸਲਸ ਹਮ ਮਹਕੂਮਿ ਗੁਰ ਗੋਬਿੰਦ ਸਿੰਘ<br>
ਰੁਬਾਅ ਹਮ ਮਖ਼ਤੂਮਿ ਗੁਰ ਗੋਬਿੰਦ ਸਿੰਘ।।

'ਸੁਲਸ' (ਤਿੰਨੇ ਦੇਵਤੇ) ਬੀ ਤਾਬਿਆਦਾਰ ਹਨ ਗੁਰੂ ਗੋਬਿੰਦ ਸਿੰਘ ਜੀ ਦੇ, ਰੁਬਅ (ਚਾਰੇ ਵੇਦਾਂ) ਪਰ ਵੀ ਮੋਹਰ ਹੈ ਗੁਰੂ ਗੋਬਿੰਦ ਸਿੰਘ ਜੀ ਦੀ।

ਸ਼ੁਦਸ ਹਲਕਾ ਬਗੋਸ਼ਿ ਗੁਰ ਗੋਬਿੰਦ ਸਿੰਘ<br>
ਦੁਸ਼ਮਨ ਅਫ਼ਗਨ ਜ਼ੋਸ਼ਿ ਗੁਰ ਗੋਬਿੰਦ ਸਿੰਘ।।

ਛੀਏ (ਸ਼ਾਸਤ੍ਰ) ਗੁਰੂ ਗੋਬਿੰਦ ਸਿੰਘ ਜੀ ਦੇ ਦਾਸ ਹਨ, ਤੇ ਗੁਰੂ ਗੋਬਿੰਦ ਸਿੰਘ ਜੀ ਦਾ ਜੋਸ਼ ਹੈ ਦੁਸ਼ਮਨ ਨੂੰ ਗਿਰੌਣ ਵਾਲਾ।

ਖਾਲਸੋ ਬੇਕੀਨਾ ਗੁਰ ਗੋਬਿੰਦ ਸਿੰਘ<br>
ਹੱਕ ਹੱਕ ਆਈਨਾ ਗੁਰ ਗੋਬਿੰਦ ਸਿੰਘ।।

ਖ਼ਾਲਸ ਤੇ ਵੈਰ ਤੋਂ ਰਹਿਤ ਹੈ ਗੁਰੂ ਗੋਬਿੰਦ ਸਿੰਘ, ਸੱਚੀ ਗੱਲ ਇਹ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਸੱਚ ਦਾ (ਜਾਂ ਰੱਬ ਦਾ) ਸ਼ੀਸ਼ਾ ਹਨ।

ਹੱਕ ਹੱਕ ਅੰਦੇਸ਼ ਗੁਰ ਗੋਬਿੰਦ ਸਿੰਘ<br>
ਬਾਦਸ਼ਾਹ ਦਰਵੇਸ਼ ਗੁਰ ਗੋਬਿੰਦ ਸਿੰਘ।।

ਗੁਰੂ ਗੋਬਿੰਦ ਸਿੰਘ ਸੱਚ ਦੇ ਸੱਚੇ ਅਨੁਭਵੀ ਹਨ, ਦਰਵੇਸ਼ ਗੁਰੂ ਗੋਬਿੰਦ ਸਿੰਘ ਪਾਤਿਸ਼ਾਹ ਹਨ।

ਮੁਕਰਮਉਲ ਫੱਜ਼ਾਲ ਗੁਰ ਗੋਬਿੰਦ ਸਿੰਘ<br>
ਮੁੱਨਅਮਉਲ ਮੁਤਆਲ ਗੁਰ ਗੋਬਿੰਦ ਸਿੰਘ।।

ਸਤਿਕਾਰ ਪ੍ਰਾਪਤ ਬਜ਼ੁਰਗ ਹੈ ਗੁਰੂ ਗੋਬਿੰਦ ਸਿੰਘ, ਉੱਚੀਆਂ ਨਿਆਮਤਾਂ ਦੇਣ ਵਾਲਾ ਹੈ ਗੁਰੂ ਗੋਬਿੰਦ ਸਿੰਘ।

ਕਾਰਮਉਲ ਕੱਰਾਮ ਗੁਰ ਗੋਬਿੰਦ ਸਿੰਘ<br>
ਰਾਹਿਮਉਲ ਰੱਹਾਮ ਗੁਰ ਗੋਬਿੰਦ ਸਿੰਘ।।

ਦਾਤਿਆਂ ਦਾ ਦਾਤਾ ਹੈ ਗੁਰੂ ਗੋਬਿੰਦ ਸਿੰਘ, ਕ੍ਰਿਪਾਲੂਆਂ ਦਾ ਕ੍ਰਿਪਾਲੂ ਹੈ ਗੁਰੂ ਗੋਬਿੰਦ ਸਿੰਘ।

ਨਾਇਮਉਲ ਮੁਨਆਮ ਗੁਰ ਗੋਬਿੰਦ ਸਿੰਘ<br>
ਫ਼ਾਹਿਮਉਲ ਫੱਹਾਮ ਗੁਰ ਗੋਬਿੰਦ ਸਿੰਘ।।

ਨਿਆਮਤਾਂ ਦਾਤਿਆਂ ਨੂੰ ਨਿਆਮਤਾਂ ਦੇਣ ਵਾਲਾ ਹੈ ਗੁਰੂ ਗੋਬਿੰਦ ਸਿੰਘ, ਦਾਨਾਵਾਂ ਤੋਂ ਦਾਨਾ ਹੈ ਗੁਰੂ ਗੋਬਿੰਦ ਸਿੰਘ।

| | |
|---|---|
| ਦਾਇਮੋ ਪਾਇੰਦਹ ਗੁਰ ਗੋਬਿੰਦ ਸਿੰਘ<br>ਫਰਖ਼ੋ ਫਰਖ਼ੰਦਹ ਗੁਰ ਗੋਬਿੰਦ ਸਿੰਘ॥ | ਸਦਾ ਤੇ ਅਟੱਲ ਰਹਿਣ ਵਾਲਾ ਹੈ ਗੁਰੂ ਗੋਬਿੰਦ ਸਿੰਘ, ਸੁਹਣਾ ਤੇ ਮੁਬਾਰਕ ਹੈ ਗੁਰੂ ਗੋਬਿੰਦ ਸਿੰਘ। |
| ਫ਼ੈਜ਼ਿ ਸੁਬਹਾਂ ਜ਼ਾਤਿ ਗੁਰ ਗੋਬਿੰਦ ਸਿੰਘ<br>ਨੂਰਿ ਹੱਕ ਲਮਆਤਿ ਗੁਰ ਗੋਬਿੰਦ ਸਿੰਘ॥ | ਗੁਰੂ ਗੋਬਿੰਦ ਸਿੰਘ ਸਰਬਸ਼ਕਤੀ ਮਾਨ ਵਾਹਿਗੁਰੂ ਦੀ ਮਿਹਰ ਹੈ, ਗੁਰੂ ਗੋਬਿੰਦ ਸਿੰਘ ਰੱਬ ਦੇ ਨੂਰ ਦੀ ਕਿਰਨਾਂ ਭਰੀ ਰੋਸ਼ਨੀ ਹਨ। |
| ਸਾਮਆਨੇ ਨਾਮ ਗੁਰ ਗੋਬਿੰਦ ਸਿੰਘ<br>ਹੱਕ ਬੀਂ ਜ਼ਿਇਨਆਮ ਗੁਰ ਗੋਬਿੰਦ ਸਿੰਘ॥ | ਗੁਰੂ ਗੋਬਿੰਦ ਸਿੰਘ ਜੀ ਦਾ ਨਾਮ ਸੁਣਨ ਵਾਲੇ, ਗੁਰੂ ਗੋਬਿੰਦ ਸਿੰਘ ਦੇ ਇਨਾਮ (ਬਖਸ਼ਿਸ਼) ਨਾਲ ਰੱਬ ਨੂੰ ਵੇਖਣ ਵਾਲੇ ਹੋ ਗਏ। |
| ਵਾਸਫ਼ਾਨਿ ਜ਼ਾਤਿ ਗੁਰ ਗੋਬਿੰਦ ਸਿੰਘ<br>ਵਾਸਲ ਅਜ਼ ਬਰਕਾਤਿ ਗੁਰ ਗੋਬਿੰਦ ਸਿੰਘ॥ | ਗੁਰੂ ਗੋਬਿੰਦ ਸਿੰਘ ਜੀ ਦੀ ਹਸਤੀ ਦੀ ਉਸਤਤ ਕਰਨ ਵਾਲੇ ਗੁਰੂ ਗੋਬਿੰਦ ਸਿੰਘ ਜੀ ਦੀਆਂ ਬਰਕਤਾਂ ਪ੍ਰਾਪਤ ਕਰਦੇ ਹਨ। |
| ਰਾਕਮਾਨਿ ਵਸਫ਼ਿ ਗੁਰ ਗੋਬਿੰਦ ਸਿੰਘ<br>ਨਾਮਵਰ ਅਜ਼ ਲੁਤਫਿ ਗੁਰ ਗੋਬਿੰਦ ਸਿੰਘ॥ | ਗੁਰੂ ਗੋਬਿੰਦ ਸਿੰਘ ਜੀ ਦੀ ਉਸਤਤ ਲਿਖਣ ਵਾਲੇ ਗੁਰੂ ਗੋਬਿੰਦ ਸਿੰਘ ਜੀ ਦੀ ਕ੍ਰਿਪਾਲਤਾ ਨਾਲ ਨਾਮਵਰ ਹੋ ਗਏ। |
| ਨਾਜ਼ਰਾਨਿ ਰੂਇ ਗੁਰ ਗੋਬਿੰਦ ਸਿੰਘ<br>ਮਸਤਿ ਹੱਕ ਦਰ ਕੂਇ ਗੁਰ ਗੋਬਿੰਦ ਸਿੰਘ॥ | ਗੁਰੂ ਗੋਬਿੰਦ ਸਿੰਘ ਜੀ ਦੇ ਮੁਖ ਦਾ ਦਰਸ਼ਨ ਕਰਨ ਵਾਲੇ ਗੁਰੂ ਗੋਬਿੰਦ ਸਿੰਘ ਜੀ ਦੀ ਗਲੀ ਵਿਚ ਰੱਬ ਦੇ ਮਤਵਾਲੇ ਹੋ ਗਏ। |
| ਖ਼ਾਕ ਬੋਸਿ ਪਾਇ ਗੁਰ ਗੋਬਿੰਦ ਸਿੰਘ<br>ਮੁਕਬਲ ਅਜ਼ ਅਲਾਇ ਗੁਰ ਗੋਬਿੰਦ ਸਿੰਘ॥ | ਗੁਰੂ ਗੋਬਿੰਦ ਸਿੰਘ ਜੀ ਦੇ ਚਰਨਾਂ ਦੀ ਧੂੜ ਨੂੰ ਚੁੰਮਣ ਵਾਲੇ, ਗੁਰੂ ਗੋਬਿੰਦ ਸਿੰਘ ਦੀਆਂ ਨਿਆਮਤਾਂ ਕਾਰਨ ਪ੍ਰਵਾਨ ਹੋ ਜਾਂਦੇ ਹਨ। |
| ਕਾਦਰੇ ਹਰ ਕਾਰ ਗੁਰ ਗੋਬਿੰਦ ਸਿੰਘ | ਗੁਰੂ ਗੋਬਿੰਦ ਸਿੰਘ ਹਰ ਕਾਰਜ ਦੇ ਸਮਰੱਥ |

ਬੇਕਸਾਂ ਰਾ ਯਾਰ ਗੁਰ ਗੋਬਿੰਦ ਸਿੰਘ।।

ਹਨ, ਗੁਰੂ ਗੋਬਿੰਦ ਸਿੰਘ ਨਿਆਸਰਿਆਂ ਦੇ ਆਸਰੇ ਹਨ।

ਸਾਜਦੋ ਮਸਜੂਦ ਗੁਰ ਗੋਬਿੰਦ ਸਿੰਘ
ਜੁਮਲਾ ਫ਼ੈਜ਼ੋ ਜ਼ੂਦ ਗੁਰ ਗੋਬਿੰਦ ਸਿੰਘ।।

(ਰੱਬ ਅੱਗੇ) ਸਿਜਦਾ ਕਰਨ ਵਾਲਾ ਤੇ (ਸ੍ਰਿਸ਼ਟੀ ਤੋਂ) ਸਿਜਦਾ ਕਰੌਣ ਵਾਲਾ ਹੈ ਗੁਰੂ ਗੋਬਿੰਦ ਸਿੰਘ, ਫੈਜ਼ ਤੇ ਬਖ਼ਸ਼ਿਸ਼ ਦਾ ਪੁੰਜ ਹੈ ਗੁਰੂ ਗੋਬਿੰਦ ਸਿੰਘ।

ਸਰਵਰਾਂ ਰਾ ਤਾਜ ਗੁਰ ਗੋਬਿੰਦ ਸਿੰਘ
ਬਰਤਰੀਂ ਮਿਅਰਾਜ ਗੁਰ ਗੋਬਿੰਦ ਸਿੰਘ।।

ਗੁਰੂ ਗੋਬਿੰਦ ਸਿੰਘ ਸਰਦਾਰਾਂ ਦੇ ਤਾਜ ਹਨ, ਰੱਬ ਦੀ ਪ੍ਰਾਪਤੀ ਲਈ ਗੁਰੂ ਗੋਬਿੰਦ ਸਿੰਘ ਸਭ ਤੋਂ ਚੰਗਾ ਵਸੀਲਾ ਹਨ।

ਅਸ਼ਰ ਕੁਦਸੀ ਰਾਮ ਗੁਰ ਗੋਬਿੰਦ ਸਿੰਘ
ਵਾਸਫਿ ਅਕਰਾਮਿ ਗੁਰ ਗੋਬਿੰਦ ਸਿੰਘ।।

ਅਕੂਲਿ ਅਸ਼ਰਾ ਗੁਰੂ ਗੋਬਿੰਦ ਸਿੰਘ ਦੇ ਤਾਬਿਆਦਾਰ ਹਨ, ਤੇ ਗੁਰੂ ਗੋਬਿੰਦ ਸਿੰਘ ਜੀ ਦੀਆਂ ਬਜ਼ੁਰਗੀਆਂ ਦੀ ਸਿਫਤ ਕਰਨ ਵਾਲੇ ਹਨ।

ਉਮਿ ਕਦਸ ਬਕਾਰਿ ਗੁਰ ਗੋਬਿੰਦ ਸਿੰਘ
ਗ਼ਾਸ਼ੀਆ ਬਰਦਾਰ ਗੁਰ ਗੋਬਿੰਦ ਸਿੰਘ।।

ਪਵਿੱਤ੍ਰ ਮਾਈਆਂ (ਦੇਵੀਆਂ) ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮ ਵਿਚ ਹਨ, ਤੇ ਕਾਠੀ ਦਾ ਝਾੜਨ ਚੁਕਣ ਵਾਲੀਆਂ (ਟਹਿਲਣਾਂ) ਹਨ ਗੁਰੂ ਗੋਬਿੰਦ ਸਿੰਘ ਜੀ ਦੀਆਂ।

ਕਦਰਿ ਕੁਦਰਤ ਪੇਸ਼ਿ ਗੁਰ ਗੋਬਿੰਦ ਸਿੰਘ
ਇਨਕੀਆਦ ਅੰਦੇਸ਼ਿ ਗੁਰ ਗੋਬਿੰਦ ਸਿੰਘ।।

ਕੁਦਰਤ ਦੇ ਉੱਤੇ (ਪੂਰਨ) ਸਮਰੱਥਾ ਹੈ ਗੁਰੂ ਗੋਬਿੰਦ ਸਿੰਘ ਜੀ ਦੀ, (ਪਰ ਫਿਰ ਵੀ ਵਾਹਿਗੁਰੂ ਅੱਗੇ) ਤਾਬਿਆਦਾਰੀ ਦੀ ਫ਼ਿਕਰ ਵਾਲਾ ਹੈ ਗੁਰੂ ਗੋਬਿੰਦ ਸਿੰਘ।

ਤਿਸਾ ਔਲਵੀ ਖ਼ਾਕ ਗੁਰ ਗੋਬਿੰਦ ਸਿੰਘ
ਚਾਕਰਿ ਚਾਲਾਕ ਗੁਰ ਗੋਬਿੰਦ ਸਿੰਘ।।

ਨੌ ਉਲਵੀ (=ਫਰਿਸ਼ਤੇ) ਗੁਰੂ ਗੋਬਿੰਦ ਸਿੰਘ ਜੀ ਦੀ ਧੂੜੀ ਹਨ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਸਿਆਣੇ ਸੇਵਕ ਹਨ।

ਤਖਤਿ ਬਾਲਾ ਜ਼ੇਰ ਗੁਰ ਗੋਬਿੰਦ ਸਿੰਘ
ਲਾਮਕਾਨਿ ਸੈਰ ਗੁਰ ਗੋਬਿੰਦ ਸਿੰਘ।।

(ਬਾਲਾ ਜ਼ੇਰ =) ਅਰਸ਼ ਤੇ ਫ਼ਰਸ਼ ਤਖ਼ਤ ਹਨ ਗੁਰੂ ਗੋਬਿੰਦ ਸਿੰਘ ਜੀ ਦੇ, ਲਾ ਮਕਾਨ (ਰਬ ਦੀ ਦਰਗਾਹ) ਦੇ ਸੈਲੀ ਹਨ ਗੁਰੂ ਗੋਬਿੰਦ ਸਿੰਘ।

ਬਰਤਰ ਅਜ਼ ਹਰ ਕਦਰ ਗੁਰ ਗੋਬਿੰਦ ਸਿੰਘ
ਜਾਵਦਾਨੀ ਸਦਰ ਗੁਰ ਗੋਬਿੰਦ ਸਿੰਘ।।

ਹਰ ਅੰਦਾਜ਼ੇ ਤੋਂ ਬਹੁਤ ਉੱਚਾ ਹੈ ਗੁਰੂ ਗੋਬਿੰਦ ਸਿੰਘ, ਸਦਾ ਦਾ ਪ੍ਰਧਾਨ ਹੈ ਗੁਰੂ ਗੋਬਿੰਦ ਸਿੰਘ।

ਆਲਮੇ ਰੌਸ਼ਨ ਜ਼ਿ ਗੁਰ ਗੋਬਿੰਦ ਸਿੰਘ
ਜਾਨਿ ਦਿਲ ਗੁਲਸ਼ਨ ਜ਼ਿ ਗੁਰ ਗੋਬਿੰਦ ਸਿੰਘ।।

ਜਹਾਨ ਚਾਨਣਾ ਹੈ ਗੁਰੂ ਗੋਬਿੰਦ ਸਿੰਘ ਤੋਂ, ਜਾਨ ਤੇ ਦਿਲ ਬਾਗ਼ (ਬਾਗ਼) ਹਨ ਗੁਰੂ ਗੋਬਿੰਦ ਸਿੰਘ ਜੀ ਤੋਂ। (ਭਾਵ-ਗੁਰੂ ਸਾਹਿਬ ਜੀ ਦੇ ਦਰਸ਼ਨ ਉਪਦੇਸ਼ ਤੋਂ ਜਾਨ ਤੇ ਦਿਲ ਬਾਗ਼ ਵਤ ਖਿੜ ਜਾਂਦੇ ਹਨ)।

ਰੋਜ਼ ਅਫਜ਼ੂੰ ਜਾਹਿ ਗੁਰ ਗੋਬਿੰਦ ਸਿੰਘ
ਜੇਬ ਤਖਤੋ ਗਾਹ ਗੁਰ ਗੋਬਿੰਦ ਸਿੰਘ।।

ਗੁਰੂ ਗੋਬਿੰਦ ਸਿੰਘ ਜੀ ਦਾ ਮਰਤਬਾ ਹਰ ਰੋਜ਼ ਵਧਣ ਵਾਲਾ ਹੈ, (ਬਾਦਸ਼ਾਹ) ਤਖ਼ਤ ਤੇ ਸਿੰਘਾਸਨ ਦੀ ਸੁਹੱਪਣ ਹੈ ਗੁਰੂ ਗੋਬਿੰਦ ਸਿੰਘ।

ਮੁਰਸ਼ਦ ਲ ਦਾਰੈਨ ਗੁਰ ਗੋਬਿੰਦ ਸਿੰਘ
ਬੀਨਸ਼ੋ ਹਰਐਨ ਗੁਰ ਗੋਬਿੰਦ ਸਿੰਘ।।

ਦੋ ਜਹਾਨ ਦੇ ਵਾਲੀ ਹਨ ਗੁਰੂ ਗੋਬਿੰਦ ਸਿੰਘ ਜੀ, ਹਰ ਅੱਖ ਦੀ ਨਜ਼ਰ ਹਨ ਗੁਰੂ ਗੋਬਿੰਦ ਸਿੰਘ ਜੀ।

ਜੁਮਲਾ ਦਰ ਫੁਰਮਾਨਿ ਗੁਰ ਗੋਬਿੰਦ ਸਿੰਘ
ਬਰਤਰਾਮਦ ਸ਼ਾਨਿ ਗੁਰ ਗੋਬਿੰਦ ਸਿੰਘ।।

ਸਾਰੇ ਗੁਰੂ ਗੋਬਿੰਦ ਸਿੰਘ ਜੀ ਦੀ ਆਗਜ਼ਾ ਵਿਚ ਹਨ, ਗੁਰੂ ਗੋਬਿੰਦ ਸਿੰਘ ਜੀ ਦੀ ਸ਼ਾਨ ਸਭ ਤੋਂ ਉਚੇਰੀ ਹੈ।

ਹਰ ਦੋ ਆਦਮ ਖ਼ੈਲਿ ਗੁਰ ਗੋਬਿੰਦ ਸਿੰਘ
ਜੁਮਲਾ ਅੰਦਰ ਜ਼ੈਲਿ ਗੁਰ ਗੋਬਿੰਦ ਸਿੰਘ।।

ਦੋਵੇਂ ਜਹਾਨ ਸੈਨਾ ਹੈ ਗੁਰੂ ਗੋਬਿੰਦ ਸਿੰਘ ਜੀ ਦੀ, ਸਮੂਹ ਗੁਰੂ ਗੋਬਿੰਦ ਜੀ ਦੇ (ਜ਼ੈਲ=) ਪੱਲੇ (ਅਥਵਾ ਲੜੀ) ਵਿਚ ਹਨ (ਭਾਵ-ਸ਼ਰਨ ਵਿਚ ਹਨ)।

| | |
|---|---|
| ਵਾਹਿਬੋ ਵੱਹਾਬ ਗੁਰ ਗੋਬਿੰਦ ਸਿੰਘ<br>ਫਾਤਿਹੇ ਹਰ ਬਾਬ ਗੁਰ ਗੋਬਿੰਦ ਸਿੰਘ।। | ਦਾਤਿਆਂ ਦਾ ਦਾਤਾ ਹੈ ਗੁਰੂ ਗੋਬਿੰਦ ਸਿੰਘ, ਹਰ ਪੱਖ ਦਾ ਵਿਜਈ ਹੈ ਗੁਰੂ ਗੋਬਿੰਦ ਸਿੰਘ। |
| ਸ਼ਾਮਲਉਲ ਅਸ਼ਫਾਕ ਗੁਰ ਗੋਬਿੰਦ ਸਿੰਘ<br>ਕਾਮਲਉਲ ਅਖ਼ਲਾਕ ਗੁਰ ਗੋਬਿੰਦ ਸਿੰਘ।। | ਸ਼ਫ਼ਕਤਾਂ (ਬਖ਼ਸ਼ਿਸ਼ਾਂ) ਨਾਲ ਭਰਪੂਰ ਹਨ ਗੁਰੂ ਗੋਬਿੰਦ ਸਿੰਘ। ਕਮਾਲ ਦੇ ਇਖ਼ਲਾਕ (ਸਦਾਚਾਰ) ਵਾਲੇ ਹਨ ਗੁਰੂ ਗੋਬਿੰਦ ਸਿੰਘ। |
| ਰੂਹ ਦਰ ਹਰ ਜਿਸਮ ਗੁਰ ਗੋਬਿੰਦ ਸਿੰਘ<br>ਨੂਰ ਦਰ ਹਰ ਚਸ਼ਮ ਗੁਰ ਗੋਬਿੰਦ ਸਿੰਘ।। | ਹਰ ਸਰੀਰ ਦੇ ਵਿਚ ਦੀ ਰੂਹ ਹਨ ਗੁਰੂ ਗੋਬਿੰਦ ਸਿੰਘ, ਹਰ ਅੱਖ ਦੇ ਵਿਚ ਦਾ ਨੂਰ (ਪ੍ਰਕਾਸ਼) ਹਨ ਗੁਰੂ ਗੋਬਿੰਦ ਸਿੰਘ। |
| ਜੁਮਲਾ ਰੋਜ਼ੀ ਖ਼ਾਰਿ ਗੁਰ ਗੋਬਿੰਦ ਸਿੰਘ<br>ਫੈਜ਼ ਹੱਕ ਅਮਤਾਰਿ ਗੁਰ ਗੋਬਿੰਦ ਸਿੰਘ।। | ਸੱਭੇ ਰੋਜ਼ੀ ਖਾਣ ਵਾਲੇ ਹਨ ਗੁਰੂ ਗੋਬਿੰਦ ਸਿੰਘ ਜੀ ਤੋਂ, ਰੱਬੀ ਕਿਰਪਾ ਦੀ (ਅਮਤਾਰ) ਵਰਖਾ ਕਰਨ ਵਾਲੇ ਹਨ ਗੁਰੂ ਗੋਬਿੰਦ ਸਿੰਘ। |
| ਬਿਸਤੋ ਹਫ਼ਤ ਗਦਾਇ ਗੁਰ ਗੋਬਿੰਦ ਸਿੰਘ<br>ਹਫ਼ਤ ਹਮ ਸ਼ੈਦਾਇ ਗੁਰ ਗੋਬਿੰਦ ਸਿੰਘ।। | ਵੀਹ ਤੇ ਸੱਤ (ਸਿਤਾਰੇ) ਮੰਗਤੇ ਹਨ ਗੁਰੂ ਗੋਬਿੰਦ ਸਿੰਘ ਦੇ, ਤੇ ਗੁਰੂ ਗੋਬਿੰਦ ਸਿੰਘ ਜੀ ਦੇ ਮੰਦਰ ਨੂੰ ਬੁਹਾਰਨ ਵਾਲੇ ਹਨ। |
| ਖ਼ੁਮਸ ਫਸਫ਼ ਪੈਰਾਇ ਗੁਰ ਗੋਬਿੰਦ ਸਿੰਘ।।<br>ਖ਼ਾਕਰੋਬ ਸਰਾਇ ਗੁਰ ਗੋਬਿੰਦ ਸਿੰਘ | ਪੰਜ (ਪੰਜ ਤੱਤ) ਉਸਤੁਤੀ ਗਾਉਣ ਵਾਲੇ ਹਨ ਗੁਰੂ ਗੋਬਿੰਦ ਸਿੰਘ ਜੀ ਦੀ ਸੱਤੇ (ਪੀਰ) ਬੀ ਗੁਰੂ ਗੋਬਿੰਦ ਸਿੰਘ ਜੀ ਪਰ ਮੋਹਿਤ ਹਨ। |
| ਬਰ ਦੋ ਆਲਮ ਦਸਤ ਗੁਰ ਗੋਬਿੰਦ ਸਿੰਘ।।<br>ਜੁਮਲਾ ਉਲਵੀ ਪਸਤ ਗੁਰ ਗੋਬਿੰਦ ਸਿੰਘ।। | ਦੋ ਜਹਾਨਾਂ ਪਰ ਹੱਥ ਹੈ ਗੁਰੂ ਗੋਬਿੰਦ ਸਿੰਘ ਜੀ ਦਾ, ਸਮੂਹ ਉੱਚੇ (ਫ਼ਰਿਸ਼ਤੇ) ਨੀਵੇਂ ਹਨ ਗੁਰੂ ਗੋਬਿੰਦ ਸਿੰਘ ਜੀ ਦੇ ਅੱਗੇ। |

'ਲਾਲ' ਸਗਿ ਗੁਲਾਮਿ ਗੁਰ ਗੋਬਿੰਦ ਸਿੰਘ।।
ਦਾਗਦਾਰਿ ਨਾਮ ਗੁਰ ਗੋਬਿੰਦ ਸਿੰਘ।।

ਲਾਲ (ਨੰਦ ਲਾਲ) ਸੇਵਕ ਕੂਕਰ ਹੈ ਗੁਰੂ ਗੋਬਿੰਦ ਸਿੰਘ ਜੀ ਦਾ ਤੇ ਗੁਰੂ ਗੋਬਿੰਦ ਸਿੰਘ ਜੀ ਦੇ ਨਾਮ ਦੇ ਨਿਸ਼ਾਨ ਵਾਲਾ (ਭਾਵ ਨਾਮ ਧਰੀਕ ਹੈ)।

ਕਮਤਰੀਂ ਜ਼ਿ ਸਗਾਨਿ ਗੁਰ ਗੋਬਿੰਦ ਸਿੰਘ।।
ਰੋਜ਼ਾ ਚੀਨੀ ਖ਼ਾਨਿ ਗੁਰ ਗੋਬਿੰਦ ਸਿੰਘ।।

(ਨਹੀਂ), ਗੁਰੂ ਗੋਬਿੰਦ ਸਿੰਘ ਜੀ ਦੇ ਕੁੱਤਿਆਂ ਤੋਂ (ਬੀ ਨੰਦ ਲਾਲ) ਬਹੁਤ ਹੀ ਨੀਵਾਂ ਹੈ ਤੇ ਗੁਰੂ ਗੋਬਿੰਦ ਸਿੰਘ ਦੇ ਦਸਤਰਖਾਨ (ਪ੍ਰਸ਼ਾਦ ਛਕਣ ਦੇ ਥਾਂ) ਤੋਂ ਭੋਰੇ (ਟੁਕੜੇ)ਚੁਣਨ ਵਾਲਾ ਹੈ। (ਭਾਵ ਸੀਤ ਪ੍ਰਸਾਦ ਛਕਣ ਵਾਲਾ) ਹੈ।

ਸਾਇਲ ਅਜ਼ਇਨ ਆਮੇ ਗੁਰ ਗੋਬਿੰਦ ਸਿੰਘ
ਖ਼ਾਕ ਪਾਕ ਅਕਦਾਮੇ ਗੁਰ ਗੋਬਿੰਦ ਸਿੰਘ।।

ਇਹ (ਨੰਦ ਲਾਲ) ਗੁਰੂ ਗੋਬਿੰਦ ਸਿੰਘ ਜੀ ਤੋਂ (ਇੱਕ) ਇਨਾਮ (ਯਾ ਨਿਆਮਤ) ਦਾ (ਸਾਇਲ) ਯਾਚਕ ਹੈ, (ਕਿਹੜਾ ਇਨਾਮ?) ਗੁਰੂ ਗੋਬਿੰਦ ਸਿੰਘ ਜੀ ਦੇ ਪਵਿਤ੍ਰ ਚਰਨਾਂ ਦੀ ਧੂੜੀ।

ਬਾਦ ਜਾਨਸ਼ ਫਿਦਾਇ ਗੁਰ ਗੋਬਿੰਦ ਸਿੰਘ।।
ਫਾਰਕਿ ੳ ਬਰ ਪਾਇ ਗੁਰ ਗੋਬਿੰਦ ਸਿੰਘ।।

ਰੱਬ ਕਰੇ ਮੇਰੀ ਵੀ ਜਾਨ ਗੁਰੂ ਗੋਬਿੰਦ ਸਿੰਘ ਤੋਂ ਕੁਰਬਾਨ ਹੋਵੇ, ਅਤੇ ਸੀਸ ਗੁਰੂ ਗੋਬਿੰਦ ਸਿੰਘ ਦੇ ਚਰਨਾਂ ਤੇ ਟਿਕਿਆ ਰਹੇ।

ਭਾਈ ਨੰਦ ਲਾਲ ਜੀ ਗੋਯਾ



ਭਾਈ ਨੰਦ ਲਾਲ ਗੋਯਾ ਆਪਣੀ ਰਚਨਾ ਗੁਰੂ ਸਾਹਿਬ ਤੋਂ ਪ੍ਰਵਾਨ ਕਰਾਉਂਦੇ ਹੋਏ।

# ਆਰਤੀ

ਮੈਂ ਕਿਸ ਹੰਝੂ ਦਾ ਦੀਵਾ ਬਾਲ ਕੇ
ਤੇਰੀ ਆਰਤੀ ਗਾਵਾਂ
ਮੈਂ ਕਿਹੜੇ ਸ਼ਬਦ ਦੇ ਬੂਹੇ ਤੇ
ਮੰਗਣ ਗੀਤ ਅੱਜ ਜਾਵਾਂ
ਜੋ ਤੈਨੂੰ ਕਰਨ ਲਈ ਭੇਟਾ
ਮੈਂ ਤੇਰੇ ਦੁਆਰ ਤੇ ਆਵਾਂ

ਮੇਰਾ ਕੋਈ ਗੀਤ ਨਹੀਂ ਐਸਾ
ਜੋ ਤੇਰੇ ਮੇਚ ਆ ਜਾਵੇ
ਭਰੇ ਬਾਜ਼ਾਰ ਵਿੱਚ ਜਾ ਕੇ
ਜੋ ਆਪਣਾ ਸਿਰ ਕਟਾ ਆਵੇ
ਜੋ ਆਪਣੇ ਸੁਹਲ ਛਿੰਦੇ ਬੋਲ
ਨੀਹਾਂ ਵਿੱਚ ਚਿਣਾ ਆਵੇ
ਤ੍ਰਿਹਾਏ ਸ਼ਬਦ ਨੂੰ ਤਲਵਾਰ ਦਾ
ਪਾਣੀ ਪਿਆ ਆਵੇ
ਜੋ ਲੁੱਟ ਜਾਵੇ ਤੇ ਮੁੜ ਵੀ
ਯਾਰੜੇ ਦੇ ਸੱਥਰੀਂ ਗਾਵੇ
ਚਿੜੀ ਦੇ ਖੰਭ ਦੀ ਲਲਕਾਰ
ਸੌ ਬਾਜ਼ਾਂ ਨੂੰ ਖਾ ਜਾਵੇ
ਮੈਂ ਕਿੰਜ ਤਲਵਾਰ ਦੀ ਗਾਨੀ
ਅੱਜ ਆਪਣੇ ਗੀਤ ਗਲ ਪਾਵਾਂ
ਮੇਰਾ ਹਰ ਗੀਤ ਬੁਜ਼ਦਿਲ ਹੈ
ਮੈਂ ਕਿਹੜਾ ਗੀਤ ਅੱਜ ਗਾਵਾਂ
ਮੈਂ ਕਿਹੜੇ ਬੋਲ ਦੀ ਭੇਟਾ
ਲੈ ਤੇਰੇ ਦੁਆਰ ਤੇ ਆਵਾਂ

ਮੇਰੇ ਗੀਤਾਂ ਦੀ ਮਹਿਫ਼ਲ ਚੋਂ
ਕੋਈ ਉਹ ਗੀਤ ਨਹੀਂ ਲਭਦਾ
ਜੋ ਤੇਰੇ ਸੀਸ ਮੰਗਣ ਤੇ
ਤੇਰੇ ਸਾਹਵੇਂ ਖੜਾ ਹੋਵੇ
ਜੋ ਮੈਲੇ ਹੋ ਚੁੱਕੇ ਲੋਹੇ ਨੂੰ
ਆਪਣੇ ਖ਼ੂਨ ਵਿੱਚ ਧੋਵੇ
ਕਿ ਜਿਸ ਦੀ ਮੌਤ ਪਿੱਛੋਂ
ਓਸ ਨੂੰ ਕੋਈ ਸ਼ਬਦ ਨਾ ਰੋਵੇ
ਕਿ ਜਿਸ ਨੂੰ ਪੀੜ ਤਾਂ ਕੀਹ
ਪੀੜ ਦਾ ਅਹਿਸਾਸ ਨਾ ਛੋਹਵੇ
ਜੋ ਲੋਹਾ ਪੀ ਸਕੇ ਉਹ ਗੀਤ
ਕਿਥੋਂ ਲੈ ਕੇ ਮੈਂ ਆਵਾਂ
ਮੈਂ ਆਪਣੀ ਪੀੜ ਦੇ ਅਹਿਸਾਸ ਕੋਲੋਂ
ਦੂਰ ਕਿੰਝ ਜਾਵਾਂ !

ਮੈਂ ਤੇਰੀ ਉਸਤਤੀ ਦਾ ਗੀਤ
ਚਾਹੁੰਦਾ ਹਾਂ ਕਿ ਉਹ ਹੋਵੇ
ਜਿਦ੍ਹੇ ਹੱਥ ਸੱਚ ਦੀ ਤਲਵਾਰ
ਤੇ ਨੈਣਾਂ ਵਿੱਚ ਰੋਹ ਹੋਵੇ
ਜਿਦ੍ਹੇ ਵਿੱਚ ਵਤਨ ਦੀ ਮਿੱਟੀ ਲਈ
ਅੰਤਾਂ ਦਾ ਮੋਹ ਹੋਵੇ
ਜਿਦ੍ਹੇ ਵਿੱਚ ਲਹੂ ਤੇਰੇ ਦੀ
ਰਲੀ ਲਾਲੀ ਤੇ ਲੋਅ ਹੋਵੇ
ਮੈਂ ਆਪਣੇ ਲਹੂ ਦਾ
ਕਿਸੇ ਗੀਤ ਨੂੰ ਟਿੱਕਾ ਕਿਵੇਂ ਲਾਵਾਂ
ਮੈਂ ਬੁਜ਼ਦਿਲ ਗੀਤ ਲੈ ਕੇ
ਕਿਸ ਤਰ੍ਹਾਂ ਤੇਰੇ ਦੁਆਰ ਤੇ ਆਵਾਂ।

ਮੈਂ ਚਾਹੁੰਦਾ ਏਸ ਤੋਂ ਪਹਿਲਾਂ
ਕਿ ਤੇਰੀ ਆਰਤੀ ਗਾਵਾਂ
ਮੈਂ ਮੈਲੇ ਸ਼ਬਦ ਧੋ ਕੇ
ਜੀਭ ਦੀ ਕਿੱਲੀ ਤੇ ਪਾ ਆਵਾਂ
ਤੇ ਮੈਲੇ ਸ਼ਬਦ ਸੁੱਕਣ ਤੀਕ
ਤੇਰੀ ਹਰ ਪੈੜ ਚੁੰਮ ਆਵਾਂ
ਤੇਰੀ ਹਰ ਪੈੜ ਤੇ-
ਹੰਝੂ ਦਾ ਇੱਕ ਸੂਰਜ ਜਗਾ ਆਵਾਂ
ਮੈਂ ਲੋਹਾ ਪੀਣ ਦੀ ਆਦਤ
ਜ਼ਰਾ ਗੀਤਾਂ ਨੂੰ ਪਾ ਆਵਾਂ
ਮੈਂ ਸ਼ਾਇਦ ਫੇਰ ਕੁਝ
ਭੇਟਾ ਕਰਨ ਯੋਗ ਹੋ ਜਾਵਾਂ
ਮੈਂ ਬੁਜ਼ਦਿਲ ਗੀਤ ਲੈ ਕੇ
ਕਿਸ ਤਰ੍ਹਾਂ ਤੇਰੇ ਦੁਆਰ ਤੇ ਆਵਾਂ
ਮੈਂ ਕਿਹੜੇ ਸ਼ਬਦ ਦੇ ਬੂਹੇ ਤੇ
ਮੰਗਣ ਗੀਤ ਅੱਜ ਜਾਵਾਂ
ਮੇਰਾ ਹਰ ਗੀਤ ਬੁਜ਼ਦਿਲ ਹੈ
ਮੈਂ ਕਿਹੜਾ ਗੀਤ ਅੱਜ ਗਾਵਾਂ !

ਸ਼ਿਵ ਕੁਮਾਰ ਬਟਾਲਵੀ



## ਲਾਫ਼ਾਨੀ ਗੋਬਿੰਦ ਮਾਰਗ ਦੇ ਲਾਸਾਨੀ ਪਾਂਧੀ

# ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ



ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦਾ ਜੀਵਨ ਸਤਿ ਸੰਪੂਰਨ ਸਰਵਤਰ ਦਾ ਪ੍ਰਤੀਕ ਹੈ ਭਾਵ ਉਨ੍ਹਾਂ ਦਾ ਜੀਵਨ ਸੱਚ, ਪੂਰਨ ਤੇ ਸਰਵਵਿਆਪੀ ਹੈ। ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਦਾ ਨਾਮ ਹੀ ਸੰਘਰਸ਼ ਹੈ ਅਤੇ ਉਨ੍ਹਾਂ ਦੇ ਜੀਵਨ ਦੇ ਹਰ ਦਿਨ ਦਾ ਨਾਮ ਸੰਗਰਾਮ ਹੈ। ਇਸ ਸੰਘਰਸ਼ੀ ਸੰਗਰਾਮ ਦੀ ਮਹਾਨ ਬਖਸ਼ਿਸ਼ ਲਾਸਾਨੀ ਤੇ ਲਾਫਾਨੀ ਖਾਲਸਾ ਸਿਰਜਣਾ ਅਤੇ ਹੁਨਰ ਤੇ ਕਲਾ ਦੀ ਬੁਲੰਦਤਰੀਨ ਪ੍ਰਾਪਤੀ ਵਜੋਂ ਸੰਸਾਰ ਦੇ ਇਤਿਹਾਸ ਵਿੱਚ ਉਹ ਏਕੋ ਸਰਬੰਸਦਾਨੀ ਤੇ ਸਾਹਿਬੇ-ਕਮਾਲ ਦੀ ਉਪਮਾ ਦੇ ਧਾਰਨੀ ਬਣੇ। ਮਨੁੱਖਤਾ ਦੇ ਇਤਿਹਾਸ ਵਿੱਚ ਮਾਨਵਤਾ ਦੀ ਅਤਿ ਉੱਚੀਆਂ ਬੁਲੰਦੀਆਂ ਛੋਂਹਦੀ ਅਜ਼ੀਮੋ-ਤਰੀਨ ਸਖਸ਼ੀਅਤ ਵਾਲੀਏ ਦੋ ਜਹਾਨ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜੀਵਨ ਦਰਸ਼ਨ ਅਤੇ ਜਿਊਣ ਜਾਚ ਦੁਨਿਆਵੀ ਸੁੱਖਾਂ-ਦੁੱਖਾਂ ਵਿੱਚ ਗਲਤਾਨ ਰੂਹਾਂ ਲਈ ਤਾਂ ਅਤਿਕਥਨੀ ਹੀ ਹੈ। ਪਰ ਥੋੜੀ ਕੁ ਸੰਵੇਦਨਾ ਦੇ ਘਰ ਆਈਆਂ ਆਤਮਿਕ ਬਿਰਤੀ ਵਾਲੀਆਂ ਆਤਮਾਵਾਂ ਲਈ ਇਹ ਧਰਤੀ ਮਾਂ ਦੇ ਮਹਾਨ ਸਪੂਤ ਪਰਮ ਮਨੁੱਖ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਆਪ ਬੀਤੀ ਹੈ। ਸਮੇਂ ਦੇ ਪੱਖੋਂ ਜੀਵਨ ਮਾਰਗ ਦੇ ਤਕਰੀਬਨ 42 ਕੁ ਸਾਲ ਲਾਸਾਨੀ ਗੁਰੂ ਗੋਬਿੰਦ ਮਾਰਗ ਦੇ ਪਾਂਧੀ ਵਜੋਂ ਉਹ ਇਸ ਧਰਤੀ 'ਤੇ ਸਾਖਸ਼ਾਤ ਪ੍ਰਗਟ ਹੋਏ। ਪਰ ਇਸ ਆਪ ਬੀਤੀ ਦੀ ਗਾਥਾ ਅਨਾਦਿ ਕਾਲ ਤੋਂ ਅਨੰਤਕਾਲ ਤੀਕ ਲੰਮੇਰੀ ਤੇ ਸਚਿਆਰੀ ਹੈ। ਇਹ ਬਾਬੇ ਨਾਨਕ ਵੱਲੋਂ ਰੱਬ ਦੀ ਉਪਮਾ ਦੇ ਤੁੱਲ "ਆਦਿ ਸੱਚ, ਜੁਗਾਦਿ ਸੱਚ, ਹੈ ਭੀ ਸੱਚ, ਨਾਨਕ ਹੋਸੀ ਭੀ ਸੱਚ" ਦੀ ਕੱਸਵਟੀ 'ਤੇ ਪੂਰੀ ਖਰੀ ਉਤਰਦੀ ਹੈ।

ਸਾਹਿਬੇ ਕਮਾਲ ਵੱਲੋਂ ਦੇਸ਼, ਧਰਮ, ਮਨੁੱਖੀ ਸਵੈਮਾਣ ਤੇ ਕਦਰਾਂ ਕੀਮਤਾਂ ਪ੍ਰਤੀ ਨਿਭਾਇਆ ਇੱਕ ਇੱਕ ਕਾਰਨਾਮਾ ਲਾਸਾਨੀ ਤੇ ਲਾਫ਼ਾਨੀ ਹੈ। ਜਦੋਂ ਗੁਰੂ ਤੇਗ ਬਹਾਦਰ ਜੀ ਮਿਰਜ਼ਾ ਰਾਜਾ ਰਾਮ ਦੀ ਬੇਨਤੀ ਸਦਕਾ ਅਸਾਮ ਦੇ ਓਹਮ ਰਾਜਿਆਂ ਦੀ ਸੁਲਾਹ ਕਰਾਉਣ ਲਈ ਅਤੇ ਧਰਮ ਪ੍ਰਚਾਰ ਹਿੱਤ ਢਾਕੇ ਤੇ ਅਸਾਮ ਦੀ ਯਾਤਰਾ ਤੇ ਸਨ ਤਾਂ ਉਨ੍ਹਾਂ ਦੇ ਘਰ ਮਾਤਾ ਗੁਜਰੀ ਦੀ ਕੁਖੋਂ ਪੁੱਤਰ ਦਾ ਜਨਮ 26 ਦਸੰਬਰ 1666 ਈ: ਨੂੰ ਪਟਨਾ ਵਿਖੇ ਹੋਇਆ। ਇਸ ਗੁਰੂ ਦੇ ਲਾਲ ਦਾ ਨਾਂ ਗੋਬਿੰਦ ਰਾਏ ਰੱਖਿਆ ਗਿਆ। ਇਹ ਸੱਚ ਹੈ ਕਿ ਮਹਾਨ ਸ਼ਖਸੀਅਤਾਂ ਦੇ ਚਿਹਨ ਚਕਰ ਤੇ ਸ਼ੁਭ ਕਰਮਨ ਬਚਪਨ ਤੋਂ ਹੀ ਪ੍ਰਤੱਖ ਦਿਸਣ ਲੱਗ ਪੈਂਦੇ ਹਨ। ਗੁਰੂ ਜੀ ਖੁਦ ਬਚਿਤ੍ਰ ਨਾਟਕ ਵਿੱਚ ਲਿਖਦੇ ਹਨ ਕਿ, 'ਹਮ ਇਹ ਕਾਜ ਜਗਤ ਮੋ ਆਏ। ਧਰਮ ਹੇਤ

ਗੁਰਦੇਵ ਪਠਾਏ/ ਜਹਾਂ ਤਹਾਂ ਤੁਮ ਧਰਮ ਬਿਥਾਰੋ। ਦੁਸਟ ਦੋਖੀਅਨਿ ਪਕਰਿ ਪਛਾਰੋ/ ਯਾਹੀ ਕਾਜ ਧਰਾ ਹਮ ਜਨਮੰ । ਸਮਝ ਲੇਹੁ ਸਾਧੂ ਸਭ ਮਨਮੰ/ ਧਰਮ ਚਲਾਵਨ ਸੰਤ ਉਬਾਰਨ । ਦੁਸ਼ਟ ਸਭਨ ਕੋ ਮੂਲ ਉਪਾਰਨ।।' ਗੁਰੂ ਸਾਹਿਬ ਅੱਗੇ ਲਿਖਦੇ ਹਨ ਕਿ, 'ਮੈਂ ਹੋ ਪਰਮ ਪੁਰਖ ਕੋ ਦਾਸਾ। ਦੇਖਨਿ ਆਯੋ ਜਗਤ ਤਮਾਸਾ।।' ਸਦੀਆਂ ਤੋਂ ਜ਼ੁਲਮ-ਜਬਰ ਦੇ ਭਾਰ ਹੇਠ ਸਹਿਕਦੀ ਕੌਮ ਨੂੰ ਇੱਕ ਚੜ੍ਹਦੀ ਕਲਾ ਵਿੱਚ ਵਿਚਰਨ ਵਾਲੀ ਕੌਮ ਦਾ ਰੂਪ ਦੇਣ ਲਈ ਕੀਤੀ ਖਾਲਸਾ ਸਿਰਜਣਾ ਸਬੰਧੀ ਗੁਰੂ ਜੀ ਲਿਖਦੇ ਹਨ ਕਿ, 'ਖ਼ਾਲਸਾ ਅਕਾਲ ਪੁਰਖ ਕੀ ਫੌਜ। ਪ੍ਰਗਟਿਓ ਖਾਲਸਾ ਪ੍ਰਮਾਤਮ ਕੀ ਮੌਜ।।'

ਜਦੋਂ ਗੁਰੂ ਜੀ ਦਾ ਪ੍ਰਕਾਸ਼ ਪਟਨਾ ਵਿਖੇ ਹੋਇਆ ਤਾਂ ਸਯਦ ਮੁਸਲਮਾਨ ਫਕੀਰ ਪੀਰ ਭੀਖਣ ਸ਼ਾਹ ਵਾਸੀ ਘੁੜਾਮ, ਜ਼ਿਲ੍ਹਾ ਕਰਨਾਲ, ਹਰਿਆਣਾ, ਨੇ ਇਸ ਰੱਬੀ ਨੂਰ ਦੇ ਅਨੁਭਵੀ ਗਿਆਨ ਸਦਕਾ ਪੀਰ ਭੀਖਣ ਸ਼ਾਹ ਨੇ ਲਹਿੰਦੇ ਦੀ ਬਜਾਏ ਚੜ੍ਹਦੇ ਵਲ ਨਮਾਜ਼ ਗੁਜ਼ਾਰੀ। ਇਸ ਘਟਨਾ ਨਾਲ ਪੀਰ ਜੀ ਦੇ ਮੁਰੀਦਾਂ ਵਿੱਚ ਹਾਹਾਕਾਰ ਮਚ ਗਈ। ਇੱਕ ਸੱਚਾ ਮੁਸਲਮਾਨ ਹਮੇਸ਼ਾਂ ਹੀ ਛਿਪਦੇ ਵਲ ਸਜਦਾ ਕਰਦਾ ਹੈ ਕਿਉਂ ਜੋ ਕ੍ਹਾਬਾ ਸ਼ਰੀਫ ਲਹਿੰਦੇ ਪਾਸੇ ਵਲ ਹੈ। ਮੁਰੀਦਾਂ ਵਲੋਂ ਪੁੱਛਣ ਤੇ ਪੀਰ ਜੀ ਕਹਿਣ ਲੱਗੇ ਕਿ ਉਹ ਰੋਜ਼ ਨਮਾਜ਼ ਪੱਛਮ ਵਲ ਹੀ ਗੁਜ਼ਾਰਦੇ ਹਨ ਪਰੰਤੂ ਅੱਜ ਖੁਦਾ ਦਾ ਨੂਰ ਪੂਰਬ ਵਲ ਪਟਨਾ ਵਿਖੇ ਪ੍ਰਗਟ ਹੋਇਆ ਹੈ। ਸੋ ਉਸੇ ਖੁਦਾਈ ਨੂਰ ਨੂੰ ਉਨ੍ਹਾਂ ਸਜਦਾ ਕੀਤਾ ਹੈ। ਇਹ ਖੁਦਾਈ ਨੂਰ ਬਗੈਰ ਕਿਸੇ ਵੀ ਵਿਤਕਰੇ ਦੇ ਸਭ ਦੇ ਮਨਾਂ ਨੂੰ ਰੁਸ਼ਨਾਏਗਾ।

ਬਾਲ ਗੋਬਿੰਦ ਨੂੰ ਸਭ ਤੋਂ ਪਹਿਲਾਂ ਬਾਲਾ ਪ੍ਰੀਤਮ ਦਾ ਨਾਂ ਪੰਡਿਤ ਸ਼ਿਵ ਦੱਤ ਨੇ ਦਿੱਤਾ। ਪੰਡਿਤ ਸ਼ਿਵ ਦੱਤ ਇੱਕ ਸੱਚੇ ਰਾਮ ਭਗਤ ਸਨ। ਉਨ੍ਹਾਂ ਨੇ ਮਹਿਸੂਸ ਕੀਤਾ ਕਿ ਗੁਰੂ ਗੋਬਿੰਦ ਸਿੰਘ ਜੀ ਭਗਵਾਨ ਰਾਮ ਦੇ ਹੀ ਅਵਤਾਰ ਹਨ। ਪੰਡਿਤ ਸ਼ਿਵ ਦੱਤ ਨੇ ਪਟਨੇ ਦੇ ਰਾਜੇ ਫਤੇਹ ਚੰਦ ਮੈਣੀ ਨੂੰ ਬਾਲਾ ਪ੍ਰੀਤਮ ਬਾਰੇ ਦੱਸਿਆ। ਰਾਜਾ ਫਤੇਹ ਚੰਦ ਦੀ ਰਾਣੀ ਕੋਲ ਸੰਤਾਨ ਨਹੀਂ ਸੀ। ਪੰਡਿਤ ਜੀ ਨੇ ਰਾਣੀ ਨੂੰ ਕਿਹਾ ਕਿ ਪਟਨਾ ਵਿਖੇ ਰੱਬ ਰੂਪ ਬਾਲਾ ਪ੍ਰੀਤਮ ਆ ਚੁੱਕੇ ਹਨ; ਉਨ੍ਹਾਂ ਅੱਗੇ ਹੀ ਪ੍ਰਾਰਥਨਾ ਕਰੋ। ਰਾਣੀ ਨੇ ਬੜੀ ਸ਼ਰਧਾ ਨਾਲ ਬਾਲ ਗੁਰੂ ਦਾ ਧਿਆਨ ਕਰਕੇ ਪ੍ਰਾਰਥਨਾ ਕੀਤੀ। ਅਚਾਨਕ ਹੀ ਇੱਕ ਛੋਟਾ ਬਾਲਕ ਰਾਣੀ ਦੀ ਗੋਦ ਵਿਚ ਆ ਕੇ ਬੈਠ ਗਿਆ ਤੇ ਕਿਹਾ ਮਾਤਾ ਜੀ ਤੁਹਾਡਾ ਪੁੱਤਰ ਆ ਗਿਆ ਹੈ। ਮਾਂ ਸ਼ਬਦ ਸੁਣ ਕੇ ਰਾਣੀ ਦੇ ਮਨ ਦੀ ਮੁਰਾਦ ਪੂਰੀ ਹੋ ਗਈ ਅਤੇ ਉਸ ਦਿਨ ਤੋਂ ਹੀ ਰਾਜਾ ਫਤੇਹ ਚੰਦ ਅਤੇ ਰਾਣੀ ਨੇ ਬਾਲਾ ਪ੍ਰੀਤਮ ਨੂੰ ਹੀ ਆਪਣਾ ਪੁੱਤਰ ਮੰਨ ਲਿਆ। ਪਟਨੇ ਵਿੱਚ ਹੀ ਬਾਲ ਗੋਬਿੰਦ ਰਾਏ ਨੂੰ ਆਪਣੇ ਪਹਿਲੇ ਸ਼ਰਧਾਲੂਆਂ ਵਜੋਂ ਪਟਨੇ ਦੇ ਵੱਡੇ ਜਗੀਰਦਾਰ ਰਹੀਮ ਬਖਸ਼ ਅਤੇ ਕਰੀਮ ਬਖਸ਼ ਮਿਲੇ।

ਬਚਪਨ ਵਿਚ ਹੀ ਬਾਲਾ ਪ੍ਰੀਤਮ ਨੇ ਬ੍ਰਿੱਜ ਭਾਸ਼ਾ, ਸੰਸਕ੍ਰਿਤ, ਗੁਰਮੁਖੀ ਤੇ ਫਾਰਸੀ ਭਾਸ਼ਾ ਦੀ ਮੁਹਾਰਤ ਹਾਸਲ ਕਰ ਲਈ। ਉਨ੍ਹਾਂ ਨੇ ਘੋੜਸਵਾਰੀ, ਤਲਵਾਰਬਾਜ਼ੀ, ਨੇਜ਼ਾਬਾਜੀ ਅਤੇ ਧਨੁਰ ਵਿਦਿਆ ਸਿੱਖਣ ਵਿੱਚ ਪੂਰਨ ਰੁਚੀ ਵਿਖਾਈ। ਉਨ੍ਹਾਂ ਨੂੰ ਬਾਲ ਸਭਾਵਾਂ ਵਿਚ ਸ਼ਾਮਲ ਹੋਣ ਅਤੇ ਬੱਚਿਆਂ ਨਾਲ ਨਕਲੀ ਯੁੱਧ ਕਰਨ ਅਤੇ ਹੋਰ ਲੜਾਈ ਜਿਹੀਆਂ ਖੇਡਾਂ ਖੇਡਣ ਦਾ ਸ਼ੌਕ ਸੀ। ਪੰਜ ਸਾਲ ਦੀ ਉਮਰ ਵਿਚ ਗੋਬਿੰਦ ਸਿੰਘ ਅਨੰਦਪੁਰ ਆ ਗਏ ਸਨ। ਜਿਸ ਨੂੰ ਮੂਲ ਰੂਪ ਵਿਚ ਚੱਕ ਨਾਨਕੀ ਦਾ ਨਾਮ ਦਿੱਤਾ ਗਿਆ ਅਤੇ ਇਹ ਮਾਖੋਵਾਲ ਰਕਬੇ ਵਿਚ ਨੌਵੇਂ ਪਾਤਿਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਜੀ ਵੱਲੋਂ ਖਰੀਦ ਕੇ ਵਸਾਇਆ ਗਿਆ ਸੀ। ਉਪਰੰਤ ਗੁਰੂ ਗੋਬਿੰਦ ਸਿੰਘ ਦੇ ਸਮੇਂ ਅਜੋਕੇ ਅਨੰਦਪੁਰ ਦੇ ਰੂਪ ਵਿੱਚ ਵਿਕਸਿਤ ਹੋਇਆ। ਪਟਨੇ ਤੋਂ ਅਨੰਦਪੁਰ ਨੂੰ ਆਉਂਦੇ ਆਪਣੇ ਨਾਨਕੇ ਕਸਬਾ ਲਖਨੌਰ ਜ਼ਿਲ੍ਹਾ ਅੰਬਾਲਾ ਕਈ ਮਹੀਨੇ ਰਹੇ। ਲਖਨੌਰ ਵਿਖੇ ਹੀ ਇਨ੍ਹਾਂ ਨੂੰ ਇੱਕ ਹੋਰ ਮੁਰੀਦ ਕਾਬਲ ਦੇ ਪੀਰ ਆਰਿਫ ਦੀਨ ਮਿਲੇ। ਕਹਿੰਦੇ ਹਨ ਇੱਕ ਦਿਨ ਪੀਰ ਆਰਿਫ ਦੀਨ ਪਾਲਕੀ ਤੇ ਸਵਾਰ ਲਖਨੌਰ ਪਿੰਡ ਦੇ ਕੋਲੋਂ ਲੰਘ ਰਹੇ ਸੀ। ਉਸ ਸਮੇਂ ਗੁਰੂ ਜੀ ਦੀ ਆਯੂ ਕੋਈ ਛੇ ਸਾਲ ਦੀ ਸੀ। ਉਹ ਬਾਲਕਾਂ ਨਾਲ ਖਿਦੋ-ਖੂੰਡੀ ਖੇਡ ਰਹੇ ਸਨ। ਪੀਰ ਜੀ ਨੇ ਜਦੋਂ ਉਨ੍ਹਾਂ ਦੇ ਦੀਦਾਰੇ ਕੀਤੇ ਤਾਂ ਪਾਲਕੀ ਤੋਂ ਥੱਲੇ ਉਤਰ ਆਏ ਅਤੇ ਉਨ੍ਹਾਂ ਨੇ ਬਾਲਕ ਗੋਬਿੰਦ ਨੂੰ ਸਿਜਦਾ ਕੀਤਾ। ਪ੍ਰੰਤੂ ਉਨ੍ਹਾਂ ਦੇ ਮੁਰੀਦਾਂ ਨੇ ਇਤਰਾਜ਼ ਕੀਤਾ ਕਿ ਉਨ੍ਹਾਂ ਇੱਕ ਕਾਫਰ ਭਾਵ ਹਿੰਦੂ ਨੂੰ ਕਿਉਂ ਸਿਜਦਾ ਕੀਤਾ। ਪੀਰ ਬੋਲਿਆ ਤੁਸੀਂ ਨਹੀਂ ਜਾਣਦੇ ਇਹ ਕੌਣ ਹਨ? ਪਰ ਮੈਂ ਜਾਣਦਾ ਹਾਂ। ਜਦ ਮੈਂ ਮਰਾਕਬੇ ਭਾਵ ਸਮਾਧੀ ਅਵਸਥਾ ਵਿਚ ਖ਼ੁਦਾ ਦੇ ਦੀਦਾਰ ਕਰਨ ਨੂੰ ਜਾਂਦਾ ਸੀ ਤਾਂ ਇਨ੍ਹਾਂ ਦੇ ਦੀਦਾਰੇ ਵੀ ਉੱਥੇ ਹੀ ਹੁੰਦੇ ਸਨ।

ਬਾਲ ਗੋਬਿੰਦ ਆਪਣੇ ਮਾਤਾ ਪਿਤਾ, ਦਾਦੀ ਮਾਂ ਨਾਨਕੀ ਅਤੇ ਮਾਮਾ ਕ੍ਰਿਪਾਲ ਦੀ ਨਿੱਜੀ ਦੇਖ ਰੇਖ ਅਤੇ ਅਗਵਾਈ ਵਿੱਚ ਗੋਬਿੰਦ ਰਾਏ ਇੱਕ ਭੈ-ਰਹਿਤ ਸੁਘੜ ਸੁਜਾਨ ਦੇ ਤੌਰ ਤੇ ਵੱਡੇ ਹੋਏ। ਆਪਣੇ ਬਚਪਨ ਤੋਂ ਹੀ ਗੋਬਿੰਦ ਰਾਏ ਨੇ ਅਨੰਦਪੁਰ ਵਿਖੇ ਅਸ਼ੀਰਵਾਦੀ ਮਹੌਲ ਵਿਚ ਇੱਕ ਵਚਨ ਪ੍ਰਤੀਬੱਧਤਾ ਤੇ ਅਨੁਸ਼ਾਸਨੀ ਜੀਵਨ ਦੀ ਸ਼ੁਰੂਆਤ ਕੀਤੀ। ਉਹ ਇਸ ਗੱਲੋਂ ਖੁਸ਼ਕਿਸਮਤ ਸਨ ਕਿ ਉਨ੍ਹਾਂ ਨੂੰ ਆਪਣੇ ਭੂਆ ਤੇ ਮਾਮੇ ਦੇ ਪੁੱਤ-ਭਰਾਵਾਂ ਦਾ ਵਧੀਆ ਸਾਥ ਮਿਲਿਆ ਜੋ ਫੌਜੀ ਕਰਤੱਬਾਂ ਅਤੇ ਯੁੱਧਨੀਤੀ ਵਿਚ ਪ੍ਰਬੀਨ ਸਨ। ਬਾਅਦ ਵਿਚ ਇਹੋ ਹੀ ਗੁਰੂ ਗੋਬਿੰਦ ਰਾਏ ਦੇ ਬਹਾਦਰ ਜਰਨੈਲ ਸਾਬਤ ਹੋਏ ਅਤੇ ਭੰਗਾਣੀ ਦੇ ਯੁੱਧ ਵਿਚ ਉਨ੍ਹਾਂ ਵੱਲੋਂ ਖਾਸ ਹਿੱਸਾ ਪਾਇਆ ਗਿਆ।

ਗੁਰੂ ਗੋਬਿੰਦ ਸਿੰਘ ਨੇ ਸਿਰਫ ਨੌ ਸਾਲ ਦੀ ਉਮਰ ਵਿਚ ਹੀ ਸੁਲਝੇ ਤੇ ਪ੍ਰਪੱਕ ਵਿਚਾਰਾਂ ਅਤੇ ਜ਼ਿੰਮੇਵਾਰੀ ਦੀ ਭਾਵਨਾ ਦਾ ਸਬੂਤ ਦਿੱਤਾ। ਪੰਡਿਤ ਕ੍ਰਿਪਾ ਰਾਮ ਦੀ

ਅਗਵਾਈ ਹੇਠ ਕਸ਼ਮੀਰ ਦੇ ਪੰਡਿਤਾਂ ਨੇ ਗੁਰੂ ਤੇਗ ਬਹਾਦਰ ਜੀ ਕੋਲ ਪਹੁੰਚ ਕੀਤੀ ਅਤੇ ਗੈਰ ਮੁਸਲਿਮ ਜਨਤਾ ਉੱਤੇ ਔਰੰਗਜ਼ੇਬ ਦੇ ਸੂਬੇਦਾਰਾਂ ਵੱਲੋਂ ਹੁੰਦੇ ਜ਼ੁਲਮਾਂ ਬਾਰੇ ਦੱਸਿਆ। ਮਾਸੂਮ ਗੋਬਿੰਦ ਸਿੰਘ ਦੀ ਹਮਦਰਦੀ ਇਨ੍ਹਾਂ ਲਾਚਾਰ ਤੇ ਮਜ਼ਬੂਰ ਪੰਡਿਤਾਂ ਨਾਲ ਸੀ। ਗੁਰੂ ਤੇਗ ਬਹਾਦਰ ਜੀ ਨੇ ਆਪਣੇ ਪੁੱਤਰ ਨੂੰ ਪੁੱਛਿਆ ਕਿ ਜੇ ਮੈਂ ਧਰਮ ਦੀ ਰਾਖੀ ਖਾਤਰ ਸ਼ਹੀਦ ਹੋ ਜਾਵਾਂ ਤਾਂ ਤੁਹਾਡੀ ਰੱਖਿਆ ਕੌਣ ਕਰੇਗਾ? ਬਾਲ ਗੋਬਿੰਦ ਰਾਏ ਵੱਲੋਂ ਉੱਤਰ ਮਿਲਿਆ ਕਿ ਮੇਰੀ ਰੱਖਿਆ ਅਕਾਲ ਪੁਰਖ ਕਰੇਗਾ। ਗੁਰ-ਪਿਤਾ ਨੂੰ ਪੁੱਤਰ ਵੱਲੋਂ ਇਜੇਹਾ ਸੁੰਦਰ ਜੁਆਬ ਮਿਲਣ ਕਰਕੇ ਦਿਲੀ ਤਸਕੀਨ-ਤਸੱਲੀ ਹੋਈ। ਅਕਾਲ ਪੁਰਖ ਵਿੱਚ ਅਜਿਹਾ ਅਟੁੱਟ ਵਿਸ਼ਵਾਸ, ਜ਼ਿੰਮੇਵਾਰੀ ਦੀ ਭਾਵਨਾ ਗੋਬਿੰਦ ਰਾਏ ਵਰਗੇ ਬੱਚਿਆਂ ਵਿਚ ਹੀ ਵੇਖੀ ਜਾ ਸਕਦੀ ਹੈ ਜੋ ਇਤਿਹਾਸ ਵਿਚ ਆਪਣੀ ਥਾਂ ਰਾਖਵੀਂ ਕਰ ਜਾਂਦੇ ਹਨ।

11 ਨਵੰਬਰ 1675 ਈ: ਨੂੰ ਗੁਰੂ ਤੇਗ ਬਹਾਦਰ ਨੂੰ ਦਿੱਲੀ ਵਿਚ ਕੁਰਬਾਨ ਕਰ ਦਿੱਤਾ ਗਿਆ। ਨੌ ਸਾਲ ਦੀ ਬਾਲ ਉਮਰ ਵਿਚ ਗੋਬਿੰਦ ਰਾਏ 17 ਨਵੰਬਰ 1675 ਨੂੰ ਗੁਰਗੱਦੀ 'ਤੇ ਬੈਠੇ ਅਤੇ ਇੱਕ ਵੰਗਾਰ ਭਰੇ ਜੀਵਨ ਅਤੇ ਮਿਸ਼ਨ ਦੀ ਜ਼ਿੰਮੇਵਾਰੀ ਕਬੂਲ ਕੀਤੀ ਜਦੋਂ ਕਿ ਉਨ੍ਹਾਂ ਦੀ ਉਮਰ ਦੇ ਬੱਚਿਆਂ ਦੀ ਉਮਰ ਖੇਡਣ-ਮਲ੍ਹਣ ਦੀ ਹੁੰਦੀ ਹੈ। ਉਨ੍ਹਾਂ ਦੇ ਮਾਮੇ ਕ੍ਰਿਪਾਲ ਨੇ ਉਨ੍ਹਾਂ ਦੀ ਅਗਵਾਈ ਕੀਤੀ ਕਿਉਂਕਿ ਉਸ ਸਮੇਂ ਗੁਰੂ ਘਰ ਦੇ ਮਸੰਦਾਂ ਨੇ ਉਨ੍ਹਾਂ ਲਈ ਬੜੀਆਂ ਮੁਸ਼ਕਲ ਸਥਿਤੀਆਂ ਪੈਦਾ ਕੀਤੀਆਂ। ਗੁਰੂ ਗੋਬਿੰਦ ਜੀ ਦੇ ਮਾਮੇ ਕ੍ਰਿਪਾਲ ਦਾਸ ਨੇ ਇਹ ਯਕੀਨੀ ਬਣਾਇਆ ਕਿ ਗੁਰੂ ਤੇਗ ਬਹਾਦਰ ਦੀ ਸ਼ਹਾਦਤ ਅਜਾਂਈ ਨਾ ਜਾਵੇ ਅਤੇ ਸਿੱਖਾਂ ਦੇ ਹੌਸਲੇ ਪਸਤ ਨਾ ਹੋ ਜਾਣ, ਗੁਰੂ ਗੋਬਿੰਦ ਰਾਏ ਆਪਣੇ ਪਿਤਾ ਦੀ ਦਰਦਨਾਕ ਮੌਤ ਦੇ ਆਲਮ ਵਿੱਚੋਂ ਨਿਕਲ ਸਕਣ। ਗੁਰੂ ਸਾਹਿਬ ਨੇ ਵੀ ਬੜੀ ਸਿਆਣਪ ਅਤੇ ਤਰੀਕੇ ਨਾਲ ਮਸੰਦਾਂ ਦੀਆਂ ਕਰਤੂਤਾਂ ਨੂੰ ਠਲ੍ਹ ਪਾਈ।

ਗੁਰੂ ਗੋਬਿੰਦ ਰਾਏ ਦੀ ਸਿਆਣਪ ਅਤੇ ਸਹਿਜ ਅਵਸਥਾ ਦੀ ਝਲਕ ਉਦੋਂ ਮਿਲਦੀ ਹੈ ਜਦੋਂ ਭਾਈ ਜੈਤਾ ਜੀ ਚਾਂਦਨੀ ਚੌਕ ਦਿੱਲੀ ਤੋਂ ਅਨੰਦਪੁਰ ਨੌਵੇਂ ਪਾਤਿਸ਼ਾਹ ਦਾ ਸੀਸ ਲੈ ਕੇ ਆਏ ਤਾਂ ਗੋਬਿੰਦ ਰਾਏ ਜੀ ਨੇ ਅਥਾਹ ਧੀਰਜ ਅਤੇ ਸਹਿਜ ਅਵਸਥਾ ਦਾ ਸਬੂਤ ਦਿੰਦੇ ਹੋਏ ਦਲਿਤ ਜਾਤੀ ਦੇ ਭਾਈ ਜੈਤਾ ਜੀ ਨੂੰ ਸੀਨੇ ਨਾਲ ਲਾ ਕੇ 'ਰੰਘਰੇਟੇ ਗੁਰੂ ਕੇ ਬੇਟੇ' ਹੋਣ ਦਾ ਵਰਦਾਨ ਬਖਸ਼ਿਆ। ਬਾਲ ਗੋਬਿੰਦ ਰਾਏ ਨੇ ਸੰਗਤਾਂ ਨੂੰ ਕਿਹਾ ਸੀ ਕਿ "ਸਾਨੂੰ ਗੁਰ-ਪਿਤਾ ਤੇਗ ਬਹਾਦਰ ਜੀ ਦੀ ਸ਼ਹੀਦੀ ਤੇ ਅਫਸੋਸ ਨਹੀਂ ਸਗੋਂ ਅਰਦਾਸ ਕਰਨੀ ਚਾਹੀਦੀ ਹੈ ਕਿਉਂਕਿ ਉਨ੍ਹਾਂ ਨੇ ਇੱਕ ਨੇਕ ਕੰਮ ਵਾਸਤੇ ਆਪਣਾ ਬਲੀਦਾਨ ਦੇ ਕੇ ਕੁਰਬਾਨੀ ਦੀ ਇੱਕ ਬੇਮਿਸਾਲ ਉਦਾਹਰਣ ਦਿੱਤੀ ਹੈ। ਸਾਨੂੰ ਉਨ੍ਹਾਂ ਵੱਲੋਂ ਛੱਡੇ ਗਏ ਅਧੂਰੇ ਮਿਸ਼ਨ ਨੂੰ ਪੂਰਾ ਕਰਨ ਲਈ ਸਮਰੱਥਾ ਤੇ ਸ਼ਕਤੀ

ਪ੍ਰਦਾਨ ਕਰਨ ਲਈ ਵਾਹਿਗੁਰੂ ਕੋਲ ਅਰਜ਼ੋਈ ਕਰਨੀ ਚਾਹੀਦੀ ਹੈ। ਦਸਵੇਂ ਪਾਤਿਸ਼ਾਹ ਦੇ ਸ਼ਬਦਾਂ ਵਿੱਚ ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਹੀਦੀ ਦਾ ਵਰਨਣ ਇਉਂ ਹੈ, "ਤਿਲਕ ਜੰਞੂ ਰਾਖਾ ਪ੍ਰਭ ਤਾ ਕਾ/ ਕੀਨੋ ਬਡੋ ਕਲੂ ਮਹਿ ਸਾਕਾ/ ਸਾਧਨਿ ਹੇਤਿ ਇਤਿ ਜਿਨਿ ਕਰੀ/ ਸੀਸ ਦੀਯਾ ਪਰੁ ਸੀ ਨ ਉਚਰੀ/ ਧਰਮ ਹੇਤੁ ਸਾਕਾ ਜਿਨਿ ਕੀਆ/ ਸੀਸ ਦੀਆ ਸਿਰੁ ਨ ਦੀਆ॥" ਦੋਹਰਾ: "ਠੀਕਰਿ ਫੋਰਿ ਦਿਲੀਸਿ ਸਿਰਿ ਪ੍ਰਭ ਪੁਰ ਕੀਆ ਪਯਾਨ/ ਤੇਗ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂੰ ਆਨ/ ਤੇਗ਼ ਬਹਾਦਰ ਕੇ ਚਲਤ ਭਯੋ ਜਗਤ ਮਹਿ ਸੋਕ/ ਹੈ ਹੈ ਹੈ ਸਭ ਜਗ ਭਯੋ ਜੈ ਜੈ ਜੈ ਸੁਰ ਲੋਕ॥"

ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਤੋਂ ਬਾਅਦ ਦੇਸ਼ ਵਿਚ ਵਿਦਰੋਹ ਤਾਂ ਹੋਣਾ ਹੀ ਕੀ ਸੀ ਸਗੋਂ ਰੋਹ ਦਾ ਵਿਖਾਵਾ ਵੀ ਨਹੀਂ ਹੋਇਆ। ਇਸ ਦੇ ਉਲਟ ਕੌਮ ਵਿੱਚ ਪਹਿਲਾਂ ਨਾਲੋਂ ਵੀ ਵੱਧ ਡਰ ਪੈਦਾ ਹੋ ਗਿਆ। ਇਸ ਕਰਕੇ ਗੁਰੂ ਜੀ ਨੂੰ ਇਹ ਅਹਿਸਾਸ ਹੋ ਗਿਆ ਕਿ ਉਸ ਵਕਤ ਦਾ ਸਮਾਜ ਕੋਈ ਜਿਊਂਦੀ ਕੌਮ ਕਹਾਉਣ ਦਾ ਹੱਕਦਾਰ ਨਹੀਂ ਸੀ। ਇਸ ਤੋਂ ਇਲਾਵਾ ਉਸ ਸਮੇਂ ਦੇ ਹਾਲਾਤਾਂ ਮੁਤਾਬਿਕ ਕੋਈ ਆਸ-ਉਮੀਦ ਵੀ ਨਹੀਂ ਸੀ ਕਿ ਕੌਮ ਕੋਈ ਇੱਜ਼ਤ ਅਤੇ ਸਵੈਮਾਣ ਵਾਲੀ ਜ਼ਿੰਦਗੀ ਵੀ ਜਿਊਂ ਸਕਦੀ ਹੈ। ਇਜੇਹੇ ਨਾਖੁਸ਼ਗੁਆਰ ਹਾਲਾਤਾਂ ਵਿੱਚ ਜਬਰ ਤੇ ਜ਼ੁਲਮ ਹੇਠ ਦਬੀ-ਕੁਚਲੀ ਇਸ ਕੌਮ ਨੂੰ ਸੁਰਜੀਤ ਕਰਨ ਹਿੱਤ ਇਸ ਨੂੰ ਚੜ੍ਹਦੀ ਕਲਾ ਵਿੱਚ ਰਹਿਣ ਅਤੇ ਹਥਿਆਰਬੰਦ ਕਰਨ ਲਈ ਗੁਰੂ ਜੀ ਨੇ ਵਿਉਂਤਬੰਦੀ ਕੀਤੀ। ਗੁਰੂ ਸਾਹਿਬ ਨੇ ਇੱਕ ਗੰਭੀਰ ਤੇ ਡੂੰਘੇ ਵਿਚਾਰ ਉਪਰੰਤ ਫੈਸਲਾ ਕੀਤਾ ਕਿ ਸਿੱਖਾਂ ਨੂੰ ਇੱਕ ਵੱਖਰੀ ਪਛਾਣ ਦਿੱਤੀ ਜਾਵੇ ਕਿਉਂਕਿ ਉਨ੍ਹਾਂ ਨੂੰ ਇਸ ਗੱਲ ਦਾ ਅਤਿਅੰਤ ਦੁੱਖ ਹੋਇਆ ਸੀ ਕਿ ਉਨ੍ਹਾਂ ਦੇ ਪਿਤਾ ਦੀ ਸ਼ਹੀਦੀ ਸਮੇਂ ਉੱਥੇ ਕਈ ਸਿੱਖ ਹਾਜ਼ਰ ਸਨ। ਪ੍ਰੰਤੂ ਫਿਰ ਵੀ ਮੁਗਲਾਂ ਦੇ ਡਰ ਕਾਰਨ ਕੋਈ ਵੀ ਸਿੱਖ ਸ਼ਰੇਆਮ ਉਨ੍ਹਾਂ ਦਾ ਸਰੀਰ ਲੈਣ ਲਈ ਅੱਗੇ ਨਹੀਂ ਆਇਆ।

ਗੁਰੂ ਗੋਬਿੰਦ ਸਿੰਘ ਨੇ ਕੌਮ ਦੀ ਕਮਜ਼ੋਰੀ ਵੱਲ ਫੌਰੀ ਧਿਆਨ ਦਿੱਤਾ ਅਤੇ ਕੌਮ ਨੂੰ ਸ਼ਸ਼ਤਰਧਾਰੀ ਬਣਾਉਣ ਲਈ ਨਵਾਂ-ਨਰੋਆ ਪ੍ਰੋਗਰਾਮ ਦਿੱਤਾ। ਉਹ ਆਪਣੇ ਅਨੁਆਈਆਂ ਦੀ ਵਿਚਾਰਧਾਰਾ ਵਿਚ ਤਬਦੀਲੀ ਲਿਆਉਣ ਹੇਤੂ ਤੁਰੰਤ ਜੰਗ ਦੇ ਮੈਦਾਨ ਦੇ ਸ਼ਾਹ ਸਵਾਰ ਬਣ ਗਏ ਕਿਉਂਕਿ ਉਨ੍ਹਾਂ ਨੂੰ ਹਰ ਪਾਸਿਓਂ ਮੁਖਾਲਿਫ ਹਾਲਾਤਾਂ ਦਾ ਸਾਹਮਣਾ ਕਰਨਾ ਪੈ ਰਿਹਾ ਸੀ। ਜਿਸ ਲਈ ਕਿਸੇ ਪਾਸਿਓਂ ਕੋਈ ਮੱਦਦ ਦੀ ਆਸ-ਉਮੀਦ ਨਹੀਂ ਸੀ ਸਗੋਂ ਅਜਿਹੇ ਨਾਖੁਸ਼ਗਵਾਰ ਹਾਲਾਤਾਂ ਦਾ ਮੁਕਾਬਲਾ ਆਪਣੇ ਬਾਹੂਬਲ ਨਾਲ ਹੀ ਕਰਨਾ ਸੀ। ਇਸ ਲਈ ਗਹਿਨ ਸੋਚ-ਵਿਚਾਰ ਉਪਰੰਤ ਉਨ੍ਹਾਂ ਨੂੰ ਖਾਲਸਾ ਪੰਥ ਦੀ ਸਿਰਜਣਾ ਦਾ ਫੁਰਨਾ ਫੁਰਿਆ। ਖਾਲਸਾ ਵੀ ਇਜੇਹਾ ਜੋ ਨਿਰਭਉ; ਨਿਰਵੈਰ ਤੇ ਅਕਾਲ ਮੂਰਤਿ ਹੋਵੇ। ਇਸ ਆਸ਼ੇ ਦਾ ਗੁਰੂ ਸਾਹਿਬ ਦੇ ਆਪਣੇ ਸ਼ਬਦਾਂ

ਵਿੱਚ ਇਉਂ ਬਿਆਨ ਕੀਤਾ ਗਿਆ ਹੈ, "ਖ਼ਾਲਸਾ ਅਕਾਲ ਪੁਰਖ ਕੀ ਫੌਜ। ਪ੍ਰਗਟਿਓ ਖਾਲਸਾ ਪ੍ਰਮਾਤਮ ਕੀ ਮੌਜ।।" ਇਸ ਤੋਂ ਅੱਗੇ ਗੁਰੂ ਸਾਹਿਬ ਫੁਰਮਾਉਂਦੇ ਹਨ ਕਿ, "ਕੋਊ ਕਿਸੈ ਕੋ ਰਾਜ ਨ ਦੇ ਹੈ/ ਜੋ ਲੈ ਹੈ ਨਿਜ ਬਲ ਸੇ ਲੈ ਹੈ।।" ਕਿਉਂਕਿ ਗੁਰੂ ਸਾਹਿਬ ਦਾ ਅਕੀਦਾ ਬੜਾ ਸਪਸ਼ਟ ਸੀ ਕਿ ਜਦੋਂ ਜ਼ਾਲਮਾਂ ਦੀ ਅਤਿਆਚਾਰੀ ਤਲਵਾਰ ਸਾਹਮਣੇ ਅਮਨ ਤੇ ਇਨਸਾਫ ਦੇ ਸਾਰੇ ਹੀਲੇ ਫੇਲ ਹੋ ਜਾਣ ਤਾਂ ਅਤਿਆਚਾਰੀ ਦੀ ਤਲਵਾਰ ਦਾ ਸਾਹਮਣਾ ਵੀ ਭਗੌਤੀ ਦੀ ਸ਼ਕਤੀ ਦੇ ਪ੍ਰਤੀਕ ਤਲਵਾਰ ਨਾਲ ਹੋ ਸਕਦਾ ਹੈ। ਇਸ ਪ੍ਰਥਾਇ ਗੁਰੂ ਜੀ ਜ਼ਫਰਨਾਮੇ ਵਿੱਚ ਲਿਖਦੇ ਹਨ, "ਚੂੰ ਕਾਰ ਅਜ਼ ਹਮਾ ਹੀਲਤੇ ਦਰਗੁਜ਼ਸ਼ਤ/ ਹਲਾਲ ਅਸਤ ਬੁਰਦਨ ਬਸ਼ਮਸ਼ੀਰ ਦਸਤ" ਭਾਵ ਜਦੋਂ ਇਨਸਾਫ ਪ੍ਰਾਪਤ ਕਰਨ ਲਈ ਸਾਰੇ ਹੀਲੇ ਬੇ-ਅਸਰ ਹੋ ਜਾਣ ਤਾਂ ਤਲਵਾਰ ਉਠਾਉਣੀ ਜਾਇਜ਼ ਹੈ। ਇਸ ਲਈ ਫੌਜੀ ਕਰਤਬ ਅਤੇ ਖੇਡਾਂ ਜਿਵੇਂ ਸ਼ਿਕਾਰ ਖੇਡਣਾ, ਘੋੜ ਦੌੜਾਂ ਦੇ ਮੁਕਾਬਲੇ ਕਰਾਉਣੇ, ਬਾਜ਼ ਰੱਖਣੇ, ਤਲਵਾਰਬਾਜ਼ੀ ਤੇ ਨੇਜਾਬਾਜ਼ੀ ਕਰਨੀ ਆਦਿ ਅਨੰਦਪੁਰ ਵਿਖੇ ਜ਼ਿੰਦਗੀ ਦਾ ਆਮ ਹਿੱਸਾ ਬਣ ਗਿਆ। ਸਿੱਖਾਂ ਦੇ ਦਿਲਾਂ ਅੰਦਰਲਾ ਰੋਹ ਇੱਕ ਵਿਲੱਖਣ ਕ੍ਰਾਂਤੀ ਲਈ ਰਾਹ ਬਣਾ ਰਿਹਾ ਸੀ। ਅਸਲ ਵਿਚ ਲੋਕ ਗੁਰੂ ਗੋਬਿੰਦ ਸਿੰਘ ਜੀ ਦੀ ਯੋਗ ਅਗਵਾਈ ਵਿਚ ਇੱਕ ਨਵੀਂ ਲਹਿਰ ਦੇ ਸਿਖਰ ਵਲ ਵਧ ਰਹੇ ਸਨ ਜਦੋਂ ਕਿ ਦੂਜੇ ਪਾਸੇ ਔਰੰਗਜ਼ੇਬ ਯੁੱਧਾਂ ਤੇ ਜੰਗਾਂ ਦੇ ਜ਼ਰੀਏ ਦੇਸ਼ ਦੀ ਪੂਰੀ ਵਸੋਂ ਨੂੰ ਮੁਸਲਮਾਨੀ ਝੰਡੇ ਹੇਠ ਲਿਆਉਣ ਲਈ ਮਸਰੂਫ ਸੀ।

ਅਪ੍ਰੈਲ 1685 ਵਿੱਚ ਗੁਰੂ ਜੀ ਨੇ ਨਾਹਨ ਦੀ ਯਾਤਰਾ ਕਰਨ ਸਮੇਂ ਉੱਥੋਂ ਦੇ ਰਾਜੇ ਮੇਦਨੀ ਪ੍ਰਕਾਸ਼ ਦੀ ਬੇਨਤੀ ਮੰਨ ਕੇ ਦਰਿਆ ਜਮਨਾ 'ਤੇ ਪਾਉਂਟਾ ਸਾਹਿਬ ਵਸਾਇਆ। ਉਨ੍ਹਾਂ ਨੇ ਇੱਥੇ ਬਹੁਤ ਸਾਰਾ ਸਮਾਂ ਇਕੱਠਿਆਂ ਗੁਜਾਰਿਆ। ਇੱਥੇ ਗੁਰੂ ਸਾਹਿਬ ਨੇ ਸ਼ਸਤਰ ਵਿੱਦਿਆ ਅਤੇ ਸ਼ਾਸਤਰ ਵਿੱਦਿਆ ਦੇ ਸੰਗਮ ਵੱਜੋਂ ਜਿਥੇ ਆਪਣੇ ਸੂਰਬੀਰ ਸਾਥੀਆਂ ਨੂੰ ਆਉਣ ਵਾਲੇ ਸੰਘਰਸ਼ਾਂ ਤੇ ਯੁੱਧਾਂ ਲਈ ਤਿਆਰ ਕੀਤਾ ਉੱਥੇ ਹੀ ਆਪਣੇ ਕੋਲ 52 ਕਵੀ ਰੱਖ ਕੇ ਸ਼ਸਤਰ ਵਿੱਦਿਆ ਦਾ ਗਿਆਨ ਅਤੇ ਸ਼ਾਸਤਰਾਂ ਦਾ ਅਨੁਵਾਦ ਕਰਵਾਇਆ। ਇਸ ਤੋਂ ਇਲਾਵਾ ਗੁਰੂ ਜੀ ਨੇ ਖੁਦ ਅਤੇ 52 ਕਵੀਆਂ ਤੋਂ ਬਹੁਤ ਸਾਰੀ ਨਵੀਂ ਸਾਹਿਤਕ ਰਚਨਾ ਕਰਵਾਈ। ਉਨ੍ਹਾਂ ਦੀਆਂ ਕੁਝ ਮਹਾਨ ਸਾਹਿਤਕ ਰਚਨਾਵਾਂ ਦਸਮ ਗ੍ਰੰਥ ਵਿਚ ਦਰਜ ਹਨ। ਜਿਵੇਂ ਜਾਪੁ ਸਾਹਿਬ, ਅਕਾਲ ਉਸਤਤਿ, ਬਚਿਤ੍ਰ ਨਾਟਕ, ਸ਼ਸਤ੍ਰਨਾਮਮਾਲਾ, ਚੰਡੀ ਦੀ ਵਾਰ, ਚੰਡੀ ਚਰਿਤ੍ਰ ਉਕਤ ਬਿਲਾਸ, ਸਰਬਲੋਹ ਗ੍ਰੰਥ, ਵਾਰ ਦੁਰਗਾ ਕੀ, ਕ੍ਰਿਸ਼ਨ ਅਵਤਾਰ, ਰਾਮ ਅਵਤਾਰ, ਚੌਬੀਸ ਅਵਤਾਰ, ਬ੍ਰਹਮ ਅਵਤਾਰ, ਬੇਨਤੀ ਚੌਪਈ, ਹਕਾਯਾਤ, ਉਪ ਅਵਤਾਰ, 32 ਸਵੈਯੇ, ਖਾਲਸਾ ਮਹਿਮਾ, ਸੱਦ, ਅਸਫੋਟਕ ਕਬਿੱਤ, ਫਤੇਹਨਾਮਾ ਤੇ ਜ਼ਫਰਨਾਮਾ। ਗੁਰੂ ਸਾਹਿਬ ਦੀ ਲੋਕਾਈ ਅਤੇ ਸਾਹਿਤਕ ਦੁਨੀਆਂ ਨੂੰ ਅਨੁਪਮ ਦੇਣ ਹੈ।

ਆਪਣੀ ਉਮਰ ਦੇ 16ਵੇਂ ਸਾਲ ਤੋਂ ਲੈ ਕੇ ਅੰਤ ਤੱਕ ਗੁਰੂ ਗੋਬਿੰਦ ਸਿੰਘ ਜੰਗਾਂ-ਯੁੱਧਾਂ ਵਿਚ ਰੁੱਝੇ ਰਹੇ। ਵੱਡਾ ਦੁਖਾਂਤ ਇਹ ਸੀ ਕਿ ਹਿੰਦੂ ਪਹਾੜੀ ਰਾਜਿਆਂ ਵਲੋਂ ਉਨ੍ਹਾਂ ਦੇ ਗੁਰ-ਪਿਤਾ ਦੀ ਦੇਸ਼ ਤੇ ਧਰਮ ਦੀ ਖਾਤਰ ਕੀਤੀ ਕੁਰਬਾਨੀ ਭੁੱਲ ਕੇ ਦਸਵੇਂ ਗੁਰੂ ਨੂੰ ਆਪਣਾ ਨਿੱਜੀ ਦੁਸ਼ਮਣ ਅਤੇ ਆਪਣੇ ਰਾਜ ਲਈ ਖਤਰਾ ਸਮਝਿਆ ਗਿਆ। ਇਸ ਤਰ੍ਹਾਂ ਗੁਰੂ ਗੋਬਿੰਦ ਸਿੰਘ ਦੀਆਂ ਕੌਮ ਵਿਰੋਧੀ ਮੁਗਲੀਆ ਸਲਤਨਤ ਦੀ ਧੱਕਾ-ਜ਼ੋਰੀ ਦੇ ਖਿਲਾਫ ਕੋਸ਼ਿਸ਼ਾਂ ਵਿਅਰਥ ਜਾਂਦੀਆਂ ਰਹੀਆਂ। ਜਦੋਂ ਕਿ ਉਨ੍ਹਾਂ ਨੂੰ ਵਿਸ਼ਵਾਸ ਸੀ ਕਿ ਇੱਕ-ਮੁੱਠ ਹੋ ਕੇ ਧਾੜਵੀਆਂ ਨੂੰ ਦੇਸ਼ ਵਿਚੋਂ ਬਾਹਰ ਕੱਢਿਆ ਜਾ ਸਕਦਾ ਹੈ। ਇੱਕ ਪ੍ਰਸਿੱਧ ਇਤਿਹਾਸਕਾਰ ਦੇ ਸ਼ਬਦਾਂ ਵਿਚ "ਜੇ ਰਾਜੇ ਗੁਰੂ ਜੀ ਦੀ ਸਲਾਹ ਅਨੁਸਾਰ ਚਲਦੇ ਅਤੇ ਉਨ੍ਹਾਂ ਦਾ ਵਿਰੋਧ ਨਾ ਕਰਦੇ ਤਾਂ ਭਾਰਤ ਢਾਈ ਸੌ ਸਾਲ ਪਹਿਲਾਂ ਆਜ਼ਾਦ ਹੋ ਜਾਂਦਾ।" ਕਹਿਲੂਰ ਦੇ ਰਾਜੇ ਭੀਮ ਚੰਦ ਅੰਦਰ ਗੁਰੂ ਜੀ ਪ੍ਰਤੀ ਅੱਗ ਸੁਲਘ ਰਹੀ ਸੀ। ਉਸਨੇ ਗੜ੍ਹਵਾਲ ਦੇ ਰਾਜਾ ਫਤਹਿ ਚੰਦ ਨੂੰ ਚੁੱਕ ਚੁੱਕਾ ਕੇ ਗੁਰੂ ਜੀ ਤੇ ਹਮਲਾ ਕਰਵਾ ਦਿੱਤਾ ਅਤੇ ਪਾਉਂਟੇ ਤੋਂ 6 ਮੀਲ ਦੇ ਫਾਸਲੇ ਤੇ ਸੰਨ 1688 ਈ. ਨੂੰ ਭੰਗਾਣੀ ਦਾ ਯੁੱਧ ਹੋਇਆ। ਬਿਲਾਸਪੁਰ ਰਾਜ ਦੇ ਰਾਜੇ ਆਲਮ ਚੰਦ ਤੇ ਬਲੀਆ ਚੰਦ ਨੇ ਵੀ ਗੁਰੂ ਗੋਬਿੰਦ ਸਿੰਘ ਤੇ ਹਮਲਾ ਕੀਤਾ। ਇਸ ਹਮਲੇ ਨੇ ਮੁਗਲਾਂ ਦੀ ਬਦਕਿਸਮਤੀ ਨੂੰ ਉਨ੍ਹਾਂ ਦੇ ਚਾਵਾਂ ਵਿਚ ਬਦਲ ਦਿੱਤਾ। ਮੁਗਲਾਂ ਦੇ ਦੋਵੇਂ ਵਿਰੋਧੀ ਭਾਵ ਗੁਰੂ ਜੀ ਤੇ ਪਹਾੜੀ ਰਾਜੇ ਆਪਸ ਵਿਚ ਲੜ ਰਹੇ ਸਨ ਜਿਸ ਦਾ ਮੁਗਲ ਹਕੂਮਤ ਨੂੰ ਸਿੱਧਾ ਲਾਭ ਸੀ। ਭੰਗਾਣੀ ਦੀ ਲੜਾਈ ਵਿੱਚ ਸੂਰਮਗਤੀ ਨੂੰ ਪ੍ਰਾਪਤ ਹੋਏ ਸੂਰਬੀਰਾਂ ਵਿੱਚ ਗੁਰੂ ਸਾਹਿਬ ਦੇ ਭੂਆ ਵੀਰੋ ਜੀ, ਮਾਮਾ ਕ੍ਰਿਪਾਲ ਚੰਦ ਦੇ ਪੁੱਤ-ਭਰਾਵਾਂ ਅਤੇ ਪੀਰ ਬੁੱਧੂ ਸ਼ਾਹ ਸਮੇਤ ਉਨ੍ਹਾਂ ਦੇ ਪੁੱਤਰਾਂ ਸੰਘੋ ਸ਼ਾਹ, ਜੀਤ ਮੱਲ, ਗੁਲਾਬ ਚੰਦ, ਗੰਗਾ ਰਾਮ ਅਤੇ ਮੋਹਰੀ ਜੀ ਨੇ ਸ਼ਹੀਦੀਆਂ ਪਾਈਆਂ। ਇਸ ਲੜਾਈ ਵਿੱਚ ਮਾਮਾ ਕ੍ਰਿਪਾਲ ਚੰਦ ਨੇ ਇੱਕ ਕੁਤਕੇ ਭਾਵ ਸੋਟੇ ਨਾਲ ਹੀ ਇੱਕ ਵੱਡੇ ਜਰਨੈਲ ਦਾ ਸਿਰ ਭੰਨ ਦਿੱਤਾ। ਜਿਸ ਬਾਰੇ ਗੁਰੂ ਗੋਬਿੰਦ ਸਾਹਿਬ ਨੇ ਬਚਿੱਤਰ ਨਾਟਕ ਵਿੱਚ ਲਿਖਿਆ ਹੈ ਕਿ ਉਸ ਦੀ ਖੋਪੜੀ ਇੰਜ ਫਟੀ ਜਿਵੇਂ ਮੱਖਣ ਦੀ ਭਰੀ ਚਾਟੀ ਟੁੱਟੀ ਹੋਵੇ। ਇਸ ਲੜਾਈ ਦਾ ਨਤੀਜਾ ਇਹ ਹੋਇਆ ਕਿ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਆਪਣੀ ਜ਼ਿੰਦਗੀ ਵਿਚ ਉਨ੍ਹਾਂ 'ਤੇ ਥੋਪੀਆਂ ਗਈਆਂ ਲੜਾਈਆਂ ਵਿਚੋਂ ਸਭ ਤੋਂ ਪਹਿਲੀ ਲੜਾਈ ਭੰਗਾਣੀ ਦੇ ਯੁੱਧ ਵਿਚ ਇਸ ਤਰ੍ਹਾਂ ਜਿੱਤ ਪ੍ਰਾਪਤ ਕੀਤੀ ਅਤੇ ਆਪਣੇ ਮੁਖ਼ਾਰਬਿੰਦ ਤੋਂ ਉਚਾਰਿਆ, "ਭਈ ਜੀਤ ਮੇਰੀ/ ਕ੍ਰਿਪਾ ਕਾਲ ਕੇਰੀ / ਰਣੰ ਜੀਤਿ ਆਏ/ ਜਯੰ ਗੀਤ ਗਾਏ॥"

## ਖਾਲਸਾ ਸਿਰਜਣਾ:-

ਗੁਰੂ ਗੋਬਿੰਦ ਸਿੰਘ ਨੇ ਪਹਾੜੀ ਰਾਜਿਆਂ ਨੂੰ ਪ੍ਰੇਰਣਾ ਦਿੱਤੀ ਕਿ ਉਹ ਮੁਗਲੀਆ

ਸਲਤਨਤ ਦੇ ਅਤਿਆਚਾਰਾਂ ਵਿਰੁੱਧ ਇਕੱਠੇ ਹੋਣ। ਇਸ ਮੰਤਵ ਲਈ ਗੁਰੂ ਸਾਹਿਬ ਬਿਲਾਸਪੁਰ, ਮੰਡੀ, ਕਹਿਲੂਰ, ਨਾਹਨ, ਰਵਾਲਸਰ ਆਦਿ ਰਿਆਸਤਾਂ ਦੇ ਰਾਜਿਆਂ ਨੂੰ ਮਿਲੇ। ਇੱਕ ਸਾਲ ਦੀ ਉਡੀਕ ਤੋਂ ਬਾਅਦ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਰਵਾਲਸਰ ਵਿਖੇ ਇੱਕ ਬਹੁਤ ਵੱਡਾ ਇਕੱਠ ਕੀਤਾ। ਜਿੱਥੇ ਪਹਾੜੀ ਰਾਜਿਆਂ ਨੇ ਉਨ੍ਹਾਂ ਦਾ ਦੇਸ਼ ਤੇ ਕੌਮ ਦੀ ਰਾਖੀ ਲਈ ਇਕੱਠੇ ਹੋਣ ਦਾ ਮਸ਼ਵਰਾ ਇਹ ਕਹਿ ਕੇ ਰੱਦ ਕਰ ਦਿੱਤਾ ਕਿ ਗੁਰੂ ਸਾਹਿਬ ਦਲਿਤਾਂ ਤੇ ਪੱਛੜੇ ਵਰਗ ਦੇ ਲੋਕਾਂ ਨੂੰ ਜੋ ਬਰਾਬਰੀ ਦੇਣ ਦੀ ਗੱਲ ਕਰਦੇ ਹਨ ਉਹ ਧਰਮ ਦੇ ਅਸੂਲਾਂ ਦੇ ਖਿਲਾਫ ਹੈ। ਉਨ੍ਹਾਂ ਸਮਿਆਂ ਵਿੱਚ ਛੋਟੀਆਂ ਤੇ ਪੱਛੜੀਆਂ ਜਾਤਾਂ ਨੂੰ ਉੱਚ ਕੁਲੀਨ ਜਾਤਾਂ ਆਪਣੇ ਵਿੱਚ ਨਹੀਂ ਸਨ ਮਿਲਾਉਂਦੀਆਂ। ਇਸ ਲਈ ਤਕਰੀਬਨ ਇੱਕ ਸਾਲ ਇੰਤਜ਼ਾਰ ਕਰਨ ਤੋਂ ਬਾਅਦ ਅਨੰਦਪੁਰ ਸਾਹਿਬ ਵਿਖੇ ਇਕੱਠ ਕਰਕੇ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਖਾਲਸੇ ਦੀ ਸਿਰਜਣਾ ਕੀਤੀ।

ਦਸਵੇਂ ਪਾਤਿਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸੰਨ 1699 ਨੂੰ ਵਿਸਾਖੀ ਵਾਲੇ ਦਿਨ ਖਾਲਸਾ ਪੰਥ ਦੀ ਸਿਰਜਣਾ ਕੀਤੀ। ਉਸ ਸਮੇਂ ਲੱਖਾਂ ਲੋਕਾਂ ਦੇ ਇਕੱਠ ਨੂੰ ਗੁਰੂ ਸਾਹਿਬ ਨੇ ਸੰਬੋਧਨ ਕਰਦੇ ਹੋਏ ਇੱਕ ਸਿਰ ਦੀ ਮੰਗ ਕੀਤੀ। ਇਹ ਸੁਣ ਕੇ ਲੋਕਾਂ ਵਿੱਚ ਘਬਰਾਹਟ ਫੈਲ ਗਈ ਅਤੇ ਲੋਕੀਂ ਆਪਸ ਵਿੱਚ ਚਰਚਾ ਕਰਨ ਲੱਗ ਪਏ। ਫੇਰ ਸਭ ਤੋਂ ਪਹਿਲਾਂ ਲਾਹੌਰ ਨਿਵਾਸੀ ਭਾਈ ਦਇਆ ਰਾਮ ਖੱਤਰੀ ਨੇ ਸੰਗਤ ਵਿੱਚੋਂ ਉੱਠ ਕੇ ਗੁਰੂ ਜੀ ਨੂੰ ਆਪਣਾ ਸੀਸ ਭੇਟ ਕੀਤਾ। ਗੁਰੂ ਸਾਹਿਬ ਤਖਤ ਤੋਂ ਉਤਰੇ ਤੇ ਉਸ ਨੂੰ ਤੰਬੂ ਵਿਚ ਲੈ ਗਏ। ਕੁਝ ਪਲਾਂ ਬਾਅਦ ਗੁਰੂ ਸਾਹਿਬ ਖ਼ੂਨ ਅਲੂਦਾ ਕਿਰਪਾਨ ਲੈ ਕੇ ਤੰਬੂ ਤੋਂ ਬਾਹਰ ਆਏ। ਇਸ ਤਰ੍ਹਾਂ ਇੱਕ ਇੱਕ ਕਰਕੇ ਉਨ੍ਹਾਂ ਪੰਜ ਸਿਰਾਂ ਦੀ ਮੰਗ ਕੀਤੀ। ਸਿਰ ਭੇਟ ਕਰਨ ਵਾਲੇ ਬਾਕੀ ਚਾਰਾਂ ਵਿੱਚ ਭਾਈ ਧਰਮ ਦਾਸ ਦਿੱਲੀ ਨਿਵਾਸੀ, ਭਾਈ ਮੁਹਕਮ ਚੰਦ ਛੀਂਬਾ ਦਵਾਰਕਾ ਨਿਵਾਸੀ, ਭਾਈ ਸਾਹਿਬ ਚੰਦ ਨਾਈ ਬਿਦਰ ਨਿਵਾਸੀ ਅਤੇ ਭਾਈ ਹਿੰਮਤ ਰਾਏ ਝਿਊਰ ਜਗਨਨਾਥ ਪੁਰੀ ਨਿਵਾਸੀ ਸਨ। ਗੁਰੂ ਸਾਹਿਬ ਖੰਡੇ-ਬਾਟੇ ਦਾ ਅੰਮ੍ਰਿਤ ਤਿਆਰ ਕਰਨ ਲਈ ਸਰਬ ਲੋਹ ਦੇ ਬਾਟੇ ਵਿੱਚ ਸਰਬ ਲੋਹ ਦੇ ਖੰਡੇ ਨਾਲ ਬਾਣੀ ਦੇ ਜਾਪ ਦਾ ਸ਼ਕਤੀ ਸੰਚਾਰ ਅੰਮ੍ਰਿਤ ਜਲ ਵਿਚ ਕਰ ਰਹੇ ਸਨ। ਜਦੋਂ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਅਕਾਲ ਪੁਰਖ ਨੂੰ ਅਰਦਾਸ ਕਰਦੇ ਹੋਏ ਅੰਮ੍ਰਿਤ ਤਿਆਰ ਕਰ ਰਹੇ ਸਨ ਤਾਂ ਮਾਤਾ ਜੀਤ ਕੌਰ ਜੀ ਵੀ ਜਾਪ ਕਰ ਰਹੇ ਸਨ। ਮਾਤਾ ਜੀ ਨੇ ਗੁਰੂ ਨਾਨਕ ਵੱਲੋਂ ਲੋਕਾਈ ਨੂੰ ਦਿੱਤੇ ਇਲਾਹੀ ਸੰਦੇਸ਼ "ਮਿੱਠਤ ਨੀਵੀਂ ਨਾਨਕਾ ਗੁਣ ਚੰਗਿਆਈਆਂ ਤੱਤ" ਦਾ ਅੰਸ਼ ਖਾਲਸੇ ਵਿਚ ਸ਼ਾਮਲ

ਕਰਨ ਹਿੱਤ ਸਹਿਜੇ ਹੀ ਪਤਾਸਿਆਂ ਦਾ ਪ੍ਰਸ਼ਾਦ ਅੰਮ੍ਰਿਤ ਜਲ ਵਿੱਚ ਮਿਲਾ ਦਿੱਤਾ। ਖਾਲਸੇ ਦੀ ਮਾਂ ਨੇ ਖਾਲਸੇ ਦੇ ਜੰਗਜੂ ਰੂਪ ਨੂੰ ਲੋੜੀਂਦੀ ਨਿਮਰਤਾ ਪ੍ਰਦਾਨ ਕਰਨ ਲਈ ਇਸ ਨੂੰ ਜ਼ਰੂਰੀ ਸਮਝਿਆ। ਇਸ ਤਰ੍ਹਾਂ ਗੁਰੂ ਸਾਹਿਬ ਨੇ ਭਾਈ ਦਇਆ ਰਾਮ, ਭਾਈ ਧਰਮ ਦਾਸ, ਭਾਈ ਮੁਹਕਮ ਚੰਦ, ਭਾਈ ਸਾਹਿਬ ਚੰਦ ਅਤੇ ਭਾਈ ਹਿੰਮਤ ਰਾਏ ਨੂੰ ਅੰਮ੍ਰਿਤ ਦੀ ਦਾਤ ਪਾਹੁਲ ਵਜੋਂ ਬਖਸ਼ ਕੇ ਸਿੰਘ ਨਾਮ ਦੀ ਉਪਾਧੀ ਦਿੰਦੇ ਹੋਏ ਆਪਣੇ ਪਹਿਲੇ ਪੰਜ ਪਿਆਰਿਆਂ ਵਜੋਂ ਸਾਜਿਆ ਤੇ ਨਿਵਾਜਿਆ। ਜ਼ਾਹਿਰਾ ਤੌਰ ਤੇ ਇਸ ਜਲੌਅ ਦਾ ਮਕਸਦ ਕੌਮ ਨੂੰ ਜ਼ੁਲਮ ਤੇ ਜਬਰ ਦੇ ਖਿਲਾਫ ਤਿਆਰ ਕਰਨਾ ਸੀ। ਪੰਜ ਪਿਆਰਿਆਂ ਤੋਂ ਬਾਦ ਜਿਨ੍ਹਾਂ ਪੰਜ ਸਿੰਘਾਂ ਨੇ ਹੋਰ ਸਭ ਤੋਂ ਪਹਿਲਾਂ ਦਸਮੇਸ਼ ਪਿਤਾ ਗੁਰੂ ਗੋਬਿੰਦ ਸਿੰਘ ਜੀ ਤੋਂ ਅੰਮ੍ਰਿਤ ਛਕਿਆ ਉਨ੍ਹਾਂ ਦੇ ਨਾਮ ਦੇਵਾ ਸਿੰਘ, ਰਾਮ ਸਿੰਘ, ਟਹਿਲ ਸਿੰਘ, ਈਸ਼ਰ ਸਿੰਘ ਅਤੇ ਫਤੇ ਸਿੰਘ ਸਨ।

ਗੁਰੂ ਗੋਬਿੰਦ ਸਿੰਘ ਜੀ ਰੂਹਾਨੀਅਤ ਅਤੇ ਇਨਸਾਨੀਅਤ ਦੇ ਸਿਰਮੌਰ ਅਲੰਬਰਦਾਰ ਸਨ। ਉਨ੍ਹਾਂ ਨੇ ਦਬੀ-ਕੁਚਲੀ ਕੌਮ ਨੂੰ ਮਹਾਨ ਪੱਥ-ਪ੍ਰਦਰਸ਼ਕ ਵਜੋਂ ਇਨਸਾਨੀਅਤ ਤੇ ਰੂਹਾਨੀਅਤ ਦਾ ਪਾਠ ਦ੍ਰਿੜ੍ਹ ਕਰਵਾਇਆ। ਗੁਰੂ ਜੀ ਵੱਲੋਂ ਖਾਲਸਾ ਸਿਰਜਣਾ ਦੇ ਪਿੱਛੇ ਬੁਨਿਆਦੀ ਸਿਧਾਂਤ ਬੇਇਨਸਾਫੀ ਅਤੇ ਅਤਿਆਚਾਰਾਂ ਤੋਂ ਡਰਦੀ-ਸਹਿਕਦੀ ਕੌਮ ਦੇ ਨਵ-ਨਿਰਮਾਣ ਲਈ ਬਹੁਤ ਹੀ ਅਹਿਮ ਸਨ ਜਿਵੇਂ ਕਿ ਮਨੁੱਖੀ ਅਜ਼ਾਦੀ ਤੇ ਹੱਕ-ਸੱਚ ਦੇ ਲਈ ਲੜਨਾ-ਮਰਨਾ, ਮਨੁੱਖੀ ਬਰਾਬਰੀ ਦੇ ਸਿਧਾਂਤਾਂ ਨੂੰ ਨਾ ਸਿਰਫ ਸਮਝਣਾ ਬਲਕਿ ਇਨ੍ਹਾਂ ਨੂੰ ਅਮਲੀ ਜਾਮਾ ਪਹਿਨਾਉਣਾ ਅਤੇ ਮਾਨਵਤਾ ਨੂੰ ਮਨੁੱਖੀ ਭਾਈਚਾਰੇ ਦੀ ਗੁੜ੍ਹਤੀ ਦੇ ਕੇ ਮਾਨਵਤਾ ਦੀਆਂ ਉੱਚੀਆਂ-ਸੁੱਚੀਆਂ ਕਦਰਾਂ-ਕੀਮਤਾਂ ਦੀ ਰੱਖਿਆ ਕਰਨਾ ਵਰਗੇ ਅਹਿਮ ਸਿਧਾਂਤ ਤੇ ਮੰਤਵ ਦ੍ਰਿਸ਼ਟਮਾਨ ਕੀਤੇ ਹਨ। ਜਿੱਥੇ ਗੁਰੂ ਸਾਹਿਬ ਨੇ ਮਨੁੱਖੀ ਸਮਾਜ ਨੂੰ ਆਤਮ ਸਨਮਾਨ ਦੇ ਅਰਥ ਸਮਝਾਏ ਉੱਥੇ ਹੀ ਆਤਮ ਸਨਮਾਨ ਅਨੁਸਾਰ ਕੌਮ ਨੂੰ ਆਤਮ ਵਿਸ਼ਵਾਸ ਨਾਲ ਜਿਊਣ ਦੀ ਜੀਵਨ ਜਾਚ ਦ੍ਰਿੜ੍ਹ ਕਰਵਾਈ।

ਇਸ ਲਈ ਹੀ ਤਾਂ ਭਾਈ ਨੰਦ ਲਾਲ ਗੋਯਾ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ, "ਕਾਦਰੇ ਹਰ ਕਾਰ ਗੁਰੂ ਗੋਬਿੰਦ ਸਿੰਘ/ਬੇਕਸਾਂ ਰਾ ਯਾਰ ਗੁਰੂ ਗੋਬਿੰਦ ਸਿੰਘ" ਭਾਵ ਗੁਰੂ ਗੋਬਿੰਦ ਸਿੰਘ ਜੀ ਗਰੀਬਾਂ-ਮਜਲੂਮਾਂ ਦੀ ਮੱਦਦ ਕਰਨ ਸਦਕਾ ਲਾਚਾਰ ਤੇ ਬੇ ਸਹਾਰਾ ਲੋਕਾਂ ਦੇ ਦੋਸਤ ਬਣੇ। ਭਾਈ ਨੰਦ ਲਾਲ ਗੋਯਾ ਜੀ ਗੁਰੂ ਗੋਬਿੰਦ ਸਿੰਘ ਬਾਰੇ ਲਿਖਦੇ ਹਨ ਕਿ, "ਹੱਕ ਹੱਕ ਆਗਾਹ ਗੁਰੂ ਗੋਬਿੰਦ ਸਿੰਘ/ਸ਼ਾਹਿ ਸ਼ਾਹਿਨਸ਼ਾਹ ਗੁਰੂ ਗੋਬਿੰਦ ਸਿੰਘ" ਭਾਵ ਗੁਰੂ ਗੋਬਿੰਦ ਸਿੰਘ ਸੱਚ ਦੇ ਜਾਨਣ ਵਾਲਿਆਂ ਲਈ ਸੱਚ ਹਨ

ਤੇ ਗੁਰੂ ਗੋਬਿੰਦ ਸਿੰਘ ਬਾਦਸ਼ਾਹਾਂ ਦੇ ਬਾਦਸ਼ਾਹ ਹਨ। ਭਾਈ ਨੰਦ ਲਾਲ ਗੋਯਾ ਜੀ ਅੱਗੇ ਲਿਖਦੇ ਹਨ, "ਹੱਕ ਹੱਕ ਅੰਦੇਸ਼ ਗੁਰੂ ਗੋਬਿੰਦ ਸਿੰਘ/ਬਾਦਸ਼ਾਹ ਦਰਵੇਸ਼ ਗੁਰੂ ਗੋਬਿੰਦ ਸਿੰਘ" ਭਾਵ ਗੁਰੂ ਗੋਬਿੰਦ ਸਿੰਘ ਸੱਚ ਦੇ ਸੱਚੇ ਅਨੁਭਵੀ ਹਨ, ਦਰਵੇਸ਼ ਗੁਰੂ ਗੋਬਿੰਦ ਸਿੰਘ ਪਾਤਿਸ਼ਾਹ ਹਨ।

ਖਾਲਸੇ ਨੂੰ ਜਦੋਂ ਪੰਜ ਕਕਾਰਾਂ ਕੇਸ, ਕੰਘਾ, ਕ੍ਰਿਪਾਨ, ਕੜਾ ਤੇ ਕਛਹਿਰੇ ਦਾ ਧਾਰਨੀ ਬਣਾਇਆ ਗਿਆ ਤਾਂ ਇਸ ਪਿੱਛੇ ਵੀ ਸਮਾਜ ਉਸਾਰੀ ਵਜੋਂ ਕੌਮ ਨੂੰ ਇੱਕ ਵੱਖਰੀ ਪਛਾਣ ਦੇਣ ਦੇ ਬੜੇ ਡੂੰਘੇ ਤੇ ਚਿਰ-ਸਥਾਈ ਮੰਤਵ ਨੂੰ ਉਜਾਗਰ ਕਰਨਾ ਸੀ। ਪੰਜ ਕਕਾਰਾਂ ਵਿੱਚ ਕੇਸ ਸਾਬਤ ਸੂਰਤ ਦਾ ਅਕਸ ਹਨ। ਇਹ ਬਹਾਦਰੀ ਦਾ ਚਿੰਨ੍ਹ ਵੀ ਹਨ ਤੇ ਸ਼ਾਨ ਦਾ ਪ੍ਰਗਟਾਵਾ ਵੀ ਹਨ। ਕੇਸਾਂ ਉਪਰ ਸਜੀ ਦਸਤਾਰ ਸਧਾਰਨ ਵਿਅਕਤੀ ਨੂੰ ਸਰਦਾਰ ਬਣਾ ਦਿੰਦੀ ਹੈ। ਜਗ ਜ਼ਾਹਿਰ ਹੈ ਕਿ ਗੁਰੂ ਸਾਹਿਬ ਨੇ ਸਿਖਾਂ ਨੂੰ ਸਿਰਦਾਰੀ ਬਖਸ਼ੀ। ਕੜਾ ਇਸ ਗੱਲ ਦਾ ਪ੍ਰਤੀਕ ਹੈ ਕਿ ਅਸੀਂ ਪ੍ਰਭੂ ਦੇ ਬੰਧਨ ਵਿਚ ਹਾਂ। ਕੜਾ ਹਥਿਆਰ ਵੀ ਹੈ। ਪ੍ਰਭੂ ਦੀ ਰਜ਼ਾ ਤੋਂ ਬਾਹਰ ਜਾਣਾ ਖਾਲਸਈ ਕਰਮ ਨਹੀਂ। ਕਿਰਪਾਨ ਸਿੱਖ-ਰਹਿਣੀ ਵਿੱਚ ਸੇਵਾ ਦੇ ਨਿਯਮ ਦਾ ਚਿੰਨ੍ਹ ਹੈ। ਪ੍ਰੰਤੂ ਇਸ ਦੀ ਵਰਤੋਂ ਦੁਸ਼ਟਾਂ ਦੇ ਸੰਘਾਰ ਲਈ ਹੀ ਕਰਨੀ ਜਾਂ ਫਿਰ ਗਰੀਬ ਦੀ ਰੱਖਿਆ ਲਈ ਹੈ। ਤਲਵਾਰ ਜਾਂ ਕਿਰਪਾਨ ਦੀ ਵਰਤੋਂ ਉਸ ਸਮੇਂ ਹੀ ਜਾਇਜ਼ ਹੈ, ਜਦੋਂ ਹੋਰ ਸਭ ਹੀਲੇ ਬੇਕਾਰ ਹੋ ਜਾਣ। ਇਸ ਤਰ੍ਹਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬਾਬਾ ਨਾਨਕ ਦੇ ਇਲਾਹੀ ਗੀਤ ਦੀ ਸ਼ੁਰੂਆਤੀ ਡਗਰ 'ਤੇ ਚਲਦੇ ਹੋਏ ਖੰਡੇ ਦੀ ਧਾਰ ਤਕ ਚਲੇ।

ਦੁਨੀਆਂ ਭਰ ਦੇ ਵਿਦਵਾਨਾਂ ਤੇ ਇਤਿਹਾਸਕਾਰਾਂ ਨੇ ਇਸ ਲਈ ਹੀ ਤਾਂ ਗੁਰੂ ਗੋਬਿੰਦ ਸਿੰਘ ਜੀ ਨੂੰ ਮਹਾਨ ਕੌਮੀ ਉਸਰਈਏ ਵਜੋਂ ਸਵੀਕਾਰਿਆ ਹੈ। ਨਵ-ਨਿਰਮਾਣਤ ਸਮਾਜ ਦੀ ਦੇਣ ਸਦਕਾ ਗੁਰੂ ਸਾਹਿਬ ਨੂੰ ਮਹਾਨ ਕ੍ਰਾਂਤੀਕਾਰੀ ਦਾਰਸ਼ਨਿਕ ਮੰਨਿਆ ਹੈ ਅਤੇ ਉਨ੍ਹਾਂ ਨੂੰ ਕੌਮ ਦੇ ਉਸਰੱਈਏ ਵਜੋਂ ਸੰਸਾਰ ਭਰ ਦੇ ਦਾਰਸ਼ਨਿਕਾਂ ਨੇ ਉਨ੍ਹਾਂ ਨੂੰ ਸਰਵੋਤਮ ਤੇ ਸਰਵੋਪਰੀ ਤਸਲੀਮ ਕੀਤਾ ਹੈ। ਜਿੱਥੇ ਹੋਰ ਦਾਰਸ਼ਨਿਕ ਸਿਰਫ ਆਪਣੇ ਫਲੱਸਫੇ ਰਾਹੀਂ ਲੋਕਾਈ ਦਾ ਮਾਰਗ ਦਰਸ਼ਨ ਕਰਦੇ ਰਹੇ। ਉੱਥੇ ਦਸਵੇਂ ਪਾਤਿਸ਼ਾਹ ਨੇ ਆਪਣੇ ਆਦਰਸ਼ਕ ਫਲੱਸਫੇ ਨੂੰ ਅਮਲੀ ਜਾਮਾ ਪਹਿਨਾ ਕੇ ਇਜੇਹੀ ਨਵੀਂ ਸਿਰਜਣਾ ਕੀਤੀ ਕਿ ਜਿਸ ਨਾਲ ਮਰ-ਮੁੱਕ ਰਹੀ ਕੌਮ ਵਿਚ ਇੱਕ ਨਵੀਂ ਰੂਹ ਤੇ ਸ਼ਕਤੀ ਦਾ ਸੰਚਾਰ ਹੋਇਆ। ਇਸ ਕਰਕੇ ਸੰਸਾਰ ਦੇ ਇਤਿਹਾਸ ਨੇ ਉਨ੍ਹਾਂ ਦੀ ਇਸ ਸਿਰਜਣਾ ਨੂੰ Par Excellence ਭਾਵ ਸਤਿਯਮ-ਸ਼ਿਵਮ-ਸੁੰਦਰਮ ਦੇ ਬਰਾਬਰ ਦੀ ਉਪਾਧੀ ਦਿੱਤੀ ਹੈ।

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਦੁਨੀਆਂ ਦੀ ਮਹਾਨ ਕਾਮਲ ਹਸਤੀ ਵਜੋਂ ਅਜਿਹੇ ਕਾਮਲ ਉਦੇਸ਼ ਤੇ ਅਮਲੀ ਉਪਦੇਸ਼ ਰਾਹੀਂ ਡਰੀ ਤੇ ਸਹਿਮੀ ਕੌਮ ਨੂੰ

ਇੰਨਾ ਨਿਰਭੈਅ ਤੇ ਦ੍ਰਿੜ ਬਣਾ ਦਿੱਤਾ ਕਿ ਉਹ ਜੀਵਨ ਦੇ ਸਭ ਤੋਂ ਵੱਡੇ ਭੈਅ ਮੌਤ ਨਾਲ ਵੀ ਮੱਥਾ ਡਾਹੁਣ ਲਈ ਜਿੱਥੇ ਆਪ ਤਤਪਰ ਸਨ ਉਥੇ ਉਨ੍ਹਾਂ ਦੇ ਸਪੁੱਤਰ ਤੇ ਸਿੱਖ ਸੇਵਕ ਵੀ ਉਨ੍ਹਾਂ ਦੇ ਸਿਖਾਏ ਸਵੈਮਾਨ ਦੇ ਸਬਕ ਦੀ ਪਾਲਣਾ ਹਿੱਤ ਹਰਦਮ ਤਿਆਰ-ਬਰ-ਤਿਆਰ ਰਹਿੰਦੇ ਸਨ।

## ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪੂਰ-ਪਰਿਵਾਰ

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਰਗੀਆਂ ਜਿਹੜੀਆਂ ਇਲਾਹੀ ਸ਼ਖਸੀਅਤਾਂ ਹੁੰਦੀਆਂ ਹਨ ਉਨ੍ਹਾਂ ਦਾ ਆਰ-ਪਰਿਵਾਰ ਤਾਂ ਸਾਰਾ ਦੇਸ਼ ਅਤੇ ਸਾਰੀ ਮਨੁੱਖਤਾ ਹੁੰਦੀ ਹੈ। ਇਨ੍ਹਾਂ ਬ੍ਰਹਿਮੰਡੀ ਰੂਹਾਂ ਦਾ ਆਤਮਿਕ ਰਿਸ਼ਤਾ ਦੁਨੀਆਂ ਦੇ ਹਰ ਬੰਦੇ ਨਾਲ ਹੁੰਦਾ ਹੈ। ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸਭ ਤੋਂ ਵੱਧ ਪਰਿਵਾਰਕ ਸਬੰਧ ਤੇ ਪਿਆਰ ਤਾਂ ਉਨ੍ਹਾਂ ਦੀ ਖਾਲਸਾ ਸਿਰਜਣਾ ਨਾਲ ਹੀ ਮੰਨਿਆ ਜਾਂਦਾ ਹੈ। ਪਰ ਉਹ ਮਨੁੱਖੀ ਜਾਮੇ ਵਿਚ ਆਏ ਸਨ। ਇਸ ਲਈ ਦੁਨੀਆਂ ਦੀਆਂ ਨਜ਼ਰਾਂ ਵਿੱਚ ਉਨ੍ਹਾਂ ਦਾ ਇੱਕ ਦੁਨਿਆਵੀ ਘਰ-ਪਰਿਵਾਰ ਸੀ। ਉਹ ਗੁਰੂ ਤੇਗ ਬਹਾਦਰ ਜੀ ਤੇ ਮਾਤਾ ਗੁਜਰੀ ਜੀ ਦੇ ਸਪੁੱਤਰ ਸਨ। ਉਨ੍ਹਾਂ ਨੇ ਮਾਤਾ ਜੀਤੋ ਜੀ, ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਦੇਵਾਂ ਜੀ ਨਾਲ ਵਿਆਹ ਰਚਾਏ। ਉਨ੍ਹਾਂ ਦੇ ਚਾਰ ਸਾਹਿਬਜ਼ਾਦੇ ਅਜੀਤ ਸਿੰਘ, ਜੁਝਾਰ ਸਿੰਘ, ਜੋਰਾਵਰ ਸਿੰਘ ਅਤੇ ਫਤਹਿ ਸਿੰਘ ਸਨ। ਜਿਨ੍ਹਾਂ ਨੇ ਆਪਣੇ ਪਿਤਾ ਗੁਰੂ ਗੋਬਿੰਦ ਸਿੰਘ ਦੇ ਦੱਸੇ ਨੇਕ ਰਸਤੇ ਤੇ ਚਲਦਿਆਂ ਆਪਣੀ ਜਾਨ ਦੀ ਅਹੂਤੀ ਦਿੱਤੀ ਅਤੇ ਸਮਾਜ ਦੇ ਦੱਬੇ ਕੁਚਲੇ ਅਤੇ ਕਮਜ਼ੋਰ ਲੋਕਾਂ ਲਈ ਚਾਨਣ ਮੁਨਾਰਾ ਬਣੇ।

ਆਪ ਜੀ ਦਾ ਪਹਿਲਾ ਵਿਆਹ ਲਾਹੌਰ ਨਿਵਾਸੀ ਸ੍ਰੀ ਹਰਿਜਸ ਸੁਭਿਖੀਏ ਖੱਤਰੀ ਦੀ ਸਪੁੱਤਰੀ ਮਾਤਾ ਜੀਤੋ ਜੀ ਨਾਲ ਸੰਨ 1677 ਵਿਚ ਹੋਇਆ। ਸ੍ਰੀ ਹਰਿਜਸ ਦੀ ਖਾਹਿਸ਼ ਸੀ ਕਿ ਸ੍ਰੀ ਦਸਮੇਸ਼ ਜੀ ਜੰਞ ਲੈ ਕੇ ਲਾਹੌਰ ਆਉਣ। ਪਰ ਗੁਰੂ ਜੀ ਨੇ ਜਿਹੜੇ ਮਹਾਨ ਜ਼ਰੂਰੀ ਕਾਰਜ ਅਰੰਭੇ ਹੋਏ ਸਨ ਉਨ੍ਹਾਂ ਵਿਚ ਖੜੋਤ ਲਿਆ ਕੇ ਲਾਹੌਰ ਜਾਣਾ ਠੀਕ ਨਾ ਸਮਝਿਆ। ਇਸ ਲਈ ਦਸਵੇਂ ਪਾਤਿਸ਼ਾਹ ਨੇ ਕਿਹਾ ਕਿ ਤੁਹਾਡੀ ਪ੍ਰਸੰਨਤਾ ਲਈ ਅਤੇ ਵਿਆਹ ਦੀ ਖਾਤਰ ਤੁਹਾਡੀ ਰਿਹਾਇਸ਼ ਵਾਸਤੇ ਅਸੀਂ ਏਥੇ ਹੀ ਲਾਹੌਰ ਰੱਚ ਦੇਂਦੇ ਹਾਂ। ਸੋ ਆਪ ਜੀ ਨੇ ਸਿੱਖਾਂ ਨੂੰ ਹੁਕਮ ਦੇ ਕੇ ਸ੍ਰੀ ਅਨੰਦਪੁਰ ਤੋਂ ਸੱਤ ਕੋਹ ਉੱਤਰ ਵਲ ਉਸ ਸਮੇਂ ਵਾਸਤੇ ਇਕ ਅਦਭੁੱਤ ਨਗਰ ਰੱਚ ਦਿੱਤਾ ਜਿਸ ਦਾ ਨਾਂ 'ਗੁਰੂ ਕਾ ਲਾਹੌਰ' ਰੱਖਿਆ। ਇੱਥੇ ਗੁਰੂ ਜੀ ਦੀ ਸ਼ਾਦੀ ਮਾਤਾ ਜੀਤੋ ਜੀ ਨਾਲ ਹੋਈ। ਮਾਤਾ ਜੀਤੋ ਜੀ ਦਾ ਅਸਲੀ ਨਾਂ ਜੀਤੋ ਸੀ ਜੋ ਅੰਮ੍ਰਿਤ ਛਕਣ ਤੇ ਅਜੀਤ ਕੌਰ ਬਣਿਆ। ਇਹਨਾਂ ਦੀ ਕੁੱਖ ਤੋਂ ਤਿੰਨ ਸਾਹਿਬਜ਼ਾਦੇ ਬਾਬਾ ਜੁਝਾਰ ਸਿੰਘ ਜੀ ਸੰਨ 1690 ਵਿਚ, ਬਾਬਾ ਜ਼ੋਰਾਵਰ ਸਿੰਘ ਜੀ ਸੰਨ 1696 ਵਿਚ, ਅਤੇ ਬਾਬਾ ਫਤਹਿ

ਸਿੰਘ ਜੀ ਸੰਨ 1699 ਵਿਚ ਪੈਦਾ ਹੋਏ। ਮਾਤਾ ਜੀਤੋ ਜੀ ਦਾ ਦਿਹਾਂਤ ਸੰਨ 1700 ਵਿੱਚ ਸ੍ਰੀ ਅਨੰਦਪੁਰ ਵਿੱਚ ਹੋਇਆ। ਇੱਥੇ ਆਪ ਦਾ ਦੇਹਰਾ ਅਗੰਮ ਪੁਰ ਦੇ ਨਾਮ ਨਾਲ ਪ੍ਰਸਿੱਧ ਹੈ।

ਸ੍ਰੀ ਦਸਮੇਸ਼ ਜੀ ਦਾ ਦੂਜਾ ਵਿਆਹ ਲਾਹੌਰ ਨਿਵਾਸੀ ਸ੍ਰੀ ਰਾਮ ਸ਼ਰਨ ਕੁਮਰਾਵ ਖੱਤਰੀ ਦੀ ਸਪੁੱਤਰੀ ਮਾਤਾ ਸੁੰਦਰੀ ਜੀ ਨਾਲ ਸੰਨ 1684 ਈ. ਨੂੰ ਹੋਇਆ। ਇਹਨਾਂ ਦੇ ਉਦਰ ਤੋਂ ਸ੍ਰੀ ਦਸਮੇਸ਼ ਜੀ ਦੇ ਵੱਡੇ ਸਾਹਿਬਜ਼ਾਦੇ, ਬਾਬਾ ਅਜੀਤ ਸਿੰਘ ਜੀ ਦਾ ਜਨਮ 27 ਜਨਵਰੀ ਸੰਨ 1686 ਨੂੰ ਹੋਇਆ। ਸ੍ਰੀ ਦਸਮੇਸ਼ ਜੀ ਦੇ ਜੋਤੀ ਜੋਤ ਸਮਾਉਣ ਮਗਰੋਂ ਮਾਤਾ ਸੁੰਦਰੀ ਜੀ ਦਾ ਹੁਕਮ ਪੰਥ ਵਿਚ ਮੰਨਿਆ ਜਾਂਦਾ ਰਿਹਾ। ਆਪ ਨੇ ਹੀ ਭਾਈ ਮਨੀ ਸਿੰਘ ਜੀ ਨੂੰ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਦਾ ਗ੍ਰੰਥੀ ਥਾਪ ਕੇ ਭੇਜਿਆ ਸੀ। ਮਾਤਾ ਜੀ ਨੇ ਜੀਵਨ ਦਾ ਅੰਤਮ ਸਮਾਂ ਦਿੱਲੀ ਵਿਚ ਗੁਜ਼ਾਰਿਆ। ਆਪ ਦਾ ਦੇਹਾਂਤ ਸੰਨ 1747 ਵਿਚ ਹੋਇਆ।

ਆਪ ਜੀ ਦਾ ਤੀਜਾ ਵਿਆਹ ਰੁਹਤਾਸ ਜ਼ਿਲਾ ਜਿਹਲਮ, ਪਾਕਿਸਤਾਨ ਦੇ ਨਿਵਾਸੀ ਸ੍ਰੀ ਰਾਮੂ ਬੱਸੀ ਖੱਤਰੀ ਦੀ ਸਪੁੱਤਰੀ, ਮਾਤਾ ਸਾਹਿਬ ਦੇਵਾਂ ਜੀ ਨਾਲ ਸੰਨ 1701 ਈ. ਵਿਚ ਹੋਇਆ। ਪਰ ਇਹ ਵਿਆਹ ਆਮ ਵਿਆਹ ਵਰਗਾ ਨਹੀਂ ਸੀ। ਉਹ ਇਸ ਤਰ੍ਹਾਂ ਕਿ ਸੰਨ 1700 ਈ. ਵਿੱਚ ਮਾਤਾ ਜੀਤੋ ਜੀ ਦੇ ਅਕਾਲ ਚਲਾਣੇ ਮਗਰੋਂ; ਮਾਤਾ ਸਾਹਿਬ ਦੇਵਾਂ ਜੀ ਦੇ ਪਿਤਾ ਨੇ ਗੁਰੂ ਜੀ ਅੱਗੇ ਬੇਨਤੀ ਕੀਤੀ, ਸੱਚੇ ਪਾਤਿਸ਼ਾਹ, ਮੈਂ ਆਪਣੀ ਧੀ ਨੂੰ ਜਨਮ ਸਮੇਂ ਤੋਂ ਹੀ ਆਪ ਜੀ ਦੇ ਕਾਬਲ ਸਮਝਿਆ ਹੈ। ਆਪ ਇਸ ਦਾ ਰਿਸ਼ਤਾ ਪ੍ਰਵਾਨ ਕਰੋ। ਇਸ ਸੱਚਾਈ ਨੂੰ ਮੇਰਾ ਸਾਕ-ਕਬੀਲਾ ਤੇ ਸਾਰਾ ਨਗਰ ਜਾਣਦਾ ਹੈ। ਗੁਰੂ ਦਸਮੇਸ਼ ਜੀ ਨੇ ਉੱਤਰ ਦਿੱਤਾ, ਅਸੀਂ ਹੁਣ ਪ੍ਰਣ ਲੈ ਲਿਆ ਹੈ ਤਾਂ ਜੋ ਅਸੀਂ ਪੂਰਨ ਮਨ-ਕਰਮ ਨਾਲ ਧਰਮ ਤੇ ਦੇਸ਼ ਦੀ ਸੇਵਾ ਕਰ ਸਕੀਏ। ਹਾਂ, ਜੇ ਤੁਹਾਡੀ ਧੀ ਵੀ ਕੇਵਲ ਆਤਮਿਕ ਮੇਲ ਪ੍ਰਵਾਨ ਕਰਦੀ ਹੈ ਤਾਂ ਮੈਨੂੰ ਤੁਹਾਡੀ ਪ੍ਰਸੰਨਤਾ ਲਈ ਉਸ ਨੂੰ ਵਰਨ ਵਿਚ ਕੋਈ ਇਤਰਾਜ਼ ਨਹੀਂ। ਮਾਤਾ ਸਾਹਿਬ ਦੇਵਾਂ ਨੇ ਇਹ ਸ਼ਰਤ ਖਿੜੇ ਮੱਥੇ ਪ੍ਰਵਾਨ ਕੀਤੀ ਅਤੇ ਅੰਤਮ ਸਵਾਸਾਂ ਤਕ ਖਾਲਸੇ ਦੀ ਮਾਤਾ ਹੋਣ ਵਜੋਂ ਆਪਣੇ ਜੀਵਨ ਦਾ ਇਹ ਕਰੜਾ ਪ੍ਰਣ ਨਿਭਾਇਆ।

ਅੰਮ੍ਰਿਤ ਛਕਣ ਮਗਰੋਂ ਆਪ ਦਾ ਨਾਂ ਮਾਤਾ ਸਾਹਿਬ ਕੌਰ ਹੋਇਆ। ਸ੍ਰੀ ਦਸਮੇਸ਼ ਜੀ ਨੇ ਇਹਨਾਂ ਦੀ ਗੋਦ ਵਿੱਚ ਪੁੱਤਰਦਾਤ ਵਜੋਂ ਖਾਲਸਾ ਪੰਥ ਪਾਇਆ। ਇਸ ਕਰਕੇ ਅੰਮ੍ਰਿਤ ਸੰਚਾਰ ਸਮੇਂ ਹਰ ਅੰਮ੍ਰਿਤਧਾਰੀ ਨੂੰ ਕਿਹਾ ਜਾਂਦਾ ਹੈ ਕਿ ਅੱਜ ਤੋਂ ਤੇਰੇ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਤੇ ਮਾਤਾ ਸ੍ਰੀ ਮਾਤਾ ਸਾਹਿਬ ਕੌਰ ਜੀ ਹਨ। ਜਦ ਸ੍ਰੀ ਦਸਮੇਸ਼ ਜੀ ਦੱਖਣ ਨੂੰ ਗਏ ਤਾਂ ਮਾਤਾ ਸੁੰਦਰੀ ਜੀ ਤਾਂ ਆਪ ਜੀ ਦੀ ਆਗਿਆ ਅਨੁਸਾਰ ਦਿੱਲੀ ਹੀ ਰਹੇ ਅਤੇ ਮਾਤਾ ਸਾਹਿਬ ਕੌਰ ਜੀ ਆਪ ਦੇ ਨਾਲ

ਨਾਂਦੇੜ ਗਏ। ਜਦ ਸ੍ਰੀ ਦਸਮੇਸ਼ ਜੀ ਨੇ ਆਪਣੇ ਜੋਤੀ ਜੋਤ ਸਮਾਉਣ ਦਾ ਸਮਾਂ ਨੇੜੇ ਸਮਝਿਆ ਤਾਂ ਆਪ ਜੀ ਨੇ ਮਾਤਾ ਸਾਹਿਬ ਕੌਰ ਨੂੰ ਮਾਤਾ ਸੁੰਦਰੀ ਜੀ ਪਾਸ ਦਿੱਲੀ ਭੇਜ ਦਿੱਤਾ। ਮਾਤਾ ਸਾਹਿਬ ਕੌਰ ਜੀ ਗੁਰੂ ਸਾਹਿਬ ਦੇ ਦਰਸ਼ਨ ਕੀਤੇ ਬਿਨ੍ਹਾਂ ਜਲ-ਪਾਨ ਨਹੀਂ ਕਰਦੇ ਸਨ। ਸੋ ਉਨ੍ਹਾਂ ਦੇ ਇਸ ਪ੍ਰਣ ਨੂੰ ਨਿਭਾਉਣ ਲਈ ਦਸਵੇਂ ਪਾਤਿਸ਼ਾਹ ਨੇ ਉਨ੍ਹਾਂ ਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਪੰਜ ਸ਼ਸਤਰ ਸਨਮਾਨ ਨਾਲ ਰੱਖਣ ਲਈ ਦਿੱਤੇ ਅਤੇ ਆਦੇਸ਼ ਦਿੱਤਾ ਕਿ ਇਨ੍ਹਾਂ ਸ਼ਸਤਰਾਂ ਵਿਚੋਂ ਜਦੋਂ ਵੀ ਉਹ ਚਾਹੁਣ ਦਸਵੇਂ ਪਾਤਿਸ਼ਾਹ ਦੇ ਦਰਸ਼ਨ ਕਰ ਸਕਣਗੇ। ਇਹ ਸ਼ਸਤਰ ਹੁਣ ਦਿੱਲੀ ਵਿਖੇ ਮਾਤਾ ਜੀ ਦੇ ਦੇਹਰੇ ਵਿਖੇ ਹਨ। ਮਾਤਾ ਸਾਹਿਬ ਕੌਰ ਜੀ ਦਾ ਦੇਹਾਂਤ ਸੰਨ 1731 ਈ. ਨੂੰ ਦਿੱਲੀ ਵਿੱਚ ਮਾਤਾ ਸੁੰਦਰੀ ਜੀ ਤੋਂ ਪਹਿਲਾਂ ਹੋਇਆ। ਉਹਨਾਂ ਦੀ ਸਮਾਧ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦੇ ਦੇਹਰੇ ਪਾਸ ਦਿੱਲੀ ਵਿੱਚ ਹੈ।

## ਚਾਰ ਸਾਹਿਬਜ਼ਾਦੇ:

ਸਿੱਖ ਸੰਗਤਾਂ ਵਿੱਚ ਆਦਰ ਨਾਲ ਗੁਰੂ ਗੋਬਿੰਦ ਸਿੰਘ ਜੀ ਦੇ ਚਾਰ ਸਪੁੱਤਰਾਂ ਨੂੰ 'ਚਾਰ ਸਾਹਿਬਜ਼ਾਦੇ' ਨਾਮ ਨਾਲ ਯਾਦ ਕੀਤਾ ਜਾਂਦਾ ਹੈ। ਖਾਸ ਕਰਕੇ ਗੁਰੂ-ਪਿਤਾ ਪ੍ਰਤੀ ਇਹਨਾਂ ਦੀ ਅਥਾਹ ਸ਼ਰਧਾ ਤੇ ਉਨ੍ਹਾਂ ਦੇ ਮਿਸ਼ਨ ਲਈ ਕੁਰਬਾਨੀ-ਭਰਪੂਰ ਕਰਣੀ, ਇਸ ਵਡਿਆਈ ਦੀ ਸ਼ਾਹਦੀ ਭਰਦੀ ਹੈ। ਸਾਹਿਬਜ਼ਾਦਿਆਂ ਦੇ ਨਾਮ ਅਤੇ ਉਨ੍ਹਾਂ ਦਾ ਜੀਵਨ ਸਤਿਗੁਰੂ ਪਿਤਾ ਦੀ ਦਾਰਸ਼ਨਿਕ ਸੋਚ, ਬੀਰ-ਰਸੀ ਬਿਰਤੀ ਤੇ ਚੜ੍ਹਦੀ ਕਲਾ ਦੇ ਲਖਾਇਕ ਹਨ।

## ਵੱਡੇ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ ਤੇ ਬਾਬਾ ਜੁਝਾਰ ਸਿੰਘ ਜੀ:

ਸ੍ਰੀ ਗੁਰੁ ਗੋਬਿੰਦ ਸਿੰਘ ਜੀ ਦੇ ਵੱਡੇ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ ਜੀ ਦਾ ਜਨਮ ਸੰਨ 1686 ਨੂੰ ਮਾਤਾ ਸੁੰਦਰੀ ਜੀ ਦੇ ਉਦਰ ਤੋਂ ਹੋਇਆ। ਇਨ੍ਹਾਂ ਦਾ ਜਨਮ ਪਾਉਂਟਾ ਸਾਹਿਬ ਵਿਖੇ ਹੋਇਆ । ਇਹ ਬੜੇ ਕਰਮਯੋਗੀ ਤੇ ਬਹਾਦਰ ਸੂਰਬੀਰ ਸਨ। ਇੱਕ ਵਾਰੀ ਗੁਰੂ ਸਾਹਿਬ ਜੀ ਦੇ ਹੁਕਮ ਕਰਨ ਤੇ ਆਪ ਕੁਝ ਸਿੰਘ-ਸਾਥੀਆਂ ਨੂੰ ਨਾਲ ਲੈ ਕੇ ਇੱਕ ਬ੍ਰਾਹਮਣ ਦੀ ਧੀ ਦੇ ਡੋਲੇ ਨੂੰ ਇੱਕ ਜਾਬਰ ਨਵਾਬ ਤੋਂ ਛੁਡਵਾ ਕੇ ਲਿਆਏ ਸਨ। ਚਮਕੌਰ ਦੇ ਮੈਦਾਨ ਵਿਚ ਦਸਬੰਰ, 1704 ਨੂੰ ਸੂਰਮਿਆਂ ਵਾਂਗ ਸਨਮੁਖ ਲੜ ਕੇ ਸ਼ਹੀਦੀ ਪਾਈ। ਸਾਹਿਬਜ਼ਾਦਾ ਅਜੀਤ ਸਿੰਘ ਵਲੋਂ ਕੀਤੇ ਇਸ ਘਮਸਾਨ ਯੁੱਧ ਦਾ ਵਰਨਣ ਮੁਸਲਮਾਨ ਸ਼ਾਇਰ ਅੱਲਾ ਯਾਰ ਖਾਂ ਜੋਗੀ ਨੇ ਇਉਂ ਕੀਤਾ ਹੈ, "ਸ਼ਹਿਜ਼ਾਦਾਇ ਜ਼ੀ ਜਾਹ ਨੇ ਭਾਗੜ ਥੀ ਮਚਾਦੀ/ਯਿਹ ਫੌਜ ਭਗਾ ਦੀ ਕਬੀ ਵੁਹ ਫੌਜ ਭਗਾ ਦੀ/ਬੜ੍ਹ ਚੜ੍ਹਕੇ ਤਵੱਕੇ ਸੇ ਸ਼ੁਜ਼ਾਇਤ ਜੋ ਦਿਖਾਦੀ/ਸਤਿਗਰ ਨੇ ਵਹੀਂ ਕਿਲਾ ਸੇ ਬੇਟੇ ਕੋ ਨਦਾ ਦੀ/ਸ਼ਾਬਾਸ਼ ਪਿਸਰ! ਖ਼ੂਬ ਦਲੇਰੀ ਸੇ ਲੜੇ ਹੋ।/ਹਾਂ, ਕਿਉਂ ਨ ਹੋ ਗੋਬਿੰਦ ਕੇ ਫਰਜ਼ੰਦ ਬੜੇ ਹੋ। ਅੱਲਾ ਯਾਰ ਖਾਂ ਜੋਗੀ ਅੱਗੇ ਲਿਖਦਾ ਹੈ,

# ਦਸਮੇਸ਼ ਪਿਤਾ ਦਾ ਪੂਰ-ਪਰਿਵਾਰ

**ਧਰਮ ਹੇਤੁ ਸਾਕਾ ਜਿਨਿ ਕੀਆ ।**
**ਸੀਸ ਦੀਆ ਸਿਰੁ ਨ ਦੀਆ ॥**



ਹਿੰਦ ਦੀ ਚਾਦਰ ਸ੍ਰੀ ਗੁਰੂ ਤੇਗ ਬਹਾਦਰ ਜੀ



ਦਸਮੇਸ਼ ਪਿਤਾ ਅਤੇ ਮਾਤਾ ਜੀਤੋ ਜੀ ਪੰਜ ਪਿਆਰਿਆਂ ਨੂੰ ਅੰਮ੍ਰਿਤ ਛਕਾਉਣ ਸਮੇਂ



ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਚਾਰ ਲਖ਼ਤੇ ਜਿਗਰ

## ਚੂੰ ਕਾਰ ਅਜ਼ ਹਮਾ ਹੀਲਤੇ ਦਰਗੁਜ਼ਸ਼ਤ
## ਹਲਾਲ ਅਸਤ ਬੁਰਦਨ ਬਸ਼ਮਸ਼ੀਰ ਦਸਤ



ਚਮਕੌਰ ਦੀ ਗੜ੍ਹੀ ਵਿੱਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਡੇ ਸਾਹਿਬਜ਼ਾਦਿਆਂ ਨਾਲ



ਸਾਹਿਬਜ਼ਾਦਾ ਅਜੀਤ ਸਿੰਘ ਜੀ ਮੈਦਾਨੇ ਜੰਗ ਵਿੱਚ ਦੁਸ਼ਮਣ ਨੂੰ ਵੰਗਾਰਦੇ ਹੋਏ



ਸਾਹਿਬਜ਼ਾਦਾ ਜੁਝਾਰ ਸਿੰਘ ਵੱਡੇ ਵੀਰ ਦੇ ਨਕਸ਼ੇ ਕਦਮ 'ਤੇ ਜੰਗ ਖੇਡਦੇ ਹੋਏ

# ਛੋਟੀਆਂ ਜਿੰਦਾਂ ਵੱਡੇ ਸਾਕੇ



ਮਾਤਾ ਗੁਜਰੀ ਜੀ, ਛੋਟੇ ਸਾਹਿਬਜ਼ਾਦੇ ਤੇ ਬਾਬਾ ਮੋਤੀ ਮਹਿਰਾ ਜੀ ਠੰਡੇ ਬੁਰਜ ਵਿੱਚ



ਛੋਟੇ ਸਾਹਿਬਜ਼ਾਦੇ ਨੀਂਹਾਂ ਵਿੱਚ ਚਿਣੇ ਜਾਣ ਸਮੇਂ



ਮਾਤਾ ਸੁੰਦਰੀ ਜੀ ਤੇ ਮਾਤਾ ਸਾਹਿਬ ਕੌਰ ਜੀ ਤਲਵੰਡੀ ਸਾਬੋ ਵਿਖੇ
ਸਾਹਿਬਜ਼ਾਦਿਆਂ ਬਾਰੇ ਪੁੱਛਦੇ ਹੋਏ

"ਦਿਲਬੰਦ ਨੇ ਤਲਵਾਰ ਸੇ ਤਸਲੀਮ ਬਜਾਈ/ਗਰਦਨ ਪਇ ਆਦਾਬ ਦਿਲਾਵਰ ਨੇ ਝੁਕਾਈ/ਇਸ ਵਕਫ਼ਾ ਮੇਂ ਫ਼ੌਜਿ ਸਿਤਮ-ਆਰਾ ਉਮਡ ਆਈ/ਬਰਛੀ ਕਿਸੀ ਬਦਬਖ਼ਤ ਨੇ ਪੀਛੇ ਸੇ ਲਗਾਈ/ਤਿਉਰਾ ਕੇ ਗਿਰੇ ਜ਼ੀਨ ਸੇ ਸਰਕਾਰ ਜ਼ਿਮੀਂ ਪਰ/ ਰੂਹ ਖ਼ਲਦ ਗਈ ਔਰ ਤਨਿ-ਚਾਰ ਜ਼ਿਮੀਂ ਪਰ।

ਜੁਝਾਰ ਸਿੰਘ ਦਾ ਜਨਮ ਮਾਤਾ ਜੀਤੋ ਜੀ ਦੇ ਉਦਰ ਤੋਂ 1690 ਈ. ਨੂੰ ਅਨੰਦਪੁਰ ਸਾਹਿਬ ਵਿਖੇ ਹੋਇਆ। ਜਦੋਂ ਵੱਡੇ ਸਾਹਿਬਜ਼ਾਦਾ ਅਜੀਤ ਸਿੰਘ ਜੀ ਦੀ ਸ਼ਹੀਦੀ ਇਨ੍ਹਾਂ ਨੇ ਵੇਖੀ ਤਾਂ ਇਨ੍ਹਾਂ ਦਾ ਖ਼ੂਨ ਖੌਲ ਉੱਠਿਆ ਤੇ ਆਪ ਜੀ ਨੇ ਦਸਮੇਸ਼-ਪਿਤਾ ਤੋਂ ਯੁੱਧ ਵਿੱਚ ਜਾਣ ਦੀ ਆਗਿਆ ਮੰਗੀ। ਇਸ ਤੇ ਦਸਮੇਸ਼ ਪਿਤਾ ਨੇ ਕਿਹਾ ਕਿ ਪੁੱਤਰ ਤੁਹਾਡੀ ਉਮਰ ਯੁੱਧ ਵਿਚ ਜਾਣ ਦੀ ਨਹੀਂ ਹੈ। ਇਸ ਤੇ ਸਾਹਿਬਜ਼ਾਦੇ ਨੇ ਉੱਤਰ ਦਿੱਤਾ ਕਿ ਮੈਂ ਆਪਣੇ ਵੱਡੇ ਵੀਰ ਦੇ ਰਸਤੇ 'ਤੇ ਉਸ ਦੇ ਪਿੱਛੇ ਤਾਂ ਜਾ ਸਕਦਾ ਹਾਂ। ਇਸ ਉੱਤਰ ਤੋਂ ਪ੍ਰਸੰਨ ਹੋ ਕੇ ਦਸਮੇਸ਼ ਪਿਤਾ ਨੇ ਖ਼ੁਦ ਉਨ੍ਹਾਂ ਨੂੰ ਤਿਆਰ ਕਰਕੇ ਚਮਕੌਰ ਦੇ ਯੁੱਧ ਵਿਚ ਭੇਜਿਆ। ਉਨ੍ਹਾਂ ਨੇ ਬੜੀ ਬਹਾਦਰੀ ਨਾਲ ਮੁਗਲਾਂ ਦਾ ਸਾਹਮਣਾ ਕੀਤਾ ਅਤੇ ਅੰਤ ਵੱਡੇ ਭਾਈ ਅਜੀਤ ਸਿੰਘ ਵਾਂਗ ਚਮਕੌਰ ਦੇ ਧਰਮ ਯੁੱਧ ਵਿੱਚ ਦਸਬੰਰ, 1704 ਈ: ਨੂੰ ਸ਼ਹੀਦੀ ਪਾਈ। ਦਸਮੇਸ਼ ਪਿਤਾ ਦੇ ਹਜ਼ੂਰੀ ਕਵੀ ਸੈਨਾਪਤਿ ਚਮਕੌਰ ਦੇ ਜੰਗ ਵਿੱਚ ਬਾਬਾ ਜੁਝਾਰ ਸਿੰਘ ਜੀ ਦੀ ਵੀਰਤਾ ਬਾਰੇ ਇਸ ਤਰ੍ਹਾਂ ਬਿਆਨ ਕਰਦੇ ਹਨ, "ਜਬ ਦੇਖਿਓ ਜੁਝਾਰ ਸਿੰਘ ਸਮਾ ਪਹੂਚਯੋ ਆਨ, ਦੌਰਯੋ ਦਲ ਮੇ ਧਾਇਕੈ ਕਰ ਮੇ ਗਹੀ ਕਮਾਨ।" ਇਸ ਹੀ ਘਟਨਾ ਨੂੰ ਅੱਲਾ ਯਾਰ ਖਾਂ ਜੋਗੀ ਇਸ ਤਰ੍ਹਾਂ ਬਿਆਨ ਕਰਦਾ ਹੈ, " ਬੇਟੇ ਕੋ ਸ਼ਹਾਦਤ ਮਿਲੀ, ਦੇਖਾ ਜੋ ਪਿਦਰ ਨੇ/ਤੂਫਾਂ ਬਪਾ ਗ਼ਮ ਸੇ ਕੀਆ ਦੀਦਾਏ ਤਰ ਨੇ/ਇਸ ਵਕਤ ਕਹਾ ਨੰਨ੍ਹੇ ਸੇ ਮਾਸੂਮ ਪਿਸਰ ਨੇ/ਰੁਖ਼ਸਤ ਹਮੇਂ ਦਿਲਵਾਓ ਪਿਤਾ ਜਾਏਂਗੇ ਮਰਨੇ/ਭਾਈ ਸੇ ਬਿਛੜ ਕਰ ਹਮੇਂ ਜੀਨਾ ਨਹੀਂ ਭਾਤਾ।/ਸੋਨਾ ਨਹੀਂ, ਖਾਨਾ ਨਹੀਂ, ਪੀਨਾ ਨਹੀਂ ਭਾਤਾ।" ਅੱਲਾ ਯਾਰ ਖਾਂ ਜੋਗੀ ਅੱਗੇ ਲਿਖਦਾ ਹੈ, "ਇਤਨੇ ਮੈਂ ਖਦੰਗ ਆ ਕੇ ਲਗਾ ਹਾਇ ਜਿਗਰ ਮੇਂ/ ਥਾ ਤੀਰ ਕਲੇਜੇ ਮੇਂ ਯਾ ਕਾਂਟਾ ਗਲਿ ਤਰ ਮੇਂ/ਤਾਰੀਕ ਜ਼ਮਾਨਾ ਹੂਆ ਸਤਿਗੁਰ ਕੀ ਨਜ਼ਰ ਮੇਂ/ ਤੂਫਾਨ ਉਠਾ ਖਾਕ ਉੜੀ ਬਹਰ ਮੇਂ ਬਰ ਮੇਂ/ ਤਿਉਰਾ ਕੇ ਗਿਰਾ ਲਖ਼ਤਿ ਜਿਗਰ ਲਖ਼ਤਿ ਜਿਗਰ ਪਰ/ਕਿਆ ਗੁਜ਼ਰੀ ਹੈ ਇਸ ਵਕਤ ਕਹੂੰ ਕਿਆ ਮੈਂ ਪਿਦਰ ਪਰ।"

ਅੱਲਾ ਯਾਰ ਖਾਂ ਜੋਗੀ ਦੋਨਾਂ ਸਾਹਿਬਜ਼ਾਦਿਆਂ ਦੀ ਸ਼ਹੀਦੀ ਦੀ ਦਾਸਤਾਨ ਤੋਂ ਪ੍ਰਭਾਵਤ ਹੋ ਕੇ ਇੱਕ ਸੱਚਾ ਮੁਸਲਮਾਨ ਹੋਣ ਦੇ ਬਾਵਜੂਦ ਵੀ ਇਉਂ ਬਿਆਨ ਕਰਦਾ ਹੈ, "ਬੱਸ ਏਕ ਹਿੰਦ ਮੇਂ ਤੀਰਥ ਹੈ ਯਾਤਰਾ ਕੇ ਲੀਏ/ ਕਟਾਏ ਬਾਪ ਨੇ ਬੱਚੇ ਜਹਾਂ ਖ਼ੁਦਾ ਕੇ ਲੀਏ/ ਚਮਕ ਹੈ 'ਮਹਰ' ਕੀ ਚਮਕੌਰ ! ਤੇਰੇ ਜ਼ੱਰਰੋਂ ਮੇਂ/ ਯਹੀਂ ਸੇ ਬਨ ਕੇ ਸਯਾਰੇ ਗਏ ਆਸਮਾਂ ਕੇ ਲੀਏ।

ਚਮਕੌਰ ਦੀ ਗੜ੍ਹੀ ਦੀ ਲੜਾਈ ਵਿੱਚ ਸਾਹਿਬਜ਼ਾਦਾ ਅਜੀਤ ਸਿੰਘ ਤੇ ਸਾਹਿਬਜ਼ਾਦਾ ਜੁਝਾਰ ਸਿੰਘ ਦੀਆਂ ਸ਼ਹੀਦੀਆਂ ਹੂ-ਬ-ਹੂ ਮਹਾਂ-ਭਾਰਤ ਦੇ ਮਹਾਨ ਨੌਜਵਾਨ ਯੋਧੇ ਵੀਰ ਅਭਿਮਨਯੂੰ ਦੀ ਸ਼ਹੀਦੀ ਦੇ ਸਮਰੂਪ ਹੋ ਜਾਂਦੀਆਂ ਹਨ। ਅਭਿਮਨਯੂੰ ਬਹੁਤ ਹੀ ਬਹਾਦਰ ਤੇ ਨਿਡਰ ਯੋਧਾ ਸੀ। ਜਿਸ ਨੂੰ ਮਾਤਾ ਦਰੋਪਦੀ ਦੇ ਉਦਰ ਤੋਂ ਜਨਮ ਜਾਤ ਹੀ ਯੁੱਧ ਕਲਾ ਦੀ ਸਭ ਤੋਂ ਔਖੀ ਚਾਲ ਚੱਕਰਵਿਊ ਨੂੰ ਭੇਦਣ ਦਾ ਤਾਂ ਗਿਆਨ ਸੀ। ਪਰ ਚੱਕਰਵਿਊ ਵਿਚੋਂ ਨਿਕਲਣ ਦੇ ਰਾਹ ਤੋਂ ਅਣਜਾਣ ਸੀ। ਉਹ ਆਪਣੇ ਮਾਤਾ ਪਿਤਾ ਦਾ ਆਗਿਆਕਾਰੀ ਪੁੱਤਰ ਸੀ ਅਤੇ ਦੇਸ਼, ਧਰਮ ਅਤੇ ਕੌਮ ਦਾ ਸੇਵਾਦਾਰ ਹੋਣ ਕਰਕੇ ਕੌਮ ਪ੍ਰਸਤ ਵੀ ਸੀ। ਗੱਲ ਕੀ; ਉਹ ਸਰਬ ਗੁਣ ਸੰਪੰਨ ਸੀ। ਪਰ ਮਾਨਵਤਾ ਦੀਆਂ ਉੱਚੀਆਂ ਕਦਰਾਂ ਕੀਮਤਾਂ ਦੀਆਂ ਦੁਸ਼ਮਣ ਅਮਾਨਵੀ ਤਾਕਤਾਂ ਨੇ ਉਸ ਨੂੰ ਚੱਕਰਵਿਊ ਵਿੱਚ ਫਸਾ ਲਿਆ। ਇਹ ਗੱਲ ਵੱਖਰੀ ਹੈ ਕਿ ਉਸ ਨੇ ਅੰਤਲੇ ਸਵਾਸਾਂ ਤੱਕ ਲੜਾਈ ਵਿੱਚ ਸੂਰਬੀਰਤਾ ਦੇ ਜੌਹਰ ਦਿਖਾਉਂਦੇ ਹੋਏ; ਅੰਤ ਨੂੰ ਵੀਰਗਤੀ ਪ੍ਰਾਪਤ ਕੀਤੀ। ਬਿਲਕੁਲ ਅਜਿਹੀ ਹੀ ਸਥਿਤੀ ਸਾਹਿਬਜ਼ਾਦਾ ਅਜੀਤ ਸਿੰਘ ਤੇ ਸਾਹਿਬਜ਼ਾਦਾ ਜੁਝਾਰ ਸਿੰਘ ਦੀ ਸੀ। ਉਨ੍ਹਾਂ ਨੇ ਗੁਰ-ਪਿਤਾ ਵਲੋਂ ਦੇਸ਼ ਤੇ ਧਰਮ ਦੀ ਰਾਖੀ ਅਤੇ ਮਾਨਵਤਾ ਦੇ ਭਲੇ ਲਈ ਵਿੱਢੇ ਮਿਸ਼ਨ ਵਿੱਚ ਜਾਨ ਨਿਛਾਵਰ ਕਰਨ ਤੋਂ ਬਿਨ੍ਹਾਂ ਹੋਰ ਕੁਝ ਨਹੀਂ ਸਿਖਿਆ ਸੀ। ਸਪਸ਼ਟ ਹੈ ਕਿ ਉਸ ਵਕਤ ਦੀਆਂ ਅਮਾਨਵੀ, ਅਤਿਆਚਾਰੀ ਤੇ ਦੁਰਾਚਾਰੀ ਤਾਕਤਾਂ ਨੇ ਚਾਰੇ ਪਾਸਿਆਂ ਤੋਂ ਉਨ੍ਹਾਂ ਨੂੰ ਵੱਡੀ ਗਿਣਤੀ ਵਿੱਚ ਘੇਰ ਲਿਆ ਤੇ ਉਨ੍ਹਾਂ ਮਾਸੂਮ ਯੋਧਿਆਂ ਨੂੰ ਕੋਹ-ਕੋਹ ਕੇ ਸ਼ਹੀਦ ਕਰ ਦਿੱਤਾ।

ਚਮਕੌਰ ਸਾਹਿਬ ਦੇ ਭਿਆਨਕ ਯੁੱਧ ਤੋਂ ਬਾਅਦ ਗੁਰੂ ਸਾਹਿਬ ਜੀ ਦੇ ਦੋ ਵੱਡੇ ਸਾਹਿਬਜ਼ਾਦੇ, ਤਿੰਨ ਪਿਆਰੇ ਅਤੇ ਹੋਰ ਸ਼ਹੀਦਾਂ ਮੁਰੀਦਾਂ ਦੀਆਂ ਸ਼ਹੀਦੀਆਂ ਤੋਂ ਬਾਅਦ ਉਨ੍ਹਾਂ ਦਾ ਦਾਹ-ਸਸਕਾਰ ਕਰਨ ਲਈ ਚਮਕੌਰ ਸਾਹਿਬ ਦੇ ਨੇੜ੍ਹਲੇ ਪਿੰਡ ਰਾਏਪੁਰ ਤੋਂ ਬੀਬੀ ਸ਼ਰਨ ਕੌਰ ਜੀ ਆਏ ਅਤੇ ਉਨ੍ਹਾਂ ਨੇ ਸ਼ਹੀਦਾਂ ਦੇ ਅੰਗੀਠੇ ਸਜਾਏ। ਇੱਥੇ ਦੱਸਣਾ ਯੋਗ ਹੈ ਕਿ ਮਾਤਾ ਸ਼ਰਨ ਕੌਰ ਦੇ ਬਹਾਦਰ ਪਤੀ ਰਾਮ ਸਿੰਘ ਵੀ ਚਮਕੌਰ ਸਾਹਿਬ ਦੀ ਜੰਗ ਵਿੱਚ ਸ਼ਹੀਦ ਹੋ ਗਏ ਸਨ। ਜਦੋਂ ਮੁਗਲਾਂ ਨੂੰ ਪਤਾ ਚੱਲਿਆ ਤਾਂ ਮੁਗਲਾਂ ਦੇ ਆਉਣ ਤੇ ਬੀਬੀ ਸ਼ਰਨ ਕੌਰ ਜੀ ਨੇ ਖੁਦ ਅੰਗੀਠੇ ਵਿੱਚ ਛਾਲ ਮਾਰ ਕੇ ਆਪਣੇ ਪ੍ਰਾਣਾਂ ਦੀ ਆਹੂਤੀ ਦੇ ਦਿੱਤੀ। ਮੁਗਲਾਂ ਨੇ ਅਧਵਾਟੇ ਹੀ ਇਹ ਅੰਗੀਠਾ ਬੁਝਾ ਦਿੱਤਾ। ਬੀਬੀ ਸ਼ਰਨ ਕੌਰ ਜੀ ਦੀ ਯਾਦ ਵਿੱਚ ਰਾਏ ਪੁਰ ਪਿੰਡ ਵਿਖੇ ਅੱਜ ਵੀ ਉਨ੍ਹਾਂ ਦੀ ਯਾਦ ਵਿੱਚ ਬਣਾਇਆ ਹੋਇਆ ਗੁਰਦੁਆਰਾ ਸ਼ਸੋਭਿਤ ਹੈ। ਇਸ ਤੋਂ ਬਾਅਦ ਬਾਬਾ ਫੂਲ ਦੇ ਸਪੁੱਤਰ ਤਲੋਕ ਸਿੰਘ ਅਤੇ ਰਾਮ ਸਿੰਘ ਜੀ ਨੇ ਮਸਤਾਨਾ ਭੇਸ ਕਰਕੇ ਇਨ੍ਹਾਂ ਸ਼ਹੀਦਾਂ ਦਾ ਦਾਹ-ਸਸਕਾਰ ਕੀਤਾ। ਇੱਥੇ ਵੀ ਇਹ ਦੱਸਣਾ ਯੋਗ ਹੋਵੇਗਾ ਕਿ ਫੂਲ ਵੰਸ਼ ਮਹਾਰਾਜਾ ਪਟਿਆਲੇ ਦੇ ਖਾਨਦਾਨ ਦੇ ਇਹ ਸਪੂਤ ਗੁਰੂ ਗੋਬਿੰਦ ਸਿੰਘ ਜੀ ਦੇ ਵਿਸ਼ਵਾਸਪਾਤਰ ਸੇਵਾਦਾਰ ਸਨ। ਇਸ ਕਰਕੇ ਇਨ੍ਹਾਂ ਦੇ ਨਾਮ

ਹੁਕਮਨਾਮੇ ਵਿੱਚ ਗੁਰੂ ਸਾਹਿਬ ਨੇ ਇਨ੍ਹਾਂ ਨੂੰ ਬਚਨ ਕੀਤਾ ਸੀ ਕਿ "ਤੇਰਾ ਘਰ ਮੇਰਾ ਅਸੈ" ਭਾਵ ਤੁਹਾਡਾ ਘਰ ਮੇਰਾ ਘਰ ਹੈ। ਇਹ ਅਜਬ ਵਰਦਾਨ ਅੱਜ ਵੀ ਪਟਿਆਲੇ ਦੇ ਰਾਜ ਘਰਾਣੇ ਦੇ ਰਾਜਸੀ ਚਿੰਨ੍ਹ (Coat of Arms) ਤੇ ਅੰਕਿਤ ਹੈ।

## ਛੋਟੇ ਸਾਹਿਬਜ਼ਾਦੇ ਬਾਬਾ ਜ਼ੋਰਾਵਰ ਸਿੰਘ ਤੇ ਬਾਬਾ ਫਤਹਿ ਸਿੰਘ ਜੀ:

ਬਾਬਾ ਜ਼ੋਰਾਵਰ ਸਿੰਘ ਦਾ ਜਨਮ ਮਾਤਾ ਜੀਤੋ ਜੀ ਦੇ ਉਦਰ ਤੋਂ 1696 ਈ. ਨੂੰ ਅਨੰਦਪੁਰ ਸਾਹਿਬ ਵਿਖੇ ਹੋਇਆ ਤੇ ਦਸਬੰਰ 1704 ਈ. ਨੂੰ ਵਜੀਰ ਖਾਂ ਦੇ ਹੁਕਮ ਨਾਲ ਸਰਹੰਦ ਵਿਖੇ ਦੋਨੋਂ ਛੋਟੇ ਸਾਹਿਬਜ਼ਾਦੇ ਜਿਊਂਦੇ-ਜੀਅ ਨੀਹਾਂ ਵਿੱਚ ਚਿਣਵਾਏ ਗਏ। ਇਨ੍ਹਾਂ ਦੇ ਸ਼ਹੀਦੀ ਅਸਥਾਨ ਦਾ ਨਾਮ ਫਤਹਿਗੜ੍ਹ ਸਾਹਿਬ ਅਤੇ ਸਸਕਾਰ ਦੀ ਥਾਂ ਗੁਰਦੁਆਰਾ ਜੋਤੀ ਸਰੂਪ ਦੇ ਨਾਮ ਨਾਲ ਹੁਣ ਜਗਤ ਪ੍ਰਸਿੱਧ ਹੈ।

ਬਾਬਾ ਫਤਹਿ ਸਿੰਘ ਜੀ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਭ ਤੋਂ ਛੋਟੇ ਸਾਹਿਬਜ਼ਾਦੇ ਸਨ, ਇਹਨਾਂ ਦਾ ਜਨਮ ਮਾਤਾ ਜੀਤੋ ਜੀ ਦੇ ਉਦਰ ਤੋਂ ਸੰਨ 1698 ਈ. ਨੂੰ ਹੋਇਆ। ਆਪ ਦੇ ਸ਼ਹੀਦੀ ਸਥਾਨ ਦਾ ਨਾਂ 'ਫਤਹਿਗੜ੍ਹ', ਪ੍ਰਸਿੱਧ ਹੈ। ਨਿਹੰਗ ਸਿੰਘਾਂ ਵਿਚ ਆਪ ਦਾ ਵਿਸ਼ੇਸ਼ ਆਦਰ ਹੈ। ਰਵਾਇਤ ਹੈ ਕਿ ਇਨ੍ਹਾਂ ਦੇ ਸਿਰ ਤੇ ਨਿਹੰਗ ਮੋਢੀ ਬਾਬਾ ਮਾਨ ਸਿੰਘ ਨੇ ਨਿੱਕਾ ਦੁਮਾਲਾ ਸਜਾਇਆ ਜਿਸ ਨੂੰ ਦੇਖ ਕੇ ਗੁਰੂ ਸਾਹਿਬ ਇੰਨੇ ਪ੍ਰਸੰਨ ਹੋਏ ਕਿ ਉਨ੍ਹਾਂ ਨੇ ਆਪਣੀਆਂ ਲਾਡਲੀਆਂ ਫੌਜਾਂ ਨਿਹੰਗ ਸਿੰਘਾਂ ਨੂੰ ਦੁਮਾਲਾ ਸਜਾਉਣ ਦਾ ਹੁਕਮ ਦਿੱਤਾ। ਇਸ ਘਟਨਾ ਦੀ ਯਾਦ ਅੱਜ ਵੀ ਗੁਰਦੁਆਰਾ ਦਮਾਲਗੜ੍ਹ ਸਾਹਿਬ ਆਪਣੇ ਆਪ ਵਿੱਚ ਸਮੋਏ ਹੋਏ ਅਨੰਦਪੁਰ ਦੀ ਧਰਤੀ ਤੇ ਸੁਭਾਏਮਾਨ ਹੈ। ਬਾਬਾ ਫਤਹਿ ਸਿੰਘ ਜੀ ਦੀ ਸ਼ਹੀਦੀ ਦਸਬੰਰ, 1704 ਈ. ਨੂੰ ਹੋਈ ਸੀ। ਉਪਰੰਤ ਦਾਦੀ ਮਾਂ ਗੁਜਰੀ ਜੀ ਨੇ ਵੀ ਠੰਡੇ ਬੁਰਜ ਸਰਹਿੰਦ ਵਿਚ ਪ੍ਰਾਣ ਤਿਆਗ ਦਿੱਤੇ। ਠੰਡੇ ਬੁਰਜ ਦੀ ਕੈਦ ਵਿੱਚ ਬਾਬਾ ਮੋਤੀ ਮਹਿਰੇ ਵਲੋਂ ਦੁੱਧ-ਪਾਣੀ ਦੀ ਸੇਵਾ ਤੇ ਨਵਾਬ ਸ਼ੇਰ ਮੁਹੰਮਦ ਖਾਨ ਮਲੇਰਕੋਟੀਏ ਵਲੋਂ ਹਾਅ ਦਾ ਨਾਹਰਾ ਦੀਨ-ਦੁਨੀਆਂ ਵਿੱਚ ਪ੍ਰਵਾਨ ਹੈ। ਰੱਬ ਦੇ ਇੱਕ ਹੋਰ ਨੇਕ ਸੱਜਣ ਟੋਡਰ ਮੱਲ ਨੇ ਇਕ ਨੇਕ ਕਰਮ ਕਮਾਉਂਦਿਆਂ ਦਾਦੀ ਮਾਤਾ ਗੁਜਰੀ ਅਤੇ ਦੋਨੋਂ ਛੋਟੇ ਸਾਹਿਬਜ਼ਾਦਿਆਂ ਦੀਆਂ ਦੇਹਾਂ ਦਾ ਸਸਕਾਰ ਕਰਨ ਲਈ; ਲੋੜੀਂਦੀ ਜ਼ਮੀਨ ਮੌਕੇ ਦੇ ਹਾਕਮਾਂ ਤੋਂ ਸੋਨੇ ਦੀ ਮੋਹਰ ਨਾਲ ਮੋਹਰ ਰੱਖ ਕੇ ਖਰੀਦੀ ਅਤੇ ਸਸਕਾਰ ਕੀਤਾ। ਅੱਜ ਉਹ ਸੇਠ ਟੋਡਰ ਮੱਲ ਪੰਜਾਬੀਆਂ ਦੇ ਦਿਲ ਦਾ ਰਾਜਾ ਹੈ।

ਇਨ੍ਹਾਂ ਫਤਵਿਆਂ ਨੂੰ ਛੋਟੇ ਸਾਹਿਬਜ਼ਾਦਿਆਂ ਨੇ ਇਸ ਤਰ੍ਹਾਂ ਆਪਣੇ ਅੰਤਲੇ ਸਵਾਸਾਂ ਤੱਕ ਖਿੜੇ ਮੱਥੇ ਪ੍ਰਵਾਨ ਚੜ੍ਹਾਇਆ ਕਿ ਗੁਰੂ ਸਾਹਿਬ ਦੇ ਚਾਰ ਲਖਤੇ-ਜਿਗਰਾਂ ਨੇ ਛੋਟੀਆਂ ਜਿੰਦਾਂ ਅਤੇ ਵੱਡੇ ਸਾਕਿਆਂ ਦੇ ਰੂਪ ਵਿੱਚ ਦੁਨੀਆਂ ਨੂੰ ਪ੍ਰਤੱਖ ਦਿਖਾ ਦਿੱਤਾ ਕਿ ਜ਼ੁਲਮ-ਜਬਰ ਦੀ ਲੜਾਈ ਵਿਚ ਸਿਦਕ-ਸਬਰ ਦੀ ਜਿੱਤ ਸਦੀਵੀ

ਹੁੰਦੀ ਹੈ। ਇਸ ਤਰ੍ਹਾਂ ਇਤਿਹਾਸ ਇਨ੍ਹਾਂ ਮਹਾਨ ਸਾਕਿਆਂ ਦਾ ਗੁਆਹ ਬਣਿਆ। ਅਜੇਹੀਆਂ ਕੁਲਹਿਣੀਆਂ ਘੜੀਆਂ ਬਾਰੇ ਕਿਹਾ ਜਾਂਦਾ ਹੈ ਕਿ "ਲਮਹੋਂ ਨੇ ਖ਼ਤਾ ਕੀ ਥੀ, ਸਦੀਓਂ ਨੇ ਸਜ਼ਾ ਪਾਈ।"

ਅੱਜ ਵੀ ਜਦੋਂ ਕੋਈ ਗਾਇਕ ਉੱਚੀ ਸੁਰ ਵਿੱਚ ਗੱਚ ਭਰ ਗਾਉਂਦਾ ਹੈ 'ਨਹੀਓਂ ਲੱਭਣੇ ਲਾਲ ਗੁਆਚੇ, ਮਿੱਟੀ ਨਾ ਫਰੋਲ ਜੋਗੀਆ' ਤਾਂ ਸੁਣਨ ਵਾਲੇ ਹਰ ਬੰਦੇ ਦਾ ਦਿਲ ਦਹਿਲਦਾ ਹੈ ਤੇ ਹਰ ਅੱਖ ਨਮ ਹੋ ਜਾਂਦੀ ਹੈ।

ਗੁਰੂ ਗੋਬਿੰਦ ਸਿੰਘ ਸਾਹਿਬ ਚਮਕੌਰ ਦੀ ਗੜ੍ਹੀ ਛੱਡਣ ਤੋਂ ਬਾਅਦ ਮਾਛੀਵਾੜਾ, ਆਲਮਗੀਰ, ਮੋਹੀ, ਰਾਏਕੋਟ ਤੇ ਤਖਤੂਪੁਰਾ ਦੇ ਰਸਤੇ ਦੀਨਾ ਕਾਂਗੜ ਪਹੁੰਚੇ। ਦੀਨਾ ਕਾਂਗੜ ਵਿਖੇ ਉਨ੍ਹਾਂ ਨੇ ਔਰੰਗਜ਼ੇਬ ਨੂੰ ਜ਼ਫਰਨਾਮੇ ਦੇ ਨਾਮ ਨਾਲ ਪ੍ਰਸਿੱਧ ਚਿੱਠੀ ਲਿਖੀ। ਜਿਸ ਵਿੱਚ ਕਿ ਉਨ੍ਹਾਂ ਨੇ ਔਰੰਗਜ਼ੇਬ ਨੂੰ ਉਸ ਦੇ ਦਰਬਾਰੀਆਂ ਤੇ ਪਹਿਰੇਦਾਰਾਂ ਵਲੋਂ ਕੀਤੇ ਜਾ ਰਹੇ ਅਤਿਆਚਾਰਾਂ ਵੱਲ ਧਿਆਨ ਦਵਾਉਂਦੇ ਹੋਏ ਔਰੰਗਜ਼ੇਬ ਨੂੰ ਗਿਆਨ ਕਰਵਾਇਆ ਕਿ ਉਹ ਆਪਣੇ ਆਪ ਨੂੰ ਰੱਬ ਦਾ ਪਿਆਰਾ ਕਹਾਉਂਦਾ ਹੈ ਪਰ ਉਸ ਦੀ ਸਲਤਨੱਤ ਵਿੱਚ ਸਭ ਕੁਝ ਠੀਕ ਨਹੀਂ। ਇਸ ਪੱਤਰ ਰਾਹੀਂ ਉਨ੍ਹਾਂ ਨੇ ਔਰੰਗਜ਼ੇਬ ਨੂੰ ਇਹ ਵੀ ਦੱਸਿਆ ਕਿ ਪੰਜਾਬ ਦੀ ਸਾਰੀ ਕੌਮ ਤੇ ਖਾਸ ਤੌਰ ਤੇ ਬਰਾੜ ਉਨ੍ਹਾਂ ਦੇ ਨਾਲ ਹਨ। ਇਸ ਲਈ ਜੇ ਔਰੰਗਜ਼ੇਬ ਗੁਰੂ ਗੋਬਿੰਦ ਸਿੰਘ ਸਾਹਿਬ ਨੂੰ ਮਿਲਣਾ ਚਾਹੇ ਤਾਂ ਉਹ ਬੇਖਤਰ ਮਾਲਵੇ ਦੀ ਧਰਤੀ ਤੇ ਆ ਕੇ ਮਿਲ ਸਕਦਾ ਹੈ। ਇਹ ਪੱਤਰ ਜਿੱਥੇ ਔਰੰਗਜ਼ੇਬ ਨੂੰ ਉਸ ਦੀਆਂ ਭੁੱਲਾਂ ਤੋਂ ਜਾਣੂ ਕਰਵਾਉਣ ਲਈ ਸੀ ਉੱਥੇ ਹੀ ਉਸ ਨੂੰ ਸਿਵਲ ਨਾ ਫਰਮਾਨੀ ਦਾ ਪੈਗਾਮ ਵੀ ਕਿਹਾ ਜਾ ਸਕਦਾ ਹੈ ਕਿ ਹੁਣ ਕੌਮ ਕਿਵੇਂ ਸਲਤਨੱਤ ਦੇ ਜ਼ੁਲਮ ਤੇ ਤਸ਼ੱਦਦ ਸਾਹਮਣੇ ਲਾਮਬੱਧ ਹੋ ਚੁੱਕੀ ਸੀ। ਦੱਸਿਆ ਜਾਂਦਾ ਹੈ ਕਿ ਇਹ ਪੱਤਰ ਜਦੋਂ ਔਰੰਗਜ਼ੇਬ ਨੂੰ ਮਿਲਿਆ ਤਾਂ ਉਸ ਨੇ ਤੁਰੰਤ ਗੁਰੂ ਗੋਬਿੰਦ ਸਿੰਘ ਸਾਹਿਬ ਨੂੰ ਮਿਲਣ ਦੀ ਇੱਛਾ ਜ਼ਾਹਿਰ ਕੀਤੀ। ਅਤੇ ਦਿੱਲੀ ਵਿਖੇ ਆਪਣੇ ਕਾਇਮ ਮੁਕਾਮ ਵਜ਼ੀਰ ਨੂੰ ਸ਼ਾਹੀ ਫੁਰਮਾਨ ਕੀਤਾ ਕਿ ਗੁਰੂ ਗੋਬਿੰਦ ਸਿੰਘ ਸਾਹਿਬ ਦੀ ਹਿਫਾਜ਼ਤ ਦਾ ਪੂਰਾ ਪੂਰਾ ਖਿਆਲ ਰੱਖਿਆ ਜਾਵੇ ਤੇ ਤੁਰੰਤ ਔਰੰਗਾਬਾਦ ਵਿਖੇ ਮਿਲਾਉਣ ਦਾ ਪ੍ਰਬੰਧ ਕੀਤਾ ਜਾਵੇ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਇਹ ਪੱਤਰ ਭੇਜਣ ਤੋਂ ਬਾਅਦ ਦੀਨਾ ਕਾਂਗੜ ਤੋਂ ਚੱਲ ਕੇ ਕੋਠਾ ਗੁਰੂ, ਮਲੂਕਾ, ਭਾਈ ਭਗਤਾ, ਬਹਿਬਲ, ਬਰਗਾੜੀ ਦੇ ਰਸਤੇ ਕੋਟਕਪੂਰਾ ਪਹੁੰਚੇ। ਬਰਗਾੜੀ ਦੇ ਸਥਾਨ ਤੇ ਗੁਰੂ ਜੀ ਨੇ ਆਪਣੇ ਨੀਲੇ ਵਸਤਰ ਫਾੜੇ ਤੇ ਸੋਢੀ ਵੰਸ਼ ਦੇ ਸੋਢੀ ਕੌਲ ਨੇ ਉਨ੍ਹਾਂ ਨੂੰ ਸਫੈਦ ਵਸਤਰ ਭੇਂਟ ਕੀਤੇ। ਇੱਥੇ ਨਵਾਬ ਕਪੂਰ ਸਿੰਘ ਨੇ ਉਨ੍ਹਾਂ ਨੂੰ ਆਪਣਾ ਕਿਲ੍ਹਾ ਦੇਣ ਤੋਂ ਆਨਾਕਾਨੀ ਕੀਤੀ। ਜਦੋਂ ਗੁਰੂ ਸਾਹਿਬ ਇਥੋਂ ਗੁਰੂਸਰ, ਜੈਤੋਂ, ਰਾਮੇਆਣਾ, ਮਲ੍ਹਣ, ਕੌਣੀ ਦੇ ਰਸਤੇ ਮੁਕਤਸਰ ਜਾ ਰਹੇ

ਸਨ ਤਾਂ ਨਵਾਬ ਕਪੂਰੇ ਨੇ ਆਪਣੇ ਪੁੱਤਰਾਂ ਨੂੰ ਨਾਲ ਲੈ ਕੇ ਆਪਣੀ ਭੁੱਲ ਬਖਸ਼ਾਈ। ਗੁਰੂ ਸਾਹਿਬ ਨੇ ਆਪਣੇ ਸਿੰਘਾਂ ਲਈ ਆਪਣੀ ਪੂਰਨ ਦਿਆਲਤਾ ਦਾ ਪ੍ਰਗਟਾਵਾ ਕਰਦੇ ਹੋਏ ਉਸ ਨੂੰ ਸਿਰਫ ਮੁਆਫ ਹੀ ਨਹੀਂ ਕੀਤਾ ਸਗੋਂ ਉਸ ਨੂੰ ਕਟਾਰ ਤੇ ਤਲਵਾਰ ਨਿਸ਼ਾਨੀ ਵਜੋਂ ਦਿੱਤੀ। ਫਿਰ ਗੁਰੂ ਸਾਹਿਬ ਮੁਕਤਸਰ ਪਹੁੰਚੇ ਜਿੱਥੇ ਕਿ ਮੁਗਲ ਫੌਜਾਂ ਨਾਲ ਖਿਦਰਾਣੇ ਦੀ ਢਾਬ ਵਿਖੇ ਅਜੋਕੇ ਮੁਕਤਸਰ ਦੇ ਸਥਾਨ 'ਤੇ ਸਿਰੇ ਦੀ ਟੱਕਰ ਹੋਈ। ਇਹ ਲੜਾਈ ਇੰਨੀ ਸਖਤ ਸੀ ਕਿ ਮੁਗਲ ਫੌਜ ਨੇ ਗਿਣਤੀ ਵਿੱਚ ਕਈ ਗੁਣਾਂ ਵੱਧ ਹੋਣ ਦੇ ਬਾਵਜੂਦ ਵੀ ਖਹਿੜਾ ਛੁਡਾਉਣ ਦੀ ਗਰਜ਼ ਨਾਲ ਜੰਗ ਦੇ ਮੈਦਾਨ ਵਿੱਚੋਂ ਵਾਪਿਸ ਮੁੜਨ ਵਿੱਚ ਹੀ ਆਪਣਾ ਭਲਾ ਸਮਝਿਆ। ਇਸ ਜੰਗ ਵਿੱਚ ਮਾਝੇ ਦੇ ਸਿੰਘਾਂ ਵਲੋਂ ਦਿੱਤਾ ਗਿਆ ਬੇਦਾਵਾ ਭਾਈ ਮਹਾਂ ਸਿੰਘ ਦੀ ਬੇਨਤੀ ਤੇ ਫਾੜ ਕੇ ਜਿੱਥੇ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਆਪਣੇ ਸਿੰਘਾਂ ਨੂੰ ਟੁੱਟੀ ਗੰਢੀ ਦਾ ਵਰਦਾਨ ਦਿੱਤਾ ਅਤੇ ਭਾਈ ਮਹਾਂ ਸਿੰਘ ਨੂੰ ਵਚਨ ਕੀਤਾ ਕਿ ਭਾਈ ਮਹਾਂ ਸਿੰਘ ਜੀ ਤੁਸੀਂ ਮਾਝੇ ਦੀ ਸਿੱਖੀ ਰੱਖ ਲਈ ਹੈ। ਇੱਥੇ ਹੀ ਭਾਈ ਮਹਾਂ ਸਿੰਘ ਦੇ ਚਾਲੀ ਸਾਥੀਆਂ ਨੂੰ ਚਾਲੀ ਮੁਕਤੇ ਹੋਣ ਦਾ ਵਰ ਪ੍ਰਾਪਤ ਹੋਇਆ।

ਦਸਮੇਸ਼ ਪਿਤਾ ਮੁਕਤਸਰ ਦੀ ਜੰਗ ਤੋਂ ਬਾਅਦ ਰੁਪਾਣਾ, ਫ਼ਖ਼ਰਸਰ ਥੇੜੀ, ਕੋਟ ਸਾਹਿਬ ਚੰਦ ਹੁੰਦੇ ਹੋਏ ਛੱਤੇਆਣਾ ਪਹੁੰਚੇ। ਛੱਤੇਆਣਾ ਵਿਖੇ ਬਰਾੜਾਂ ਨੇ ਗੁਰੂ ਜੀ ਤੋਂ ਤਲਬਾਂ ਦੀ ਮੰਗ ਕੀਤੀ। ਬਰਾੜ ਕਹਿਣ ਲੱਗੇ ਕਿ ਜੇਕਰ ਗੁਰੂ ਜੀ ਉਨ੍ਹਾਂ ਨੂੰ ਤਲਬਾਂ ਨਹੀਂ ਦੇਣਗੇ ਤਾਂ ਉਹ ਉਨ੍ਹਾਂ ਨੂੰ ਅੱਗੇ ਨਹੀਂ ਜਾਣ ਦੇਣਗੇ। ਗੁਰੂ ਜੀ ਨੇ ਬਰਾੜਾਂ ਨੂੰ ਕਿਹਾ ਕਿ ਉਹ ਕੁਝ ਸਮਾਂ ਇੰਤਜ਼ਾਰ ਕਰਨ। ਪਰ ਬਰਾੜ ਅੜੇ ਰਹੇ ਅਤੇ ਸਿੱਖੀ ਛੱਡਣ ਲਈ ਤਿਆਰ ਹੋ ਗਏ। ਉਸ ਸਮੇਂ ਗੁਰੂ ਸਾਹਿਬ ਦਾ ਰਾਵਲਪਿੰਡੀ ਤੋਂ ਇੱਕ ਸ਼ਰਧਾਲੂ ਸਿੱਖ ਸੋਨੇ ਦੀਆਂ ਮੋਹਰਾਂ ਲੈ ਕੇ ਗੁਰੂ ਜੀ ਦੀ ਭਾਲ ਕਰਦਾ ਉੱਥੇ ਪਹੁੰਚ ਗਿਆ ਤੇ ਮੋਹਰਾਂ ਨਾਲ ਭਰੀਆਂ ਥੈਲੀਆਂ ਗੁਰੂ ਜੀ ਨੂੰ ਅਰਪਿਤ ਕਰ ਦਿੱਤੀਆਂ। ਇੱਥੇ ਦੱਸਣ ਯੋਗ ਹੈ ਕਿ ਇਹ ਘਟਨਾ ਜੋ ਗੁਰਦੁਆਰਾ ਗੁਪਤਸਰ ਛੱਤੇਆਣਾ ਵਿਖੇ ਵਾਪਰੀ ਇਹ ਹੂ-ਬ-ਹੂ ਭਾਰਤ ਦੇ ਇੱਕ ਹੋਰ ਮਹਾਨ ਸਪੂਤ ਮਹਾਰਾਣਾ ਪ੍ਰਤਾਪ ਦੇ ਜੀਵਨ ਵਿੱਚ ਵੀ ਵਾਪਰੀ ਸੀ। ਜਦੋਂ ਕਿ ਮਹਾਰਾਣਾ ਪ੍ਰਤਾਪ ਭੁੱਖ ਤੇ ਗਰੀਬੀ ਦੇ ਆਲਮ ਵਿੱਚੋਂ ਲੰਘ ਰਹੇ ਸਨ ਤਾਂ ਉਨ੍ਹਾਂ ਦੀ ਛੋਟੀ ਬੱਚੀ ਤੋਂ ਘਾਹ ਫੂਸ ਦੀ ਬਣਾਈ ਰੋਟੀ ਇੱਕ ਜੰਗਲੀ ਬਿੱਲੀ ਖੋਹ ਕੇ ਲੈ ਗਈ ਤਾਂ ਮਹਾਰਾਣਾ ਪ੍ਰਤਾਪ ਦਾ ਦਿਲ ਪਸੀਜ ਗਿਆ। ਮਹਾਰਾਣੇ ਨੇ ਉਸ ਵਕਤ ਬਾਦਸ਼ਾਹ ਅਕਬਰ ਨੂੰ ਇੱਕ ਚਿੱਠੀ ਲਿਖੀ ਕਿ ਹੁਣ ਉਹ ਮੁਗਲ ਦਰਬਾਰ ਦਾ ਵਿਦਰੋਹ ਨਹੀਂ ਕਰਨਾ ਚਾਹੁੰਦਾ। ਠੀਕ ਉਸ ਸਮੇਂ ਹੀ ਰੱਬ ਦੀ ਕ੍ਰਿਪਾ ਨਾਲ ਉਸ ਦਾ ਇੱਕ ਪਰਮ ਸ਼ਰਧਾਲੂ ਭਾਮਾ ਸ਼ਾਹ ਆਪਣੀ ਸਾਰੀ ਉਮਰ ਦੀ ਕਮਾਈ ਲੱਖਾਂ ਰੁਪਏ ਲੈ ਕੇ ਅਚਾਨਕ ਹੀ ਉੱਥੇ ਪਹੁੰਚ ਗਿਆ। ਉਸ ਨੇ ਉਹ ਸਾਰੀ ਕਮਾਈ ਮਹਾਰਾਣਾ ਪ੍ਰਤਾਪ ਨੂੰ ਦੇ ਦਿੱਤੀ ਤਾਂ ਕਿ ਉਹ ਦੇਸ਼ ਤੇ ਧਰਮ ਦੀ ਰਾਖੀ ਲਈ

ਆਪਣੀ ਜੱਦੋ-ਜਹਿਦ ਜਾਰੀ ਰੱਖ ਸਕੇ। ਠੀਕ ਉਸ ਤਰ੍ਹਾਂ ਹੀ ਇੱਕ ਸ਼ਰਧਾਲੂ ਸਿੱਖ ਨੇ ਗੁਰੂ ਜੀ ਨੂੰ ਸੋਨੇ ਦੀਆਂ ਮੋਹਰਾਂ ਨਾਲ ਭਰੀਆਂ ਥੈਲੀਆਂ ਦਿੱਤੀਆਂ ਤਾਂ ਗੁਰੂ ਜੀ ਸਿੱਖਾਂ ਨੂੰ ਤਲਬਾਂ ਵੰਡਣ ਲੱਗੇ ਤਾਂ ਉਨ੍ਹਾਂ ਦੇ ਜਥੇਦਾਰ ਦਾਨ ਸਿੰਘ ਬਰਾੜ ਨੂੰ ਵੀ ਤਨਖਾਹ ਲੈਣ ਲਈ ਕਿਹਾ। ਪਰੰਤੂ ਭਾਈ ਦਾਨ ਸਿੰਘ ਨੇ ਤਨਖਾਹ ਦੀ ਬਜਾਏ ਗੁਰੂ ਜੀ ਤੋਂ ਸਿੱਖੀ ਦਾ ਅਸ਼ੀਰਵਾਦ ਮੰਗਿਆ। ਗੁਰੂ ਜੀ ਨੇ ਖੁਸ਼ ਹੋ ਕੇ ਭਾਈ ਦਾਨ ਸਿੰਘ ਨੂੰ ਕਿਹਾ ਕਿ ਤੁਸੀਂ ਮਾਲਵੇ ਦੀ ਸਿੱਖੀ ਰੱਖ ਲਈ ਹੈ। ਜਦੋਂ ਬਾਬਾ ਦਾਨ ਸਿੰਘ ਨੂੰ ਵਰਦਾਨ ਦਿਤਾ ਤਾਂ ਉਥੇ ਇੱਕ ਮੁਸਲਮਾਨ ਫਕੀਰ ਵੀ ਗੁਰੂ ਗੋਬਿੰਦ ਸਿੰਘ ਜੀ ਦੇ ਚਰਨਾਂ ਨੂੰ ਆ ਲਿਪਟਿਆ ਅਤੇ ਗੁਰੂ ਜੀ ਨੂੰ ਨਾਮ ਦਾਨ ਦੇਣ ਲਈ ਬੇਨਤੀ ਕੀਤੀ। ਗੁਰੂ ਗੋਬਿੰਦ ਸਿੰਘ ਜੀ ਨੇ ਉਸ ਨੂੰ ਅੰਮ੍ਰਿਤ ਛਕਾਇਆ ਅਤੇ ਉਸ ਦਾ ਨਾਂ ਅਜਮੇਰ ਸਿੰਘ ਰੱਖਿਆ।

ਫਿਰ ਗੁਰੂ ਗੋਬਿੰਦ ਸਿੰਘ ਇੱਥੋਂ ਚੱਲ ਕੇ ਘੁੱਦਾ, ਕਾਲ ਝਰਾਣੀ, ਗੁਰੂ ਸਰ, ਜੱਸੀ ਬਾਗਵਾਲੀ, ਚੱਕ ਪੱਕਾ ਕਲਾਂ, ਚੱਕ ਹੀਰਾ ਸਿੰਘ ਵਾਲਾ ਤੇ ਬੰਗੀਆਂ ਵਿੱਚੋਂ ਹੁੰਦੇ ਹੋਏ; ਤਲਵੰਡੀ ਸਾਬੋ ਪੁੱਜੇ। ਤਲਵੰਡੀ ਸਾਬੋ ਵਿਖੇ ਠਹਿਰਦੇ ਸਮੇਂ ਗੁਰੂ ਜੀ ਨੇ ਆਸ ਪਾਸ ਰਾਮਾ ਮੰਡੀ ਅਤੇ ਮੌਜੂਦਾ ਹਰਿਆਣਾ ਦੇ ਇਲਾਕੇ ਕਾਲਿਆਂ ਵਾਲੀ ਮੰਡੀ, ਸਰਸਾ ਆਦਿ ਦਾ ਵੀ ਭ੍ਰਮਣ ਕੀਤਾ। ਦਸਵੇਂ ਪਾਤਿਸ਼ਾਹ ਨੱਤ-ਬੰਗੇਰ ਵੀ ਆਏ ਜੋ ਕਿ ਢਿਲਵਾਂ ਗੋਤ ਦੇ ਲੋਕਾਂ ਦਾ ਜੱਦੀ ਪੁਸ਼ਤੀ ਪਿੰਡ ਹੈ। ਇਸ ਤੋਂ ਇਲਾਵਾ ਭਾਗੀਬਾਂਦਰ, ਕੋਟ ਸ਼ਮੀਰ, ਬਠਿੰਡਾ, ਲੱਖੀ ਜੰਗਲ, ਗੋਨਿਆਣਾ, ਬੁਰਜ ਮਹਿਮਾ, ਅਬਲੂ, ਮਹਿਮਾ ਸਵਾਏ ਪਿੰਡਾਂ ਵਿੱਚ ਵੀ ਗਏ। ਦਸਵੇਂ ਪਾਤਿਸ਼ਾਹ ਨੂੰ ਸਾਰੇ ਸਫਰ ਵਿਚ ਥਾਂ ਥਾਂ ਤੇ ਉਨ੍ਹਾਂ ਦੇ ਅਨਿੰਨ ਭਗਤ ਮਿਲਦੇ ਰਹੇ ਜਿਵੇਂ ਕਿ ਰਾਏ ਕੋਟ ਵਿਖੇ ਰਾਇ ਕੱਲ੍ਹਾ ਜਿਸ ਦੀ ਮਦਦ ਨਾਲ ਨੂਰੇ ਮਾਹੀ ਨੇ ਛੋਟੇ ਸਾਹਿਬਜ਼ਾਦਿਆਂ ਅਤੇ ਮਾਤਾ ਗੁਜਰੀ ਜੀ ਦੇ ਅਕਾਲ ਚਲਾਣੇ ਦੀ ਖ਼ਬਰ ਲਿਆ ਕੇ ਦਿਤੀ। ਇਸ ਤੋਂ ਅੱਗੇ ਦੀਨਾ ਕਾਂਗੜ ਵਿਖੇ ਪਿੰਡ ਦੀਨਾ ਤੇ ਕਾਂਗੜ ਦੇ ਸਿੱਧੂ-ਬਰਾੜ ਤੇ ਧਾਲੀਵਾਲ ਗੋਤ ਦੇ ਚੌਧਰੀ ਮਿਲੇ ਜਿਨ੍ਹਾਂ ਨੇ ਗੁਰੂ ਜੀ ਦੀ ਬਹੁਤ ਸੇਵਾ ਕੀਤੀ ਤੇ ਮੁਕਤਸਰ ਦੇ ਜੰਗ ਵਿੱਚ ਸਾਥ ਦਿੱਤਾ। ਇਸ ਤਰ੍ਹਾਂ ਹੀ ਦੀਨਾ ਕਾਂਗੜ ਵਿਖੇ ਉਨ੍ਹਾਂ ਨੂੰ ਕੋਟ ਸ਼ਮੀਰ ਦੇ ਚੌਧਰੀ ਲਖਮੀਰ ਤੇ ਸ਼ਮੀਰ ਮਿਲੇ ਅਤੇ ਗੁਰੂ ਸਾਹਿਬ ਦੀ ਆਓ ਭਗਤ ਤੋਂ ਇਲਾਵਾ ਲੜਾਈ ਦੇ ਮੈਦਾਨ ਤੱਕ ਆਪਣੀਆਂ ਸੇਵਾਵਾਂ ਅਰਪਿਤ ਕੀਤੀਆਂ।

ਤਲਵੰਡੀ ਸਾਬੋ ਵਿਖੇ ਭਾਈ ਡੱਲਾ ਸਿੰਘ ਨੇ ਦਸਵੇਂ ਪਾਤਿਸ਼ਾਹ ਦੀ ਬੇਅੰਤ ਸੇਵਾ ਕੀਤੀ ਤੇ ਗੁਰੂ-ਘਰ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ। ਤਲਵੰਡੀ ਸਾਬੋ ਵਿਖੇ ਹੀ ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਦੇਵਾਂ ਜੀ ਦਿੱਲੀ ਤੋਂ ਗੁਰੂ ਸਾਹਿਬ ਨੂੰ ਮਿਲਣ ਆਏ ਤਾਂ ਉਹਨਾਂ ਨੇ ਆਪਣੇ ਪੁੱਤਰਾਂ ਨੂੰ ਨਾ ਦੇਖ ਕੇ ਗੁਰੂ ਸਾਹਿਬ ਤੋਂ

ਪੁੱਛਿਆ ਕਿ ਉਹਨਾਂ ਦੇ ਜਿਗਰ ਦੇ ਟੁਕੜੇ ਚਾਰ ਸਾਹਿਬਜ਼ਾਦੇ ਕਿੱਥੇ ਹਨ? ਗੁਰੂ ਕੇ ਮਹਿਲਾਂ ਵੱਲੋਂ ਕੀਤੇ ਇਸ ਸੁਆਲ 'ਤੇ ਹਜਾਰਾਂ ਸਿੱਖ ਜੋ ਕਿ ਉੱਥੇ ਹਾਜਰ ਸਨ ਉਹ ਵਿਰਲਾਪ ਕਰਨੋ ਤੇ ਅੱਥਰੂ ਵਹਾਉਣ ਤੋਂ ਬਿਨ੍ਹਾਂ ਨਾ ਰਹਿ ਸਕੇ। ਗੁਰੂ ਗੋਬਿੰਦ ਸਿੰਘ ਸਾਹਿਬ ਨੇ ਮਾਤਾਵਾਂ ਦੇ ਇਸ ਅਤਿ ਭਾਵੁਕ ਤੇ ਕਠਿਨ ਸੁਆਲ ਦਾ ਜੁਆਬ ਬੜੀ ਧੀਰਜ ਅਤੇ ਸਹਿਜ ਅਵੱਸਥਾ ਨਾਲ ਦਿੰਦੇ ਹੋਏ ਮਾਤਾਵਾਂ ਅਤੇ ਸੰਗਤਾਂ ਨੂੰ ਢਾਰਸ ਦਿੱਤਾ ਕਿ ਸਾਹਿਬਜ਼ਾਦੇ ਅਕਾਲ ਪੁਰਖ ਦੀ ਅਮਾਨਤ ਸਨ ਅਤੇ ਉਸ ਦੀ ਰਜ਼ਾ ਵਿੱਚ ਹੀ ਉਹ ਦਰਗਾਹ ਵਿੱਚ ਪ੍ਰਵਾਨ ਹੋ ਗਏ ਹਨ। ਗੁਰੂ ਜੀ ਨੇ ਕਿਹਾ ਕਿ "ਇਨ ਪੁਤਰਨ ਕੇ ਸੀਸ ਪਰ ਵਾਰ ਦੀਏ ਸੁਤ ਚਾਰ, ਚਾਰ ਮੁਏ ਤੋ ਕਿਆ ਹੂਆ ਜੀਵਤ ਕਈ ਹਜਾਰ।" ਸਾਹਿਬਜ਼ਾਦਿਆਂ ਦੀ ਸ਼ਹੀਦੀ ਬਾਰੇ ਗੁਰੂ ਜੀ ਨੇ ਫਤਹਿਨਾਮੇ ਵਿੱਚ ਲਿਖਿਆ ਹੈ ਕਿ, "ਚਿ ਸ਼ੁਦ ਗਰ ਸ਼ਿਗਾਲਿ ਬਮਕਰਿ ਰਿਆ। ਹਮੀ ਕੁਸ਼ਤਹ ਦੋ ਬੱਚਹਾਏ ਸ਼ੇਰ ਰਾ/ ਚੁ ਸ਼ੇਰਿ ਜ਼ਿਆਂ ਜ਼ਿੰਦਾ ਮਾਨਦ ਹਮੀਂ। ਜ਼ਿ ਤੋ ਇੰਤਕਾਮਿ ਸਤਾਨਦ ਹਮੀ।"

ਇਸ ਤਰ੍ਹਾਂ ਇੱਕ ਲੰਬੇ ਸੰਘਰਸ਼ਮਈ ਸਫਰ ਨੂੰ ਤਹਿ ਕਰਨ ਤੋਂ ਬਾਅਦ ਤਲਵੰਡੀ ਸਾਬੋ ਵਿਖੇ ਪਹੁੰਚ ਕੇ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣਾ ਕਮਰਕਸਾ ਖੋਲ ਕੇ ਦਮ ਲਿਆ। ਇਸ ਲਈ ਅਸਥਾਨ ਨੂੰ ਦਮਦਮਾ ਸਾਹਿਬ ਵੀ ਕਹਿੰਦੇ ਹਨ। ਤਲਵੰਡੀ ਸਾਬੋ ਇੱਕ ਬਹੁਤ ਵੱਡਾ ਗਿਆਨ ਦਾ ਕੇਂਦਰ ਬਣ ਗਿਆ ਅਤੇ ਇਸ ਨੂੰ ਗੁਰੂ ਕੀ ਕਾਸ਼ੀ ਹੋਣ ਦਾ ਮਾਣ ਮਿਲਿਆ। ਭਾਈ ਮਨੀ ਸਿੰਘ ਜੀ ਗੁਰੂ ਸਾਹਿਬ ਦੇ ਬਚਪਨ ਤੋਂ ਸਾਥੀ ਵੀ ਸਨ ਅਤੇ ਗੁਰੂ ਸਾਹਿਬ ਦੇ ਵੱਡੇ ਵਿਸ਼ਵਾਸਪਾਤਰ ਵੀ ਸਨ। ਗੁਰੂ ਜੀ ਨੇ ਆਦਿ ਗ੍ਰੰਥ ਭਾਈ ਮਨੀ ਸਿੰਘ ਜੀ ਨੂੰ ਲਿਖਵਾਇਆ ਅਤੇ ਗ੍ਰੰਥ ਸਾਹਿਬ ਵਿੱਚ ਗੁਰੂ ਤੇਗ ਬਹਾਦਰ ਦੇ ਸ਼ਬਦ ਵੀ ਸ਼ਾਮਿਲ ਕੀਤੇ। ਗੁਰੂ ਜੀ ਨੇ ਸਾਰਾ ਆਦਿ ਗ੍ਰੰਥ ਆਪਣੀ ਯਾਦਦਾਸ਼ਤ ਤੋਂ ਦੁਬਾਰਾ ਲਿਖਤੀ ਤਿਆਰ ਕਰਵਾਇਆ। ਦਮਦਮਾ ਸਾਹਿਬ ਵਿਖੇ ਇੱਕ ਲੱਖ ਤੋਂ ਵੱਧ ਸੰਗਤਾਂ ਨੇ ਅੰਮ੍ਰਿਤ ਛਕਣ ਦਾ ਜਸ ਤੇ ਮਾਣ ਪ੍ਰਾਪਤ ਕੀਤਾ। ਉਪਰੰਤ ਇਸ ਗ੍ਰੰਥ ਦਾ ਗੁਰੂ ਸਾਹਿਬ ਨੇ ਆਪ ਅਰਥਾਂ ਸਹਿਤ ਪਾਠ ਕਰਕੇ ਸੰਗਤਾਂ ਨੂੰ ਸੁਣਾਇਆ। ਉਪਰੰਤ ਜਦੋਂ ਗੁਰੂ ਸਾਹਿਬ ਦੱਖਣ ਵੱਲ ਜਾਣ ਲੱਗੇ ਤਾਂ ਉਨ੍ਹਾਂ ਨੇ ਬਾਬਾ ਦੀਪ ਸਿੰਘ ਜੀ ਦੀ ਦਮਦਮਾ ਸਾਹਿਬ ਦੇ ਪਹਿਲੇ ਮੁੱਖ ਗ੍ਰੰਥੀ ਵਜੋਂ ਥਾਪਨਾ ਕੀਤੀ।

ਉਧਰ ਜਦੋਂ ਔਰੰਗਜ਼ੇਬ ਨੂੰ ਅਹਿਮਦਨਗਰ ਵਿਖੇ ਗੁਰੂ ਸਾਹਿਬ ਦਾ ਜ਼ਫਰਨਾਮਾ ਮਿਲਿਆ ਤਾਂ ਇਸ ਨੂੰ ਪੜ੍ਹਨ ਉਪਰੰਤ ਅਤੇ ਸਾਰੇ ਹਾਲਾਤ ਜਾਨਣ ਤੇ ਉਸ ਦੀ ਰੂਹ ਹਾਲੋਂ ਬੇਹਾਲ ਹੋ ਗਈ। ਉਸ ਨੇ ਗੁਰੂ ਸਾਹਿਬ ਨੂੰ ਤੁਰੰਤ ਮਿਲਣ ਦਾ ਸੱਦਾ ਦਿੱਤਾ। ਔਰੰਗਜ਼ੇਬ ਦਾ ਸੱਦਾ ਪੱਤਰ ਮਿਲਣ ਤੇ ਗੁਰੂ ਸਾਹਿਬ ਤਲਵੰਡੀ ਸਾਬੋ ਤੋਂ ਦੱਖਣ ਵੱਲ ਨੂੰ ਚੱਲ ਪਏ। ਗੁਰੂ ਸਾਹਿਬ ਤਲਵੰਡੀ ਸਾਬੋ ਤੋਂ ਟਾਹਲਾ ਸਾਹਿਬ, ਭਾਗੂ, ਕੇਵਲ,

ਝੋਰੜ, ਝੰਡਾ, ਸਿਰਸਾ, ਖੁੜਾਲ ਅਤੇ ਰਾਜਸਥਾਨ ਵਿੱਚ ਨੌਹਰ-ਬਾਧਰਾਂ, ਸੁਹੇਵਾ, ਪੁਸ਼ਕਰਰਾਜ, ਰਾਮਪੁਰ, ਚੂਰੂ, ਨਰੈਣ ਸ਼ਹਿਰ, ਅਮਰੋਦਾ, ਲਾਲੀ, ਕੁਲੈਤ, ਬਘੌਰ ਸਾਹਿਬ, ਮੋਤੀਆ ਬਾਗ ਦਿੱਲੀ, ਸੂਰਜ ਕੁੰਡ, ਮਥਰਾ, ਆਗਰਾ, ਧੌਲਪੁਰ, ਚਿਤੌੜ, ਬੁਰਹਾਨਪੁਰ, ਦੌਲਤਾਬਾਦ, ਬਾਲਾਪੁਰ ਅਕੋਲ੍ਹਾ ਸ਼ਹਿਰ, ਬਸਮਤ ਤੋਂ ਹੁੰਦੇ ਹੋਏ ਅਬਿਚਲ ਨਗਰ ਹਜ਼ੂਰ ਸਾਹਿਬ ਨਾਂਦੇੜ ਦੇ ਸਥਾਨ ਤੇ ਪੁੱਜੇ। ਇੱਥੇ ਉਨ੍ਹਾਂ ਨੂੰ ਪਤਾ ਲੱਗਾ ਕਿ ਔਰੰਗਜ਼ੇਬ ਦੀ ਮੌਤ ਹੋ ਚੁੱਕੀ ਹੈ। ਪਰ ਉੱਥੇ ਹੀ ਉਨ੍ਹਾਂ ਨੂੰ ਔਰਗੰਜ਼ੇਬ ਦੇ ਵੱਡੇ ਪੁੱਤਰ ਮੁਅੱਜ਼ਮ ਦਾ ਸੱਦਾ ਪੱਤਰ ਮਿਲਿਆ ਕਿ ਗੱਦੀ ਨਸ਼ੀਨੀ ਦੀ ਖਾਨਾਜੰਗੀ ਵਿੱਚ ਉਸ ਦੀ ਮੱਦਦ ਕੀਤੀ ਜਾਵੇ। ਦਸਵੇਂ ਪਾਤਿਸ਼ਾਹ ਸ਼ਹਿਜ਼ਾਦਾ ਮੁਅੱਜ਼ਮ ਨੂੰ ਮਿਲੇ ਤੇ ਉਸ ਦੀ ਮੱਦਦ ਕੀਤੀ ਅਤੇ ਉਹ ਜਾਜੂ ਦੀ ਲੜਾਈ ਜਿੱਤ ਕੇ ਬਹਾਦਰ ਸ਼ਾਹ ਦੇ ਨਾਮ ਨਾਲ ਦਿੱਲੀ ਦੇ ਤਖਤ ਤੇ ਬੈਠਾ। ਉਪਰੰਤ ਅਨੇਕ ਵਡਮੁੱਲੀਆਂ ਭੇਟਾਵਾਂ ਗੁਰੂ ਜੀ ਨੂੰ ਪੇਸ਼ ਕੀਤੀਆਂ। ਬਹਾਦਰ ਸ਼ਾਹ ਨੇ ਗੁਰੂ ਸਾਹਿਬ ਨੂੰ ਬੇਨਤੀ ਕੀਤੀ ਕਿ ਦੱਖਣ ਵਿੱਚ ਔਰੰਗਜ਼ੇਬ ਤੋਂ ਬਾਅਦ ਫਿਰ ਮੁਗਲ ਸਲਤਨੱਤ ਦੇ ਖਿਲਾਫ ਵਿਦਰੋਹ ਭੜਕ ਉਠਿੱਆ ਹੈ। ਇਸ ਲਈ ਗੁਰੂ ਪਾਤਿਸ਼ਾਹ ਵੀ ਉਸ ਦੇ ਨਾਲ ਦੱਖਣ ਜਾਣ ਦੀ ਕ੍ਰਿਪਾਲਤਾ ਕਰਨ। ਇਸ ਤੋਂ ਬਾਅਦ ਗੁਰੂ ਜੀ ਜੈਪੁਰ, ਜੋਧਪੁਰ, ਚਿਤੌੜ ਹੁੰਦੇ ਹੋਏ ਬੁਰਹਾਨਪੁਰ ਪਹੁੰਚੇ। ਬੁਰਹਾਨਪੁਰ ਤੋਂ ਬਾਅਦ ਗੁਰੂ ਜੀ ਜਦੋਂ ਗੋਦਾਵਰੀ ਦੇ ਪਾਰ ਨੰਦੇੜ ਪਹੁੰਚੇ ਅਤੇ ਬਾਦਸ਼ਾਹ ਬਹਾਦਰ ਸ਼ਾਹ ਨੂੰ ਮਿਲੇ। ਇੱਥੇ ਬਹਾਦਰ ਸ਼ਾਹ ਨੇ ਮਾਸੂਮ ਸਾਹਿਬਜ਼ਾਦਿਆਂ ਅਤੇ ਸਿੱਖਾਂ ਤੇ ਅਤਿਆਚਾਰ ਕਰਨ ਵਾਲੇ ਸਰਹੰਦ ਦੇ ਸੂਬੇਦਾਰ ਵਜ਼ੀਰ ਖਾਂ ਦੇ ਖਿਲਾਫ ਕੋਈ ਕਾਰਵਾਈ ਨਾ ਕਰਨ ਲਈ ਲੀਤੋ-ਲੇਲ ਦੀ ਨੀਤੀ ਅਪਣਾਈ। ਇਸ ਕਰਕੇ ਗੁਰੂ ਸਾਹਿਬ ਨੇ ਬਹਾਦਰ ਸ਼ਾਹ ਨਾਲੋਂ ਆਪਣਾ ਰਸਤਾ ਅਲੱਗ ਕਰ ਲਿਆ ਅਤੇ ਗੋਦਾਵਰੀ ਦੇ ਕਿਨਾਰੇ ਨਗੀਨਾ ਘਾਟ ਦੇ ਸਥਾਨ ਤੇ ਕਿਆਮ ਕੀਤਾ। ਨਾਂਦੇੜ ਇੱਕ ਪਵਿੱਤਰ ਜਗ੍ਹਾ ਮੰਨੀ ਜਾਂਦੀ ਸੀ। ਇਸ ਦਾ ਨਾਮ ਗੁਰੂ ਜੀ ਨੇ 'ਅਬਿਚਲ ਨਗਰ' ਰੱਖਿਆ। ਇੱਥੇ ਹੀ ਗੁਰੂ ਜੀ ਦੀ ਮੁਲਾਕਾਤ ਮਾਧੋਦਾਸ ਬੈਰਾਗੀ ਨਾਲ ਹੋਈ ਜਿਸ ਨੇ ਆਪਣੇ-ਆਪ ਨੂੰ ਗੁਰੂ ਸਾਹਿਬ ਦਾ ਬੰਦਾ ਹੋਣ ਦਾ ਮਾਣ ਪ੍ਰਾਪਤ ਕੀਤਾ। ਗੁਰੂ ਜੀ ਨੇ ਬੰਦੇ ਨੂੰ ਅੰਮ੍ਰਿਤ ਛਕਾਇਆ ਅਤੇ ਉਸਦਾ ਨਾਮ ਗੁਰਬਖਸ਼ ਸਿੰਘ ਰੱਖਿਆ। ਪ੍ਰੰਤੂ ਉਹ ਬੰਦਾ ਸਿੰਘ ਬਹਾਦਰ ਦੇ ਨਾਮ ਨਾਲ ਹੀ ਜਾਣਿਆ ਜਾਂਦਾ ਹੈ। ਗੁਰੂ ਜੀ ਨੇ ਆਪਣੇ ਪੰਜ ਸੁਨਹਿਰੀ ਤੀਰ ਅਤੇ ਇੱਕ ਕ੍ਰਿਪਾਨ ਬੰਦਾ ਸਿੰਘ ਬਹਾਦਰ ਨੂੰ ਦਿੱਤੀ। ਉਸ ਦੀ ਸਹਾਇਤਾ ਅਤੇ ਅਗਵਾਈ ਲਈ ਪੰਜ ਪ੍ਰਮੁੱਖ ਜਥੇਦਾਰ ਬਾਬਾ ਬਾਜ ਸਿੰਘ ਗੁਰੂ ਅਮਰਦਾਸ ਜੀ ਦੀ ਵੰਸ਼ ਵਿਚੋਂ, ਬਾਬਾ ਰਾਮ ਸਿੰਘ ਬਾਬਾ ਬਾਜ ਸਿੰਘ ਜੀ ਦੇ ਭਰਾ, ਬਾਬਾ ਬਿਨੋਦ ਸਿੰਘ ਗੁਰੂ ਅੰਗਦ ਦੇਵ ਜੀ ਦੀ ਵੰਸ਼ ਵਿੱਚੋਂ, ਬਾਬਾ ਬਿਨੋਦ ਸਿੰਘ ਜੀ ਦੇ ਪੁੱਤਰਾਂ ਬਾਬਾ ਕਾਹਨ ਸਿੰਘ ਅਤੇ ਬਾਬਾ ਦਿਆ ਸਿੰਘ ਸਮੇਤ ਚੋਣਵੇਂ 25 ਸਿੰਘ ਦਿੱਤੇ। ਗੁਰੂ ਜੀ ਨੇ ਬੰਦਾ ਸਿੰਘ ਬਹਾਦਰ ਨੂੰ ਉਪਦੇਸ਼ ਦਿੱਤਾ ਕਿ

ਉਹ ਖਾਲਸੇ ਨਾਲ ਇਕਮਿਕ ਹੋ ਕੇ ਰਹੇ; ਆਪਣਾ ਪੰਥ ਨਾ ਚਲਾਏ। ਗੁਰੂ ਜੀ ਨੇ ਉਪਦੇਸ਼ ਦੇ ਨਾਲ ਇਹ ਵੀ ਵਰ ਦਿੱਤਾ ਕਿ ਜਿੰਨਾ ਚਿਰ ਉਹ ਦਿਤੇ ਉਪਦੇਸ਼ ਤੇ ਦ੍ਰਿੜ ਰਹੇਗਾ ਕੋਈ ਵੈਰੀ ਉਸ ਅੱਗੇ ਟਿਕ ਨਹੀਂ ਸਕੇਗਾ।

ਸ੍ਰੀ ਦਸਮੇਸ਼ ਜੀ ਨੇ ਆਪਣੇ ਜੋਤੀ ਜੋਤ ਸਮਾਉਣ ਦਾ ਸਮਾਂ ਨੇੜੇ ਸਮਝਿਆ ਤਾਂ ਆਪ ਜੀ ਨੇ ਮਾਤਾ ਸਾਹਿਬ ਕੌਰ ਨੂੰ ਮਾਤਾ ਸੁੰਦਰੀ ਪਾਸ ਦਿੱਲੀ ਭੇਜ ਦਿੱਤਾ। ਮਾਤਾ ਸਾਹਿਬ ਕੌਰ ਜੀ ਗੁਰੂ ਸਾਹਿਬ ਦੇ ਦਰਸ਼ਨ ਕੀਤੇ ਬਿਨ੍ਹਾਂ ਜਲ-ਪਾਨ ਵੀ ਨਹੀਂ ਕਰਦੇ ਸਨ। ਸੋ ਉਨ੍ਹਾਂ ਦੇ ਇਸ ਪ੍ਰਣ ਨੂੰ ਨਿਭਾਉਣ ਲਈ ਦਸਵੇਂ ਪਾਤਿਸ਼ਾਹ ਨੇ ਉਨ੍ਹਾਂ ਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਪੰਜ ਸ਼ਸਤਰ ਸਨਮਾਨ ਨਾਲ ਰੱਖਣ ਲਈ ਦਿੱਤੇ ਅਤੇ ਆਦੇਸ਼ ਦਿੱਤਾ ਕਿ ਇਨ੍ਹਾਂ ਸ਼ਸਤਰਾਂ ਵਿਚੋਂ ਜਦੋਂ ਵੀ ਉਹ ਚਾਹੁਣ ਦਸਵੇਂ ਪਾਤਿਸ਼ਾਹ ਦੇ ਦਰਸ਼ਨ ਕਰ ਸਕਣਗੇ। ਉਨ੍ਹਾਂ ਦੇ ਨਾਲ ਭਾਈ ਮਨੀ ਸਿੰਘ ਜੀ ਅਤੇ ਕੁਝ ਹੋਰ ਸਿੰਘ ਭੇਜੇ। ਇਸ ਤੋਂ ਕੁਝ ਦਿਨ ਬਾਦ ਆਪ ਜੀ ਨੂੰ ਅਰਾਮ ਕਰਦੇ ਸਮੇਂ ਪਠਾਣ ਗੁਲਖਾਨ ਅਤੇ ਉਸ ਦੇ ਸਾਥੀ ਜਮਸ਼ੇਦ ਖਾਨ ਨੇ ਖੰਜਰ ਨਾਲ ਜ਼ਖਮੀ ਕਰ ਦਿੱਤਾ। ਗੁਰੂ ਸਾਹਿਬ ਦੇ ਜ਼ਖਮੀ ਹੋਣ ਸਮੇਂ ਬਹਾਦਰ ਸ਼ਾਹ ਦਾ ਸ਼ਾਹੀ ਉਤਾਰਾ ਨਾਂਦੇੜ ਦੇ ਨਜ਼ਦੀਕ ਗੋਦਾਵਰੀ ਦੇ ਦੂਸਰੇ ਕਿਨਾਰੇ ਤੇ ਸੀ। ਉੱਥੋਂ ਉਸ ਨੇ ਆਪਣੇ ਇੱਕ ਮੁਸਲਮਾਨ ਤੇ ਇੱਕ ਅੰਗਰੇਜ਼ ਜਰਾਹ ਭਾਵ ਜ਼ਖਮ ਸਿਊਣ ਵਾਲਾ ਕੋਲ ਨਾਮੀ ਡਾਕਟਰ ਭੇਜਿਆ।

ਅਖੀਰ 7 ਅਕਤੂਬਰ 1708 ਦੀ ਰਾਤ ਦੇ ਤੀਜੇ ਪਹਿਰ ਸ੍ਰੀ ਗੁਰੂ ਜੀ ਨੇ ਇਸ਼ਨਾਨ ਕੀਤਾ। ਵਸਤਰ ਅਤੇ ਸ਼ਸਤਰ ਸਜਾਏ। ਜਪੁਜੀ ਸਾਹਿਬ ਦਾ ਪਾਠ ਕੀਤਾ। ਆਪ ਹੀ ਅਰਦਾਸਾ ਸੋਧਿਆ। ਸੰਗਤਾਂ ਨੂੰ ਆਦੇਸ਼ ਦਿਤਾ ਕਿ ਉਹ ਕਨਾਤ ਦੇ ਅੰਦਰ ਨਾ ਆਉਣ। ਕਨਾਤ ਦੇ ਅੰਦਰ ਚੰਦਨ ਦੀ ਚਿਖਾ ਸਜਾਈ ਗਈ ਸੀ। ਆਪ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਮੱਥਾ ਟੇਕਿਆ ਅਤੇ ਸੰਗਤ ਤੋਂ ਅੰਤਮ ਵਿਦਾਇਗੀ ਲੈਣ ਤੋਂ ਪਹਿਲਾਂ "ਪੂਜਾ ਅਕਾਲ ਕੀ, ਪਰਚਾ ਸ਼ਬਦ ਕਾ, ਦੀਦਾਰ ਖ਼ਾਲਸੇ ਕਾ" ਦਾ ਉਪਦੇਸ਼ ਦਿੱਤਾ ਅਤੇ ਬਾ-ਬੁਲੰਦ ਚੜ੍ਹਦੀ ਕਲਾ ਦੇ ਜੈਕਾਰੇ ਨਾਲ, "ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ।।" ਦੀ ਅਲਖ ਜਗਾ ਕੇ ਇਸ ਫ਼ਾਨੀ ਜਹਾਨ ਤੋਂ ਲਾਸਾਨੀ ਤੇ ਲਾਫ਼ਾਨੀ ਜਲੌਅ ਨਾਲ ਰੁਖਸਤ ਹੋਏ।

ਗੁਰੂ ਗੋਬਿੰਦ ਸਿੰਘ ਜੀ ਨੇ ਜਦੋਂ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਿਆਈ ਦਿੱਤੀ ਹੈ। ਉਸ ਸਮੇਂ ਤੋਂ ਅੱਜ ਤਕ ਸਿੱਖ ਸੰਗਤਾਂ ਨੇ ਉਨ੍ਹਾਂ ਦੇ ਆਦੇਸ਼ ਅਨੁਸਾਰ 'ਆਗਿਆ ਭਈ ਅਕਾਲ ਕੀ, ਤਬੈ ਚਲਾਇਉ ਪੰਥ/ ਸਭ ਸਿੱਖਨ ਕੋ ਹੁਕਮ ਹੈ ਗੁਰੂ ਮਾਨਿਉਂ ਗਰੰਥ/ ਗੁਰੂ ਗਰੰਥ ਜੀ ਮਾਨਿਉਂ ਪਰਗਟ ਗੁਰਾਂ ਕੀ ਦੇਹ/ ਜੋ ਪ੍ਰਭ ਕੋ ਮਿਲਬੋ ਚਹੈ, ਖੋਜ ਸ਼ਬਦ ਮੇਂ ਲੇ' ਦੇ ਵਚਨਾਂ ਨੂੰ ਅਤੇ ਦਸਵੇਂ ਗੁਰੂ ਦੇ ਵਲੋਂ ਗੁਰੂ ਸ਼ਬਦ ਅਤੇ ਗੁਰੂ ਗ੍ਰੰਥ ਸਾਹਿਬ ਨੂੰ ਦਿੱਤੀ ਗੁਰਿਆਈ ਨੂੰ ਸਿਰਮੱਥੇ ਪ੍ਰਵਾਨ ਕੀਤਾ। ਉਨ੍ਹਾਂ ਨੇ

ਆਪਣੇ ਖਾਲਸੇ ਨੂੰ ਬੇ-ਬਹਾ ਉਪਮਾ ਦਿੱਤੀ। ਇਸ ਪ੍ਰਥਾਇ ਗੁਰੂ ਜੀ ਨੇ ਫੁਰਮਾਇਆ ਕਿ 'ਖਾਲਸਾ ਮੇਰੋ ਰੂਪ ਹੈ ਖਾਸ/ ਖਾਲਸੇ ਮਹਿ ਕਉਂ ਕਰਉਂ ਨਿਵਾਸ/ ਖਾਲਸਾ ਅਕਾਲ ਪੁਰਖ ਕੀ ਫੌਜ/ ਪ੍ਰਗਟਯੋ ਖਾਲਸਾ ਪਰਮਾਤਮ ਮੌਜ।' ਪਰ ਨਾਲ ਹੀ ਕਿਹਾ ਹੈ ਕਿ ਜੋ ਸਿੱਖ ਕੁਰਹਿਤਾਂ ਨਾ ਛੱਡ ਕੇ ਰਹਿਤ ਮਰਿਆਦਾ ਨਾ ਨਿਭਾ ਸਕੇ ਤਾਂ ਉਹ 'ਖਾਲਸਾ ਮੇਰੋ ਰੂਪ ਹੈ ਖਾਸ' ਹੋਣ ਦਾ ਮਾਣ ਵੀ ਪ੍ਰਾਪਤ ਨਹੀਂ ਕਰ ਸਕਣਗੇ। ਗੁਰੂ ਸਾਹਿਬ ਨੇ ਫਿਰ ਸਪਸ਼ਟ ਤੌਰ ਤੇ ਆਦੇਸ਼ ਦਿੱਤਾ ਕਿ ਜੇ ਖਾਲਸਾ ਉਨ੍ਹਾਂ ਦੇ ਹੁਕਮਾਂ ਦੀ ਪਾਲਣਾ ਕਰੇਗਾ ਤਾਂ ਮੇਰੀ ਗੀਤ, ਮੇਰੀ ਪ੍ਰਤੀਤ, ਮੇਰੀ ਪ੍ਰੀਤ ਤੇ ਵਿਸ਼ਵਾਸ ਦਾ ਪਾਤਰ ਰਹੇਗਾ।

ਇਸ ਤਰ੍ਹਾਂ ਦਸਮੇਸ਼ ਪਿਤਾ ਨੇ ਬੇਸ਼ੱਕ ਪੰਜ ਭੂਤਿਕ ਜਾਮੇ ਦਾ ਤਿਆਗ ਕਰ ਦਿੱਤਾ ਪਰ ਅੱਜ ਤਕ ਜ਼ਾਹਰਾ ਜ਼ਹੂਰ ਉਹ ਸੰਗਤਾਂ ਦੇ ਦਿਲਾਂ ਵਿੱਚ ਵਾਸ ਕਰ ਰਹੇ ਹਨ। ਦੁਨੀਆਂ ਦਾ ਮਹਾਨ ਸਾਹਿਤਕਾਰ ਸ਼ੈਕਸਪੀਅਰ ਮਨੁੱਖੀ ਜੀਵਨ ਸ਼ੈਲੀ ਬਾਰੇ ਬਹੁਤ ਹੀ ਜ਼ਿਆਦਾ ਗਿਆਨ ਰੱਖਦਾ ਸੀ। ਉਸ ਨੇ ਇਸ ਸਬੰਧੀ ਇੰਨੀਆਂ ਉੱਚ ਪੱਧਰ ਦੀਆਂ ਸੱਚਾਈਆਂ ਦਾ ਆਪਣੀਆਂ ਰਚਨਾਵਾਂ ਵਿੱਚ ਜ਼ਿਕਰ ਕੀਤਾ ਹੈ ਕਿ ਉਸ ਦਾ ਕੋਈ ਮੁਕਾਬਲਾ ਹੀ ਨਹੀਂ। ਇਸ ਲਈ ਉਸ ਨੂੰ ਦੁਨੀਆਂ ਦੇ ਯੁਗੀਨ ਸਾਹਿਤਕਾਰਾਂ ਦੇ ਤੌਰ ਤੇ ਸਤਿਕਾਰਿਆ ਜਾਂਦਾ ਹੈ। ਉਸ ਨੇ ਇੱਕ ਥਾਂ ਤੇ ਲਿਖਿਆ ਹੈ ਕਿ Ripeness is all ਭਾਵ ਮਨੁੱਖੀ ਜ਼ਿੰਦਗੀ ਦੇ ਵਿੱਚ ਸਭ ਤੋਂ ਜ਼ਰੂਰੀ ਹੈ ਕਿ ਇੱਕ ਆਦਮੀ ਪੱਕੇ ਫਲ ਦੀ ਤਰ੍ਹਾਂ ਆਪਣੇ ਆਦਰਸ਼ਾਂ ਤੇ ਚਲਦਾ ਹੋਇਆ ਇੱਕ ਪਰਪੱਕ ਜ਼ਿੰਦਗੀ ਦਾ ਧਾਰਨੀ ਬਣੇ। ਫਿਰ ਇੱਕ ਥਾਂ ਹੋਰ ਸ਼ੈਕਸਪੀਅਰ ਲਿਖਦਾ ਹੈ ਕਿ ਇਨਸਾਨ ਦੀ ਜ਼ਿੰਦਗੀ ਦੇ ਇੰਨੇ ਉੱਚੇ ਆਦਰਸ਼ ਹੋਣ ਤੇ ਉਹ ਇਨ੍ਹਾਂ ਤੇ ਆਪਣੇ ਜੀਵਨ ਕਾਲ ਦੇ ਦੌਰਾਨ ਇੰਨਾ ਕਰੜਾ ਪਹਿਰਾ ਦੇਵੇ ਕਿ ਅੰਤਮ ਸਮੇਂ ਕੁਦਰਤ ਵੀ ਕਹਿ ਉੱਠੇ ਕਿ ਉਹ ਇੱਕ ਲਾਸਾਨੀ ਇਨਸਾਨ ਸੀ ਜਿਸ ਦੇ ਗੁਣ ਲਾਫਾਨੀ ਸਨ; ਜੋ ਕਿ ਉਸ ਨੂੰ ਯੁਗੋ-ਯੁਗ ਅਮਰ ਰਹਿਣ ਵਿੱਚ ਸਹਾਈ ਹੋਣਗੇ। ਭਾਰਤੀ ਸੰਸਕ੍ਰਿਤੀ ਤੇ ਸਭਿਆਚਾਰ ਵਿੱਚ ਇਨਸਾਨੀ ਜ਼ਿੰਦਗੀ ਦੀ ਸਭ ਤੋਂ ਉੱਤਮ ਪ੍ਰਾਪਤੀ ਸਤਿਅਮ-ਸ਼ਿਵਮ-ਸੁੰਦਰਮ ਦੀ ਪ੍ਰਾਪਤੀ ਹੈ ਜਿਸ ਦਾ ਭਾਵ ਇਹ ਹੈ ਕਿ ਇੱਕ ਇਨਸਾਨ ਦੇ ਵਿੱਚ ਸੱਚ, ਉੱਤਮਤਾ ਤੇ ਖ਼ੂਬਸੂਰਤੀ ਦੇ ਗੁਣ ਪੈਦਾ ਹੋ ਜਾਣ ਜਿਨ੍ਹਾਂ ਸਦਕਾ ਉਹ ਰੱਬ ਦਾ ਰੂਪ ਹੀ ਬਣ ਜਾਂਦਾ ਹੈ।

ਲੋਕ ਸਿਆਣਪ ਅਰਥਾਤ Folk Wisdom ਜਾਂ ਕਹਾਵਤਾਂ ਅਤੇ ਲੋਕ ਗੀਤਾਂ ਦਾ ਜਨਮ ਸਦੀਆਂ ਤੋਂ ਪੀੜ੍ਹੀ ਦਰ ਪੀੜ੍ਹੀ ਚੱਲੇ ਆਉਂਦੇ ਮਨੁੱਖੀ ਪ੍ਰਚਲਣ ਅਤੇ ਤਜਰਬਿਆਂ ਦੀ ਉਪਜ ਹੁੰਦੀ ਹੈ। ਇਸ ਲਈ ਕਿਸੇ ਲੋਕ ਗੀਤ, ਗਿੱਧੇ ਦੀ ਬੋਲੀ, ਮੁਹਾਵਰੇ ਜਾਂ ਕਹਾਵਤਾਂ ਦੇ ਪਿੱਛੇ ਚਿਰ ਸਮਿਆਂ ਦੀ ਸਿਆਣਪ ਦੇ ਨਿਚੋੜ ਦਾ ਪ੍ਰਤੱਖ ਪ੍ਰਗਟਾਵਾ ਮਿਲਦਾ ਹੈ। ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਜੀਵਨ ਸਬੰਧੀ ਹੇਠ ਲਿਖੇ

ਲੋਕ ਗੀਤ ਪ੍ਰਚਲਤ ਹਨ ਜਿਨ੍ਹਾਂ ਸਦਕਾ ਲੋਕਾਈ ਨੇ ਉਨ੍ਹਾਂ ਨੂੰ ਆਪਣੇ ਮਹਾਨ ਲੋਕ ਨਾਇਕ ਵਜੋਂ ਸਨਮਾਨਿਆ ਹੈ:-

ਖੰਡਾ ਜਾ ਕੇ ਹਾਥ ਮੇਂ ਕਲਗੀ ਸੋਹੇ ਸੀਸ/ ਜੋ ਹਮਰੀ ਰਛਾ ਕਰੇ ਕਲਗੀਧਰ ਜਗਦੀਸ਼/ ਜਿਥੇ ਬੈਠੇ ਕਲਗੀਆਂ ਵਾਲੇ, ਧਰਤੀ ਨੂੰ ਭਾਗ ਲਗ ਗਏ/ ਪਿਤਾ ਵਾਰਿਆ ਤੇ ਲਾਲ ਚਾਰੇ ਵਾਰੇ, ਹਿੰਦ ਤੇਰੀ ਸ਼ਾਨ ਬਦਲੇ।

ਗੁਰੂ ਗੋਬਿੰਦ ਸਿੰਘ ਸਾਹਿਬ ਵੱਲੋਂ ਸੱਦ ਰੂਪੀ ਖਿਆਲ ਰਾਹੀਂ ਮਾਛੀਵਾੜੇ ਦੇ ਜੰਗਲ ਤੋਂ ਅਕਾਲ-ਪੁਰਖ ਨੂੰ ਭੇਜਿਆ ਸੁਨੇਹਾ 'ਮਿੱਤਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ' ਲੋਕਾਂ ਦੀ ਜ਼ੁਬਾਨ ਤੇ ਚਰਖੀ ਵਾਂਗੂੰ ਘੁੰਮਦਾ ਹੈ।

ਨੀਲਾ ਘੋੜਾ ਬਾਂਕਾ ਜੋੜਾ, ਹੱਥ ਪਰ ਬਾਜ਼ ਸਜਾਏ ਜੀ/ ਚਲੋ ਸਿੰਘੋ ! ਚਲ ਦਰਸ਼ਨ ਕਰੀਏ, ਗੁਰੂ ਗੋਬਿੰਦ ਸਿੰਘ ਆਏ ਜੀ।

ਤੇਰੇ ਖੰਡੇ ਨੇ ਜਿਨ੍ਹਾਂ ਦੇ ਮੂੰਹ ਮੋੜੇ/ ਅੱਜ ਫੇਰ ਸਾਨੂੰ ਉਹ ਲਲਕਾਰਦੇ ਨੇ/ ਬਾਜਾਂ ਵਾਲਿਆ ਬਾਜ ਨੂੰ ਭੇਜ ਮੁੜਕੇ/ ਪਏ ਤਿੱਤਰ ਉਡਾਰੀਆਂ ਮਾਰਦੇ ਨੇ।

ਉਦੋਂ ਸਮਾਜ ਦਾ ਇਹ ਹਾਲ ਸੀ ਕਿ ਸੱਚ ਬੋਲਣੋਂ ਹਰ ਕੋਈ ਡਰਦਾ ਸੀ ਤੇ ਕੁਫਰ ਤੇ ਝੂਠ ਦਾ ਬੋਲਬਾਲਾ ਸੀ। ਇਸ ਪ੍ਰਥਾਇ ਉਸ ਵੇਲੇ ਦੀ ਇੱਕ ਲੋਕ ਬੋਲੀ ਹੈ ਕਿ 'ਪੱਗ ਨੂੰ ਵਹਿੜਕਾ ਖਾ ਗਿਆ, ਸੱਚ ਨੂੰ ਝੂਠ ਖਾ ਗਿਆ।' ਪਰ ਦਸਵੇਂ ਪਾਤਿਸ਼ਾਹ ਵੱਲੋਂ ਕੌਮ ਨੂੰ ਹੱਕ-ਸੱਚ ਤੇ ਪਹਿਰਾ ਦੇਣ ਅਤੇ ਲੋਕਾਂ ਨੂੰ ਅਟਲਾਧੀ ਸੱਚਾਈ ਕਿ 'ਅਮਲਾਂ ਦੇ ਹੋਣਗੇ ਨਬੇੜੇ ਜਾਤ ਕਿਸੇ ਪੁੱਛਣੀ ਨਹੀਂ' ਦਾ ਸਬਕ ਦੇਣ ਸਦਕਾ ਦੁਨੀਆਂ ਨੇ ਉਨ੍ਹਾਂ ਨੂੰ ਇਨ੍ਹਾਂ ਸ਼ਬਦਾਂ ਨਾਲ ਸਨਮਾਨਿਆ ਹੈ ਕਿ 'ਦੁਨੀਆਂ ਮਾਣ ਕਰਦੀ, ਗੁਰੂ ਸਭਨਾਂ ਦਾ ਦਾਤਾ।' ਫਿਰ ਦੁਨੀਆਂ ਨੇ ਸਿਰ-ਮਸਤਕ ਮੰਨਿਆ ਹੈ ਕਿ ਦੋਹਾਂ ਜਹਾਨਾਂ ਦਾ ਗੁਰੂ ਹੀ ਵਾਲੀ, ਉਹਦੀ ਸਿਫਤ ਕੀਤੀ ਨਾ ਜਾਵੇ। ਇਸ ਤਰ੍ਹਾਂ ਮਨੁੱਖੀ ਸਮਾਜ ਨੇ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਸਮੇਂ ਤੋਂ ਲੈ ਕੇ ਹੁਣ ਤਕ ਉਨ੍ਹਾਂ ਨੂੰ ਆਪਣੇ ਸਭ ਤੋਂ ਪਿਆਰੇ ਤੇ ਦਰਦਮੰਦ ਇਸ਼ਟ ਤੇ ਮਾਰਗ ਦਰਸ਼ਕ ਦੇ ਰੂਪ ਵਿੱਚ ਵੇਖਿਆ ਹੈ। ਉਨ੍ਹਾਂ ਦੇ ਜੀਵਨ ਤੇ ਝਾਤ ਪਾਉਣਾ 'ਪਿਉ ਦਾਦੇ ਦਾ ਖੋਲ ਡਿੱਠਾ ਖਜ਼ਾਨਾ ਤਾਂ ਮੇਰੇ ਮਨ ਭਇਆ ਨਿਧਾਨਾ' ਦੇ ਸਮਾਨ ਹੈ। ਇਜੇਹੇ ਮਹਾਨ ਗੁਰੂ ਦੀਆਂ ਸ਼ਰਧਾ ਸਹਿਤ ਕਥਾ-ਕਹਾਣੀਆਂ ਕਰਨਾ ਸ਼ਮਾਜ ਦਾ ਹਰ ਬਸ਼ਰ ਆਪਣਾ ਫਰਜ਼ ਅੱਵਲ ਸਮਝਦਾ ਹੈ। ਇਹ ਕਾਰਨ ਹੀ ਹੈ ਕਿ ਜਗਤ ਪ੍ਰਸਿੱਧ ਸਿਆਣਪ 'ਬਾਬਾਣੀਆਂ ਕਹਾਣੀਆਂ ਪੁੱਤ ਸਪੁਤ ਕਰੇਨ' ਦਾ ਅਟਲਾਧਾ ਫੁਰਮਾਨ ਅੱਜ ਦੁਨੀਆਂ ਤੇ ਨਸ਼ਰ ਹੋ ਰਿਹਾ ਹੈ।

ਸਾਹਿਬੇ ਆਲਮ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸਾਰਾ ਜੀਵਨ ਮੁੱਢ ਤੋਂ ਅੰਤ ਤੱਕ ਮਾਨਵਤਾ ਦੀ ਅਜ਼ੀਮ ਤਰੀਨ ਸੇਵਾ ਦੇ ਹਰ ਪਹਿਲੂ ਹਰ ਜ਼ਾਵੀਏ ਅਤੇ ਬਾਬੇ

ਨਾਨਕ ਦੇ ਅਦੁੱਤੀ ਤੇ ਮਹਾਨ ਫਲਸਫੇ ਦੀ ਹਰ ਕਸਵੱਟੀ ਤੇ ਪੂਰਾ ਖਰਾ ਉਤਰਦਾ ਹੈ। ਉਨ੍ਹਾਂ ਦਾ ਜੀਵਨ ਮਨੁੱਖਤਾ ਦੀ ਮਹਾਨਤਮ ਜੀਵਨ ਸ਼ੈਲੀ ਦਾ ਪ੍ਰਤੀਕ ਹੈ। ਸਦਕਾ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਇੱਕ ਅਨੁਪਮ ਤੇ ਮਹਾਨ ਆਦਰਸ਼ਕ ਜੀਵਨ ਦੇ ਧਾਰਨੀ ਵਜੋਂ ਪਰਮ ਮਨੁੱਖ ਦੇ ਰੂਪ ਵਿੱਚ ਇਸ ਧਰਤੀ ਤੇ ਵਿਚਰੇ। ਉਹ ਦੁਨੀਆਂ ਦੇ ਇਤਿਹਾਸ ਵਿੱਚ ਯੁਗ ਪੁਰਸ਼ ਦੇ ਗੁਣਾਂ ਦੇ ਮੁਜੱਸਮ ਹੋਣ ਸਦਕਾ ਧਰਤੀ ਤੋਂ ਅਕਾਸ਼ ਤੱਕ ਮਾਨਵਤਾ ਦੀ ਬੁਲੰਦ ਤਰੀਨ ਤੇ ਅਜ਼ੀਮੋਂ-ਸ਼ਾਨ ਸ਼ਖਸੀਅਤ ਬਣੇ। ਇਸ ਤਰ੍ਹਾਂ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਲੋਕਾਈ ਸਰੇ-ਖ਼ਮ ਯੁਗੀਨ ਪੁਰਖ ਵਜੋਂ ਤਸਲੀਮ ਕਰਦੀ ਰਹੀ ਹੈ; ਹੁਣ ਵੀ ਕਰਦੀ ਹੈ ਅਤੇ ਯੁਗੋ-ਯੁਗ ਕਰਦੀ ਵੀ ਰਹੇਗੀ। ਆਮੀਨ।।

## ਸਾਹਿਬੇ-ਸਾਹਿਬਾਨ ਦਸਮੇਸ਼ ਪਿਤਾ ਜੀ ਦੇ ਜੀਵਨ ਦੀਆਂ ਖਾਸ-ਖਾਸ ਘਟਨਾਵਾਂ:-

### ਸੰਨ

1666- ਜਨਮ ਗੁਰੂ ਗੋਬਿੰਦ ਸਿੰਘ, ਪਟਨਾ ਸਾਹਿਬ। ਪਟਨੇ ਤੋਂ ਕੁਝ ਚਿਰ ਬਾਦ ਬਕਾਲੇ ਆਏ:

ਮਦਰ ਦੇਸ ਹਮ ਕੋ ਲੈ ਆਏ।

1675- ਸ਼ਹੀਦੀ ਪਿਤਾ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ, ਚਾਂਦਨੀ ਚੌਂਕ ਦਿੱਲੀ। ਸਮੇਂ ਗੁਰੂ ਗੋਬਿੰਦ ਰਾਇ ਅਨੰਦਪੁਰ ਗੁਰਗੱਦੀ ਬਿਰਾਜਮਾਨ ਹੋਏ।

1676- ਥੋੜ੍ਹੀ ਦੇਰ ਲਈ ਮੁੜ ਪਟਨੇ ਪਧਾਰੇ। ਬਾਲ ਲੀਲ੍ਹਾ ਦਾ ਸਮਾਂ।

1677- ਸ੍ਰੀ ਜੀਤੋ ਜੀ ਨਾਲ ਵਿਆਹ ਗੁਰੂ ਕਾ ਲਾਹੌਰ ਸਾਜ ਕੇ ਹੋਇਆ।

1682- ਭਾਈ ਨੰਦ ਲਾਲ ਮੁਲਤਾਨੀ, ਸੰਗਤ ਨਾਲ ਅਨੰਦਪੁਰ ਆਇਆ।

1684- ਸ੍ਰੀ ਸੁੰਦਰੀ ਜੀ ਨਾਲ ਵਿਆਹ ਬੈਜਵਾੜੇ ਹੋਇਆ।

1685- ਨਗਰ ਪਾਉਂਟਾ ਸਾਹਿਬ ਵਸਾਇਆ, ਗੁਰੂ ਗੋਬਿੰਦ ਰਾਇ, ਚੱਕ ਨਾਨਕੀ ਤੋਂ ਨਾਹਨ ਆਏ ਤੇ ਫਿਰ ਜਮਨਾ ਕੰਢੇ ਪਾਉਂਟੇ ਆ ਨਿਵਾਸ ਕੀਤਾ।

1686- ਸਿਰਮੌਰ ਦੇ ਰਾਜੇ ਮੇਦਨੀ ਪ੍ਰਕਾਸ਼ ਅਤੇ ਗੜ੍ਹਵਾਲ ਦੇ ਰਾਜੇ ਫਤਹਿ ਚੰਦ ਵਿਚ ਸਮਝੌਤਾ ਕਰਵਾਇਆ ਤਾਂ ਕਿ ਹਿੰਦੂ ਰਾਜਿਆਂ ਵਿਚ ਏਕਤਾ ਬਣੀ ਰਹੇ।

1686- ਮਾਤਾ ਸੁੰਦਰੀ ਜੀ ਦੀ ਕੁੱਖੋਂ ਪਾਉਂਟੇ ਸਾਹਿਬਜ਼ਾਦਾ ਅਜੀਤ ਸਿੰਘ ਦਾ ਜਨਮ।

1688- ਰਾਜਾ ਫਤੇਸ਼ਾਹ ਗੜ੍ਹਵਾਲੀਏ ਨਾਲ ਭੰਗਾਣੀ ਦਾ ਜੁੱਧ, ਜਿਸ ਵਿਚ ਗੁਰੂ ਜੀ ਦੀ ਜਿੱਤ ਹੋਈ।

1688- ਭੰਗਾਣੀ ਦੇ ਯੁੱਧ ਦੇ ਸੂਰਬੀਰਾਂ ਤੇ ਪੀਰ ਬਾਬਾ ਬੁਧੂ ਸ਼ਾਹ ਦੇ ਪਰਿਵਾਰ ਨੂੰ ਬਖਸ਼ੀਸੀ ਇਨਾਮ ਦੇਣ ਲਈ ਕਪਾਲਮੋਚਨ ਆਏ।

1688- ਚੱਕ ਨਾਨਕੀ ਵਿਖੇ ਦੁਬਾਰਾ ਵਸੋਂ ਕਰਕੇ ਅਨੰਦਪੁਰ ਸਾਹਿਬ ਵਸਾਇਆ।

1688- ਅਨੰਦਪੁਰ ਵਿਖੇ ਅਨੰਦਗੜ, ਕੇਸਗੜ, ਲੋਹਗੜ ਅਤੇ ਫਤਹਿਗੜ ਦੇ ਕਿਲ੍ਹੇ ਉਸਾਰੇ।

1688- ਰਾਜਾ ਭੀਮ ਚੰਦ ਪਾਸ ਬਿਲਾਸਪੁਰ ਗਏ। ਰਾਜਮਾਤਾ ਚੰਪਾ ਨੇ ਪਰੇਮ-ਭੇਟ ਵਜੋਂ ਅਰੰਮਪੁਰ ਤੇ ਤਾਰਾਪੁਰ ਵਾਲੀ ਜ਼ਮੀਨ ਭੇਟ ਕੀਤੀ।

1689- ਅਨੰਦ ਗੜ੍ਹ ਕਿਲ੍ਹੇ ਦੀ ਨੀਂਹ ਰੱਖੀ। ਸਾਹਿਬਜ਼ਾਦਾ ਜੁਝਾਰ ਸਿੰਘ ਦਾ ਜਨਮ ਮਾਤਾ ਜੀਤੋ ਜੀ ਦੀ ਕੁੱਖੋਂ ਹੋਇਆ।

1691- ਨਦੌਣ ਦੀ ਜੰਗ ਵਿਚ ਆਪਣੀ ਫੌਜ ਦੀ ਅਗਵਾਈ ਕੀਤੀ।

1692- ਵਿਸਾਖੀ ਦੇ ਮੇਲੇ ਤੇ ਗੁਰੂ ਸਾਹਿਬ ਰਵਾਲਸਰ ਗਏ, ਰਾਜਿਆਂ ਨੂੰ ਮਿਲ ਕੇ ਚਲਣ ਲਈ ਆਖਿਆ ਪਰ ਉਹ ਰਾਜਪੂਤੀ ਅਭਿਮਾਨ ਛੱਡਣ ਲਈ ਤਿਆਰ ਨਾ ਹੋਏ।

1692- ਵਿਸਾਖ ਪੂਰਨਮਾਸ਼ੀ ਗੁਰੂ ਜੀ ਰਾਜਾ ਗਜੈ ਸਿੰਘ ਵਾਲੀਏ ਜੰਮੂ ਪਾਸ ਕਠੂਏ ਲਾਗੇ ਪੁਰ-ਮੰਡਲ ਗਏ। ਸੰਗਠਨ ਲਈ ਉਪਰਾਲੇ ਕੀਤੇ।

1694- ਗੁਰੂ ਸਾਹਿਬ ਹਰਿਦੁਆਰ ਗਏ, ਦੀਵਾਨ ਮਨੀ ਰਾਮ (ਸਿੰਘ) ਨਾਲ ਸੀ।

1694- ਮੁਆਸਰਿ ਆਲਮਗੀਰੀ ਅਨੁਸਾਰ ਗਲਗਲੇ ਦੇ ਮੁਕਾਮ ਤੋਂ ਔਰੰਗਜ਼ੇਬ ਨੇ ਇਹ ਫੁਰਮਾਨ ਜਾਰੀ ਕੀਤਾ ਕਿ ਬਿਨਾਂ ਰਾਜਪੂਤਾਂ ਦੇ ਕੋਈ ਹਿੰਦੂ ਹਥਿਆਰ ਨਾ ਰੱਖੇ ਤੇ ਨਾ ਹੀ ਪਾਲਕੀ, ਹਾਥੀ ਯਾ ਅਰਬੀ ਇਰਾਕੀ ਘੋੜੇ 'ਤੇ ਸਵਾਰ ਹੋਵੇ। ਗੁਰੂ ਸਾਹਿਬ ਨੇ ਸਿੱਖਾਂ ਨੂੰ ਚੰਗੇ ਸ਼ਸਤ੍ਰ ਤੇ ਘੋੜੇ ਲਿਆਉਣ ਦੀ ਤਾਕੀਦ ਕੀਤੀ ਤੇ ਪੰਜ ਹਥਿਆਰ (ਤਲਵਾਰ, ਤੀਰ ਕਮਾਨ, ਬੰਦੂਕ, ਕਟਾਰ ਤੇ ਬਰਛਾ) ਬੰਨ੍ਹ ਕੇ ਹਜ਼ੂਰ ਆਉਣ ਦੀਆਂ ਹਦਾਇਤਾਂ ਹੋਈਆਂ।

1696- ਔਰੰਗਜ਼ੇਬ ਦੇ ਹੁਕਮ ਅਨੁਸਾਰ ਮੁਹੰਮਦ ਮੁਅੱਜ਼ਮ, ਮੁਲਤਾਨ ਦਾ ਸੂਬੇਦਾਰ

ਬਣ ਕੇ ਪੰਜਾਬ ਵੱਲ ਆਇਆ ਪਰ ਇਸ ਨੇ ਅਨੰਦਪੁਰ ਵੱਲ ਕੋਈ ਕਾਰਵਾਈ ਨਹੀਂ ਕੀਤੀ। ਗੁਰੂ ਸਾਹਿਬ ਨੇ ਇਹਤਿਆਤੀ ਤੌਰ 'ਤੇ ਸੁਰੱਖਿਆ ਦਾ ਪ੍ਰਬੰਧ ਕਰ ਲਿਆ ਸੀ ਜਿਹਾ ਕਿ 1696 ਨੂੰ ਮਾਲਵੇ ਦੇ ਚੌਧਰੀਆਂ - ਭਾਈ ਰਾਮੇ ਤੇ ਭਾਈ ਤਿਲੋਕੇ ਆਦਿ ਵਲ ਲਿਖੇ ਹੁਕਮਨਾਮਿਆਂ ਤੋਂ ਪ੍ਰਗਟ ਹੈ।

1696- ਮਾਤਾ ਜੀਤੋ ਜੀ ਦੀ ਕੁੱਖੋਂ ਸਾਹਿਬਜ਼ਾਦਾ ਜ਼ੋਰਾਵਰ ਸਿੰਘ ਦਾ ਜਨਮ।

1696- ਸ਼ਸਤਰਾਂ ਦੇ ਕਰਤੱਬ ਦਿਖਾਉਣ ਲਈ ਤੇ ਜੰਗੀ ਅਭਿਆਸ ਕਰਾਉਣ ਲਈ ਹੋਲੇ ਮਹੱਲੇ ਦੀ ਰੀਤਿ ਚਲਾਈ ਗਈ।

1698- ਮਾਤਾ ਜੀਤੋ ਜੀ ਦੀ ਕੁੱਖੋਂ ਸਾਹਿਬਜ਼ਾਦਾ ਫਤਹਿ ਸਿੰਘ ਦਾ ਜਨਮ।

1699- 29 ਮਾਰਚ ਨੂੰ ਖਾਲਸੇ ਦੀ ਸਿਰਜਣਾ।

1700- ਸੈਦ ਖਾਂ ਤੇ ਅਦੀਨਾ ਬੇਗ ਅਨੰਦਪੁਰ ਉੱਤੇ ਚੜ੍ਹ ਕੇ ਆਏ। ਪੈਂਦੇ ਖਾਂ ਮਾਰਿਆ ਗਿਆ, ਅਦੀਨਾ ਬੇਗ ਜ਼ਖਮੀ ਹੋ ਕੇ ਭੱਜ ਗਿਆ, ਸਿੰਘਾਂ ਨੇ ਖਿਦਰਾਬਾਦ ਤੱਕ ਸ਼ਾਹੀ ਫੌਜਾਂ ਨੂੰ ਭਜਾਇਆ।

1700- ਸਤੰਬਰ - ਅਕਤੂਬਰ ਵਿਚ ਭੀਮ ਚੰਦ ਦੀ ਫੌਜ ਨਾਲ ਖਾਲਸਾ ਫੌਜ ਦੀ ਟੱਕਰ ਅਤੇ ਨਵੰਬਰ - ਦਸੰਬਰ ਵਿਚ ਭੀਮ ਚੰਦ ਅਤੇ ਉਸ ਦੇ ਸਾਥੀਆਂ ਵੱਲੋਂ ਅਨੰਦਪੁਰ ਦਾ ਘੇਰਾ।

1700- ਜਬਰਦਸਤ ਖਾਂ, ਲਾਹੌਰ ਦਾ ਨਾਇਬ ਹਾਕਮ ਹੋ ਜਾਣ 'ਤੇ ਅਨੰਦਪੁਰ ਉਤੇ ਵੱਡੇ ਧਾਵਾ ਕੀਤਾ ਗਿਆ। ਪਹਾੜੀ ਰਾਜਿਆਂ ਸਾਰੇ ਖਰਚ ਦਾ ਜ਼ਿੰਮਾ ਲਿਆ। ਰਾਜਾ ਅਜਮੇਰ ਚੰਦ ਤੇ ਹੋਰ ਪਹਾੜੀ ਰਾਜੇ ਮੁਗਲ ਸੈਨਾ ਦੀ ਮਦਦ ਲਈ ਆਏ।

1700- ਜੰਗ ਫਤਹਿਗੜ੍ਹ ਹੋਈ।

ਜੰਗ ਅਗੰਮਪੁਰ ਹੋਈ।

ਜੰਗ ਲੋਹਗੜ੍ਹ ਹੋਈ, ਜਿਸ ਵਿੱਚ ਭਾਈ ਮਨੀ ਸਿੰਘ ਦੇ ਸਪੁੱਤਰ ਭਾਈ ਬਚਿੱਤਰ ਸਿੰਘ ਨੇ ਮਦਮਸਤ ਹਾਥੀ ਨੂੰ ਨਾਗਣੀ ਬਰਛੀ ਨਾਲ ਜ਼ਖਮੀ ਕਰ ਕੇ ਪਿਛਾਂਹ ਧਕੇਲਿਆ। ਆਲਮ ਸਿੰਘ ਬੇਟਾ ਦਰੀਏ ਦਾ, ਖੁਸ਼ਾਲ ਸਿੰਘ ਬੇਟਾ ਮੱਖਣ ਸ਼ਾਹ ਦਾ ਤੇ ਸੁੱਖਾ ਸਿੰਘ ਬੇਟਾ ਰਾਇ ਸਿੰਘ ਦਾ ਜ਼ਖਮੀ ਹੋਇਆ। ਕੇਸਰੀ ਚੰਦ ਜਸਵਾਲੀਆ ਮਾਰਿਆ ਗਿਆ। ਪਹਾੜੀ ਰਾਜਿਆਂ ਦਾ ਜ਼ੋਰ

ਪੈਣ 'ਤੇ ਗੁਰੂ ਸਾਹਿਬ ਨੀਤੀ - ਅਧੀਨ ਨਿਰਮੋਹ ਗੜ੍ਹ ਵਲ ਨਿਕਲ ਗਏ।

ਨਿਰਮੋਹ ਗੜ੍ਹ ਜੰਗ ਹੋਈ, ਜਿਸ ਵਿੱਚ ਤੋਪ ਦਾ ਗੋਲਾ ਲੱਗਣ 'ਤੇ ਦੀਵਾਨ ਸਾਹਿਬ ਸਿੰਘ ਸਪੁੱਤਰ ਭਾਈ ਮਤੀ ਦਾਸ ਤੇ ਭਾਈ ਦਿਆਲੇ ਦਾ ਸਪੁੱਤਰ ਮਥਰਾ ਸਿੰਘ ਮਾਰਿਆ ਗਿਆ।

ਦੂਜੀ ਝੜਪ ਨਿਰਮੋਹ ਗੜ੍ਹ।

ਤੀਜੀ ਝੜਪ ਨਿਰਮੋਹ ਗੜ੍ਹ। ਇਸ ਵਿੱਚ ਦੁਸ਼ਮਨ ਦਾ ਸਿਪਹ ਸਲਾਰ ਰੁਸਤਮ ਖਾਂ ਮਾਰਿਆ ਗਿਆ ਤੇ ਸ਼ਾਹੀ ਸੈਨਾ ਪਿੱਛੇ ਹਟ ਗਈ।

ਚੌਥੀ ਝੜਪ, ਨਿਰਮੋਹ ਗੜ੍ਹ ਤੋਂ ਬਸਾਲੀ ਵਲ ਜਾਂਦਿਆਂ ਸਤਲੁਜ ਕੰਢੇ ਹੋਈ।

ਕਲਮੋਟ ਦੇ ਮੁਕਾਮ 'ਤੇ ਗੁੱਜਰਾਂ ਨਾਲ ਲੜਾਈ ਹੋਈ। ਗੁੱਜਰਾਂ ਦਾ ਆਗੂ ਜਗਾਤੁੱਲਾ ਸੀ।

ਨੋਟ: ਇਸ ਲੜਾਈ ਵਿਚ ਰਾਜਾ ਗੰਭੀਰ ਚੰਦ ਦਾ ਪੁੱਤਰ ਘੁਮੰਡ ਚੰਦ ਤੇ ਕਈ ਸਿੱਖ ਸ਼ਹੀਦ ਹੋਏ, ਜਿਵੇਂ ਲੱਖੀ ਸ਼ਾਹ ਦੇ ਬੇਟਾ ਜਵਾਹਰ ਸਿੰਘ, ਭਾਈ ਮਨੀ ਸਿੰਘ ਦਾ ਬੇਟਾ ਭਗਵਾਨ ਸਿੰਘ, ਆਲਮ ਸਿੰਘ ਦਾ ਬੇਟਾ ਨੰਦ ਸਿੰਘ, ਰਾਇ ਸਿੰਘ ਦਾ ਬੇਟਾ ਬਾਘ ਸਿੰਘ ਤੇ ਸੁੱਖਾ ਸਿੰਘ, ਨਾਨੂੰ ਸਿੰਘ ਦਿੱਲੀ ਵਾਲੇ ਦਾ ਬੇਟਾ ਘਰਬਾਰਾ ਸਿੰਘ, ਦਰੀਏ ਦਾ ਬੇਟਾ ਭਾਈ ਆਲਮ ਸਿੰਘ, ਮੱਖਣ ਸ਼ਾਹ ਲੁਬਾਣੇ ਦਾ ਬੇਟਾ ਖੁਸ਼ਾਲ ਸਿੰਘ, ਭਾਈ ਦਿਆਲੇ ਦਾ ਬੇਟਾ ਕਲਿਆਣ ਸਿੰਘ, ਕੇਵਲ ਸਿੰਘ ਦਾ ਬੇਟਾ ਈਸ਼ਰ ਸਿੰਘ ਆਦਿ ਯੁੱਧ ਵਿੱਚ ਸ਼ਹੀਦ ਹੋਏ। ਭਾਈ ਮਨੀ ਸਿੰਘ ਜੀ ਨੂੰ ਵੀ ਕਾਫੀ ਜ਼ਖਮ ਲੱਗੇ।

1701- ਨਿਰਮੋਹ ਦੇ ਸਥਾਨ ਤੇ ਪਹਾੜੀ ਅਤੇ ਮੁਗਲ ਫੌਜਾਂ ਵਿਰੁੱਧ ਆਪਣੀ ਫੌਜ ਦੀ ਨਿਜੀ ਤੌਰ ਤੇ ਅਗਵਾਈ ਕੀਤੀ। ਅਪ੍ਰੈਲ ਵਿਚ ਭੀਮ ਚੰਦ ਨਾਲ ਬਸੋਲੀ ਵਿਖੇ ਜੰਗ ਲੜੀ। ਜੂਨ ਵਿਚ ਕਲਮੋਟ ਦੇ ਕਿਲ੍ਹੇ ਅਤੇ ਅਗਸਤ ਵਿਚ ਅਨੰਦਪੁਰ ਤੇ ਦੁਬਾਰਾ ਕਬਜ਼ਾ ਕੀਤਾ।

1702 ਤੋਂ 1704 -

ਅਨੰਦਪੁਰ ਦੀ ਰੱਖਿਆ ਅਤੇ ਕਿਲ੍ਹਿਆਂ ਵਿਚ ਸੁਧਾਰ ਕੀਤਾ। ਸਿਖਲਾਈ ਵਿਚ ਵੀ ਸੁਧਾਰ ਲਿਆਂਦਾ। ਸਾਲ ਦੇ ਪਿਛਲੇ ਅੱਧ ਵਿਚ ਪਹਾੜੀ ਰਾਜਿਆਂ ਤੇ ਮੁਗਲਾਂ ਦੇ ਹਮਲੇ ਨੂੰ ਪਛਾੜਿਆ।

1702- ਸਾਹਿਬਜ਼ਾਦਾ ਅਜੀਤ ਸਿੰਘ ਨੇ ਕੁਝ ਸੰਗੀ ਲੈ ਕੇ ਬਸੀ ਦੇ ਪਠਾਣ ਜਬਰਜੰਗ ਖਾਂ ਨੂੰ ਫੜ ਕੇ ਲਿਆਂਦਾ, ਜਿਸ ਦੇਵਕੀਦਾਸ ਪੰਡਤ ਦੀ ਘਰਵਾਲੀ ਨੂੰ ਉਧਾਲ ਲਿਆ ਸੀ।

1702- ਅਨੰਦਪੁਰ ਉੱਤੇ ਹਮਲਾ ਹੋਇਆ ਇਸ ਵਿੱਚ ਭਾਈ ਮਨੀ ਸਿੰਘ ਦੇ ਸਹੁਰੇ ਭਾਈ ਲੱਖੀ ਸ਼ਾਹ ਦਾ ਸਪੁੱਤਰ ਹੇਮ ਸਿੰਘ ਮਾਰਿਆ ਗਿਆ।

1702- ਚਮਕੌਰ ਲਾਗੇ ਅਲਫ ਖਾਂ ਤੇ ਸੈਦ ਬੇਗ ਨੇ ਕੁਰਖੇਤਰ ਤੋਂ ਵਾਪਸ ਆ ਰਹੇ ਗੁਰੂ ਜੀ ਨੂੰ ਘੇਰਨ ਦਾ ਨਿਰਾਰਥਕ ਯਤਨ ਕੀਤਾ। ਫੇਰ ਅਨੰਦਪੁਰ ਵਿਖੇ 1702 ਈ: ਵਿੱਚ ਹੀ ਸੈਦ ਬੇਗ ਹਮਲਾਵਰ ਹੋਇਆ ਪਰ ਮੂੰਹ ਦੀ ਖਾਧੀ। ਅੰਤ ਗੁਰੂ ਜੀ ਦੇ ਆਤਮਕ ਪ੍ਰਭਾਵ ਨੂੰ ਤੱਕ ਕੇ ਚਰਣ-ਸ਼ਰਣ ਆ ਗਿਆ।

1702- ਅਨੰਦਪੁਰ ਦੁਆਲੇ ਜੰਗੀ ਬੱਦਲ ਦੇਖ ਕੇ ਗੁਰੂ ਸਾਹਿਬ ਨੇ ਕਵੀਆਂ ਤੇ ਹੋਰ ਕਲਾਕਾਰਾਂ ਨੂੰ ਆਪੋ-ਆਪਣੇ ਘਰੀਂ ਤੋਰ ਦਿੱਤਾ।

1704- ਪਹਾੜੀਆਂ ਵੱਲੋਂ ਅਨੰਦਪੁਰ ਦੇ ਵੱਡੇ ਹਿਸੇ ਤੇ ਕਬਜ਼ਾ। ਦਸੰਬਰ 1704 ਵਿੱਚ ਪਿਆਰੀ ਅਨੰਦਪੁਰੀ ਨੂੰ ਸਦਾ ਲਈ ਅਲਵਿਦਾ ਆਖੀ। ਸਰਸਾ ਅਤੇ ਫਿਰ ਚਮਕੌਰ ਦੇ ਯੁੱਧ ਹੋਏ ਜਿਸ ਵਿਚ ਗੁਰੂ ਗੋਬਿੰਦ ਸਿੰਘ ਦੇ ਵੱਡੇ ਸਾਹਿਬਜ਼ਾਦਿਆਂ ਅਜੀਤ ਸਿੰਘ ਅਤੇ ਜੁਝਾਰ ਸਿੰਘ ਨੇ ਯੁੱਧ ਦੇ ਮੈਦਾਨ ਵਿਚ ਸ਼ਹਾਦਤ ਦੇਣ ਤੋਂ ਪਹਿਲਾਂ ਬਹਾਦਰੀ ਦੇ ਜੌਹਰ ਵਿਖਾਏ। ਸਰਹੰਦ ਵਿਖੇ ਬੜੇ ਹੀ ਨਿਰਦਈ ਤਰੀਕੇ ਨਾਲ ਛੋਟੇ ਸਾਹਿਬਜ਼ਾਦਿਆਂ ਜੋਰਾਵਰ ਸਿੰਘ ਤੇ ਫਤਹਿ ਸਿੰਘ ਨੂੰ ਕੁਰਬਾਨ ਕੀਤਾ ਗਿਆ ਅਤੇ ਉਨ੍ਹਾਂ ਦੀ ਦਾਦੀ ਮਾਤਾ ਗੁਜਰੀ ਜੀ ਵੀ ਪਰਲੋਕ ਸਿਧਾਰ ਗਏ।

1705- ਮੁਕਤਸਰ ਵਿਖੇ ਖਿਦਰਾਣੇ ਦੀ ਢਾਬ ਵਿਖੇ ਮੁਗਲਾਂ ਨਾਲ ਅੰਤਮ ਜੰਗ-ਬੇਦਾਵਾ ਪਾੜ ਕੇ ਚਾਲੀ ਮੁਕਤਿਆਂ ਨਾਲ ਟੁੱਟੀ ਗੰਢੀ।

1705- ਤਲਵੰਡੀ ਸਾਬੋ ਦਮਦਮਾ ਸਾਹਿਬ ਵਿਖੇ ਆਏ। ਇਹ ਸਮਾਂ ਆਦਿ ਬੀੜ ਨੂੰ ਦੁਬਾਰਾ ਲਿਖਾਉਣ ਤੇ ਅੰਮ੍ਰਿਤ ਪ੍ਰਚਾਰ ਦਾ ਮੰਨਿਆ ਜਾਂਦਾ ਹੈ। ਇਸ ਲਈ ਤਲਵੰਡੀ ਸਾਬੋ ਨੂੰ ਗੁਰੂ ਕੀ ਕਾਸ਼ੀ ਹੋਣ ਦਾ ਮਾਣ ਮਿਲਿਆ। ਔਰੰਗਜ਼ੇਬ ਨੂੰ ਦੱਖਣ ਵਿਚ ਮਿਲਣ ਜਾਣ ਲਈ ਦਮਦਮਾ ਸਾਹਿਬ ਛੱਡਿਆ ਤੇ ਬਾਬਾ ਦੀਪ ਸਿੰਘ ਨੂੰ ਦਮਦਮਾ ਸਾਹਿਬ ਦੇ ਗ੍ਰੰਥੀ ਵਜੋਂ ਸੇਵਾ ਸੌਂਪੀ। ਚੌਧਰੀ ਭਾਈ ਡੱਲਾ ਸਿੰਘ ਸਿੱਧੂ ਨੂੰ ਉਸ ਦੀ ਸੇਵਾ ਤੋਂ ਖੁਸ਼ ਹੋ ਕੇ ਇਲਾਕੇ ਦੀ ਖੁਸ਼ਹਾਲੀ ਦੇ ਵਰਦਾਨ ਦਿੱਤੇ।

1705- ਦੀਨੇ ਕਾਂਗੜ ਪੁੱਜੇ ਤੇ ਇਥੋਂ ਹੀ ਗੁਰੂ ਸਾਹਿਬ ਨੇ ਭਾਈ ਦੇਸੂ ਦੇ ਚੁਬਾਰੇ ਬੈਠ ਔਰੰਗਜ਼ੇਬ ਵਲ ਖਤ (ਜ਼ਫਰਨਾਮਾ) ਲਿਖਿਆ।

ਜੰਗ ਮੁਕਤਸਰ - ਖਿਦਰਾਣੇ ਦੀ ਢਾਬ 'ਤੇ ਸ਼ਾਹੀ ਸੈਨਾ ਨਾਲ ਲੜਦੇ ਅਨੇਕਾਂ ਸਿੰਘ ਸ਼ਹੀਦ ਹੋਏ ਜਿਨ੍ਹਾਂ ਦੀ ਪਦਵੀ ਮੁਕਤੇ ਹੋਈ। ਕਈਆਂ ਗਿਣਤੀ ਚਾਲੀ ਦੱਸੀ ਹੈ।

1705- ਸਾਲ ਦੇ ਅਖੀਰ ਗੁਰੂ ਸਾਹਿਬ ਸਾਬੋ ਕੀ ਤਲਵੰਡੀ ਚਲੇ ਗਏ, ਜਿਸ ਦਾ ਪ੍ਰਸਿੱਧ ਨਾਮ ਦਮਦਮਾ ਸਾਹਿਬ ਹੈ। ਇਥੇ ਹਜ਼ਾਰਾਂ ਪ੍ਰਾਣੀਆਂ ਨੂੰ ਅੰਮ੍ਰਿਤ ਛਕਾਇਆ।

1706- ਔਰੰਗਜ਼ੇਬ ਦੇ ਸੱਦੇ 'ਤੇ ਦਮਦਮੇ ਤੋਂ ਮਾਰਵਾੜ ਦੇ ਰਸਤੇ ਦੱਖਣ ਵੱਲ ਨੂੰ ਕੂਚ ਕੀਤਾ। ਪਰ ਔਰੰਗਜ਼ੇਬ 25 ਫੱਗਣ ਨੂੰ ਅਹਿਮਦ ਨਗਰ ਦੇਹਾਂਤ ਪਾ ਗਿਆ। ਗੁਰੂ ਜੀ ਨੂੰ ਇਹ ਖਬਰ ਬਘੌਰ ਮਿਲੀ।

1707- ਅਪ੍ਰੈਲ ਵਿਚ ਰਾਜਸਥਾਨ ਵਿਚ ਬਘੌਰ ਦੇ ਸਥਾਨ ਤੇ ਔਰੰਗਜ਼ੇਬ ਦੀ ਮੌਤ ਦੀ ਖਬਰ ਸੁਣੀ। ਆਗਰਾ ਵਿਖੇ 23 ਜੁਲਾਈ ਨੂੰ ਮੁਗਲ ਬਾਦਸ਼ਾਹ ਬਹਾਦਰ ਸ਼ਾਹ ਨਾਲ ਮੁਲਾਕਾਤ ਕੀਤੀ।

1707- ਬਘੌਰ ਦੀ ਜੰਗ। ਭਾਈ ਮਨੀ ਸਿੰਘ ਤੇ ਭਾਈ ਰਾਮ ਕੁਇਰ ਪੰਜਾਬ ਵਲ ਪਰਤ ਆਏ।

ਚੰਬਲ ਕੰਢੇ ਜੇਜਉਂ ਦੀ ਜੰਗ, ਬਹਾਦਰ ਸ਼ਾਹ ਦੀ ਜਿੱਤ।

1707- ਆਗਰੇ ਵਿੱਚ ਗੁਰੂ ਸਾਹਿਬ ਦੀ ਬਹਾਦਰ ਸ਼ਾਹ ਨਾਲ ਮੁਲਾਕਾਤ। ਜ਼ੁਰਾਵਰ ਸਿੰਘ ਗੁਰੂ ਜੀ ਨੂੰ ਏਤਮਾਦਪੁਰ ਲਾਗੇ ਸਾਧੂ ਭੇਖ ਵਿਚ ਆ ਕੇ ਮਿਲਿਆ। ਗੰਭੀਰ ਨਦੀ ਕੰਢੇ ਚਿਤੌੜ ਵਿਖੇ ਲੜਾਈ ਹੋਈ ਜਿਸ ਵਿੱਚ 20 ਹੋਰ ਸਾਥੀ ਭੁਝੰਗੀਆਂ ਸਮੇਤ ਜ਼ੁਰਾਵਰ ਸਿੰਘ ਮਾਰਿਆ ਗਿਆ। ਭਾਈ ਮਨੀ ਸਿੰਘ ਦੇ ਭਰਾ ਮਾਨ ਸਿੰਘ ਜੀ ਵੀ ਇਥੇ ਹੀ ਸ਼ਹੀਦ ਹੋਏ। ਗੁਰੂ ਸਾਹਿਬ ਬਹਾਦਰ ਸ਼ਾਹ ਦੇ ਨਾਲ ਹੀ ਅੰਬੇਰ, ਅਜਮੇਰ, ਪੁਸ਼ਕਰ ਤੀਰਥ, ਮੇੜਤਾ, ਉਜੈਨ, ਚਿਤੌੜ, ਮੰਦਸੋਰ। ਬੁਰਹਾਨਪੁਰ ਤੇ ਤਾਪਤੀ ਪਾਰ ਕਰਕੇ ਗੋਦਾਵਰੀ ਕੰਢੇ ਨਾਂਦੇੜ ਜਾ ਠਹਿਰੇ।

1708- ਸਤੰਬਰ ਦੇ ਅੱਧ ਵਿਚ ਨੰਦੇੜ ਵਿਖੇ ਬੈਰਾਗੀ ਬੰਦਾ ਬਹਾਦਰ ਨਾਲ ਮੁਲਾਕਾਤ ਕੀਤੀ ਅਤੇ ਉਸ ਨੂੰ ਖਾਲਸਾ ਫੌਜ ਦਾ ਮੁਖੀ ਬਣਾਇਆ। ਜਮਸ਼ੇਦ ਖਾਨ ਦੁਆਰਾ ਧੋਖੇ ਨਾਲ ਕੀਤੇ ਵਾਰ ਨਾਲ ਜ਼ਖਮੀ ਹੋਏ। 7 ਅਕਤੂਬਰ 1708 ਨੂੰ ਸਚਖੰਡ ਨਾਂਦੇੜ ਸਾਹਿਬ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰਿਆਈ ਦੇ ਕੇ ਸੰਗਤ ਨੂੰ "ਪੂਜਾ ਅਕਾਲ ਕੀ, ਪਰਚਾ ਸ਼ਬਦ ਕਾ, ਦੀਦਾਰ ਖ਼ਾਲਸੇ ਕਾ" ਦਾ ਸੰਦੇਸ਼ ਦੇ ਕੇ ਪੂਰਨ ਜਾਹੋ-ਜਲਾਲ ਤੇ ਚੜ੍ਹਦੀ ਕਲਾ ਵਿੱਚ ਅੰਤਮ ਅਰਦਾਸ ਉਪਰੰਤ ਖਾਲਸੇ ਨੂੰ ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਿਹ ਗਜਾ ਕੇ ਜੋਤੀ ਜੋਤ ਸਮਾਏ। ਭਾਈ ਦਯਾ ਸਿੰਘ ਤੇ ਰਾਜਾ ਮਜਲਸ ਰਾਇ ਆਦਿ ਨੇ ਅੰਤਮ ਸਸਕਾਰ ਕੀਤਾ।

# ਖਾਲਸਾ ਸਿਰਜਣਾ

## "ਪੀਵਹੁ ਪਾਹੁਲ ਖੰਡੇ ਧਾਰ, ਹੁਇ ਜਨਮੁ ਸੁਹੇਲਾ"

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਜ਼ੁਲਮ ਦੀ ਇੰਤਹਾ ਵੇਖਦੇ ਹੋਇਆਂ ਖ਼ਾਲਸੇ ਦੀ ਸੰਨ 1699 ਵਿੱਚ ਅਨੰਦਪੁਰ ਸਾਹਿਬ ਦੀ ਪਾਵਨ ਧਰਤੀ 'ਤੇ ਸਿਰਜਣਾ ਕੀਤੀ। ਮੰਨਿਆ ਗਿਆ ਹੈ ਕਿ 84 ਲੱਖ ਜੂਨੀਆਂ ਵਿਚੋਂ ਮਨੁੱਖਤਾ ਦੀ ਹੋਂਦ ਸਭ ਤੋਂ ਉੱਤਮ ਹੈ ਅਤੇ ਮਨੁੱਖਤਾ ਦੇ ਚਲਨ ਦੇ ਹਜ਼ਾਰਾਂ-ਲੱਖਾਂ ਰੰਗਾਂ ਵਿਚੋਂ ਇੱਕ ਰੰਗ ਕਦੇ ਕਦੇ ਇਸ ਤਰ੍ਹਾਂ ਵੀ ਉਘੜਦਾ ਹੈ ਕਿ ਮਨੁੱਖੀ ਸਮਾਜ ਵਿੱਚੋਂ ਹੀ ਕੋਈ ਜਾਬਰ ਪੈਦਾ ਹੋ ਜਾਂਦਾ ਹੈ ਜੋ ਕਿ ਮਜ਼ਲੂਮ ਜਨਤਾ ਨੂੰ ਆਪਣੇ ਜ਼ੋਰੀਂ ਦਬਾਉਂਦਾ ਤੇ ਕੁਚਲਦਾ ਹੈ ਤੇ ਫਿਰ ਇਸ ਵਿਗੜੇ ਹੋਏ ਫਲਕਰਮ ਨੂੰ ਠੀਕ ਕਰਨ ਲਈ ਬ੍ਰਹਿਮੰਡੀ ਸ਼ਕਤੀ ਕਿਸੇ ਅਜਿਹੇ ਯੁੱਗ-ਪੁਰਸ਼ ਨੂੰ ਭੇਜਦੀ ਹੈ। ਜੋ ਸਮਾਜ ਦਾ ਇਸ਼ਟ ਦੇਵਤਾ ਬਣਕੇ ਨਿਮਾਣੀ-ਨਿਤਾਣੀ ਲੋਕਾਈ ਦਾ ਸਹਾਰਾ ਬਣਦਾ ਹੈ। ਅਜਿਹੇ ਯੁੱਗ-ਪੁਰਸ਼ ਆਪਣੀ ਲੀਲਾ ਸੰਕੋਚ ਕੇ ਆਪ ਤਾਂ ਇਸ ਫਾਨੀ ਦੁਨੀਆਂ ਤੋਂ ਰੁਖਸਤ ਹੋ ਜਾਂਦੇ ਹਨ। ਪਰੰਤੂ ਆਪਣੇ ਪਿੱਛੇ ਅਜਿਹੀਆਂ ਅਮਿੱਟ ਪੈੜਾਂ ਛੱਡ ਜਾਂਦੇ ਹਨ, ਕਿ ਯੁੱਗੋ-ਯੁੱਗ ਮਨੁੱਖਤਾ ਉਨ੍ਹਾਂ ਦੀ ਘਾਲਣਾ, ਕੁਰਬਾਨੀ ਅਤੇ ਸਿਰਜਣਾ ਨੂੰ ਨਤਮਸਤਕ ਸਿੱਜਦਾ ਕਰਦੀ ਹੈ। ਲੋਕਾਈ ਸਿਰਫ ਉਨ੍ਹਾਂ ਦੇ ਧਰਤੀ ਤੇ ਆਉਣ ਦੀ ਯਾਦ ਨੂੰ ਦਿਲਾਂ ਵਿੱਚ ਸਾਂਭ ਕੇ ਨਹੀਂ ਰੱਖਦੀ, ਸਗੋਂ ਉਹਨਾਂ ਦੀਆਂ ਇਸ ਦੁਨੀਆਂ ਤੇ ਵਿਚਰਨ ਸਮੇਂ ਦੀਆਂ ਨਿਸ਼ਾਨੀਆਂ, ਨਿੱਜੀ ਵਸਤਾਂ, ਅਸਤਰਾਂ, ਸ਼ਸਤਰਾਂ ਅਤੇ ਵਸਤਰਾਂ ਨੂੰ ਵੀ ਸਤਿਕਾਰ ਅਤੇ ਮਾਣ ਦਿੰਦੀ ਹੈ। ਮਿਸਾਲ ਵਜੋਂ ਈਸਾ ਮਸੀਹ ਦਾ ਉਹ ਪਵਿੱਤਰ ਲਿਬਾਸ ਜਿਸ ਵਿਚ ਕਿ ਈਸਾ ਮਸੀਹ ਨੂੰ ਅੰਤਿਮ ਸਮੇਂ ਰੱਖਿਆ ਗਿਆ ਸੀ। ਹਜ਼ਰਤ ਮੁਹੰਮਦ ਸਾਹਿਬ ਦਾ ਮੂਏ-ਮੁਕੱਦਸ ਭਾਵ ਪਵਿੱਤਰ ਵਾਲ, ਮਹਾਤਮਾ ਬੁੱਧ ਤੇ ਭਗਵਾਨ ਮਹਾਂਵੀਰ ਦੇ ਸਮੇਂ ਦੇ ਸ਼ਿਲਾ-ਲੇਖ ਆਦਿ ਅਜਿਹੀਆਂ ਯਾਦ ਸਿਮਰਿਤੀਆਂ ਹਨ ਜੋ ਸਦੀਆਂ ਤੋਂ ਬਾਅਦ ਵੀ ਇਨ੍ਹਾਂ ਮਹਾਂ-ਪੁਰਖਾਂ ਦੇ ਇਸ ਧਰਤੀ 'ਤੇ ਕਿਸੇ ਸਮੇਂ ਆਉਣ ਦੀ ਯਾਦ ਨੂੰ ਤਾਜ਼ਾ ਕਰਦੀਆਂ ਹਨ।

ਇਸ ਪ੍ਰਸੰਗ ਵਿੱਚ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੱਕ ਦੇ ਸਮੇਂ ਵਿੱਚ ਸਿੱਖ ਮੱਤ ਦਾ ਵਿਕਾਸ ਅਤੇ ਖਾਲਸਾ ਪੰਥ ਦਾ ਜਹੂਰ ਜੋ ਸੰਨ 1699 ਨੂੰ ਸ੍ਰੀ ਅੰਨਦਪੁਰ ਸਾਹਿਬ ਵਿਖੇ ਹੋਇਆ। ਇਹ ਅਜੋਕੀਆਂ ਸਦੀਆਂ ਵਿੱਚ ਅਕਾਲ-ਪੁਰਖ ਦੀ ਲੀਲਾ ਦਾ ਬੇ-ਮਿਸਾਲ ਨਮੂਨਾ ਹੈ। ਇਸ ਲਾਸਾਨੀ ਕੌਮੀ ਸਿਰਜਣਾ ਸਦਕਾ ਗੁਰੂ ਦਸਵੇਂ ਪਾਤਿਸ਼ਾਹ ਨੂੰ ਕ੍ਰਾਂਤੀਕਾਰੀ ਦਾਰਸ਼ਨਿਕ ਤੇ ਕੌਮ ਦੇ ਸਿਰਜਕ ਅਤੇ ਪੱਥ-ਪ੍ਰਦਰਸ਼ਕ ਦੇ ਨਾਮ ਨਾਲ ਜਾਣਿਆ ਜਾਂਦਾ ਹੈ।

ਗੁਰੂ ਨਾਨਕ ਪਾਤਿਸ਼ਾਹ ਦੇ 'ਏਤੀ ਮਾਰ ਪਈ ਕੁਰਲਾਣੇ ਤੈਂ ਕੀ ਦਰਦ ਨਾ ਆਇਆ' ਦੇ ਫੁਰਮਾਨ ਤੋਂ ਲੈ ਕੇ ਸਾਹਿਬ ਪੰਚਮ ਪਾਤਿਸ਼ਾਹ ਦੀ ਸ਼ਹੀਦੀ, ਛੇਵੇਂ ਪਾਤਿਸ਼ਾਹ ਦੀ ਮੁਗਲਾਂ ਨੂੰ ਲਲਕਾਰ, ਨੌਵੇਂ ਪਾਤਿਸ਼ਾਹ ਦਾ ਮੁਗਲ ਮੱਕਤਲ ਤੱਕ ਚਲ ਕੇ ਜਾਣਾ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਬੁਲੰਦ-ਤਰੀਨ ਗੁੰਜਾਰ "ਚੂੰ ਕਾਰ ਅਜ਼ ਹਮਾ : ਹੀਲਤੇ ਦਰਗੁਜ਼ਸ਼ਤ/ ਹਲਾਲ ਅਸਤ ਬੁਰਦਨ ਬਸ਼ਮਸ਼ੀਰ ਦਸਤ" ਭਾਵ ਜਦੋਂ ਇਨਸਾਫ ਪ੍ਰਾਪਤ ਕਰਨ ਲਈ ਸਾਰੇ ਹੀਲੇ ਬੇ-ਅਸਰ ਹੋ ਜਾਣ ਤਾਂ ਤਲਵਾਰ ਦੇ ਜ਼ੋਰ ਨਾਲ ਇਨਸਾਫ ਦੀ ਮੰਗ ਜਾਇਜ਼ ਹੈ। ਦਬੀ ਕੁਚਲੀ ਮਨੁੱਖਤਾ ਨੂੰ ਜਬਰ ਅਤੇ ਜ਼ੁਲਮ ਦੇ ਖਿਲਾਫ ਮਨੁੱਖੀ ਕਦਰਾਂ ਕੀਮਤਾਂ ਅਨੁਸਾਰ ਆਨ ਅਤੇ ਸ਼ਾਨ ਨਾਲ ਜਿਉਣ ਦੀ ਪ੍ਰੇਰਨਾ ਸੀ। ਜਾਬਰਾਂ ਲਈ ਇਹ ਇੱਕ ਇਲਾਹੀ ਚਿਤਾਵਨੀ ਸੀ। ਇਸ ਸੰਦਰਭ ਵਿਚ ਹੱਕ-ਸੱਚ ਲਈ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਅਕਹਿ ਤੇ ਅਸਹਿ ਕਸ਼ਟ ਸਹਾਰਦਿਆਂ ਹੋਇਆਂ ਸ਼੍ਰੋਮਣੀ ਕੁਰਬਾਨੀ ਦਿੱਤੀ। ਧਰਮ ਨਹੀਂ ਹਾਰਿਆ, "ਤੇਰਾ ਭਾਣਾ ਮੀਠਾ ਲਾਗੇ" ਦੇ ਅਕੀਦੇ ਨਾਲ ਉਨ੍ਹਾਂ ਆਪਣੀ ਜਿੰਦ ਕੌਮ ਤੋਂ ਨਿਸ਼ਾਵਰ ਕੀਤੀ। ਉਪਰੰਤ ਸਾਹਿਬ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਛੇਵੇਂ ਪਾਤਿਸ਼ਾਹ ਨੇ ਨਿਮਾਣੀ-ਨਿਤਾਣੀ ਕੌਮ ਨੂੰ ਜਬਰ ਤੇ ਜ਼ੁਲਮ ਦੇ ਖਿਲਾਫ ਪਹਿਲੀ ਵਾਰ੍ਹ ਜੂਝਣ ਦੀ ਵੰਗਾਰ ਦਿੱਤੀ। ਗੁਰੂ ਤੇਗ ਬਹਾਦਰ ਸਾਹਿਬ ਨੇ ਮਨੁੱਖਤਾ ਦੇ ਇਤਿਹਾਸ ਵਿੱਚ ਖੁਦ ਕਾਤਲ ਕੋਲ ਚੱਲ ਕੇ ਜਾਣ ਦਾ ਸ਼ਹੀਦਾਂ ਦੀਆਂ ਕਰਨੀਆਂ ਦਾ ਸੁਨਹਿਰੀ ਬਾਬ ਸਿਰਜਿਆ। ਦਸਮੇਸ਼ ਪਿਤਾ ਜੀ ਨੇ ਤਾਂ ਆਪਣਾ ਸਾਰਾ ਪਰਿਵਾਰ ਵਾਰ ਕੇ ਸਰਬੰਸ ਦਾਨੀ ਹੋਣ ਦਾ ਇਲਾਹੀ ਵਰਦਾਨ ਪ੍ਰਾਪਤ ਕੀਤਾ ਅਤੇ ਮਨੁੱਖਤਾ ਦੇ ਹਜ਼ਾਰਾਂ ਸਾਲਾਂ ਦੇ ਲੰਮੇ ਇਤਿਹਾਸ ਵਿੱਚ ਇਹ ਗੱਲ ਪ੍ਰਤੱਖ ਕਰਕੇ ਦਿਖਾ ਦਿੱਤੀ ਕਿ ਅਜਿਹਾ ਸਰਬੰਸਦਾਨੀ ਅੱਜ ਤੱਕ ਧਰਤੀ ਤੇ ਕੋਈ ਆਇਆ ਹੀ ਨਹੀਂ। ਇਸ ਤਰ੍ਹਾਂ ਬਾਬੇ ਨਾਨਕ ਦੇ ਸੰਗ-ਸੰਗ ਦਸਵੇਂ ਪਾਤਿਸ਼ਾਹ ਨੇ ਕਲਮ ਤੋਂ ਤਲਵਾਰ ਤਕ ਦਾ ਸਫ਼ਰ ਤੈਅ ਕੀਤਾ।

ਰੂਪਨਗਰ ਪ੍ਰਾਚੀਨ ਸਮਿਆਂ ਤੋਂ ਹੁਣ ਤੱਕ ਦੇ ਇਤਿਹਾਸ ਵਿੱਚ ਹਮੇਸ਼ਾਂ ਹੀ ਸਭਿਅਤਾ ਦੇ ਸ਼੍ਰੋਮਣੀ ਨਗਰ ਵਜੋਂ ਨੁਮਾਇਆ ਰਿਹਾ ਹੈ। ਅਨੰਦਪੁਰ ਸਾਹਿਬ ਦਾ ਖਿੱਤਾ ਅਧਿਆਤਮਵਾਦ ਤੇ ਆਰਥਿਕ ਖੁਸ਼ਹਾਲੀ ਦਾ ਸੁਮੇਲ-ਸੰਗਮ ਹੈ ਜਿੱਥੇ ਅਨੰਦਪੁਰ ਸਾਹਿਬ ਅਧਿਆਤਮਵਾਦ ਦੀ ਸਿਖਰਲੀ ਮੰਜ਼ਿਲ ਖਾਲਸਾ ਸਿਰਜਣਾ ਦੇ ਰੂਪ ਵਿੱਚ ਮਾਨਵਤਾ ਨੂੰ ਨਜ਼ਰਾਨੇ ਵਜੋਂ ਦਿੱਤੀ ਗਈ। ਅਨੰਦਪੁਰ ਸਾਹਿਬ ਅਧਿਆਤਮਵਾਦ ਦਾ ਸੂਰਜੀ ਸੋਮਾ ਹੈ। ਖਾਸ ਤੌਰ ਤੇ ਅਧਿਆਤਮਕ ਵਿਕਾਸ ਦੀ ਖਾਲਸਾ ਸਿਰਜਣਾ ਦੇ ਰੂਪ ਵਿੱਚ ਬੁਲੰਦੀ ਦੀ ਸਿਖਰ, ਜੋ ਕਿ ਸੰਨ 1699 ਵਿੱਚ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅਨੰਦਪੁਰ ਸਾਹਿਬ ਵਿਖੇ ਛੋਹੀ, ਉਸ ਸਦਕਾ ਰੂਪਨਗਰ ਦਾ ਨਾਮ ਦੋ ਜਹਾਨ ਵਿੱਚ ਅਮਰ ਰਹੇਗਾ। ਗੁਰਦੁਆਰਿਆਂ ਤੋਂ ਬਿਨ੍ਹਾਂ ਅਨੰਦਪੁਰ ਸਾਹਿਬ ਕਿਲ੍ਹਿਆਂ ਦੀ ਭੂਮੀ ਵੀ ਹੈ। ਇਹ ਖਾਲਸੇ ਦੀ ਜਨਮ-ਭੂਮੀ, ਖਾਲਸਈ ਚੜ੍ਹਦੀ ਕਲਾ ਦਾ ਸੂਰਜ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਕਿਲ੍ਹਾ ਆਨੰਦਗੜ੍ਹ,

ਲੋਹਗੜ੍ਹ, ਕੇਸਗੜ੍ਹ, ਫਤੇਹਗੜ੍ਹ, ਹੋਲਗੜ੍ਹ ਤੇ ਕਿਲ੍ਹਾ ਤਾਰਾਗੜ੍ਹ ਬਣਵਾਏ। ਇਨ੍ਹਾਂ ਵਿੱਚੋਂ ਕਿਲ੍ਹਾ ਤਾਰਾਗੜ੍ਹ, ਲੋਹਗੜ੍ਹ ਤੇ ਹੋਲਗੜ੍ਹ ਤਾਂ ਲਗਭਗ ਢਹਿ ਚੁੱਕੇ ਹਨ। ਫਤਹਿਗੜ੍ਹ ਜੋ ਚਰਨ ਗੰਗਾ ਦੇ ਕੰਢੇ ਤੇ ਹੈ ਉਥੇ ਵੀ ਕੇਵਲ ਥੜ੍ਹਾ ਤੇ ਨਿਸ਼ਾਨ ਸਾਹਿਬ ਹੀ ਹੈ। ਇਸ ਤਰ੍ਹਾਂ ਹੀ ਭਾਖੜਾ ਨੰਗਲ ਡੈਮ ਨੇ ਜੋ ਪੰਜਾਬ ਨੂੰ ਆਰਥਿਕ ਖੁਸ਼ਹਾਲੀ ਦਿੱਤੀ ਹੈ, ਉਸ ਸਦਕਾ ਵੀ ਜ਼ਿਲ੍ਹਾ ਰੂਪਨਗਰ ਦੀ ਸੰਸਾਰ ਪੱਧਰ 'ਤੇ ਇੱਕ ਨਿਵੇਕਲੀ ਪਛਾਣ ਬਣੀ ਹੈ। ਕਿਹਾ ਜਾ ਸਕਦਾ ਹੈ ਕਿ ਜ਼ਿਲ੍ਹਾ ਰੂਪਨਗਰ ਦਾ ਖਿੱਤਾ ਅਧਿਆਤਮਕ ਅਤੇ ਆਰਥਿਕ ਵਿਕਾਸ ਦਾ ਮੁਜੱਸਮ ਹੈ।

ਗੁਰੂ ਗੋਬਿੰਦ ਸਿੰਘ ਨੇ ਪਹਾੜੀ ਰਾਜਿਆਂ ਨੂੰ ਪ੍ਰੇਰਣਾ ਦਿੱਤੀ ਕਿ ਉਹ ਮੁਗਲੀਆ ਸਲਤਨਤ ਦੇ ਅਤਿਆਚਾਰਾਂ ਵਿਰੁੱਧ ਇਕੱਠੇ ਹੋਣ। ਇਸ ਮੰਤਵ ਲਈ ਗੁਰੂ ਸਾਹਿਬ ਬਿਲਾਸਪੁਰ, ਸਕੇਤ ਮੰਡੀ, ਕਹਿਲੂਰ, ਨਾਹਨ, ਰਿਵਾਲਸਰ ਆਦਿ ਰਿਆਸਤਾਂ ਦੇ ਰਾਜਿਆਂ ਨੂੰ ਮਿਲੇ। ਇੱਕ ਸਾਲ ਦੀ ਉਡੀਕ ਤੋਂ ਬਾਅਦ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਰਿਵਾਲਸਰ ਵਿਖੇ ਇੱਕ ਬਹੁਤ ਵੱਡਾ ਇਕੱਠ ਕੀਤਾ। ਜਿੱਥੇ ਪਹਾੜੀ ਰਾਜਿਆਂ ਨੇ ਉਨ੍ਹਾਂ ਦਾ ਦੇਸ਼ ਤੇ ਕੌਮ ਦੀ ਰਾਖੀ ਲਈ ਇਕੱਠੇ ਹੋਣ ਦਾ ਮਸ਼ਵਰਾ ਇਹ ਕਹਿ ਕੇ ਰੱਦ ਕਰ ਦਿੱਤਾ ਕਿ ਗੁਰੂ ਸਾਹਿਬ ਦਲਿਤਾਂ ਤੇ ਪੱਛੜੇ ਵਰਗ ਦੇ ਲੋਕਾਂ ਨੂੰ ਜੋ ਬਰਾਬਰੀ ਦੇਣ ਦੀ ਗੱਲ ਕਰਦੇ ਹਨ ਉਹ ਧਰਮ ਦੇ ਅਸੂਲਾਂ ਦੇ ਖਿਲਾਫ ਹੈ। ਉਨ੍ਹਾਂ ਸਮਿਆਂ ਵਿੱਚ ਛੋਟੀਆਂ ਤੇ ਪੱਛੜੀਆਂ ਜਾਤਾਂ ਨੂੰ ਉੱਚ ਕੁਲੀਨ ਜਾਤਾਂ ਆਪਣੇ ਵਿੱਚ ਨਹੀਂ ਸਨ ਮਿਲਾਉਂਦੀਆਂ। ਇਸ ਲਈ ਤਕਰੀਬਨ ਇੱਕ ਸਾਲ ਇੰਤਜ਼ਾਰ ਕਰਨ ਤੋਂ ਬਾਅਦ ਅਨੰਦਪੁਰ ਸਾਹਿਬ ਵਿਖੇ ਇਕੱਠ ਕਰਕੇ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਖਾਲਸੇ ਦੀ ਸਿਰਜਣਾ ਕੀਤੀ।

ਦਸਵੇਂ ਪਾਤਿਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸੰਨ 1699 ਨੂੰ ਵਿਸਾਖੀ ਵਾਲੇ ਦਿਨ ਖਾਲਸਾ ਪੰਥ ਦੀ ਸਿਰਜਣਾ ਕੀਤੀ। ਉਸ ਸਮੇਂ ਲੱਖਾਂ ਲੋਕਾਂ ਦੇ ਇਕੱਠ ਨੂੰ ਗੁਰੂ ਸਾਹਿਬ ਨੇ ਸੰਬੋਧਨ ਕਰਦੇ ਹੋਏ ਇੱਕ ਸਿਰ ਦੀ ਮੰਗ ਕੀਤੀ। ਇਹ ਸੁਣ ਕੇ ਲੋਕਾਂ ਵਿੱਚ ਘਬਰਾਹਟ ਫੈਲ ਗਈ ਅਤੇ ਲੋਕੀਂ ਆਪਸ ਵਿੱਚ ਚਰਚਾ ਕਰਨ ਲੱਗ ਪਏ। ਫੇਰ ਸਭ ਤੋਂ ਪਹਿਲਾਂ ਲਾਹੌਰ ਨਿਵਾਸੀ ਭਾਈ ਦਇਆ ਰਾਮ ਖੱਤਰੀ ਨੇ ਸੰਗਤ ਵਿੱਚੋਂ ਉੱਠ ਕੇ ਗੁਰੂ ਜੀ ਨੂੰ ਆਪਣਾ ਸੀਸ ਭੇਂਟ ਕੀਤਾ। ਗੁਰੂ ਸਾਹਿਬ ਤਖਤ ਤੋਂ ਉਤਰੇ ਤੇ ਉਸ ਨੂੰ ਤੰਬੂ ਵਿਚ ਲੈ ਗਏ। ਕੁਝ ਪਲਾਂ ਬਾਅਦ ਗੁਰੂ ਸਾਹਿਬ ਖੂਨ ਅਲੂਦਾ ਕਿਰਪਾਨ ਲੈ ਕੇ ਬਾਹਰ ਆਏ। ਇਸ ਤਰ੍ਹਾਂ ਇੱਕ ਇੱਕ ਕਰਕੇ ਉਨ੍ਹਾਂ ਪੰਜ ਸਿਰਾਂ ਦੀ ਮੰਗ ਕੀਤੀ। ਸਿਰ ਭੇਂਟ ਕਰਨ ਵਾਲੇ ਬਾਕੀ ਚਾਰਾਂ ਵਿੱਚ ਭਾਈ ਧਰਮ ਦਾਸ ਦਿੱਲੀ ਨਿਵਾਸੀ, ਭਾਈ ਮੁਹਕਮ ਚੰਦ ਛੀਂਬਾ ਦਵਾਰਕਾ ਨਿਵਾਸੀ, ਭਾਈ ਸਾਹਿਬ ਚੰਦ ਨਾਈ ਬਿਦਰ ਨਿਵਾਸੀ ਅਤੇ ਭਾਈ ਹਿੰਮਤ ਰਾਏ ਝਿਊਰ ਜਗਨਨਾਥ ਪੁਰੀ ਨਿਵਾਸੀ ਸਨ। ਗੁਰੂ

ਸਾਹਿਬ ਨੇ ਅੰਮ੍ਰਿਤ ਤਿਆਰ ਕਰਨ ਦੇ ਆਦੇਸ਼ ਦਿੱਤੇ। ਗੁਰੂ ਸਾਹਿਬ ਸਰਬ ਲੋਹ ਦੇ ਬਾਟੇ ਵਿੱਚ ਸਰਬ ਲੋਹ ਦੇ ਖੰਡੇ ਨਾਲ ਬਾਣੀ ਦੇ ਜਾਪ ਨਾਲ ਅੰਮ੍ਰਿਤ ਜਲ ਵਿਚ ਸ਼ਕਤੀ ਸੰਚਾਰ ਕਰ ਰਹੇ ਸਨ। ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਅਕਾਲ ਪੁਰਖ ਅੱਗੇ ਅਰਦਾਸ ਕਰਦੇ ਹੋਏ ਅੰਮ੍ਰਿਤ ਵਿੱਚ ਸ਼ਕਤੀ ਦਾ ਸੰਚਾਰ ਕਰ ਰਹੇ ਸਨ ਤੇ ਮਾਤਾ ਅਜੀਤ ਕੌਰ ਨੇ ਖਾਲਸੇ ਦੇ ਵਿੱਚ ਗੁਰੂ ਨਾਨਕ ਦੇ ਦਿੱਤੇ ਲੋਕਾਈ ਨੂੰ ਇਲਾਹੀ ਸੰਦੇਸ਼ "ਮਿੱਠਤ ਨੀਵੀਂ ਨਾਨਕਾ ਗੁਣ ਚੰਗਿਆਈਆਂ ਤੱਤ" ਦਾ ਅੰਸ਼ ਭਰਨ ਵਜੋਂ ਸਹਿਜੇ ਹੀ ਪਤਾਸਿਆਂ ਦਾ ਪ੍ਰਸ਼ਾਦ ਬਾਟੇ 'ਚ ਪਏ ਜਲ ਵਿੱਚ ਮਿਲਾ ਦਿੱਤਾ ਜਿਹੜਾ ਕਿ ਖਾਲਸੇ ਦੇ ਜੰਗਜੂ ਰੂਪ ਨੂੰ ਲੋੜੀਂਦੀ ਨਿਮਰਤਾ ਪ੍ਰਦਾਨ ਕਰਨ ਲਈ ਜ਼ਰੂਰੀ ਸਮਝਿਆ ਗਿਆ। ਇਸ ਤਰ੍ਹਾਂ ਗੁਰੂ ਸਾਹਿਬ ਨੇ ਭਾਈ ਦਇਆ ਰਾਮ, ਭਾਈ ਧਰਮ ਦਾਸ, ਭਾਈ ਮੁਹਕਮ ਚੰਦ, ਭਾਈ ਸਾਹਿਬ ਚੰਦ ਅਤੇ ਭਾਈ ਹਿੰਮਤ ਰਾਏ ਨੂੰ ਅੰਮ੍ਰਿਤ ਦੀ ਦਾਤ ਬਖਸ਼ ਕੇ ਆਪਣੇ ਪਹਿਲੇ ਪੰਜ ਪਿਆਰਿਆਂ ਵਜੋਂ ਸਾਜਿਆ। ਪੰਜ ਪਿਆਰਿਆਂ ਤੋਂ ਬਾਦ ਜਿਨ੍ਹਾਂ ਪੰਜ ਸਿੰਘਾਂ ਨੇ ਹੋਰ ਸਭ ਤੋਂ ਪਹਿਲਾਂ ਦਸਮੇਸ਼ ਪਿਤਾ ਗੁਰੂ ਗੋਬਿੰਦ ਸਿੰਘ ਜੀ ਤੋਂ ਅੰਮ੍ਰਿਤ ਛਕਿਆ ਉਨ੍ਹਾਂ ਦੇ ਨਾਮ ਦੇਵਾ ਸਿੰਘ, ਰਾਮ ਸਿੰਘ, ਟਹਿਲ ਸਿੰਘ, ਈਸ਼ਰ ਸਿੰਘ ਅਤੇ ਫਤੇ ਸਿੰਘ ਸਨ। ਫਿਰ ਗੁਰੂ ਜੀ ਨੇ ਖੁਦ ਪੰਜ ਪਿਆਰਿਆਂ ਤੋਂ ਆਪ ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ ਅਤੇ ਗੋਬਿੰਦ ਰਾਏ ਤੋਂ ਗੋਬਿੰਦ ਸਿੰਘ ਬਣ ਗਏ ਅਤੇ ਇਸ ਪ੍ਰਥਾਇ ਭਾਈ ਗੁਰਦਾਸ ਸਿੰਘ ਦੂਜੇ ਨੇ ਕਿਹਾ ਹੈ ਕਿ, "ਵਾਹ ਪ੍ਰਗਟਿਓ ਮਰਦ ਅਗੰਮੜਾ ਵਰਿਆਮ ਇਕੇਲਾ/ ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰ ਚੇਲਾ।।" ਜ਼ਾਹਿਰਾ ਤੌਰ ਤੇ ਇਹ ਯਤਨ ਕੌਮ ਨੂੰ ਜ਼ੁਲਮ ਤੇ ਜਬਰ ਦੇ ਖਿਲਾਫ ਤਿਆਰ ਕਰਨਾ ਸੀ। ਪਰ ਇਸ ਦਾ ਬੁਨਿਆਦੀ ਸਿਧਾਂਤ ਹੋਰ ਵੀ ਜ਼ਰੂਰੀ ਸੀ। ਗੁਰੂ ਸਾਹਿਬ ਨੇ ਮਨੁੱਖੀ ਸਮਾਜ ਅਤੇ ਕੌਮ ਨੂੰ ਸਵੈਮਾਣ ਅਤੇ ਆਤਮ ਸਨਮਾਨ ਦੇ ਅਰਥ ਸਮਝਾਏ। ਗੁਰੂ ਜੀ ਨੇ ਆਤਮ ਸਨਮਾਨ ਅਨੁਸਾਰ ਜਿਊਣ ਦੀ ਜਾਚ ਅਤੇ ਆਤਮ ਵਿਸ਼ਵਾਸ ਨਾਲ ਜਿਊਣ ਦਾ ਢੰਗ ਲੋਕਾਈ ਨੂੰ ਦ੍ਰਿੜ੍ਹ ਕਰਵਾਇਆ। ਮਨੁੱਖੀ ਅਜ਼ਾਦੀ ਤੇ ਹੱਕ-ਸੱਚ ਦੇ ਲਈ ਲੜਨਾ-ਮਰਨਾ, ਮਨੁੱਖੀ ਬਰਾਬਰੀ ਦੇ ਸਿਧਾਂਤ ਨੂੰ ਨਾ ਸਿਰਫ ਸਮਝਣਾ ਬਲਕਿ ਇਸ ਨੂੰ ਅਮਲੀ ਜਾਮਾ ਪਹਿਨਾਉਣਾ ਅਤੇ ਮਨੁੱਖੀ ਭਾਈਚਾਰੇ ਦੀ ਗੁੜਤੀ ਦੇ ਕੇ ਮਾਨਵਤਾ ਅਤੇ ਮਾਨਵਤਾ ਦੀਆਂ ਉੱਚੀਆਂ-ਸੁੱਚੀਆਂ ਕਦਰਾਂ-ਕੀਮਤਾਂ ਦੀ ਰੱਖਿਆ ਕਰਨਾ ਖਾਲਸੇ ਦੀ ਸਿਰਜਣਾ ਦੇ ਪਿੱਛੇ ਅਹਿਮ ਮੰਤਵ ਵਜੋਂ ਦ੍ਰਿਸ਼ਟਮਾਨ ਕੀਤਾ ਗਿਆ। ਪੰਥ ਪ੍ਰਕਾਸ਼ ਵਿੱਚ ਗਿਆਨੀ ਗਿਆਨ ਸਿੰਘ ਦੇ ਹਵਾਲੇ ਨਾਲ ਇਹ ਪਤਾ ਚਲਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦੀ ਖਾਲਸਾ ਸਿਰਜਣਾ ਪਿੱਛੇ ਆਸ਼ਾ-ਮਨਸ਼ਾ ਇਹ ਸੀ, "ਜਿਨ ਕੀ ਜਾਤਿ ਵਰਣ ਕੁਲ ਮਾਹੀ/ ਸਰਦਾਰੀ ਨਹਿਂ ਭਈ ਕਦਾਂਹੀ/ ਇਨ ਹੀ ਕੋ ਸਰਦਾਰ ਬਨਾਵੋਂ/ ਤਬਹਿ ਗੋਬਿੰਦ ਸਿੰਘ ਨਾਮ ਕਹਾਵੋਂ।" ਇਸ ਲਈ ਹੀ ਤਾਂ ਭਾਈ ਨੰਦ ਲਾਲ ਗੋਯਾ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ, "ਕਾਦਰੇ ਹਰ ਕਾਰ ਗੁਰ ਗੋਬਿੰਦ ਸਿੰਘ/ ਬੇਕਸਾਂ

ਰਾ ਯਾਰ ਗੁਰ ਗੋਬਿੰਦ ਸਿੰਘ" ਭਾਵ ਗੁਰੂ ਗੋਬਿੰਦ ਸਿੰਘ ਜੀ ਗਰੀਬਾਂ-ਮਜ਼ਲੂਮਾਂ ਦੀ ਮੱਦਦ ਕਰਨ ਸਦਕਾ ਲਾਚਾਰ ਤੇ ਬੇਸਹਾਰਾ ਲੋਕਾਂ ਦੇ ਦੋਸਤ ਬਣੇ। ਭਾਈ ਨੰਦ ਲਾਲ ਗੋਯਾ ਜੀ ਗੁਰੂ ਗੋਬਿੰਦ ਸਿੰਘ ਬਾਰੇ ਲਿਖਦੇ ਹਨ ਕਿ, "ਹੱਕ ਹੱਕ ਆਗਾਹ ਗੁਰ ਗੋਬਿੰਦ ਸਿੰਘ/ ਸ਼ਾਹਿ ਸ਼ਾਹਿਨਸ਼ਾਹ ਗੁਰ ਗੋਬਿੰਦ ਸਿੰਘ" ਭਾਵ ਗੁਰੂ ਗੋਬਿੰਦ ਸਿੰਘ ਸੱਚ ਦੇ ਜਾਨਣ ਹਾਰਿਆਂ ਲਈ ਸੱਚ ਹਨ, ਗੁਰੂ ਗੋਬਿੰਦ ਸਿੰਘ ਬਾਦਸ਼ਾਹਾਂ ਦੇ ਬਾਦਸ਼ਾਹ ਹਨ। ਭਾਈ ਨੰਦ ਲਾਲ ਗੋਯਾ ਜੀ ਅੱਗੇ ਲਿਖਦੇ ਹਨ, "ਹੱਕ ਹੱਕ ਅੰਦੇਸ਼ ਗੁਰ ਗੋਬਿੰਦ ਸਿੰਘ/ ਬਾਦਸ਼ਾਹ ਦਰਵੇਸ਼ ਗੁਰ ਗੋਬਿੰਦ ਸਿੰਘ" ਭਾਵ ਗੁਰੂ ਗੋਬਿੰਦ ਸਿੰਘ ਸੱਚ ਦੇ ਸੱਚੇ ਅਨੁਭਵੀ ਹਨ, ਦਰਵੇਸ਼ ਗੁਰੂ ਗੋਬਿੰਦ ਸਿੰਘ ਪਾਤਿਸ਼ਾਹ ਹਨ। ਗੁਰੂ ਜੀ ਖੁਦ ਬਚਿਤ੍ਰ ਨਾਟਕ ਵਿੱਚ ਲਿਖਦੇ ਹਨ ਕਿ, 'ਹਮ ਇਹ ਕਾਜ ਜਗਤ ਮੋ ਆਏ। ਧਰਮ ਹੇਤ ਗੁਰਦੇਵ ਪਠਾਏ/ ਜਹਾਂ ਤਹਾਂ ਤੁਮ ਧਰਮ ਬਿਥਾਰੋ। ਦੁਸਟ ਦੋਖੀਅਨਿ ਪਕਰਿ ਪਛਾਰੋ/ ਯਾਹੀ ਕਾਜ ਧਰਾ ਹਮ ਜਨਮੰ। ਸਮਝ ਲੇਹੁ ਸਾਧੂ ਸਭ ਮਨਮੰ/ ਧਰਮ ਚਲਾਵਨ ਸੰਤ ਉਬਾਰਨ। ਦੁਸ਼ਟ ਸਭਨ ਕੋ ਮੂਲ ਉਪਾਰਨ।।' ਗੁਰੂ ਸਾਹਿਬ ਫੁਰਮਾਉਂਦੇ ਹਨ ਕਿ, 'ਮੈਂ ਹੋ ਪਰਮ ਪੁਰਖ ਕੋ ਦਾਸਾ। ਦੇਖਨਿ ਆਯੋ ਜਗਤ ਤਮਾਸਾ।।' ਸਦੀਆਂ ਤੋਂ ਜ਼ੁਲਮ-ਜਬਰ ਦੇ ਭਾਰ ਹੇਠ ਸਹਿਕਦੀ ਕੌਮ ਨੂੰ ਇੱਕ ਚੜ੍ਹਦੀ ਕਲਾ ਵਿੱਚ ਵਿਚਰਨ ਵਾਲੀ ਕੌਮ ਦਾ ਰੂਪ ਦੇਣ ਲਈ ਕੀਤੀ ਖਾਲਸਾ ਸਿਰਜਣਾ ਸਬੰਧੀ ਗੁਰੂ ਜੀ ਲਿਖਦੇ ਹਨ ਕਿ, 'ਖ਼ਾਲਸਾ ਅਕਾਲ ਪੁਰਖ ਕੀ ਫੌਜ। ਪ੍ਰਗਟਿਓ ਖਾਲਸਾ ਪ੍ਰਮਾਤਮ ਕੀ ਮੌਜ।।' ਅਜਿਹੀ ਰਚਨਾਤਮਿਕ ਸਿਰਜਣਾ ਉਪਰੰਤ ਵੱਡੇ-ਵੱਡੇ ਮਹਾਂਪੁਰਖ ਜਿੱਥੇ ਆ ਕੇ ਥਿੜਕ ਗਏ ਉਹ ਨੁਕਤਾ ਇਹ ਸੀ ਕਿ ਉਹ ਆਪਣੇ ਆਪ ਨੂੰ ਰੱਬ ਦੇ ਤੁਲ ਕਹਾ ਗਏ। ਪਰ ਦਰਵੇਸ਼ ਪਾਤਿਸ਼ਾਹ ਨੇ ਰੱਬ ਦਾ ਪੁੱਤਰ ਹੋਣ ਦੇ ਬਾਵਜੂਦ ਵੀ ਰੱਬ ਦੀ ਬਰਾਬਰੀ ਦੀ ਤਾਂ ਗੱਲ ਦੂਰ ਦੀ ਰਹੀ। ਸਗੋਂ ਆਪਣੀ ਬਣਦੀ ਯੋਗ ਵਡਿਆਈ ਕਰਨ ਤੋਂ ਵੀ ਦੁਨੀਆਂ ਨੂੰ ਵਰਜਿਆ। ਉਨ੍ਹਾਂ ਨੇ ਸਪਸ਼ਟ ਕਿਹਾ ਹੈ, 'ਜੋ ਹਮ ਕੋ ਪਰਮੇਸੁਰ ਉਚਰਿ ਹੈ। ਤੇ ਸਭ ਨਰਕ ਕੁੰਡ ਮਹਿ ਪਰਿ ਹੈ।' ਅੰਤ ਸਮੇਂ ਸ਼ਬਦ-ਗੁਰੂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰੂਪ ਵਿੱਚ ਗੁਰਿਆਈ ਦਿੰਦੇ ਹੋਏ ਉਨ੍ਹਾਂ ਨੇ ਸਾਰੀ ਇਲਾਹੀ-ਕਰਾਮਾਤ ਦੇ ਤੁਲ ਆਪਣੀ ਸਾਰੀ ਸਿਰਜਣਾ ਦੀ ਸ਼ਲਾਘਾ-ਉਪਮਾ ਖਾਲਸੇ ਦੇ ਰੂਪ ਵਿਚ ਜਨ ਸਧਾਰਨ ਦੀ ਝੋਲੀ ਵਿਚ ਇਹਨਾਂ ਸ਼ਬਦਾਂ ਨਾਲ ਪਾ ਦਿੱਤੀ ਕਿ 'ਜੁਧ ਜਿਤੇ ਇਨਹੀ ਕੇ ਪ੍ਰਸਾਦਿ, ਇਨਹੀ ਕੇ ਪ੍ਰਸਾਦਿ ਸੁ ਦਾਨ ਕਰੇ/ ਅਘ ਓਘ ਟਰੇ ਇਨਹੀ ਕੇ ਪ੍ਰਸਾਦਿ, ਇਨਹੀ ਕੀ ਕ੍ਰਿਪਾ ਫੁਨ ਧਾਮ ਭਰੇ/ ਇਨਹੀ ਕੇ ਪ੍ਰਸਾਦਿ ਸੁ ਵਿਦਿਆ ਲਈ, ਇਨਹੀ ਕੀ ਕ੍ਰਿਪਾ ਸਭ ਸ਼ਤ੍ਰ ਮਰੇ/ ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ, ਨਹੀਂ ਮੋ ਸੇ ਗਰੀਬ ਕਰੋਰ ਪਰੇ।' ਧੰਨ ਹੈ! ਉਨ੍ਹਾਂ ਦੀ ਖਾਲਸਾ ਸਿਰਜਣਾ ਦੇ ਰੂਪ ਵਿਚ ਵਕਤ ਦੀ ਸਤਾਈ ਸਹਿਕਦੀ-ਸਹਿੰਦੜ ਕੌਮ ਨੂੰ ਦਿੱਤੀ ਦੇਣ ਅਤੇ ਧੰਨ ਹਨ ਗੁਰੂ ਗੋਬਿੰਦ ਸਿੰਘ ਜੋ ਸਰਬੰਸਦਾਨ ਕਰਕੇ ਵੀ ਆਪਣੇ ਵਡੇਰੇ ਬਾਬਾ ਕਬੀਰ ਵਾਂਗ ਹੀ ਕਹਿੰਦੇ ਹਨ, "ਮੇਰਾ ਮੁਝ ਮੇਂ ਕਿਛੁ ਨਹੀਂ ਜੋ

ਕਿਛੁ ਹੈ ਸੋ ਤੇਰਾ।" ਖਾਲਸਾ ਸਿਰਜਣਾ ਦੀ ਉਪਮਾ ਜਿੰਨੇ ਸਿਧਰੇ ਪੱਧਰੇ ਸ਼ਬਦਾਂ ਵਿੱਚ ਬਾਬਾ ਬੁੱਲ੍ਹੇ ਸ਼ਾਹ ਨੇ ਇੱਕ ਸੱਚੇ ਮੁਸਲਮਾਨ ਹੋਣ ਵਜੋਂ ਕੀਤੀ ਹੈ; ਉਸ ਤੋਂ ਵੱਧ ਸਪੱਸ਼ਟ ਸ਼ਬਦਾਂ ਵਿੱਚ ਸ਼ਾਇਦ ਕਿਸੇ ਹੋਰ ਨੇ ਨਹੀਂ ਲਿਖਿਆ। ਬਾਬਾ ਬੁੱਲ੍ਹੇ ਸ਼ਾਹ ਜੀ ਕਹਿੰਦੇ ਹਨ ਕਿ, "ਨਾ ਕਹੂੰ ਜਬ ਕੀ ਨਾ ਕਹੂੰ ਤਬ ਕੀ/ ਬਾਤ ਕਹੂੰ ਮੈਂ ਅਬ ਕੀ/ ਅਗਰ ਨਾ ਹੋਤੇ ਗੁਰੂ ਗੋਬਿੰਦ ਸਿੰਘ/ ਸੁੰਨਤ ਹੋਤੀ ਸਭ ਕੀ।।"

ਖਾਲਸਾ ਸਿਰਜਣਾ ਦੀ ਪਹਿਲੀ ਅਤਿਅੰਤ ਕਠਿਨ ਪਰਖ ਦੀ ਕਸਵੱਟੀ ਤੇ ਪੂਰਾ ਉਤਰਦੇ ਹੋਏ ਪੰਜ ਪਿਆਰੇ ਨਿਤਰੇ ਜਿਨ੍ਹਾਂ ਨੇ ਆਪਣੇ ਗੁਰ-ਪਿਤਾ ਦੇ ਸਭ ਤੋਂ ਨਜ਼ਦੀਕੀ ਤੇ ਪਿਆਰੇ ਹੋਣ ਦਾ ਮਾਣ ਪ੍ਰਾਪਤ ਕੀਤਾ। ਅੱਜ ਵੀ ਦੇਖਿਆ ਜਾ ਸਕਦਾ ਹੈ ਕਿ ਸਿੱਖਾਂ ਦੀ ਨਿਤ-ਪ੍ਰਤੀ ਦੀ ਅਰਦਾਸ ਵਿੱਚ ਪਹਿਲਾਂ ਹਰੇਕ ਗੁਰੂ ਨਾਨਕ ਨਾਮ ਲੇਵਾ ਤੇ ਗੁਰੂ ਗੋਬਿੰਦ ਨਾਮ ਲੇਵਾ ਇਹ ਕਹਿੰਦਾ ਹੈ: ਪੰਜ ਪਿਆਰੇ ਚਾਰ ਸਾਹਿਬਜ਼ਾਦੇ ਭਾਵ ਪੰਜ ਪਿਆਰਿਆਂ ਦਾ ਦਰਜਾ ਗੁਰੂ ਸਾਹਿਬ ਨੇ ਸਾਹਿਬਜ਼ਾਦਿਆਂ ਤੋਂ ਵੀ ਉੱਪਰ ਰੱਖਿਆ। ਇਹ ਜੁਗੋ-ਜੁਗ ਮਹਾਨ ਪੰਜ ਪਿਆਰੇ ਇਸ ਪ੍ਰਕਾਰ ਹਨ:-

## 1. ਭਾਈ ਦਇਆ ਸਿੰਘ ਜੀ:

ਲਾਹੌਰ ਨਿਵਾਸੀ ਸੁੱਧੇ ਖੱਤਰੀ ਦੇ ਘਰ ਮਾਤਾ ਦਿਆਲੀ ਦੇ ਉਦਰ ਤੋਂ ਸੰਨ 1669 ਵਿਚ ਦਯਾ ਰਾਮ ਜਨਮਿਆ। ਸੰਨ 1699 ਵਿੱਚ ਦਸਮੇਸ਼ ਤੋਂ ਅੰਮ੍ਰਿਤ ਛਕ ਕੇ 'ਸਿੰਘ' ਪਦ ਧਾਰਨ ਕੀਤਾ। ਸੰਨ 1708 ਵਿਚ ਆਪ ਦਾ ਦੇਹਾਂਤ ਗੋਦਾਵਰੀ ਕਿਨਾਰੇ ਅਬਿਚਲ ਨਗਰ ਹਜ਼ੂਰ ਸਾਹਿਬ ਨਾਂਦੇੜ ਵਿਖੇ ਹੋਇਆ। ਆਪ ਪੰਜ ਪਿਆਰਿਆਂ ਦੇ ਜਥੇਦਾਰ ਸਨ।

## 2. ਭਾਈ ਧਰਮ ਸਿੰਘ ਜੀ:

ਹਸਤਨਾਪੁਰ ਨਿਵਾਸੀ, ਸੰਤ ਰਾਮ ਜੱਟ ਦੇ ਘਰ ਮਾਤਾ ਸਾਭੋ ਦੇ ਉਦਰ ਤੋਂ ਸੰਨ 1667 ਵਿੱਚ ਧਰਮਦਾਸ ਜੀ ਦਾ ਜਨਮ ਹੋਇਆ। ਸੰਨ 1699 ਵਿਚ ਦਸਮੇਸ਼ ਪਿਤਾ ਤੋਂ ਅੰਮ੍ਰਿਤ ਛਕ ਕੇ ਸਿੰਘ ਸਜੇ। ਸੰਨ 1708 ਵਿਚ ਹਜ਼ੂਰ ਸਾਹਿਬ ਵਿਖੇ ਉਨ੍ਹਾਂ ਦਾ ਦੇਹਾਂਤ ਹੋਇਆ।

## 3. ਭਾਈ ਮੁਹਕਮ ਸਿੰਘ ਜੀ:

ਦਵਾਰਕਾ ਨਿਵਾਸੀ ਤੀਰਥ ਚੰਦ ਛੀਂਬੇ ਦੇ ਘਰ ਮਾਤਾ ਦੇਵਾ ਬਾਈ ਦੇ ਉਦਰ ਤੋਂ ਸੰਨ 1663 ਵਿੱਚ ਮੁਹਕਮ ਚੰਦ ਜੀ ਜਨਮੇ। ਸੰਨ 1699 ਵਿੱਚ ਦਸਮੇਸ਼ ਪਿਤਾ ਤੋਂ ਅੰਮ੍ਰਿਤ ਛਕ ਕੇ ਖਾਲਸੇ ਸਜੇ। ਸੰਨ 1704 ਵਿੱਚ ਚਮਕੌਰ ਸਾਹਿਬ ਦੇ ਧਰਮਯੁੱਧ ਵਿਚ ਸ਼ਹੀਦ ਹੋਏ।

## 4. ਭਾਈ ਹਿੰਮਤ ਸਿੰਘ:

ਜਗਨ ਨਾਥ ਪੁਰੀ ਨਿਵਾਸੀ ਗੁਲਜਾਰੀ ਝੀਵਰ ਦੇ ਘਰ ਮਾਤਾ ਧੰਨੋ ਦੇ ਉਦਰ ਤੋਂ ਸੰਨ 1661 ਵਿੱਚ ਭਾਈ ਹਿੰਮਤ ਸਿੰਘ ਜੀ ਦਾ ਜਨਮ ਹੋਇਆ, ਸੰਨ 1699 ਵਿਚ ਦਸਮੇਸ਼ ਪਿਤਾ ਤੋਂ ਅੰਮ੍ਰਿਤ ਪਾਨ ਕਰਕੇ ਸਿੰਘ ਸਜੇ, ਸੰਨ 1704 ਦੇ ਧਰਮ ਯੁੱਧ ਵਿੱਚ ਚਮਕੌਰ ਸਾਹਿਬ ਵਿਖੇ ਸ਼ਹੀਦ ਹੋਏ।

## 5. ਭਾਈ ਸਾਹਿਬ ਸਿੰਘ ਜੀ:

ਬਿਦਰ ਨਿਵਾਸੀ ਚਮਨ ਨਾਈ ਦੇ ਘਰ ਮਾਤਾ ਸੋਨਾ ਬਾਈ ਦੇ ਉਦਰ ਤੋਂ ਸੰਨ 1662 ਵਿਚ ਸਾਹਿਬ ਚੰਦ ਜੀ ਦਾ ਜਨਮ ਹੋਇਆ, ਸੰਨ 1699 ਵਿਚ ਦਸਮੇਸ਼ ਪਿਤਾ ਤੋਂ ਅੰਮ੍ਰਿਤ ਛਕ ਕੇ ਸਿੰਘ ਪਦ ਗ੍ਰਹਿਣ ਕੀਤਾ। ਸੰਨ 1704 ਦੇ ਧਰਮ ਯੁੱਧ ਵਿੱਚ ਚਮਕੌਰ ਸਾਹਿਬ ਸ਼ਹੀਦ ਹੋਏ, ਇਨ੍ਹਾਂ ਅੰਮ੍ਰਿਤ ਛਕਣ ਤੋਂ ਪਹਿਲਾਂ ਵੀ ਧਰਮ ਯੁੱਧਾਂ ਵਿਚ ਹਿੱਸਾ ਲਿਆ ਅਤੇ ਭੰਗਾਣੀ ਦੇ ਜੰਗ ਵਿਚ ਆਪ ਨੇ ਵੱਡੀ ਵੀਰਤਾ ਦਿਖਾਈ ਜਿਸ ਦਾ ਜ਼ਿਕਰ ਬਚਿੱਤਰ ਨਾਟਕ ਦੇ ਅੱਠਵੇਂ ਅਧਿਆਇ ਵਿੱਚ ਹੈ।

ਗੁਰੂ ਦਸਵੇਂ ਪਾਤਿਸ਼ਾਹ ਨੇ ਖਾਲਸੇ ਨੂੰ ਜਦੋਂ ਪੰਜ ਕਕਾਰਾਂ ਕੇਸ, ਕੰਘਾ, ਕ੍ਰਿਪਾਨ, ਕੜਾ ਤੇ ਕਛਹਿਰੇ ਦਾ ਧਾਰਨੀ ਬਣਾਇਆ ਗਿਆ। ਪੰਜ ਕਕਾਰਾਂ ਵਿੱਚ ਕੇਸ ਸਾਬਤ ਸੂਰਤ ਦਾ ਅਕਸ ਹਨ। ਇਹ ਬਹਾਦਰੀ ਦਾ ਚਿੰਨ੍ਹ ਵੀ ਹਨ ਤੇ ਸ਼ਾਨ ਦਾ ਪ੍ਰਗਟਾਵਾ ਵੀ। ਕੇਸਾਂ ਉੱਪਰ ਸਜੀ ਦਸਤਾਰ ਸਾਧਾਰਨ ਵਿਅਕਤੀ ਨੂੰ ਸਰਦਾਰ ਬਣਾ ਦਿੰਦੀ ਹੈ। ਕੜਾ ਇਸ ਗੱਲ ਦਾ ਪ੍ਰਤੀਕ ਹੈ ਕਿ ਅਸੀਂ ਪ੍ਰਭੂ ਦੇ ਗੁਲਾਮ ਹਾਂ। ਪ੍ਰਭੂ ਦੀ ਰਜ਼ਾ ਤੋਂ ਬਾਹਰ ਜਾਣਾ ਖਾਲਸਈ ਕਰਮ ਨਹੀਂ। ਕੜਾ ਹਥਿਆਰ ਵੀ ਹੈ, ਕਿਰਪਾਨ ਵਾਂਗ। ਕਿਰਪਾਨ ਸਿੱਖ-ਰਹਿਣੀ ਵਿੱਚ ਸੇਵਾ ਦੇ ਨਿਯਮ ਦਾ ਚਿੰਨ੍ਹ ਹੈ, ਪ੍ਰੰਤੂ ਇਸ ਦੀ ਵਰਤੋਂ ਦੁਸ਼ਟਾਂ ਦੇ ਸੰਘਾਰ ਲਈ ਹੀ ਕਰਨੀ ਜਾਂ ਫਿਰ ਗਰੀਬ ਦੀ ਰੱਖਿਆ ਲਈ। ਤਲਵਾਰ ਜਾਂ ਕਿਰਪਾਨ ਦੀ ਵਰਤੋਂ ਉਸ ਸਮੇਂ ਹੀ ਜਾਇਜ਼ ਹੈ, ਜਦੋਂ ਹੋਰ ਸਭ ਹੀਲੇ ਬੇਕਾਰ ਹੋ ਜਾਣ। ਗੁਰੂ ਗੋਬਿੰਦ ਜੀ ਦਾ ਜ਼ਫਰਨਾਮੇਂ ਵਿੱਚ ਫੁਰਮਾਨ ਹੈ, "ਚੂੰ ਕਾਰ ਅਜ਼ ਹਮਾ : ਹੀਲਤੇ ਦਰਗੁਜ਼ਸ਼ਤ/ ਹਲਾਲ ਅਸਤ ਬੁਰਦਨ ਬਸ਼ਮਸ਼ੀਰ ਦਸਤ।" ਕਛਹਿਰਾ, ਸਤ, ਸੰਜਮ ਤੇ ਸ਼ੀਲਤਾ ਦਾ ਪ੍ਰਤੀਕ ਹੈ। ਦਸਮੇਸ਼ ਪਾਤਿਸ਼ਾਹ ਦਾ ਹੁਕਮ ਹੈ, "ਨਿਜ ਨਾਰੀ ਕੇ ਸੰਗਿ ਨੇਹੁ ਤੁਮ ਨਿੱਤ ਬਢਈਅਹੁ/ ਪਰ ਨਾਰੀ ਕੀ ਸੇਜ ਭੂਲਿ ਸੁਪਨੇ ਹੂੰ ਨ ਜਈਅਹੁ॥"

ਕਛਹਿਰਾ ਇਸ ਆਦਰਸ਼ ਨੂੰ ਪ੍ਰਤਿਪਾਦਿਤ ਕਰਦਾ ਹੈ। ਕਛਹਿਰੇ ਦਾ ਖਾਲਸਈ ਰਹਿਤ ਦਾ ਅੰਗ ਹੋਣਾ ਸਮਾਜਿਕ ਸਦਾਚਾਰ ਦੇ ਨਿਯਮਾਂ ਦੀ ਪਾਲਣਾ ਲਈ ਪ੍ਰੇਰਿਕ ਹੈ। ਪੰਜਵਾਂ ਕਕਾਰ ਕੰਘਾ ਹੈ ਜੋ ਕੇਸਾਂ ਨਾਲੋਂ ਅਨਿੱਖੜ ਹੈ। ਜਿਵੇਂ ਨਾਮ ਮਨ ਦੀ

ਸਫਾਈ ਲਈ ਜ਼ਰੂਰੀ ਹੈ, ਇਵੇਂ ਹੀ ਕੰਘਾ ਤਨ ਦੀ ਸਫਾਈ ਦਾ ਪ੍ਰਤੀਕ ਹੈ। ਖਾਲਸਾ ਸਾਬਤ-ਸੂਰਤ ਜਲਵਾਗਰ ਹੋ ਕੇ ਦੁਨੀਆਂ ਵਿੱਚ ਆਪਣਾ ਪ੍ਰਕਾਸ਼ ਫੈਲਾਏ। ਦਸਮੇਸ਼ ਪਾਤਿਸ਼ਾਹ ਲਿਖਦੇ ਹਨ, "ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ, ਨਹੀਂ ਮੋ ਸੇ ਗਰੀਬ ਕਰੋਰ ਪਰੇ।" ਦਸਵੇਂ ਪਾਤਿਸ਼ਾਹ ਕਹਿੰਦੇ ਹਨ ਕਿ, "ਖਾਲਸਾ ਮੇਰੋ ਰੂਪ ਹੈ ਖਾਸ, ਖਾਲਸੇ ਮਹਿ ਹਉ ਕਰਉ ਨਿਵਾਸ।" ਫਿਰ ਸਾਹਿਬ ਲਿਖਦੇ ਹਨ ਕਿ, "ਰਹਿਤ ਪਿਆਰੀ ਮੁਝ ਕੋ, ਸਿੱਖ ਪਿਆਰਾ ਨਾਹਿ।"

ਖਾਲਸੇ ਨੂੰ ਸਮਾਜਿਕ ਰਹਿਤਾਂ ਤੇ ਕੁਰਹਿਤਾਂ ਤੋਂ ਵੀ ਜਾਣੂ ਕਰਵਾਇਆ ਗਿਆ। ਜਿੱਥੇ ਰਹਿਤ ਵਿੱਚ ਇਹ ਗੱਲ ਦ੍ਰਿੜ੍ਹ ਕਰਵਾਈ ਗਈ ਕਿ ਉਹ ਗਰੀਬ ਤੇ ਮਜ਼ਲੂਮ ਦੀ ਰੱਖਿਆ ਕਰਨਗੇ ਉੱਥੇ ਇਹ ਵੀ ਦੱਸਿਆ ਗਿਆ ਕਿ ਖਾਲਸਾ ਗਰੀਬ ਤੇ ਮਜ਼ਲੂਮ 'ਤੇ ਅਤਿਆਚਾਰ ਨਹੀਂ ਕਰੇਗਾ। ਇਸ ਤਰ੍ਹਾਂ ਖਾਲਸਾ ਸਿਰਜਣਾ ਦੇ ਬਾਅਦ ਇੱਕ ਬਹੁਤ ਹੀ ਪ੍ਰਤੱਖ ਸੱਚਾਈ ਨਜ਼ਰ ਆਉਂਦੀ ਹੈ ਕਿ ਇਹ ਖਾਲਸਾ ਸਿਰਜਣਾ ਕਿਸੇ ਕੌਮ ਦੇ ਵਿਰੁੱਧ ਜਾਂ ਰਾਜ ਭਾਗ ਦੇ ਵਿਰੁੱਧ ਨਹੀਂ ਸੀ ਸਗੋਂ ਇਹ ਤਾਂ ਜ਼ੁਲਮ ਤੇ ਜਬਰ ਦੇ ਖਿਲਾਫ ਸਿਦਕ ਅਤੇ ਸਬਰ ਦੀ ਲੜਾਈ ਸੀ। ਇਸ ਤੋਂ ਅੱਗੇ ਲੜਾਈ ਵਿੱਚ ਵੀ ਉੱਚੇ ਆਦਰਸ਼ਾਂ ਦੀ ਪਾਲਣਾ ਦਾ ਖਾਲਸੇ ਨੂੰ ਪਾਠ ਪੜ੍ਹਾਇਆ ਗਿਆ ਕਿ ਉਹ ਹਾਰੇ ਹੋਏ ਦੁਸ਼ਮਣਾਂ ਤੇ ਯਾ ਉਸ ਦੀ ਕੌਮ ਤੇ ਅਤਿਆਚਾਰ ਨਹੀਂ ਕਰਨਗੇ। ਇਸ ਗੱਲ ਦਾ ਪ੍ਰਮਾਣ ਇਸ ਤੋਂ ਵੱਧ ਕੀ ਮਿਲ ਸਕਦਾ ਹੈ ਕਿ ਅਨੰਦਪੁਰ ਸਾਹਿਬ ਦੇ ਅਖੀਰਲੇ ਹਮਲੇ ਸਮੇਂ ਭਾਈ ਘਨੱਈਆ ਜੀ ਜੋ ਕਿ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਅਨਿੰਨ ਭਗਤਾਂ ਵਿਚੋਂ ਇੱਕ ਸਨ ਉਨ੍ਹਾਂ ਨੇ ਦੁਸ਼ਮਣਾਂ ਦੀ ਫੌਜ ਨੂੰ ਜੰਗ ਦੇ ਮੈਦਾਨ ਵਿੱਚ ਪਾਣੀ ਪਿਲਾਉਣ ਦੀ ਸੇਵਾ ਨਿਭਾਈ। ਉਸ ਘਮਸਾਨ ਲੜਾਈ ਵਿਚ ਇਕੋ ਹੀ ਇਕ ਮਰਜੀਵੜਾ, ਨਿਰਭੈ ਅਤੇ ਨਿਰਵੈਰ ਯੋਧਾ ਆਪਣੀ ਮੱਸ਼ਕ ਨਾਲ ਸਭ ਨੂੰ ਪਾਣੀ ਪਿਆ ਰਿਹਾ ਹੈ। ਉਹ ਕਿਸੇ ਨਾਲ ਕੋਈ ਵਿਤਕਰਾ ਨਹੀਂ ਕਰ ਰਿਹਾ ਸੀ ਭਾਵੇਂ ਹਿੰਦੂ ਹੋਵੇ ਜਾਂ ਮੁਸਲਮਾਨ। ਸਭ ਫੱਟੜਾਂ ਨੂੰ ਪਾਣੀ ਪਿਆ ਰਿਹਾ ਹੈ। ਇਕ ਮਸ਼ਕ ਮੁੱਕ ਜਾਂਦੀ ਹੈ ਤਾਂ ਪਾਣੀ ਨਾਲ ਦੂਜੀ ਭਰ ਲਿਆਂਦਾ ਹੈ। ਇਹ ਹੈ ਮਹਾਨ ਗੁਰੂ ਗੋਬਿੰਦ ਸਿੰਘ ਜੀ ਦਾ ਭਗਤ "ਭਾਈ ਘਨ੍ਹਈਆ" ਇਸਦੇ ਮਨ ਵਿਚ ਨਾ ਕੋਈ ਭੈਅ ਹੈ ਅਤੇ ਨਾ ਕਿਸੇ ਵੀ ਤਰ੍ਹਾਂ ਦਾ ਕੋਈ ਵਿਤਕਰਾ। ਮੁੱਖ ਤੋਂ "ਸਤਿਨਾਮ ਵਾਹਿਗੁਰੂ" ਉਚਾਰੀ ਜਾਂਦਾ ਹੈ। ਉਹ ਵੀ ਉਚੀ ਸੁਰ ਵਿਚ ਅਤੇ ਨਾਲ ਹੀ ਪਾਣੀ ਪਿਆਈ ਜਾਂਦਾ ਹੈ। ਘਮਸਾਨ ਲੜਾਈ ਵਿਚ ਉਸ ਤੇ ਕੋਈ ਵੀ ਜਾਣੇ, ਅਨਜਾਣੇ ਵਾਰ ਨਹੀਂ ਕਰ ਰਿਹਾ। ਸ਼ਾਮ ਹੋ ਗਈ ਅਤੇ ਯੁਧ ਰਾਤ ਲਈ ਰੁਕ ਗਿਆ। ਸੈਨਿਕ ਆਪਣੇ ਟਿਕਾਣੇ ਤੇ ਜਾ ਪਹੁੰਚੇ। ਸ਼ਾਮ ਨੂੰ ਬਹੁਤ ਸਾਰੇ ਸਿੱਖ ਸੈਨਿਕ ਗੁਰੂ ਜੀ ਕੋਲ ਭਾਈ ਘਨ੍ਹਈਆ ਜੀ ਦੀ ਸ਼ਿਕਾਇਤ ਕਰਨ ਆ ਗਏ ਕਿ ਇਹ ਤਾਂ ਮੁਗਲਾਂ ਦਾ ਏਜੰਟ ਹੈ। ਜ਼ਖਮੀ ਮੁਗਲ ਸੈਨਿਕਾਂ ਨੂੰ ਸਾਰਾ ਦਿਨ ਪਾਣੀ ਪਿਆਂਦਾ ਰਿਹਾ ਹੈ। ਜਿਸ ਨਾਲ ਉਹ ਫਿਰ ਹੋਸ਼ ਵਿਚ

ਆ ਜਾਂਦੇ ਅਤੇ ਯੁਧ ਲੜਨ ਲਗ ਜਾਂਦੇ। ਜਦੋਂ ਉਨ੍ਹਾਂ ਨੂੰ ਇਸ ਸ਼ਕਾਇਤ ਦੀ ਪੁਛ ਪੜਤਾਲ ਲਈ ਗੁਰੂ ਜੀ ਨੇ ਬੁਲਾਇਆ ਤਾਂ ਪੁਛਣ ਤੇ ਭਾਈ ਘਨ੍ਹਈਆ ਜੀ ਨੇ ਬਿਨੈ ਕੀਤੀ ਕਿ "ਸੱਚੇ ਪਾਤਿਸ਼ਾਹ ! ਸ਼ਕਾਇਤ ਤਾਂ ਠੀਕ ਹੈ ਕਿ ਮੈਂ ਸਭ ਜ਼ਖਮੀਆਂ ਨੂੰ ਪਾਣੀ ਪਿਆ ਰਿਹਾ ਸੀ। ਹਿੰਦੂਆਂ ਨੂੰ ਵੀ ਅਤੇ ਮੁਗਲ ਸੈਨਿਕਾਂ ਅਤੇ ਸਿੰਘ ਸੈਨਿਕਾਂ ਨੂੰ ਵੀ। ਪ੍ਰੰਤੂ ਮੈਂ ਕੋਈ ਵਿੱਤਕਰਾ ਨਹੀਂ ਸੀ ਕਰ ਰਿਹਾ। ਮੈਨੂੰ ਤਾਂ ਤੁਹਾਡੇ ਵਲੋਂ ਦੱਸਿਆ ਗਿਆ ਹੈ ਕਿ 'ਮਾਨਸ ਕੀ ਜਾਤ ਸਭੈ ਏਕੋ ਹੀ ਪਹਿਚਾਨਬੋ' ਦੇ ਬਾਦ ਸਾਰੇ ਬੰਦੇ ਉਸ ਰੱਬ ਦੇ ਬੰਦੇ ਹੀ ਦਿਸਦੇ ਹਨ। ਇਸ ਲਈ ਮੈਂ ਉਨ੍ਹਾਂ ਨੂੰ ਜੰਗ ਦੇ ਮੈਦਾਨ ਵਿੱਚ ਪਾਣੀ ਪਿਆਉਂਦਾ ਹਾਂ। ਇਹ ਸੁਣ ਕਿ ਗੁਰੂ ਸਾਹਿਬ ਇੰਨੇ ਪ੍ਰਸੰਨ ਹੋਏ ਕਿ ਉਨ੍ਹਾਂ ਨੂੰ ਨਾਲ ਮੱਲ੍ਹਮ ਦੀ ਡੱਬੀ ਦਿੱਤੀ ਤੇ ਆਦੇਸ਼ ਦਿੱਤਾ ਕਿ ਭਾਈ ਘਨ੍ਹਈਆ ਜੀ ਅੱਗੇ ਤੋਂ ਤੁਸੀਂ ਜ਼ਖਮੀਆਂ ਦੀ ਭਾਵੇਂ ਉਹ ਦੁਸ਼ਮਣ ਵੀ ਹੋਣ ਮਰਹਮ-ਪੱਟੀ ਵੀ ਕਰਿਆ ਕਰੋ।

ਦਸਵੇਂ ਪਾਤਿਸਾਹ ਦੇ ਨਿਵਾਜ਼ੇ ਭਾਈ ਘਨ੍ਹਈਆ ਦੀ ਸੇਵਾ ਅਜੋਕੇ ਰੈੱਡ ਕਰਾਸ ਦੇ ਬੁਨਿਆਦੀ ਨੀਂਹ ਪੱਥਰ ਦੇ ਰੂਪ ਵਿੱਚ ਜਗ ਜ਼ਾਹਿਰ ਹੈ। ਬੇਸ਼ਕ ਹੁਣ ਤੱਕ ਅਸੀਂ ਇਸ ਸੇਵਾ ਨੂੰ ਖਾਲਸਾ ਸਿਰਜਣਾ 'ਚੋਂ ਬੁਨਿਆਦੀ ਸਿਧਾਂਤਾਂ ਵਜੋਂ ਨਸ਼ਰ ਨਹੀਂ ਕਰ ਸਕੇ। ਭਾਈ ਘਨ੍ਹਈਆ ਦਾ ਜਨਮ ਪਿੰਡ ਸੋਧਰਾਂ, ਜ਼ਿਲ੍ਹਾ ਵਜ਼ੀਰਾਬਾਦ ਪਾਕਿਸਤਾਨ ਵਿੱਚ ਸੰਨ 1650 ਈ: ਵਿੱਚ ਹੋਇਆ। ਇਨ੍ਹਾਂ ਦੀ ਆਯੂ ਕੋਈ 22-23 ਸਾਲ ਦੀ ਸੀ ਜਦੋਂ ਇਹ ਅਨੰਦਪੁਰ ਗੁਰੂ ਤੇਗ ਬਹਾਦਰ ਜੀ ਦੇ ਦਰਸ਼ਨ ਕਰਨ ਲਈ ਆਏ। ਆਪ ਜੀ ਦੀ ਸ਼ਰਧਾ-ਭਾਵ ਦੇਖ ਕੇ ਗੁਰੂ ਤੇਗ ਬਹਾਦਰ ਜੀ ਨੇ ਆਪ ਨੂੰ ਇਨ੍ਹਾਂ ਦੀ ਆਪਣੀ ਹੀ ਬੇਨਤੀ ਤੇ "ਸੇਵਾ ਅਤੇ ਸਿਮਰਨ" ਦਾ ਵਰ ਬਖਸ਼ਿਆ। ਕੁਝ ਦਿਨਾਂ ਬਾਦ ਭਾਈ ਘਨ੍ਹਈਆ ਜੀ ਆਪਣੇ ਪਿੰਡ ਸੋਧਰੇ ਪਰਤ ਗਏ। ਪ੍ਰੰਤੂ ਸੇਵਾ ਲਈ ਆਪ ਇਕ ਹੋਰ ਪਿੰਡ ਕਵੇ ਜ਼ਿਲ੍ਹਾ ਅਟਕ ਪਾਕਿਸਤਾਨ ਜਾ ਵਸੇ। ਸੰਨ 1701 ਈ: ਦੇ ਲਾਗੇ ਇਹ ਫਿਰ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨਾਂ ਨੂੰ ਆਏ ਅਤੇ ਉਹ ਉੱਥੇ ਹੀ ਸੇਵਾ ਵਿੱਚ ਜੁਟ ਗਏ।

ਗੁਰੂ ਸਾਹਿਬਾਨ ਦੇ ਮਹਾਨ ਧਰਮ ਤੇ ਫਲਸਫੇ ਦੇ ਪ੍ਰਚਾਰ ਤੇ ਪ੍ਰਸਾਰ ਦੇ ਪੱਖੋਂ ਅਸੀਂ ਬਹੁਤ ਊਣੇ ਤੇ ਪਿਛੜੇ ਹੋਏ ਹਾਂ ਅਤੇ ਸਾਡੇ ਸਮਾਜ ਦਾ ਇਹ ਬੌਣਾਪਣ ਪ੍ਰਤੱਖ ਨਜ਼ਰ ਆਉਂਦਾ ਹੈ। ਅਸੀਂ ਹੁਣ ਤਕ ਦੁਨੀਆਂ ਨੂੰ ਇਹ ਨਹੀਂ ਦੱਸ ਸਕੇ ਕਿ ਫਰਾਂਸ ਦੀ ਕ੍ਰਾਂਤੀ ਤੋਂ ਕਿਤੇ ਪਹਿਲਾਂ ਸੰਨ 1699 ਵਿੱਚ ਭਾਵ 90 ਸਾਲ ਪਹਿਲਾਂ ਖਾਲਸੇ ਦੀ ਸਿਰਜਣਾ ਵੇਲੇ ਮਨੁੱਖੀ ਆਜ਼ਾਦੀ, ਬਰਾਬਰੀ ਤੇ ਭਾਈਚਾਰਕ ਸਾਂਝੀਵਾਲਤਾ ਦੇ ਉੱਚ ਆਦਰਸ਼ ਅਜੋਕੀ ਲੋਕਤੰਤਰੀ ਪ੍ਰਣਾਲੀ ਦੇ ਬੁਨਿਆਦੀ ਸਿਧਾਂਤਾਂ ਵਜੋਂ ਦਸਮੇਸ਼ ਪਿਤਾ ਨੇ ਉਜਾਗਰ ਕੀਤੇ ਸਨ। ਇਨ੍ਹਾਂ ਦਾ ਅਜੋਕੀ ਲੋਕਾਈ ਨੇ ਸਿਰਫ ਜ਼ਹੂਰ ਹੁੰਦਾ ਹੀ ਨਹੀਂ ਵੇਖਿਆ ਸੀ ਸਗੋਂ ਇਨ੍ਹਾਂ ਸਿਧਾਂਤਾਂ ਨੂੰ ਖਾਲਸੇ ਦੀ ਸਿਰਜਣਾ ਦੇ ਰੂਪ ਵਿੱਚ

ਅਮਲੀ ਜਾਮਾ ਧਾਰਨ ਕਰਾਉਣ ਦਾ ਅਨੰਦਪੁਰ ਸਾਹਿਬ ਦੀ ਧਰਤੀ 'ਤੇ ਅਲੌਕਿਕ ਨਜ਼ਾਰਾ ਵੀ ਤੱਕਿਆ ਸੀ। ਸੋ ਅਸੀਂ ਖਾਲਸੇ ਦੇ ਰੂਪ ਵਿੱਚ ਖਾਲਸੇ ਦੀ ਸਿਰਜਣਾ ਦੇ ਮੰਜ਼ਰ ਨੂੰ ਦੁਨੀਆਂ ਵਿੱਚ ਨਸ਼ਰ ਕਰਨ ਤੇ ਦੁਨੀਆਂ ਨੂੰ ਖਾਲਸਾ ਪੰਥ ਦੀ ਸਿਰਜਣਾ ਪਿੱਛੇ ਅੰਤਰੀਵ ਭਾਵਨਾ ਅਤੇ ਫਲਸਫਾ ਦ੍ਰਿੜ ਕਰਵਾਉਣ ਵਿੱਚ ਵੀ ਕਾਮਯਾਬ ਨਹੀਂ ਹੋ ਸਕੇ। ਚਮਕੌਰ ਦੀ ਧਰਤੀ 'ਤੇ ਅਜੋਕੀ ਲੋਕਤੰਤਰੀ ਪ੍ਰਣਾਲੀ ਦੇ ਪਹਿਲੇ ਗੁਰਮਤੇ ਦੀ ਪਹਿਚਾਣ ਤੇ ਅਹਿਮੀਅਤ ਬਾਰੇ ਵੀ ਅਸੀਂ ਕੁਝ ਨਹੀਂ ਦੱਸ ਸਕੇ ਕਿ ਕਿਸ ਤਰ੍ਹਾਂ ਆਪੇ ਗੁਰ ਚੇਲੇ ਦੇ ਸਿਧਾਂਤ ਦੀ ਪਰਖ ਹੋਈ ਤੇ ਦਸਵੇਂ ਪਾਤਿਸ਼ਾਹ ਵਰਗੇ ਸੂਰਮਗਤੀ ਦੀਆਂ ਹੱਦਾਂ ਟੱਪੇ ਬੇਮਿਸਾਲ ਸੂਰਬੀਰ ਸੰਤ-ਸਿਪਾਹੀ ਗੁਰੂ ਗੋਬਿੰਦ ਸਿੰਘ ਜੀ ਨੂੰ ਆਪਣੇ ਪੁੱਤਰਾਂ ਵਰਗੇ ਸਿੰਘਾਂ ਤੇ ਲਖਤੇ ਜਿਗਰ ਦੋ ਵੱਡੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਤੋਂ ਬਾਦ ਜੰਗ ਦਾ ਮੈਦਾਨ ਛੱਡਣ ਦਾ ਆਦੇਸ਼ ਪੰਜ ਸਿੰਘਾਂ ਦੀ ਪੰਚਾਇਤ ਨੇ ਸੁਣਾਇਆ। ਜਦੋਂ ਕਿ ਗੁਰੂ ਸਾਹਿਬ ਦੀ ਜੀਵਨ ਭਰ ਅਕਾਲ-ਪੁਰਖ ਅੱਗੇ ਇਹ ਅਰਦਾਸ-ਅਰਜ਼ੋਈ ਸੀ ਕਿ, "ਜਬ ਆਵ ਕੀ ਅਉਧ ਨਿਦਾਨ ਬਨੈ, ਅਤਿ ਹੀ ਰਣ ਮੈਂ ਤਬ ਜੂਝ ਮਰੋਂ", ਪਰ ਗੁਰੂ ਪਿਤਾ ਨੇ ਖਾਲਸਾ ਪੰਚਾਇਤ ਦਾ ਪਹਿਲਾ ਗੁਰਮਤਾ ਆਪ ਪ੍ਰਵਾਨ ਚੜ੍ਹਾਇਆ।

ਪਹਿਲਾ ਗੁਰਮਤਾ ਤੇ ਖਾਲਸਾ ਸਿਰਜਣਾ ਦੇ ਸਿਧਾਂਤ ਅਤੇ ਮੰਤਵ ਦੀ ਅਤਿ ਕਰੜੀ ਪਰਖ ਚਮਕੌਰ ਸਾਹਿਬ ਦੀ ਧਰਤੀ ਤੇ ਹੋਈ। ਚਮਕੌਰ ਸਾਹਿਬ ਦੀ ਗੜ੍ਹੀ ਵਿਚ; ਬਾਕੀ ਰਹਿ ਗਏ ਪੰਜ ਪਿਆਰਿਆਂ ਵਿਚੋਂ ਦੋ ਪਿਆਰੇ ਭਾਈ ਦਿਆ ਸਿੰਘ ਤੇ ਭਾਈ ਧਰਮ ਸਿੰਘ ਤੋਂ ਇਲਾਵਾ ਭਾਈ ਸੰਗਤ ਸਿੰਘ ਜੀ, ਜਿਨ੍ਹਾਂ ਦਾ ਮੁਹਾਂਦਰਾ ਗੁਰੂ ਸਾਹਿਬ ਨਾਲ ਮਿਲਦਾ ਸੀ ਜਿਨ੍ਹਾਂ ਨੇ ਗੁਰੂ ਸਾਹਿਬ ਦੀ ਜਗ੍ਹਾ ਬੈਠ ਕੇ ਮੋਰਚਾ ਸੰਭਾਲਿਆ ਤੇ ਵੀਰਗਤੀ ਨੂੰ ਪ੍ਰਾਪਤ ਹੋਏ ਸੀ। ਇਹ ਸਾਰੇ ਮਰਜੀਵੜੇ ਸਿੰਘ ਸਮੇਤ ਭਾਈ ਸੰਗਤ ਸਿੰਘ ਦੂਸਰਾ, ਭਾਈ ਮਾਨ ਸਿੰਘ ਤੇ ਭਾਈ ਸੰਤ ਸਿੰਘ ਆਪਸ ਵਿੱਚ ਸਲਾਹ ਮਸ਼ਵਰੇ ਕਰ ਰਹੇ ਸਨ। ਇੱਥੇ ਪੰਜ ਸਿੰਘਾਂ ਵਲੋਂ ਸਿੱਖ ਕੌਮ ਦਾ ਪਹਿਲਾ ਗੁਰਮਤਾ ਹੋਇਆ। ਜਿਸ ਵਿਚ ਸੂਰਬੀਰਤਾ ਦੀ ਇੰਤਹਾ ਜਿੱਡੇ ਕੱਦ ਬੁੱਤ ਵਾਲੇ ਸਾਹਿਬੇ ਕਮਾਲ ਗੁਰੂ ਗੋਬਿੰਦ ਸਿੰਘ ਜੀ ਨੂੰ ਸਿੰਘਾਂ ਵਲੋਂ ਇਹ ਆਦੇਸ਼ ਹੋਇਆ ਕਿ ਜੇ ਪਾਤਿਸ਼ਾਹ ਤੁਸੀਂ ਹੋ ਤਾਂ ਪੰਥ ਹੈ। ਜੇ ਤੁਸੀਂ ਨਹੀਂ ਤਾਂ ਪੰਥ ਨਹੀਂ ਹੈ। ਇਸ ਲਈ ਚਮਕੌਰ ਸਾਹਿਬ ਦੀ ਗੜ੍ਹੀ ਛੱਡ ਜਾਓ। ਇਥੇ ਇਹ ਇਮਤਿਹਾਨ ਸੀ, ਗੁਰੂ ਜੀ ਦੀ ਆਪਣੀ ਕਹਿਣੀ ਤੇ ਕਥਨੀ ਦਾ; ਕਿਉਂਕਿ ਅੰਮ੍ਰਿਤ ਛਕਾਉਣ ਵੇਲੇ ਗੁਰੂ ਸਾਹਿਬ ਨੇ ਖੁਦ ਫੁਰਮਾਇਆ ਸੀ "ਪ੍ਰਗਟਿਓ ਖਾਲਸਾ ਪ੍ਰਮਾਤਮ ਕੀ ਮੌਜ।" ਫਿਰ ਦਸਵੇਂ ਪਾਤਿਸ਼ਾਹ ਕਹਿੰਦੇ ਹਨ ਕਿ, "ਖਾਲਸਾ ਮੇਰੋ ਰੂਪ ਹੈ ਖਾਸ, ਖਾਲਸੇ ਮਹਿ ਹਉ ਕਰਉ ਨਿਵਾਸ" ਅਤੇ ਇਹ ਆਪੇ ਗੁਰ ਚੇਲਾ ਦੇ ਸਿਧਾਂਤ ਦੀ ਪਰਖ ਦਾ ਸਮਾਂ ਸੀ। ਉਦੋਂ ਹੀ ਕਿਹਾ ਗਿਆ ਸੀ, ਜਿੱਥੇ ਪੰਜ ਪਿਆਰੇ

ਹੋਣਗੇ ਤੇ ਜੋ ਉਹਨਾਂ ਦਾ ਫੈਸਲਾ ਹੋਵੇਗਾ ਉਹ ਹੀ ਅਕਾਲ ਪੁਰਖ ਦਾ ਆਦੇਸ਼ ਹੋਵੇਗਾ। ਗੁਰੂ ਸਾਹਿਬ ਨੇ ਅੰਮ੍ਰਿਤ ਦੀ ਦਾਤ ਸਿੱਖਾਂ ਨੂੰ ਛਕਾ ਕੇ ਆਪ ਖੁਦ ਸਿੰਘਾਂ ਤੋਂ ਅੰਮ੍ਰਿਤ ਦੀ ਦਾਤ ਲੈਂਦੇ ਹੋਏ ਮਨੁੱਖਤਾ ਨੂੰ "ਆਪੇ ਗੁਰ ਚੇਲਾ" ਦਾ ਸੰਕਲਪ ਦ੍ਰਿੜ੍ਹ ਕਰਵਾਇਆ ਸੀ ਤੇ ਅੱਜ ਉਸ ਕਾਇਮ ਕੀਤੀ ਲੋਕਤੰਤਰੀ ਜਮਹੂਰੀਅਤ ਵਿਚ ਪਹਿਲੇ ਪੰਚਾਇਤੀ ਫੈਸਲੇ ਦੀ ਇਹ ਇਮਤਿਹਾਨ ਦੀ ਘੜੀ ਸੀ। ਇਮਤਿਹਾਨ ਇਹ ਸੀ ਕਿ ਇਕ ਪਾਸੇ ਦੁਨੀਆਂ ਦੇ ਮੰਨੇ ਪ੍ਰਮੰਨੇ ਐਡੇ ਵੱਡੇ ਸੂਰਬੀਰ ਨੂੰ ਆਪਣੇ ਪਿਆਰੇ ਸਿੰਘਾਂ ਅਤੇ ਆਪਣੇ ਸਾਹਿਬਜ਼ਾਦਿਆਂ ਦੇ ਸਰੀਰਾਂ ਕੋਲ ਦੀ ਖਾਲਸਾ ਪੰਥ ਦੀ ਭਵਿੱਖ ਵਿੱਚ ਅਗਵਾਈ ਕਰਨ ਹੇਤੂ ਚੁਪ-ਚੁਪ ਨਿਕਲ ਜਾਣ ਦਾ ਆਦੇਸ਼ ਸੀ। ਜਦੋਂ ਕਿ ਦੂਜੇ ਪਾਸੇ ਗੁਰੂ ਪਾਤਿਸ਼ਾਹ ਦੇ ਜੀਵਨ ਦੀ ਇਹ ਮੁਢਲੀ ਅਰਦਾਸ ਸੀ : ਜਬ ਆਵ ਕੀ ਅਉਧ ਨਿਦਾਨ ਬਨੈ, ਅਤਿ ਹੀ ਰਣ ਮੈ ਤਬ ਜੂਝ ਮਰੋਂ । ਪਰ ਇਕੋ ਕਹਿਣੀ ਤੇ ਕਰਨੀ ਦੇ ਧਾਰਨੀ ਗੁਰੂ ਨੇ ਇਸ ਇਤਿਹਾਸਕ ਇਮਤਿਹਾਨ ਨੂੰ ਇਸ ਤਰ੍ਹਾਂ ਪਾਸ ਕੀਤਾ ਕਿ ਚਮਕੌਰ ਸਾਹਿਬ ਦੀ ਗੜ੍ਹੀ ਛੱਡੀ। ਪਰ ਲਲਕਾਰ ਕੇ ਤੇ ਮੁਗ਼ਲਾਂ ਨੂੰ ਲਲਕਾਰਿਆ ਵੀ ਉਨ੍ਹਾਂ ਦੀ ਫਾਰਸੀ ਜ਼ੁਬਾਨ ਵਿਚ ਜੋ ਕਿ ਮੁਗਲਾਂ ਦੀ ਭਾਸ਼ਾ ਸੀ ਪੀਰ ਏ ਹਿੰਦ ਬ: ਰਵੱਦ। ਜਿਸ ਦਾ ਮਤਲਬ ਸੀ ਹਿੰਦ ਦਾ ਪੀਰ ਚੱਲਿਆ ਹੈ। ਗੁਰੂ ਸਾਹਿਬ ਨੇ ਚਮਕੌਰ ਦੀ ਗੜ੍ਹੀ ਦੇ ਆਪਣੇ ਮੋਰਚੇ ਦੀ ਸੰਭਾਲ ਭਾਈ ਸੰਗਤ ਸਿੰਘ ਨੂੰ ਸੌਂਪਣਾ ਕਰਦੇ ਹੋਏ ਆਪਣੀ ਕਲਗੀ ਦੀ ਬਖਸ਼ਿਸ਼ ਉਸ ਨੂੰ ਕੀਤੀ ਕਿ ਦੁਸ਼ਮਣ ਇਹ ਸਮਝਦਾ ਰਹੇ ਕਿ ਗੁਰੂ ਸਾਹਿਬ ਗੜ੍ਹੀ ਵਿਚ ਹੀ ਹਨ। ਇੱਥੇ ਦੱਸਣਾ ਯੋਗ ਹੈ ਕਿ ਗੁਰੂ ਸਾਹਿਬ ਦਾ ਪਹਿਲਾ ਪਿਆਰਾ ਨੀਲਾ ਘੋੜਾ ਦਲ-ਬਡਾਰ ਅਨੰਦਪੁਰ ਸਾਹਿਬ ਦੇ ਘੇਰੇ ਸਮੇਂ ਫਾਕਾ ਮਸਤੀ ਦੀ ਭੇਂਟ ਚੜ੍ਹ ਗਿਆ ਸੀ। ਸੰਸਾਰ ਮੰਨਦਾ ਹੈ ਕਿ ਦਸਵੇਂ ਪਿਤਾ ਚਮਕੌਰ ਸਾਹਿਬ ਦੀ ਗੜ੍ਹੀ ਤੋਂ ਆਪਣੇ ਦੂਸਰੇ ਕੁਮੇਤ ਰੰਗ ਦੇ ਘੋੜੇ ਦੱਲ ਸ਼ਿੰਗਾਰ ਤੇ ਨਹੀਂ ਚੜ੍ਹੇ ਸਗੋਂ ਨੰਗੇ ਪੈਰੀਂ ਇਸ ਲਈ ਨਿਕਲੇ ਕਿ ਸ਼ਹੀਦ ਸਿੰਘਾਂ ਅਤੇ ਸਾਹਿਬਜ਼ਾਦਿਆਂ ਦੀਆਂ ਦੇਹਾਂ ਅਤੇ ਉਨ੍ਹਾਂ ਦੇ ਖੁੱਲ੍ਹੇ ਕੇਸਾਂ ਦੀ ਪੈਰ ਲੱਗਣ ਕਰਕੇ ਕਿਤੇ ਬੇਅਦਬੀ ਨਾ ਹੋ ਜਾਵੇ।

ਚਮਕੌਰ ਸਾਹਿਬ ਦੀ ਜੰਗ ਹੋਈ ਜਾਂ ਸਾਕਾ ਸਰਹਿੰਦ ਹੋਇਆ ਦਸਵੇਂ ਪਾਤਿਸ਼ਾਹ ਦੇ ਸਾਹਿਬਜ਼ਾਦਿਆਂ ਨੇ ਅਤੇ ਲਾਲਾਂ ਵਰਗੇ ਸਿੰਘਾਂ ਨੇ ਗੁਰੂ ਪਿਤਾ ਦੇ ਖਾਲਸਾ ਪੰਥ ਦੀ ਸਿਰਜਣਾ ਦੇ ਅਲੌਕਿਕ ਹੋਮ ਯੱਗ ਵਿੱਚ ਆਪਣੀਆਂ ਜ਼ਿੰਦਗੀਆਂ ਦੀ ਆਹੂਤੀ ਪਾ ਕੇ, ਆਪਣੇ ਗੁਰੂ ਪਿਤਾ ਨੂੰ ਉਨ੍ਹਾਂ ਦੇ 38ਵੇਂ ਜਨਮ ਦਿਨ ਦਾ ਨਾਯਾਬ ਤੋਹਫਾ ਦਿੱਤਾ। ਬਲਿਹਾਰੇ ਜਾਈਏ; ਦਸਵੇਂ ਪਾਤਿਸ਼ਾਹ ਦੇ ਜਿਨ੍ਹਾਂ ਨੇ ਮਾਛੀਵਾੜੇ ਦੇ ਬੀਆਬਾਨ ਜੰਗਲ ਨੂੰ ਗੁਆਹ ਬਣਾ ਕੇ "ਮਿੱਤਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ" ਵਰਗੇ ਇਲਾਹੀ ਗੀਤ ਰਾਹੀਂ, ਆਪਣੇ ਅਕਾਲ-ਪੁਰਖ-ਪਿਤਾ ਦਾ ਸ਼ੁਕਰਾਨਾ ਕੀਤਾ ਕਿ ਹੇ! ਅਕਾਲ

ਪੁਰਖ ਵਾਹਿਗੁਰੂ, ਤੇਰੀ ਅਮਾਨਤ ਚਾਰ ਸਾਹਿਬਜ਼ਾਦੇ, ਸਾਰਾ ਪਰਿਵਾਰ ਅਤੇ "ਖਾਲਸਾ ਪ੍ਰਗਟਿਓ ਪ੍ਰਮਾਤਮ ਕੀ ਮੌਜ" ਦੇ ਅਨੁਸਾਰ ਪ੍ਰਗਟੇ ਹੀਰਿਆਂ ਵਰਗੇ ਖਾਲਸਾ ਪੰਥ ਦੇ ਸਿੰਘ ਤੇਰੀ ਅਮਾਨਤ ਵਜੋਂ ਤੇਰੀ ਦਰਗਾਹ ਵਿਚ ਭੇਜ ਚੁੱਕਾਂ ਹਾਂ। ਸਰਬੰਸਦਾਨੀ ਵਲੋਂ ਅਕਾਲ ਪੁਰਖ ਨੂੰ ਕੀਤੀ ਇਸ ਜੋਦੜੀ ਨੂੰ ਆਫ਼ਰੀਨ ਕਹੀਏ ਤੇ ਅਸ਼ਕੇ-ਬਲਿਹਾਰੇ ਜਾਈਏ ਉਸ ਪਰਮ-ਮਨੁੱਖ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜਿਨ੍ਹਾਂ ਨੇ ਸਾਡੇ ਸੁਨਹਿਰੇ ਭਵਿੱਖ ਲਈ ਸਰਬੰਸਦਾਨ ਜਿਹਾ ਹੋਮਯੱਗ ਕੀਤਾ। ਸਰਬੰਸਦਾਨ ਵਿੱਚ ਸਾਰੇ ਪਰਿਵਾਰ ਦੀ ਪੂਰਨ ਆਹੂਤੀ ਦੇ ਕੇ ਇਸ ਤਰ੍ਹਾਂ ਮਨਾਇਆ ਆਪਣਾ ਜਨਮ ਦਿਹਾੜਾ ਅਤੇ ਇੰਜ ਉਸ ਅਕਾਲ-ਪੁਰਖ ਦਾ ਦਰਵੇਸ਼-ਪਾਤਿਸ਼ਾਹ ਨੇ ਸ਼ੁਕਰਾਨਾ ਕੀਤਾ। ਅਜਿਹੇ ਜਨਮ ਦਿਹਾੜੇ ਅਤੇ ਸ਼ੁਕਰਾਨੇ ਦੀ ਮਿਸਾਲ ਨਾ ਅੱਜ ਤੱਕ ਕਿਸੇ ਨੇ ਸੁਣੀ ਹੈ ਅਤੇ ਨਾ ਹੀ ਦੇਖੀ ਹੈ। ਸ਼ਾਹਿ-ਸ਼ਹਿਨਸ਼ਾਹ ਦੇ ਇਸ ਜਨਮ ਦਿਹਾੜੇ 'ਤੇ ਕੌਮ ਨੂੰ ਬੇਸ਼ਕੀਮਤੀ ਵਰਦਾਨ ਵਜੋਂ ਮਿਲੀ ਆਸਥਾ ਸ਼ਕਤੀ, ਸਵੈਮਾਣ ਤੇ ਅਣਖ ਲਈ ਮਾਨਵਤਾ ਸਦੀਆਂ ਨਹੀਂ; ਸਗੋਂ ਯੁਗੋ-ਯੁਗ ਦਸਮੇਸ਼ ਪਿਤਾ ਦੀ ਰਿਣੀ ਰਹੇਗੀ।

ਲੋਕ ਸਿਆਣਪ ਅਰਥਾਤ Folk Wisdom ਕਹਾਵਤਾਂ ਅਤੇ ਲੋਕ ਗੀਤਾਂ ਦਾ ਜਨਮ ਸਦੀਆਂ ਸਦੀਆਂ ਤੋਂ ਪੀੜ੍ਹੀ ਦਰ ਪੀੜ੍ਹੀ ਚੱਲੇ ਆਉਂਦੇ ਮਨੁੱਖੀ ਪ੍ਰਚਲਣ ਅਤੇ ਤਜਰਬਿਆਂ ਦੀ ਉਪਜ ਹੁੰਦੀ ਹੈ। ਇਸ ਲਈ ਕਿਸੇ ਲੋਕ ਗੀਤ, ਗਿੱਧੇ ਦੀ ਬੋਲੀ, ਮੁਹਾਵਰੇ ਜਾਂ ਕਹਾਵਤਾਂ ਦੇ ਪਿੱਛੇ ਚਿਰ ਸਮਿਆਂ ਦੀ ਸਿਆਣਪ ਦੇ ਨਿਚੋੜ ਦਾ ਪ੍ਰਤੱਖ ਪ੍ਰਗਟਾਵਾ ਮਿਲਦਾ ਹੈ। ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਜੀਵਨ ਸਬੰਧੀ ਹੇਠ ਲਿਖੇ ਲੋਕ ਗੀਤ ਪ੍ਰਚਲਤ ਹਨ:-

ਖੰਡਾ ਜਾ ਕੇ ਹਾਥ ਮੇਂ ਕਲਗੀ ਸੋਹੇ ਸੀਸ, ਜੋ ਹਮਰੀ ਰਛਾ ਕਰੇ ਕਲਗੀਧਰ ਜਗਦੀਸ਼। ਜਿਥੇ ਬੈਠੇ ਕਲਗੀਆਂ ਵਾਲੇ, ਧਰਤੀ ਨੂੰ ਭਾਗ ਲਗ ਗਏ। ਤੇਰੀ ਔਧ ਬੀਤਦੀ ਜਾਵੇ, ਭਜ ਗੁਰੂ ਗੋਬਿੰਦ ਸਿੰਘ ਨੂੰ। ਪਿਤਾ ਵਾਰਿਆ ਤੇ ਲਾਲ ਚਾਰੇ ਵਾਰੇ, ਹਿੰਦ ਤੇਰੀ ਸ਼ਾਨ ਬਦਲੇ। ਹੇਠ ਗੁਰਾਂ ਦੇ ਨੀਲਾ ਘੋੜਾ, ਹੱਥ ਵਿੱਚ ਬਾਜ ਸੁਹਾਇਆ। ਨੀਲਾ ਘੋੜਾ ਬਾਂਕਾ ਜੋੜਾ, ਹੱਥ ਪਰ ਬਾਜ਼ ਸਜਾਏ ਜੀ, ਚਲੋ ਸਿੰਘੋ ! ਚਲ ਦਰਸ਼ਨ ਕਰੀਏ, ਗੁਰੂ ਗੋਬਿੰਦ ਸਿੰਘ ਆਏ ਜੀ। ਸਾਡੇ ਗੁਰਾਂ ਨੇ ਜਹਾਜ਼ ਬਣਾਇਆ ਆ ਜਾਉ ਜੀਹਨੇ ਪਾਰ ਲੰਘਣਾ।

ਬੇਸ਼ੱਕ ਗੁਰੂ ਗੋਬਿੰਦ ਸਿੰਘ ਸਾਹਿਬ ਵੱਲੋਂ ਸੱਦ ਰੂਪੀ ਖਿਆਲ ਮਾਛੀਵਾੜੇ ਦੇ ਜੰਗਲ ਤੋਂ ਅਕਾਲ-ਪੁਰਖ ਨੂੰ ਭੇਜੇ ਸੁਨੇਹੇ ਤੋਂ ਮਿਲਦਾ ਹੈ। ਪਰ ਅੱਜ ਇਹ ਲੋਕਾਂ ਦੀ ਜ਼ੁਬਾਨ ਤੇ ਆਪਣੇ ਗੁਰੂ ਨੂੰ ਯਾਦ ਕਰਨ ਹਿੱਤ 'ਮਿੱਤਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ' ਚਰਖੀ ਵਾਂਗੂੰ ਘੁੰਮਦਾ ਹੈ।

ਉਦੋਂ ਸਮਾਜ ਦਾ ਇਹ ਹਾਲ ਸੀ ਕਿ ਸੱਚ ਬੋਲਣੋਂ ਹਰ ਕੋਈ ਡਰਦਾ ਸੀ ਤੇ ਕੁਫਰ ਤੇ ਝੂਠ ਦਾ ਬੋਲਬਾਲਾ ਸੀ। ਇਸ ਪ੍ਰਥਾਇ ਉਸ ਵੇਲੇ ਦੀ ਇੱਕ ਲੋਕ ਬੋਲੀ ਹੈ ਕਿ 'ਪੱਗ ਨੂੰ ਵਹਿੜਕਾ ਖਾ ਗਿਆ, ਸੱਚ ਨੂੰ ਝੂਠ ਖਾ ਗਿਆ।' ਪਰ ਦਸਵੇਂ ਪਾਤਿਸ਼ਾਹ ਵੱਲੋਂ ਕੌਮ ਨੂੰ ਹੱਕ-ਸੱਚ ਤੇ ਪਹਿਰਾ ਦੇਣ ਅਤੇ ਲੋਕਾਂ ਨੂੰ ਅਟਲਾਧੀ ਸੱਚਾਈ ਕਿ 'ਅਮਲਾਂ ਦੇ ਹੋਣਗੇ ਨਬੇੜੇ ਜਾਤ ਕਿਸੇ ਪੁੱਛਣੀ ਨਹੀਂ' ਦਾ ਸਬਕ ਦੇਣ ਸਦਕਾ ਦੁਨੀਆਂ ਨੇ ਉਨ੍ਹਾਂ ਨੂੰ ਇਨ੍ਹਾਂ ਸ਼ਬਦਾਂ ਨਾਲ ਸਨਮਾਨਿਆ ਹੈ ਕਿ 'ਦੁਨੀਆਂ ਮਾਣ ਕਰਦੀ, ਗੁਰੂ ਸਭਨਾਂ ਦਾ ਦਾਤਾ।'

ਦੋਹਾਂ ਜਹਾਨਾਂ ਦਾ ਗੁਰੂ ਹੀ ਵਾਲੀ, ਉਹਦੀ ਸਿਫਤ ਕਰੀ ਨਾ ਜਾਵੇ। ਇਸ ਤਰ੍ਹਾਂ ਮਨੁੱਖੀ ਸਮਾਜ ਨੇ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਸਮੇਂ ਤੋਂ ਲੈ ਕੇ ਹੁਣ ਤੱਕ ਉਨ੍ਹਾਂ ਨੂੰ ਆਪਣੇ ਸਭ ਤੋਂ ਪਿਆਰੇ ਤੇ ਦਰਦਮੰਦ ਇਸ਼ਟ ਦੇ ਰੂਪ ਵਿੱਚ ਵੇਖਿਆ ਹੈ। ਉਨ੍ਹਾਂ ਦੇ ਜੀਵਨ ਤੇ ਝਾਤ ਪਾਉਣਾ 'ਪਿਉ ਦਾਦੇ ਦਾ ਖੋਲ ਡਿੱਠਾ ਖਜ਼ਾਨਾ ਤਾਂ ਮੇਰੇ ਮਨ ਭਇਆ ਨਿਧਾਨਾ' ਦੇ ਸਮਾਨ ਹੈ। ਇਜੇਹੇ ਮਹਾਨ ਗੁਰੂ ਦੀਆਂ ਸ਼ਰਧਾ ਸਹਿਤ ਕਥਾ-ਕਹਾਣੀਆਂ ਕਰਨਾ ਅੱਜ ਸਮਾਜ ਦਾ ਹਰ ਬਸ਼ਰ ਆਪਣਾ ਫਰਜ਼ ਅੱਵਲ ਸਮਝਦਾ ਹੈ। ਇਹ ਕਾਰਨ ਹੀ ਹੈ ਕਿ ਜਗਤ ਪ੍ਰਸਿੱਧ ਸਿਆਣਪ 'ਬਾਬਾਣੀਆਂ ਕਹਾਣੀਆਂ ਪੁੱਤ ਸਪੁਤ ਕਰੇਨ' ਦਾ ਅਟਲਾਧਾ ਫੁਰਮਾਨ ਅੱਜ ਦੁਨੀਆਂ ਤੇ ਨਸ਼ਰ ਹੋ ਰਿਹਾ ਹੈ।

ਕਿੰਨੇ ਉੱਚੇ ਆਦਰਸ਼ਕ ਸਿਧਾਂਤ ਸਾਨੂੰ ਸਾਡੇ ਗੁਰੂ ਸਾਹਿਬਾਨ ਨੇ ਦਿੱਤੇ ਸਨ। ਲੋਕਾਈ ਦੀ ਸੇਵਾ ਹਿੱਤ ਇਨ੍ਹਾਂ ਮਹਾਨ ਸਿਧਾਂਤਾਂ ਨੂੰ ਮਾਨਵਤਾ ਨੂੰ ਦ੍ਰਿੜ ਕਰਾਉਣ ਹਿੱਤ ਸਰਬੰਸਦਾਨ ਤੋਂ ਲੈ ਕੇ ਕਿੰਨੀਆਂ ਸ਼ਹੀਦਾਂ-ਮੁਰੀਦਾਂ ਵੱਲੋਂ ਕੁਰਬਾਨੀਆਂ ਦਿੱਤੀਆ ਗਈਆਂ ਪਰ ਸਾਡੀਆਂ ਪੀੜ੍ਹੀਆਂ ਦੀ ਅਲਪ ਬੁਧੀ ਤੇ ਨਾਸ਼ੁਕਰੇਪਣ ਦੇ ਕਾਰਨ ਸਾਡੀ ਅਧੋਗਤੀ ਹੋ ਰਹੀ ਹੈ। ਇਸ ਦੇ ਅਸੀਂ ਖੁਦ ਜ਼ਿੰਮੇਵਾਰ ਹਾਂ। ਇਕ ਯਸ਼ੂ ਮਸੀਹ ਦੀ ਕੁਰਬਾਨੀ ਦੇ ਸੂਹੇ ਰੰਗ ਨੂੰ ਜੇ ਦੁਨੀਆਂ ਕਬੂਲਦੀ ਤੇ ਸਤਿਕਾਰਦੀ ਹੈ ਤਾਂ ਸਮੁੱਚਾ ਸੰਸਾਰ ਖਾਲਸਾ ਪੰਥ ਦੀਆਂ ਦੇਸ਼ ਤੇ ਕੌਮ ਪ੍ਰਤੀ ਕੀਤੀਆਂ ਬੇ-ਬਹਾ ਕੁਰਬਾਨੀਆਂ ਦੇ ਲਾਲ ਸੂਹੇ ਰੰਗ ਨੂੰ ਕਿਉਂ ਨਹੀਂ ਸਤਿਕਾਰ ਦੇਵੇਗਾ। ਅਜੋਕੇ ਸਮੇਂ ਵਿੱਚ ਇਨ੍ਹਾਂ ਕੁਰਬਾਨੀਆਂ ਨੂੰ ਅਣਗੌਲਿਆ ਕਰਨ ਦੀ ਬਜਾਏ ਇਹ ਦੁਨੀਆਂ ਉਨ੍ਹਾਂ ਗੁਰੂਆਂ ਤੇ ਉਨ੍ਹਾਂ ਦੇ ਸ਼ਹੀਦਾਂ-ਮੁਰੀਦਾਂ ਦੀ ਘਾਲ ਕਮਾਈ ਤੋਂ ਕਾਇਲ ਹੋ ਕੇ ਕਿਉਂ ਨਹੀਂ ਸ਼ਰਧਾ-ਸਨਮਾਨ ਵੱਜੋਂ ਨੱਤ-ਮੱਸਤਕ ਸਿਜਦਾ ਕਰੇਗੀ? ਸ਼ਰਤ ਇਹ ਹੈ ਕਿ ਅਸੀਂ ਆਪਣੇ ਆਪ ਨੂੰ ਪਹਿਲਾਂ ਉਸ ਮਹਾਨ ਮਿਸ਼ਨ ਦੇ ਸਿਰਜਣਹਾਰ ਗੁਰੂਆਂ ਦੇ ਸਨਮੁੱਖ ਹੋਣ ਜੋਗੇ ਹੋ ਕੇ ਦੁਨੀਆਂ ਵਿੱਚ ਸਿੱਖੀ ਦੇ ਮਹਾਨ ਆਦ੍ਰਸ਼ ਤੇ ਸਿਧਾਂਤ ਨਸ਼ਰ ਕਰ ਸਕੀਏ।

# ☬ "ਸ਼ਹੀਦਾਂ ਦੀ ਫੁਲਵਾੜੀ ਚਮਕੌਰ ਦੀ ਗੜ੍ਹੀ" ☬
# ਅਤੇ
# ਚਾਲੀ ਮੁਕਤਿਆਂ ਦੀ ਸਰਜ਼ਮੀਨ ਮੁਕਤਸਰ ਸਾਹਿਬ

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਤਖਤ ਸ੍ਰੀ ਕੇਸਗੜ੍ਹ ਸਾਹਿਬ ਦੇ ਸਥਾਨ 'ਤੇ ਵਿਸਾਖੀ 1699 ਨੂੰ ਖਾਲਸਾ ਪੰਥ ਦੀ ਸਿਰਜਣਾ ਅਨੰਦਪੁਰ ਸਾਹਿਬ ਵਿਖੇ ਕੀਤੀ। ਜਿਸ ਦਾ ਮੁੱਖ ਮੰਤਵ ਸਾਹਿਬਾਂ ਦੇ ਆਪਣੇ ਸ਼ਬਦਾਂ ਵਿਚ ਇਹ ਸੀ "ਚੂੰ ਕਾਰ ਅਜ਼ ਹਮਾ ਹੀਲਤੇ ਦਰਗੁਜ਼ਸ਼ਤ/ ਹਲਾਲ ਅਸਤ ਬੁਰਦਨ ਬਸ਼ਮਸ਼ੀਰ ਦਸਤ" ਭਾਵ ਜਦੋਂ ਨੀਤੀ ਜੁਗਤੀ ਦੇ ਸਾਰੇ ਹੀਲੇ ਅਸਫਲ ਹੋ ਜਾਣ ਤਾਂ ਤੇਗ ਦੀ ਵਰਤੋਂ ਜਾਇਜ਼ ਹੈ। ਗੁਰੂ ਗੋਬਿੰਦ ਸਿੰਘ ਜੀ ਰੂਹਾਨੀਅਤ ਅਤੇ ਇਨਸਾਨੀਅਤ ਦੇ ਸਿਰਮੌਰ ਅਲੰਬਰਦਾਰ ਸਨ। ਗੁਰੂ ਜੀ ਨੇ ਦਬੀ-ਕੁਚਲੀ ਕੌਮ ਨੂੰ ਰੂਹਾਨੀਅਤ ਅਤੇ ਇਨਸਾਨੀਅਤ ਦਾ ਪਾਠ ਦ੍ਰਿੜ ਕਰਵਾਇਆ। ਗੁਰੂ ਸਾਹਿਬ ਨੇ ਮਨੁੱਖੀ ਸਮਾਜ ਅਤੇ ਕੌਮ ਨੂੰ ਸਵੈਮਾਣ ਤੇ ਆਤਮ ਵਿਸ਼ਵਾਸ ਦੇ ਅਰਥ ਸਮਝਾਏ। ਗੁਰੂ ਜੀ ਨੇ ਆਤਮ ਸਨਮਾਨ ਸਹਿਤ ਜਿਉਣ-ਜਾਚ ਅਤੇ ਜਿਉਣ ਦਾ ਢੰਗ ਲੋਕਾਈ ਨੂੰ ਦ੍ਰਿੜ ਕਰਵਾਇਆ। ਸਮਿਆਂ ਤੋਂ ਦਬੀ ਕੁਚਲੀ ਮਨੁੱਖਤਾ ਨੂੰ ਜ਼ੁਲਮ ਅਤੇ ਜਬਰ ਦੇ ਵਿਰੁੱਧ ਇਕ ਨਵੀਂ ਤਰਤੀਬ ਅਤੇ ਸਮਰੱਥਾ ਦੇ ਕੇ ਸ੍ਰੀ ਅਨੰਦਪੁਰ ਸਾਹਿਬ ਨੂੰ ਇਕ ਬ੍ਰਹਿਮੰਡੀ ਖੇਡ ਲੀਲਾ ਦਾ ਕੇਂਦਰ ਬਣਨ ਦਾ ਮਾਣ ਬਖਸ਼ਿਆ। ਇਸ ਲਈ ਜਿਥੇ ਅਨੰਦਪੁਰ ਸਾਹਿਬ ਸਿੱਖਾਂ ਲਈ ਅਤੇ ਸਮੁੱਚੇ ਪੰਜਾਬੀ ਵਰਗ ਲਈ ਇੱਕ ਪਵਿੱਤਰ ਤੀਰਥ ਅਸਥਾਨ ਬਣਿਆ। ਇਸ ਦੇ ਨਾਲ ਹੀ ਇਹ ਸਮੁੱਚੇ ਸੰਸਾਰ ਲਈ ਵੀ ਇੱਕ ਅਲੌਕਿਕ ਖਿੱਚ ਅਤੇ ਸਤਿਕਾਰ ਦਾ ਕੇਂਦਰ ਵੀ ਹੈ। ਦੁਨੀਆਂ ਦੀ ਮੌਜੂਦਾ ਲੋਕਤੰਤਰ ਪ੍ਰਣਾਲੀ ਦੇ ਬੁਨਿਆਦੀ ਅਸੂਲਾਂ ਅਜ਼ਾਦੀ, ਬਰਾਬਰੀ ਅਤੇ ਮਨੁੱਖੀ ਭਾਈਚਾਰੇ ਤੇ ਸਾਂਝੀਵਾਲਤਾ ਦੇ ਅਸੂਲਾਂ ਦਾ ਜ਼ਹੂਰ ਇਥੇ ਹੋਇਆ। ਇਹ ਵੱਖਰੀ ਗੱਲ ਹੈ ਕਿ ਲਗਾਤਾਰ ਗੁਲਾਮੀ ਦੇ ਕਾਰਨ ਉਪਰੋਕਤ ਸਚਾਈ ਨੂੰ ਪ੍ਰਚਾਰਿਆ ਨਹੀਂ ਜਾ ਸਕਿਆ ਤੇ ਦੁਨੀਆਂ ਨੇ ਇਸ ਦਾ ਸਿਹਰਾ; ਸੰਨ 1789 ਨੂੰ ਹੋਈ, ਫਰਾਂਸ ਦੀ ਕ੍ਰਾਂਤੀ ਨੂੰ ਦਿੱਤਾ। ਜਬਰ ਤੇ ਜ਼ੁਲਮ ਦੇ ਖਿਲਾਫ ਮਨੁੱਖ ਦੇ ਬੁਨਿਆਦੀ ਹੱਕਾਂ ਲਈ ਅਵਾਜ਼ ਬੁਲੰਦ ਕਰਨ ਅਤੇ ਲੋੜ ਪੈਣ ਤੇ ਦੋ-ਦੋ ਹੱਥ ਕਰਨ ਲਈ ਪੰਜ ਪਿਆਰਿਆਂ ਨੂੰ ਜੋ ਕਿ ਵੱਖ-ਵੱਖ ਜਾਤੀਆਂ ਨਾਲ ਸਬੰਧਤ ਹੋਣ ਦੇ ਬਾਵਜੂਦ ਵੀ ਇਕੱਠੇ ਹੀ ਇੱਕ ਬਾਟੇ ਵਿਚੋਂ ਅੰਮ੍ਰਿਤ ਛਕਾਉਣ ਅਤੇ ਉਸੇ ਹੀ ਬਾਟੇ ਵਿਚੋਂ ਗੁਰੂ ਹੁੰਦੇ ਹੋਏ ਵੀ ਪੰਜਾਂ ਪਿਆਰਿਆਂ ਤੋਂ ਖੁਦ ਅੰਮ੍ਰਿਤ ਛਕ ਕੇ ਅਜ਼ਾਦੀ ਬਰਾਬਰੀ ਅਤੇ ਸਾਂਝੀਵਾਲਤਾ ਦਾ ਪ੍ਰਤੱਖ ਪ੍ਰਮਾਣ ਦਿੱਤਾ। ਉਪਰੰਤ ਖਾਲਸੇ ਨੂੰ ਹਰ ਮਜ਼ਬ ਹਰ ਜਾਤ ਦਾ ਸਤਿਕਾਰ ਕਰਨ ਅਤੇ ਸਾਰੇ ਖਾਲਸਾ ਪੰਥ ਨੂੰ ਪੂਰਨ ਭਰਾਤਰੀ-ਭਾਵ ਨਾਲ ਇੱਕ

ਦੂਜੇ ਦੇ ਲਈ ਸਹਾਈ ਹੋਣ ਅਤੇ ਆਨ ਅਤੇ ਸ਼ਾਨ ਨਾਲ ਜਿਉਣ ਦੀ ਤਾਂਘ ਜਗਾਈ। ਇਸ ਦੇ ਨਾਲ ਹੀ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਫਲਸਫੇ ਨਾਮ ਜੱਪਣਾ, ਕ੍ਰਿਤ ਕਰਨਾ, ਵੰਡ ਛਕਣਾ ਅਤੇ ਸਰਬਤ ਦਾ ਭਲਾ ਮੰਗਣਾ ਨੂੰ ਦ੍ਰਿੜਾਇਆ। ਅਜਿਹੇ ਮਨੁੱਖੀ ਭਾਈਚਾਰੇ ਦੇ ਅਸੂਲਾਂ ਤੇ ਅਧਾਰਤ ਸਮਾਜ ਦਾ ਨੀਂਹ ਪੱਥਰ ਅਨੰਦਪੁਰ ਸਾਹਿਬ ਦੀ ਪਾਵਨ ਧਰਤੀ ਤੇ ਰੱਖਿਆ ਗਿਆ।

ਭਾਰਤ ਵਿੱਚ ਮੁਗਲ ਸਾਮਰਾਜ ਸਮੇਂ ਬਾਦਸ਼ਾਹ ਦਾ ਹੁਕਮ ਹੀ ਕਾਨੂੰਨ ਹੁੰਦਾ ਸੀ। ਮੁਗਲ ਬਾਦਸ਼ਾਹ ਮੰਗੋਲ ਜ਼ਿਆਦਾਤਰ ਜਾਤੀ ਦੇ ਯਾਸਾ ਕਾਨੂੰਨ ਅਨੁਸਾਰ ਫੈਸਲੇ ਕਰਦੇ ਸਨ। ਇਸ ਯਾਸਾ ਦੇ ਕਾਨੂੰਨ ਦੀਆਂ ਵੱਖ-ਵੱਖ ਅਤਿ ਕਰੜੀਆਂ ਸਜ਼ਾਵਾਂ ਅਧੀਨ ਹੀ ਗੁਰੂ ਅਰਜਨ ਦੇਵ ਜੀ ਅਤੇ ਨੌਵੀਂ ਪਾਤਿਸ਼ਾਹੀ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਸ਼ਹੀਦ ਕੀਤਾ ਗਿਆ ਸੀ। ਮੁਗਲ ਦਰਬਾਰ ਦੇ ਮੁਤਸੱਬ ਤਹਿਤ ਔਰੰਗਜ਼ੇਬ ਨੇ ਵੱਡੀਆਂ ਮੁਹਿੰਮਾਂ ਵਿੱਢੀਆਂ। ਉਸ ਦੀ ਸਲਤਨਤ ਵੱਲੋਂ ਭਾਰਤ ਵਾਸੀਆਂ ਦੀ ਸੰਸਕ੍ਰਿਤੀ ਨੂੰ ਖਤਮ ਕਰਨ, ਮੂਰਤੀ-ਪੂਜਾ ਨੂੰ ਜਬਰਨ ਬੰਦ ਕਰਨ ਅਤੇ ਜਬਰਦਸਤੀ ਹਿੰਦੂਆਂ ਨੂੰ ਮੁਸਲਮਾਨ ਬਣਾਉਣ ਲਈ ਨਸਲਕੁਸ਼ੀ ਦੇ ਆਮ ਪ੍ਰਚਲਨ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਇਹ ਜਬਰ ਤੇ ਜ਼ੁਲਮ ਦੇ ਖਿਲਾਫ ਇੱਕ ਕੌਮ ਨੂੰ ਖੜੀ ਕਰਨ ਦੀ ਆਤਮਿਕ ਵੰਗਾਰ ਦਿੱਤੀ। ਇਸ ਲਈ ਸੰਨ 1699 ਦੀ ਵਿਸਾਖੀ ਦੇ ਦਿਨ ਖਾਲਸਾ ਸਿਰਜਣਾ ਹਿੱਤ ਪੰਜ ਪਿਆਰਿਆਂ ਵੱਲੋਂ ਸੀਸ ਭੇਂਟ ਸਮਾਗਮ ਤੇ ਅੰਮ੍ਰਿਤ ਛਕ ਕੇ ਸਿੱਖਾਂ ਤੋਂ ਸਿੰਘ ਸਜਣਾ ਇਸ ਸਿਲਸਿਲੇ ਦੀ ਪਹਿਲੀ ਕੜੀ ਸੀ। ਇਸ ਦਿਨ ਗੁਰੂ ਸਾਹਿਬ ਨੇ ਪੰਜਾਂ ਪਿਆਰਿਆਂ ਨੂੰ ਜ਼ਿੰਦਾ-ਸ਼ਹੀਦ ਦਾ ਰੂਪ ਬਖਸ਼ਿਆ ਅਤੇ ਫਿਰ ਆਪ ਉਨ੍ਹਾਂ ਪਾਸੋਂ ਅੰਮ੍ਰਿਤ ਛਕਿਆ ਤੇ ਗੋਬਿੰਦ ਰਾਇ ਤੋਂ ਗੁਰੂ ਗੋਬਿੰਦ ਸਿੰਘ ਦਾ ਸਰੂਪ ਧਾਰਨ ਕੀਤਾ। ਇਸ ਤਰ੍ਹਾਂ ਪੰਜ-ਪਿਆਰਿਆਂ ਦਾ ਜਨਮ ਹੋਇਆ ਅਤੇ ਖਾਲਸਾ ਪੰਥ ਸਾਜਿਆ ਗਿਆ।

ਪੰਥ ਪ੍ਰਕਾਸ਼ ਵਿੱਚ ਗਿਆਨੀ ਗਿਆਨ ਸਿੰਘ ਦੇ ਹਵਾਲੇ ਨਾਲ ਇਹ ਪਤਾ ਚਲਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦੀ ਖਾਲਸਾ ਸਿਰਜਣਾ ਪਿੱਛੇ ਆਸ਼ਾ-ਮਨਸ਼ਾ ਇਹ ਸੀ, "ਜਿਨ ਕੀ ਜਾਤ ਔਰ ਕੁਲ ਮਾਹੀ/ਸਰਦਾਰੀ ਨਹਿਂ ਭਈ ਕਦਾਈ/ਇਨ ਹੀ ਕਉ ਸਰਦਾਰ ਬਨਾਵੋ/ਤਬੈ ਗੋਬਿੰਦ ਸਿੰਘ ਨਾਮ ਕਹਾਵੋ।"

ਗੁਰੂ ਜੀ ਨੇ ਪੰਜ ਪਿਆਰਿਆਂ ਦੀ ਉਪਮਾ ਕਰਦੇ ਹੋਏ ਫੁਰਮਾਇਆ, "ਖ਼ਾਲਸਾ ਮੇਰੋ ਰੂਪ ਹੈ ਖ਼ਾਸ/ ਖ਼ਾਲਸੇ ਮਹਿ ਹੌ ਕਰੌ ਨਿਵਾਸ/ ਖ਼ਾਲਸਾ ਮੇਰੋ ਇਸ਼ਟ ਸੁਹਿਰਦ/ ਖ਼ਾਲਸਾ ਮੇਰੋ ਕਹੀਅਤ ਬਿਰਦ/ ਖ਼ਾਲਸਾ ਮੇਰੋ ਮਿਤ੍ਰ ਸਖਾਈ/ ਖ਼ਾਲਸਾ ਮਾਤ ਪਿਤਾ ਸੁਖਦਾਈ/ ਖ਼ਾਲਸਾ ਮੇਰੋ ਪਿੰਡ ਪ੍ਰਾਨ/ ਖ਼ਾਲਸਾ ਮੇਰੀ ਜਾਨ ਕੀ ਜਾਨ/ ਖ਼ਾਲਸਾ ਮੇਰੋ ਸਤਿਗੁਰ ਪੂਰਾ/ ਖ਼ਾਲਸਾ ਮੇਰੋ ਸੱਜਨ ਸੂਰਾ।" ਗੁਰੂ ਜੀ ਨੇ ਅੱਗੇ ਫੁਰਮਾਇਆ, "ਜਬ ਲਗ ਖ਼ਾਲਸਾ ਰਹੇ ਨਿਆਰਾ/ਤਬ ਲਗ ਤੇਜ ਦੀਓ ਮੈ ਸ਼ਾਰਾ/ਜਬ ਇਹ ਗਹੇ ਬਿਪਰਨ ਕੀ ਰੀਤ/ ਮੈਂ ਨ ਕਰੋਂ ਇਨ ਕੀ ਪਰਤੀਤ।"

ਖਾਲਸਾ ਪੰਥ ਦੀ ਸਾਜਣਾ ਉਦੋਂ ਤੱਕ ਦੇ ਇਤਿਹਾਸ ਵਿੱਚ ਇੱਕ ਅਲੌਕਿਕ ਤੇ ਵਿਲੱਖਣ ਕੌਮੀ ਸਿਰਜਣਾ ਸੀ। ਜਿਵੇਂ ਕੋਈ ਵੀ ਸਿਰਜਣਾ ਸਿਰਫ ਕਹਿਣ-ਸੁਣਨ ਨਾਲ ਨਹੀਂ ਹੋ ਜਾਂਦੀ ਸਗੋਂ ਛੋਟੀ ਤੋਂ ਛੋਟੀ ਸਿਰਜਣਾ ਲਈ ਵੀ ਪੀੜ੍ਹਾਂ ਦਾ ਪਰਾਗਾ ਭੁੰਨਣਾ ਪੈਂਦਾ ਹੈ। ਇਸ ਲਈ ਖਾਲਸਾ ਸਿਰਜਣਾ ਜਿਹੀ ਮਹਾਨ ਸਿਰਜਣਾ ਪਿੱਛੇ ਜਿੱਥੇ ਲੋਕਾਈ ਦੀ ਸਦੀਆਂ ਪੁਰਾਣੀ ਮਾਨਸਿਕ ਤੇ ਸਰੀਰਕ ਪੀੜਾ ਸੀ ਉੱਥੇ ਗੁਰੂ ਸਾਹਿਬ ਦੇ ਮਨ 'ਤੇ ਵੀ ਬਚਪਨ ਤੋਂ ਹੀ ਕੌਮ ਦੀ ਖਾਤਰ ਆਪਣੇ ਵਡੇਰਿਆਂ ਦੀਆਂ ਅਣਹੋਈਆਂ ਕੁਰਬਾਨੀਆਂ ਦਾ ਸੱਲ੍ਹ ਸੀ। ਖੈਰ; ਖਾਲਸਾ ਸਿਰਜਣਾ ਤਾਂ ਸ਼ੁਰੂਆਤ ਸੀ; ਇਸ ਤੋਂ ਅੱਗੇ ਖਾਲਸੇ ਦੀ ਇੱਕ ਅਤਿ-ਕਰੜੀ ਪਰਖ ਦੀ ਕਸਵੱਟੀ ਤੇ ਖਰੇ ਉਤਰਨ ਦਾ ਇਮਤਿਹਾਨ ਸੀ। ਜਿਸ ਪਰੀਖਿਆ ਦਾ ਪਰਚਾ-ਦਰ-ਪਰਚਾ ਨਵ-ਨਿਰਮਾਣਤ ਕੌਮੀ ਪੰਥ ਨੇ ਦੇਸ਼-ਧਰਮ ਦੀ ਰਾਖੀ ਖਾਤਰ ਇਉਂ ਅਦੁਤੀ ਕੁਰਬਾਨੀਆਂ ਤੇ ਸੇਵਾ ਘਾਲਣਾ ਕਰਦੇ ਹੋਏ ਆਪਣੇ ਲਹੂ-ਪਸੀਨੇ ਦੇ ਨਾਲ ਲਿਖਿਆ ਅਤੇ ਹਰ ਔਖੇ ਇਮਤਿਹਾਨ ਨੂੰ ਚੜ੍ਹਦੀ ਕਲਾ ਵਿੱਚ ਰਹਿ ਕੇ ਪਾਸ ਕੀਤਾ। ਇਸ ਤਰ੍ਹਾਂ ਖਾਲਸਾ ਸਿਰਜਣਾ ਦੇ ਬੇਅੰਤ ਇਮਤਿਹਾਨਾਂ ਦੀ ਲੜੀ ਸ਼ੁਰੂ ਹੁੰਦੀ ਹੈ।

ਸੂਰਾ ਸੋ ਪਹਿਚਾਨੀਐ, ਜੁ ਲਰੈ ਦੀਨ ਕੇ ਹੇਤ / ਪੁਰਜਾ ਪੁਰਜਾ ਕਟਿ ਮਰੈ, ਕਬਹੂ ਨਾ ਛਾਡੈ ਖੇਤੁ ॥

ਜਦੋਂ ਦਸਵੇਂ ਪਾਤਿਸ਼ਾਹ ਨੂੰ ਅਨੰਦਪੁਰ ਸਾਹਿਬ ਦੀ ਧਰਤੀ ਛੱਡਣੀ ਪਈ; ਉਸ ਸਮੇਂ ਬਾਰੇ ਸੋਚ ਕੇ ਵੇਖੀਏ ਕਿ ਜੇ ਸਾਨੂੰ ਆਪਣਾ ਘਰ ਬਦਲਣਾ ਪੈ ਜਾਵੇ ਅਤੇ ਅਗਲਾ ਘਰ ਜਿੱਥੇ ਜਾ ਕੇ ਆਪਣਾ ਸਾਜ਼ੋ-ਸਾਮਾਨ ਰੱਖਣਾ ਹੋਵੇ ਜੇ ਉਹ ਵੀ ਦਿਸਦਾ ਹੋਵੇ ਤਾਂ ਵੀ ਸਰੀਰ ਕੰਬ ਉਠਦਾ ਹੈ। ਇਥੇ ਕਹਾਣੀ ਸੀ; ਆਪਣੀ ਪਿਆਰੀ ਅਨੰਦਪੁਰੀ ਨੂੰ ਛੱਡਣ ਦੀ ਅਤੇ ਅੱਗੇ ਨਾ ਕੋਈ ਰਸਤਾ ਸੀ ਤੇ ਨਾ ਕੋਈ ਘਰ-ਘਾਟ ਦਿਸਦਾ ਸੀ। ਪਿੱਛੇ ਟਿੱਡੀ-ਦਲ ਜਿੱਡੀ ਮੁਖਾਲਫ ਫੌਜ, ਉੱਤੋਂ ਮੋਹਲਾਧਾਰ ਬਾਰਸ਼ ਅਤੇ ਅੱਗੇ ਕੁਦਰਤ ਦੀ ਕਰੋਪੀ ਦੇ ਰੂਪ ਵਿਚ ਸਰਸਾ ਨਦੀ ਦਾ ਹੜ੍ਹ ਸੀ। ਅਜਿਹੇ ਭਿਆਨਕ ਸਮੇਂ ਨੂੰ ਭਲਾ, ਜੇ ਤੂੰ ਜਾਂ ਮੈਂ ਹੁੰਦੇ ਤਾਂ ਚਿੱਟਾ ਝੰਡਾ ਚੜ੍ਹਾ ਕੇ ਮਾਫ਼ੀ ਮੰਗ ਲੈਂਦੇ। ਪਰ ਇਤਿਹਾਸ ਕੂਕ ਕੂਕ ਕੇ ਦੱਸਦਾ ਹੈ ਕਿ ਇਸ ਅਕਹਿ ਅਤੇ ਅਸਹਿ ਪਰਿਵਾਰ ਵਿਛੋੜੇ ਦੀ ਰਾਤ ਨੂੰ ਵੀ ਮਰਯਾਦਾ ਅਨੁਸਾਰ ਪੁਰ-ਸਕੂਨ ਅਤੇ ਸ਼ਾਂਤਮਈ ਤਰੀਕੇ ਨਾਲ ਸ਼ਾਮ ਨੂੰ ਰਹਿਰਾਸ ਦਾ ਪਾਠ ਹੋਇਆ; ਫਿਰ ਤੜਕਸਾਰ ਪਹਿਲੇ ਪਹਿਰ ਆਸਾ ਦੀ ਵਾਰ ਦਾ ਪਾਠ ਹੋਇਆ। ਫੇਰ ਮੋਰਚਾ ਬੰਦੀ ਹੋਈ ਜਿੱਥੇ ਖਾਲਸਾ ਪੰਥ ਦੀ "ਜਬ ਆਵ ਕੀ ਆਉਧ ਨਿਦਾਨ ਬਨੈ, ਅਤਿ ਹੀ ਰਨ ਮੈ ਤਬ ਜੂਝ ਮਰੋ" ਦੀ ਪ੍ਰੰਪਰਾ ਨਿਭਾਉਂਦੇ ਹੋਇਆਂ; ਖਾਲਸੇ ਨੇ ਖੁੱਲ੍ਹੇ ਮੈਦਾਨ ਵਿਚ ਮੁਗਲ ਫੌਜਾਂ ਨਾਲ ਬਹਾਦਰੀ ਦੇ ਦੋ-ਦੋ ਹੱਥ ਕੀਤੇ।

ਅਨੰਦਪੁਰ ਸਾਹਿਬ ਅਤੇ ਅਨੰਦਪੁਰ ਸਾਹਿਬ ਛੱਡਣ ਸਮੇ ਤੋਂ ਸਰਸਾ ਨਦੀ ਪਾਰ

ਕਰਨ ਤੱਕ ਸ਼ਹੀਦਾਂ ਦੇ ਨਾਮ ਇਸ ਤਰ੍ਹਾਂ ਹਨ। ਭਾਈ ਉਦੇ ਸਿੰਘ, ਭਾਈ ਆਲਮ ਸਿੰਘ, ਭਾਈ ਆਲੀ ਸਿੰਘ, ਭਾਈ ਮਾਲੀ ਸਿੰਘ, ਭਾਈ ਸੰਗਤ ਸਿੰਘ ਬੰਗਸੀ, ਭਾਈ ਬਚਿਤਰ ਸਿੰਘ ਤੇ ਉਨ੍ਹਾਂ ਦੇ ਗੋਦ ਲਏ ਪੁੱਤਰ ਜ਼ੋਰਾਵਰ ਸਿੰਘ ਦੀ ਸ਼ਾਹੀ ਟਿੱਬੀ ਦੀ ਲੜਾਈ ਵਿੱਚ ਸ਼ਹੀਦੀ ਹੋਈ। ਭਾਈ ਰਾਮ ਸਿੰਘ ਚੌਰਬਰਦਾਰ ਜੋ ਕਿ ਨਿਰਮੋਹਗੜ੍ਹ ਦੀ ਲੜ੍ਹਾਈ ਸੰਨ 1700 ਵਿਚ ਗੁਰੂ ਸਾਹਿਬ ਦੇ ਸਾਹਮਣੇ ਹੋ ਕੇ ਤੋਪ ਦਾ ਨਿਸ਼ਾਨਾ ਬਣਿਆ, ਭਾਈ ਬਚਿੱਤਰ ਸਿੰਘ ਨਾਗਣੀ ਬਰਛੀ ਵਾਲੇ ਯੋਧੇ ਅਤੇ ਭਾਈ ਜੈਤਾ ਜੀ ਸਰਸਾ ਨੰਗਲ ਦੀ ਲੜਾਈ ਵਿੱਚ ਸ਼ਹੀਦ ਹੋਏ।

## ਸ਼ਹੀਦਾਂ ਦੀ ਫੁਲਵਾੜੀ ਚਮਕੌਰ ਸਾਹਿਬ ਦੇ ਮਰਜੀਵੜੇ ਸਿੰਘ

ਚਮਕੌਰ ਦੀ ਗੜ੍ਹੀ ਦੇ ਸ਼ਹੀਦਾਂ ਦੀ ਗਿਣਤੀ ਬਾਰੇ ਤਾਂ ਭਾਂਵੇਂ ਕੋਈ ਬਹੁਤੀ ਸ਼ੰਕਾ ਨਹੀਂ ਹੈ ਪਰ ਇਨ੍ਹਾਂ ਸ਼ਹੀਦਾਂ ਦੇ ਨਾਮਾਂ ਬਾਰੇ ਵਿਦਵਾਨਾਂ ਦੇ ਵਿੱਚ ਕਾਫੀ ਮਤਭੇਦ ਹਨ। ਭੱਟ ਵਹੀਆਂ ਅਨੁਸਾਰ ਨਾਮ ਕੁਝ ਹੋਰ ਹਨ ਅਤੇ ਹੋਰ ਵਿਦਵਾਨਾਂ ਦੀ ਖੋਜ ਪੜਤਾਲ ਅਨੁਸਾਰ ਕੁਝ ਕੁ ਨਾਮ ਵੱਖਰੇ ਹਨ। ਇਹ ਠੀਕ ਹੈ ਕਿ ਚਮਕੌਰ ਦੀ ਗੜ੍ਹੀ ਵਿੱਚ 37 ਜਾਂ 39 ਸ਼ਹੀਦ ਸਿੰਘਾਂ ਤੋਂ ਇਲਾਵਾ ਪੰਜ ਪਿਆਰਿਆਂ ਵਿਚੋਂ ਤਿੰਨ ਪਿਆਰੇ ਪਿਆਰੇ ਭਾਈ ਹਿੰਮਤ ਸਿੰਘ, ਪਿਆਰੇ ਭਾਈ ਸਾਹਿਬ ਸਿੰਘ ਤੇ ਪਿਆਰੇ ਭਾਈ ਮੁਹਕਮ ਸਿੰਘ ਅਤੇ ਦੋ ਵੱਡੇ ਸਾਹਿਬਜ਼ਾਦੇ ਇੱਥੇ ਸ਼ਹੀਦ ਹੋਏ। ਜਿਵੇਂ ਕਿ ਉੱਪਰ ਦੱਸਿਆ ਗਿਆ ਹੈ ਇਸ ਗਿਣਤੀ ਬਾਰੇ ਕੋਈ ਵੱਡਾ ਮਤਭੇਦ ਨਹੀਂ ਹੈ ਪਰ ਇਨ੍ਹਾਂ ਸ਼ਹੀਦ-ਸਿੰਘਾਂ ਦੇ ਨਾਮਾਂ ਬਾਰੇ ਖੋਜ-ਪੜਤਾਲ ਦੀ ਲੋੜ ਵੀ ਹੈ ਅਤੇ ਡਾ.ਹਰਜਿੰਦਰ ਸਿੰਘ ਦਿਲਗੀਰ ਵਰਗੇ ਕੁਝ ਵਿਦਵਾਨ ਇਸ ਦਿਸ਼ਾ ਵਿੱਚ ਯਤਨਸ਼ੀਲ ਵੀ ਹਨ।

ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਚਮਕੌਰ ਸਾਹਿਬ ਦੀ ਜੰਗ ਵਿੱਚ ਦੋ ਸਾਹਿਬਜ਼ਾਦਿਆਂ; ਸਾਹਿਬਜ਼ਾਦਾ ਅਜੀਤ ਸਿੰਘ ਅਤੇ ਸਾਹਿਬਜ਼ਾਦਾ ਜੁਝਾਰ ਸਿੰਘ ਤੋਂ ਇਲਾਵਾ (1)ਭਾਈ ਸਹਜ ਸਿੰਘ (2)ਭਾਈ ਸਰਦੂਲ ਸਿੰਘ (3)ਭਾਈ ਸਰੂਪ ਸਿੰਘ (4)ਪਿਆਰੇ ਭਾਈ ਸਾਹਿਬ ਸਿੰਘ (5)ਭਾਈ ਸੁਜਾਨ ਸਿੰਘ (6)ਭਾਈ ਸੇਵਾ ਸਿੰਘ (7)ਭਾਈ ਸੰਗੋ ਸਿੰਘ (8)ਭਾਈ ਸੰਤ ਸਿੰਘ (9)ਭਾਈ ਸ਼ੇਰ ਸਿੰਘ (10)ਭਾਈ ਹਰਦਾਸ ਸਿੰਘ (11)ਪਿਆਰੇ ਭਾਈ ਹਿੰਮਤ ਸਿੰਘ (12)ਭਾਈ ਕਰਮ ਸਿੰਘ (13)ਭਾਈ ਕ੍ਰਿਪਾਲ ਸਿੰਘ (14)ਭਾਈ ਖੜਗ ਸਿੰਘ (15)ਭਾਈ ਗੁਰਦਾਸ ਸਿੰਘ (16)ਭਾਈ ਗੁਰਦਿੱਤ ਸਿੰਘ (17)ਭਾਈ ਗੁਲਾਬ ਸਿੰਘ (18)ਭਾਈ ਗੰਗਾ ਸਿੰਘ (19)ਭਾਈ ਗੰਡਾ ਸਿੰਘ (20)ਭਾਈ ਚੜ੍ਹਤ ਸਿੰਘ (21)ਭਾਈ ਜਵਾਹਰ ਸਿੰਘ (22)ਭਾਈ ਜੈਮਲ ਸਿੰਘ (23)ਭਾਈ ਜਵਾਲਾ ਸਿੰਘ (24)ਭਾਈ ਝੰਡਾ ਸਿੰਘ (25)ਭਾਈ ਟੇਕ ਸਿੰਘ (26)ਭਾਈ ਠਾਕੁਰ ਸਿੰਘ (27)ਭਾਈ ਤ੍ਰਿਲੋਕ ਸਿੰਘ (28)ਭਾਈ ਦਿਆਲ ਸਿੰਘ (29)ਭਾਈ ਦਮੋਦਰ ਸਿੰਘ (30)ਭਾਈ ਨਰਾਯਣ ਸਿੰਘ (31)ਭਾਈ ਨਿਹਾਲ

ਸਿੰਘ (32)ਭਾਈ ਪੰਜਾਬ ਸਿੰਘ (33)ਭਾਈ ਪ੍ਰੇਮ ਸਿੰਘ (34)ਭਾਈ ਬਸਾਵਾ ਸਿੰਘ (35)ਭਾਈ ਬਿਸਨ ਸਿੰਘ (36)ਭਾਈ ਭਗਵਾਨ ਸਿੰਘ (37)ਭਾਈ ਮਤਾਬ ਸਿੰਘ (38)ਪਿਆਰੇ ਭਾਈ ਮੁਹਕਮ ਸਿੰਘ (39)ਭਾਈ ਰਣਜੀਤ ਸਿੰਘ (40)ਭਾਈ ਰਤਨ ਸਿੰਘ, ਸ਼ਹੀਦ ਹੋਏ। ਮਾਤਾ ਸ਼ਰਨ ਕੌਰ ਜੀ ਪਿੰਡ ਰਾਇਪੁਰ ਚਮਕੌਰ ਸਾਹਿਬ ਨਿਵਾਸੀ ਨੇ ਇਨ੍ਹਾਂ ਦਾ ਅੰਗੀਠਾ ਸਜਾਇਆ। ਮੁਗਲਾਂ ਨੂੰ ਪਤਾ ਲੱਗਣ ਤੇ ਮਾਤਾ ਸ਼ਰਨ ਕੌਰ ਜੀ ਨੇ ਅੰਗੀਠੇ ਵਿੱਚ ਛਾਲ ਮਾਰ ਕੇ ਸ਼ਹੀਦੀ ਦਿੱਤੀ। ਇਸ ਤੋਂ ਬਾਅਦ ਮੁਗਲਾਂ ਨੇ ਇਸ ਅੰਗੀਠੇ ਨੂੰ ਬੁਝਾਅ ਦਿੱਤਾ ਕੁਝ ਦਿਨਾਂ ਬਾਅਦ ਜਦੋਂ ਕਿ ਚਮਕੌਰ ਸਾਹਿਬ ਦੀ ਜੰਗ ਤੋਂ ਬਾਅਦ ਮੁਗਲ ਫੌਜਾਂ ਵਾਪਸ ਸਰਹੰਦ ਆਪਣੇ ਖੇਮਿਆਂ ਨੂੰ ਮੁੜ ਰਹੀਆਂ ਸਨ ਤਾਂ ਓਦੋਂ ਫੂਲ ਵੰਸ਼ ਦੇ ਭਾਈ ਰਾਮਾ ਤੇ ਭਾਈ ਤਿਲੋਕਾ ਪਿੰਡ ਫੂਲ ਮਹਿਰਾਜ਼ ਜ਼ਿਲ੍ਹਾ ਬਠਿੰਡਾ ਤੋਂ ਮਾਮਲਾ ਤਾਰਨ ਲਈ ਸਰਹੰਦ ਆਏ ਹੋਏ ਸਨ। ਉਦੋਂ ਉਨ੍ਹਾਂ ਨੂੰ ਉਥੇ ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਦਾ ਪਤਾ ਲੱਗਾ ਤਾਂ ਇਹ ਵੀ ਪਤਾ ਲੱਗਾ ਕਿ ਗੁਰੂ ਪਿਆਰੇ ਭਾਈ ਟੋਡਰ ਮੱਲ ਨੇ ਛੋਟੇ ਸਾਹਿਬਜ਼ਾਦਿਆਂ ਅਤੇ ਦਾਦੀ ਮਾਂ ਮਾਤਾ ਗੁਜਰੀ ਜੀ ਦੇ ਸਸਕਾਰ ਲਈ ਮੋਹਰਾਂ ਨਾਲ ਮੋਹਰਾਂ ਚਿਣ ਕੇ ਸੂਬਾ ਸਰਹੰਦ ਤੋਂ ਜ਼ਮੀਨ ਲਈ ਤੇ ਉਨ੍ਹਾਂ ਦਾ ਸਸਕਾਰ ਕੀਤਾ। ਇਨ੍ਹਾਂ ਦੋ ਸਿੱਧੂ ਵੰਸ਼ ਦੇ ਗੁਰੂ ਪਿਆਰਿਆਂ ਨੇ ਚਮਕੌਰ ਸਾਹਿਬ ਵੱਲ ਨੂੰ ਚਾਲੇ ਪਾਏ। ਵਾਲ ਖੋਲ ਕੇ ਮਸਤਾਨਿਆਂ ਦਾ ਭੇਸ ਬਣਾ ਲਿਆ ਤੇ ਸਰੀਰ ਤੇ ਚਿਕਨੀ ਮਿੱਟੀ ਮਲ ਲਈ। ਇਨ੍ਹਾਂ ਚਮਕੌਰ ਸਾਹਿਬ ਆ ਕੇ ਵੇਖਿਆ ਕਿ ਸ਼ਹੀਦਾਂ ਤੇ ਮਾਤਾ ਸ਼ਰਨ ਕੌਰ ਜੀ ਦੀਆਂ ਲਾਸ਼ਾਂ ਦਾ ਪੂਰਾ ਸਸਕਾਰ ਨਹੀਂ ਹੋ ਸਕਿਆ ਸੀ। ਇਹ ਦੋਨੋਂ ਭਾਈ ਸ਼ਹੀਦਾਂ ਦੇ ਸਸਕਾਰ ਨੂੰ ਪੂਰਾ ਕਰਨ ਲਈ ਜੰਗਲ ਵਿੱਚੋਂ ਲੱਕੜਾਂ ਆਦਿ ਇਕੱਠੀਆਂ ਕਰਨ ਲੱਗੇ। ਮੁਗਲ ਫੌਜਾਂ ਨੂੰ ਜਦੋਂ ਪਤਾ ਲੱਗਾ ਤਾਂ ਪੁੱਛ ਗਿੱਛ ਕਰਨ ਤੇ ਇਹਨਾਂ ਨੇ ਆਪਣੇ ਆਪ ਨੂੰ ਮਸਤਾਨੇ ਰੂਪ ਵਿੱਚ ਉਜਾਗਰ ਕੀਤਾ ਤਾਂ ਮੁਗਲਾਂ ਦੀ ਇਨ੍ਹਾਂ ਬਾਰੇ ਸ਼ੰਕਾ ਮਿਟ ਗਈ। ਜਦੋਂ ਕੁਝ ਦਿਨਾਂ ਬਾਅਦ ਦਸਤਿਆਂ ਨੇ ਉਥੋਂ ਕੂਚ ਕੀਤਾ ਤਾਂ ਇਨ੍ਹਾਂ ਮਸਤਾਨਿਆਂ ਨੇ ਗੁਰੂ ਮਰਿਯਾਦਾ ਨਾਲ ਇਨ੍ਹਾਂ ਸੂਰਬੀਰਾਂ ਦਾ ਸਸਕਾਰ ਕੀਤਾ। ਉਨ੍ਹਾਂ ਦੀਆਂ ਅਸਥੀਆਂ ਦਰਿਆ ਵਿੱਚ ਜਲ ਪ੍ਰਵਾਹ ਕੀਤੀਆਂ ਅਤੇ ਜੋ ਰਾਖ ਸੀ ਉਸਨੂੰ ਦੋ ਮੱਟੀਆਂ ਵਿੱਚ ਪਾ ਕੇ ਮੱਟੀਆਂ ਵਿੱਚ ਸਸਕਾਰ ਸਬੰਧੀ ਲਿਖਤ ਕਰ ਕੇ ਮੱਟੀਆਂ ਨੂੰ ਮਿੱਟੀ ਵਿੱਚ ਮੂਧੇ ਮੂੰਹ ਦੱਬ ਦਿੱਤਾ ਤਾਂ ਕਿ ਆਉਣ ਵਾਲੇ ਸਮੇਂ ਵਿੱਚ ਇਸ ਅਸਥਾਨ ਦੀ ਨਿਸ਼ਾਨਦੇਹੀ ਹੋ ਸਕੇ। ਇਹ ਪ੍ਰਸੰਗ ਭਾਈ ਤਿਲੋਕੇ ਤੇ ਭਾਈ ਰਾਮੇ ਨੇ ਸਾਹਿਬ ਸ੍ਰੀ ਗੋਬਿੰਦ ਸਿੰਘ ਜੀ ਨੂੰ ਤਲਵੰਡੀ ਸਾਬੋ ਵਿਖੇ ਸੁਣਾਇਆ ਤਾਂ ਉਨ੍ਹਾਂ ਨੇ ਆਪਣੇ ਦਾਦਾ ਸਾਹਿਬ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਅਤੇ ਸਤਵੇਂ ਗੁਰੂ ਹਰਿ ਰਾਏ ਜੀ ਵੱਲੋਂ ਸਿੱਧੂ ਵੰਸ਼ ਨੂੰ ਦਿੱਤੇ ਵਰਦਾਨਾਂ ਨੂੰ ਦੋਹਰਾਇਆ ਕਿ "ਸਿੱਧੂ ਅਤੇ ਬਰਾੜਾਂ ਦੀ ਜੜ੍ਹ ਸਦਾ ਹਰੀ ਰਹੇਗੀ ਇਨ੍ਹਾਂ ਦੇ ਘੋੜੇ ਜਮਨਾ ਤੱਕ

ਪਾਣੀ ਪੀਣਗੇ।" ਦਸਮੇਸ਼ ਪਿਤਾ ਜੀ ਦੇ ਇਸ ਵਰਦਾਨ ਸਦਕਾ ਥੋੜੇ ਸਮੇਂ ਬਾਅਦ ਹੀ ਸਿੱਧੂ ਬਰਾੜਾਂ ਦੀਆਂ ਮਿਸਲਾਂ ਨੇ ਦਿੱਲੀ ਦੀਆਂ ਹੱਦਾਂ ਤੱਕ ਰਾਜ ਕੀਤਾ।

ਇਸ ਤਰ੍ਹਾਂ ਹੀ ਸਾਕਾ ਸਰਹਿੰਦ ਦੀਆਂ ਛੋਟੀਆਂ ਜਿੰਦਾਂ, ਦੋ ਛੋਟੇ ਸਾਹਿਬਜ਼ਾਦਿਆਂ ਅਤੇ ਉਨ੍ਹਾਂ ਦੇ ਦਾਦੀ ਮਾਂ ਮਾਤਾ ਗੁਜਰ ਕੌਰ ਜੀ ਵੱਲੋਂ ਦਿੱਤੀ ਕੁਰਬਾਨੀ ਕੌਮ ਦੀ ਚੜ੍ਹਦੀ ਕਲਾ ਅਤੇ ਵੱਡੇ ਕਾਰਨਾਮਿਆਂ ਦੀ ਅਮਿੱਟ ਗੁਆਹੀ ਦਿੰਦੀ ਹੈ। ਫਿਰ ਗੁਰੂ ਗੋਬਿੰਦ ਸਿੰਘ ਦੀ ਜਬਰ ਤੇ ਜ਼ੁਲਮ ਦੇ ਵਿਰੁੱਧ ਲੜਾਈ ਦੀ ਪ੍ਰੰਪਰਾ ਨੂੰ ਬਾਬਾ ਬੰਦਾ ਸਿੰਘ ਬਹਾਦਰ ਨੇ ਚੜ੍ਹਦੀ ਕਲਾ ਤੇ ਚੜ੍ਹਦੀ ਕੌਡੀ ਦੇ ਰੂਪ ਵਿੱਚ ਪ੍ਰਤੱਖ ਨਿਭਾਇਆ। ਬਾਬਾ ਬੰਦਾ ਸਿੰਘ ਬਹਾਦਰ ਤੋਂ ਬਾਦ ਦਾ 70 ਸਾਲ ਦਾ ਸਮਾਂ ਇਤਿਹਾਸ ਨੇ ਸਿੱਖਾਂ ਦੇ ਘੋਰ ਕਾਲੇ ਸਮੇਂ ਵਜੋਂ ਦਰਸਾਇਆ ਹੈ। ਪਰ ਨਾਲ ਹੀ ਇਸ ਸੂਰਬੀਰ ਕੌਮ ਦੇ ਪ੍ਰਵਾਨਿਆਂ ਦੀ ਚੜ੍ਹਦੀ ਕਲਾ ਤੇ ਚੜ੍ਹਦੀ ਕੌਡੀ ਪਾਉਣ ਦੀ ਪ੍ਰਥਾ ਨੂੰ ਵੀ ਪ੍ਰਵਾਨਿਆ ਹੈ। ਭਾਈ ਸੁੱਖਾ ਸਿੰਘ ਤੇ ਮਹਿਤਾਬ ਸਿੰਘ ਨੇ ਚੜ੍ਹਦੀ ਕੌਡੀ ਦੀ ਰਵਾਇਤ ਤੇ ਕਾਇਮ ਰਹਿੰਦੇ ਹੋਏ ਅੰਮ੍ਰਿਤਸਰ ਸਾਹਿਬ ਦੀ ਬੇਅਦਬੀ ਦਾ ਸਬਕ ਮੱਸੇ ਰੰਗੜ੍ਹ ਨੂੰ ਉਸਦਾ ਸਿਰ ਵੱਢ ਕੇ ਦਿੱਤਾ। ਬਾਬਾ ਬੋਤਾ ਸਿੰਘ ਤੇ ਬਾਬਾ ਗਰਜਾ ਸਿੰਘ ਨੇ ਲਹੌਰ ਦੇ ਸੂਬੇਦਾਰ ਨੂੰ ਲਹੌਰ ਨੂੰ ਜਾਂਦੀ ਸੜਕ ਤੇ ਚੂੰਗੀ ਵਸੂਲ ਕਰਕੇ ਜਨ ਸਧਾਰਨ ਨੂੰ ਮੌਕੇ ਦੀ ਜਾਬਰ ਸਰਕਾਰ ਵਿਰੁੱਧ ਸਿਰਫ ਦੋ ਯੋਧਿਆਂ ਦੀ ਚੜ੍ਹਦੀ ਕਲਾ ਤੇ ਅਧਾਰਿਤ ਸਰਕਾਰ ਦੇ ਪ੍ਰਤੱਖ ਦਰਸ਼ਨ ਕਰਵਾਏ। ਇਜੇਹੇ ਯੋਧਿਆਂ ਦੇ ਅਣਗਿਣਤ ਨਾਮ ਹਨ ਜਿਨ੍ਹਾਂ ਵਿਚੋਂ ਬਹੁਤ ਥੋੜ੍ਹੇ ਸੂਰਬੀਰਾਂ ਦੇ ਕਾਰਨਾਮੇ ਹੀ ਅਸੀਂ ਸੰਖੇਪ ਜਿਹੇ ਤਰੀਕੇ ਨਾਲ ਹੀ ਨਸ਼ਰ ਕਰ ਸਕੇ ਹਾਂ। ਵੱਡੇ ਤੇ ਛੋਟੇ ਘੱਲੂਘਾਰਿਆਂ ਤੱਕ ਦੀਆਂ ਕੌਮੀ ਨਸਲਕੁਸ਼ੀ ਦੀਆਂ ਸਾਮਰਾਜੀ ਸਾਜਸ਼ਾਂ ਤੇ ਉਸ ਦੇ ਉਲਟ ਕੌਮੀ ਸ਼ਹਾਦਤਾਂ ਤੇ ਘਾਲਣਾਵਾਂ ਦੀ ਦਾਸਤਾਨ ਚੜ੍ਹਦੀ ਕਲਾ ਦੀ ਵਾਰ ਬਣੀ ਜੋ ਕਿ ਅੱਜ ਸਮੁੱਚੇ ਪੰਜਾਬੀ ਸਮਾਜ ਵਲੋਂ ਉਨ੍ਹਾਂ ਸ਼ਹੀਦਾਂ ਪ੍ਰਤੀ ਸ਼ੁਕਰਾਨੇ ਵਜੋਂ ਅਰਦਾਸ ਬੰਦਨਾ ਦਾ ਅਹਿਮ ਅੰਗ ਹੈ।

ਮਹਾਰਾਜਾ ਰਣਜੀਤ ਸਿੰਘ ਨੇ ਗੁਰੂ ਗੋਬਿੰਦ ਸਿੰਘ ਸਾਹਿਬ ਤੇ ਉਨ੍ਹਾਂ ਦੇ ਮਰਜੀਵੜੇ ਸੂਰਮੇ ਸਿੰਘਾਂ ਦੀ ਰਾਹ ਤੇ ਚਲਦੇ ਹੋਏ ਦੇਸ਼-ਧਰਮ ਦੀ ਰਾਖੀ ਖਾਤਰ ਅਤੇ ਸਵੈਮਾਣਤਾ ਭਰਪੂਰ ਜ਼ਿੰਦਗੀ ਜਿਊਣ ਦੀ ਖਾਤਰ ਆਪਣੇ ਵਡੇਰੇ ਤੇ ਸਮਕਾਲੀ ਜਰਨੈਲਾਂ ਜਿਵੇਂ ਕਿ ਨਵਾਬ ਕਪੂਰ ਸਿੰਘ, ਜੱਸਾ ਸਿੰਘ ਆਹਲੂਵਾਲੀਆ, ਜਥੇਦਾਰ ਬਘੇਲ ਸਿੰਘ, ਜੱਸਾ ਸਿੰਘ ਰਾਮਗੜ੍ਹੀਆ, ਹਰੀ ਸਿੰਘ ਨਲੂਆ, ਅਕਾਲੀ ਫੂਲਾ ਸਿੰਘ ਤੇ ਸ਼ਾਮ ਸਿੰਘ ਅਟਾਰੀਵਾਲਾ ਜਰਨੈਲਾਂ ਦੇ ਨਕਸ਼ੇ ਕਦਮ ਤੇ ਚਲਦੇ ਹੋਏ, ਧਾੜਵੀਆਂ ਨੂੰ ਇਹ ਜਲੌਅ ਦਿਖਾ ਕੇ ਸਾਬਤ ਕਰ ਦਿੱਤਾ ਕਿ ਦਸਵੇਂ ਪਾਤਿਸ਼ਾਹ ਨੇ ਹੁਣ ਖਾਲਸੇ ਦੀ ਸਿਰਜਣੇ ਦੇ ਰੂਪ ਵਿੱਚ ਬੁਜ਼ਦਿਲਾਂ ਵਿਚੋਂ ਸ਼ੇਰਦਿਲ ਕੌਮ ਦੀ ਸਿਰਜਣਾ ਕਰ ਦਿੱਤੀ ਹੈ। ਬਿਲਕੁਲ ਚੜ੍ਹਦੀ ਕੌਡੀ ਪਾਉਣ ਦੀ ਤਰਜ਼ ਅਨੁਸਾਰ ਇੱਕ ਵਾਰ

ਧਾੜਵੀਆਂ ਨੂੰ ਦੱਸ ਦਿੱਤਾ ਕਿ ਉਹ ਹੁਣ ਕਦੇ ਵੀ ਹਿੰਦੋਸਤਾਨ ਦੀ ਸਰਜ਼ਮੀਨ ਨੂੰ ਲੁੱਟਣ ਦੇ ਮਨਸ਼ੇ ਨਾਲ ਪੰਜਾਬ ਦੀ ਧਰਤੀ ਤੇ ਪੈਰ ਪਾਉਣ ਦੀ ਜੁਅਰਤ ਨਾ ਕਰਨ। ਯੁੱਗ ਬਦਲ ਗਿਆ ਹੈ; ਪਰ ਅੱਜ ਤੱਕ ਵੀ ਪੰਜਾਬ ਦੇ ਰਸਤੇ ਤੋਂ ਕੋਈ ਧਾੜਵੀ ਮਹਾਰਾਜਾ ਰਣਜੀਤ ਸਿੰਘ ਦੇ ਪੰਜਾਬ; ਉਨ੍ਹਾਂ ਦੀ ਪੰਜਾਬੀ ਕੌਮ ਅਤੇ ਪੰਜਾਬੀਆਂ ਦੀ ਪਵਿੱਤਰ ਕਰਮ ਭੂਮੀ ਪੰਜਾਬ ਵੱਲ ਭੈੜੀ ਨਜ਼ਰ ਨਹੀਂ ਕਰ ਸਕਿਆ। ਜੇ ਕਿਸੇ ਨੇ ਕਦੇ ਕਦਾਈਂ ਕੋਈ ਮਾੜੀ ਮੋਟੀ ਕੋਸ਼ਿਸ਼ ਵੀ ਕੀਤੀ ਹੈ ਤਾਂ ਉਸ ਦਾ ਜੁਆਬ ਪੰਜਾਬੀਆਂ ਨੇ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਤੇ ਉਨ੍ਹਾਂ ਦੇ ਦਾਦਾ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਮਹਾਂਬਲੀ ਵੱਲੋਂ ਦਿੱਤੇ ਕੌਮੀ ਸਵੈਮਾਣ ਦੀ ਭਾਵਨਾ ਅਤੇ ਦੇਸ਼-ਧਰਮ ਦੀ ਰਾਖੀ ਲਈ ਦ੍ਰਿੜ ਕਰਵਾਏ ਸਬਕ ਰਾਹੀਂ ਦੁਸ਼ਮਣਾਂ ਨੂੰ ਚੜ੍ਹਦੀ ਕੌਡੀ ਦੇ ਰੂਪ ਵਿੱਚ ਦਿੱਤਾ ਹੈ ਤੇ ਦੁਸ਼ਮਣ ਨੂੰ ਉਸ ਦੀ ਭਾਜੀ ਮੋੜੀ ਹੈ।

## ਗੁਰ ਸਿੱਖਾਂ ਕੀ ਘਾਲਿ ਥਾਇ ਪਈ..........।

## ਮਾਝੇ ਦੀ ਸਿੱਖੀ ਕਾਇਮ ਰੱਖਣ ਵਾਲੇ ਭਾਈ ਮਹਾਂ ਸਿੰਘ ਤੇ ਉਨ੍ਹਾਂ ਦੇ ਸਾਥੀ ਚਾਲੀ ਮੁਕਤੇ

## ਅਤੇ

## ਮਾਲਵੇ ਦੀ ਸਿੱਖੀ ਕਾਇਮ ਰੱਖਣ ਵਾਲੇ ਬਾਬਾ ਦਾਨ ਸਿੰਘ ਬਰਾੜ

ਪ੍ਰੋ: ਪੂਰਨ ਸਿੰਘ ਜੀ ਨੇ ਕਿਹਾ ਹੈ ਕਿ ਪੰਜਾਬ ਜਿਉਂਦਾ ਗੁਰੂ ਦੇ ਨਾਮ ਤੇ। ਇਹ ਬਿਲਕੁਲ ਸ਼ਤ-ਪ੍ਰਤੀਸ਼ਤ ਸੱਚ ਹੈ ਕਿ ਪੰਜਾਬ ਦੀ ਮਿੱਟੀ ਨੂੰ ਅਜਿਹਾ ਆਸ਼ੀਰਵਾਦ ਪ੍ਰਾਪਤ ਹੈ ਕਿ ਇੱਥੇ ਵੈਦਿਕ ਕਾਲ ਤੋਂ ਹੁਣ ਤੱਕ ਗੁਰੂਆਂ-ਪੀਰਾਂ ਤੇ ਉਨ੍ਹਾਂ ਦੇ ਸ਼ਰਧਾਲੂਆਂ ਦੀ ਲੜੀ ਮਤਵਾਤਰ ਚਲ ਰਹੀ ਹੈ। ਇੱਥੇ ਹੀ ਸਰਬੰਸਦਾਨੀ ਦਸਮ ਪਿਤਾ ਕੌਮ ਦੇ ਅਜਿਹੇ ਉਸਰੱਈਏ ਸਾਬਤ ਹੋਏ ਹਨ ਕਿ ਜਿਨ੍ਹਾਂ ਨੇ ਆਪਣੇ ਸਿੱਖਾਂ ਨੂੰ ਸਿੰਘ ਭਾਵ ਸ਼ੇਰ ਬਣਾ ਦਿੱਤਾ। ਉਨ੍ਹਾਂ ਨੂੰ ਆਪਣੇ ਸਿੰਘਾਂ ਨਾਲ ਅੰਤਾਂ ਦਾ ਮੋਹ ਸੀ। ਜੇ ਕਦੇ ਗੁਰੂ ਦਾ ਸਿੱਖ ਸਵੇਰ ਦਾ ਭੁੱਲਿਆ ਸ਼ਾਮੀ ਘਰ ਆ ਗਿਆ ਤਾਂ ਗੁਰੂ ਸਾਹਿਬ ਨੇ ਉਸ ਨੂੰ ਵੀ ਛਾਤੀ ਨਾਲ ਲਾਇਆ।

ਦਸਮ ਪਿਤਾ ਦੇ ਸਮੇਂ ਅਨੰਦਪੁਰ ਸਾਹਿਬ ਜੰਗਾਂ ਤੇ ਯੁੱਧਾਂ ਦਾ ਮੈਦਾਨ ਬਣਿਆ ਰਿਹਾ। ਉਸ ਸਮੇਂ ਕੁਝ ਮਾਝੇ ਦੇ ਸਿੱਖ ਰੋਜ਼ ਦੀਆਂ ਜੰਗਾਂ ਤੇ ਔਕੜਾਂ ਨੂੰ ਵੇਖ ਕੇ, ਗੁਰੂ ਘਰ ਤੋਂ ਮੁੱਖ ਫੇਰ ਗਏ ਅਤੇ ਗੁਰੂ ਸਾਹਿਬ ਨੂੰ ਲਿਖ ਕੇ ਦੇ ਗਏ ਕਿ ਤੂੰ ਸਾਡਾ ਗੁਰੂ ਨਹੀਂ ਅਤੇ ਅਸੀਂ ਤੇਰੇ ਸਿੱਖ ਨਹੀਂ। ਸਿੱਖ ਇਤਿਹਾਸ ਵਿੱਚ ਇਸ ਪੱਤਰ ਨੂੰ ਬੇਦਾਵਾ ਕਿਹਾ ਗਿਆ ਹੈ। ਸਿੰਘਾਂ ਦੇ ਬੇਦਾਵੇ ਦੇ ਕੇ ਜਾਣ ਦੀ ਦੇਰ ਸੀ ਕਿ ਮਾਝੇ ਦੇ ਪਿੰਡਾਂ ਵਿੱਚ ਇਹ

ਗੱਲ ਅੱਗ ਵਾਂਗ ਫੈਲ ਗਈ ਕਿ ਮਾਝੇ ਦੇ ਸਿੱਖ ਗੁਰੂ ਘਰ ਤੋਂ ਮੂੰਹ ਫੇਰ ਕੇ ਵਾਪਸ ਆ ਗਏ ਹਨ।



ਮਾਈ ਭਾਗੋ ਜੀ

ਮਾਈ ਭਾਗੋ ਵਰਗੀਆਂ ਸਿਦਕਵਾਨ ਮਾਈਆਂ ਨੇ ਬੇਦਾਵਾ ਦੇਣ ਵਾਲੇ ਸਿੰਘਾਂ ਨੂੰ ਬਹੁਤ ਫਿਟਕਾਰਾਂ ਪਾਈਆਂ। ਉਨ੍ਹਾਂ ਨੂੰ ਚੂੜੀਆਂ ਪਾ ਕੇ ਘਰ ਬਹਿਣ ਦਾ ਸੁਝਾਅ ਦਿੱਤਾ ਅਤੇ ਆਪ ਕਮਰ ਕੱਸੇ ਕਰ ਕੇ ਜੰਗ ਦੇ ਮੈਦਾਨ ਵਿੱਚ ਜਾਣ ਲਈ ਤਿਆਰ ਹੋ ਗਈਆਂ। ਜਦ ਮਾਈ ਭਾਗੋ ਜੱਥੇ ਦੀ ਅਗਵਾਈ ਕਰਨ ਲਈ ਤਿਆਰ ਹੋ ਗਈ ਤਾਂ ਸਿੰਘਾਂ ਨੂੰ ਗੁਰੂ ਸਾਹਿਬ ਨੂੰ ਅਨੰਦਪੁਰ ਛੱਡ ਆਉਣ ਦਾ ਬੜਾ ਪਛਤਾਵਾ ਹੋਇਆ। ਉਨ੍ਹਾਂ ਦੀ ਗੁਰੂ ਘਰ ਤੋਂ ਬੇਮੁੱਖ ਹੋਣ ਕਰਕੇ ਰੂਹ ਵਲੂੰਧਰੀ ਗਈ। ਉਨ੍ਹਾਂ ਅੰਦਰ ਗੈਰਤ ਜਾਗ ਪਈ। ਉਹ ਭਾਈ ਮਹਾਂ ਸਿੰਘ ਤੇ ਮਾਈ ਭਾਗੋ ਦੀ ਜਥੇਦਾਰੀ ਵਿੱਚ ਫਿਰ ਦੁਬਾਰਾ ਇਕੱਠੇ ਹੋ ਗਏ।

ਚਾਲੀ ਮੁਕਤਿਆਂ ਦੇ ਜਥੇਦਾਰ ਭਾਈ ਮਹਾਂ ਸਿੰਘ ਜੀ ਸੰਨ 1705 ਵਿੱਚ ਸ਼ਾਹੀ ਫੌਜ ਨਾਲ ਮੁਕਤਸਰ ਵਿਖੇ ਖਿਦਰਾਣੇ ਦੀ ਢਾਬ ਦੀ ਥਾਂ ਤੇ ਲੜੇ ਅਤੇ ਇਨ੍ਹਾਂ ਚਾਲੀ ਸਿੰਘਾਂ ਨੇ ਸ਼ਹੀਦੀ ਪ੍ਰਾਪਤ ਕੀਤੀ। ਕਲਗੀਧਰ ਪਾਤਿਸ਼ਾਹ ਮੈਦਾਨੇ ਜੰਗ ਵਿੱਚ ਆਪਣੇ ਇਨ੍ਹਾਂ ਪਿਆਰੇ ਸਿੰਘਾਂ ਨੂੰ ਉਪਾਧੀਆਂ ਬਖਸ਼ ਰਹੇ ਸਨ ਕਿ ਇਹ ਮੇਰਾ ਪੰਜ ਹਜ਼ਾਰੀ ਹੈ ਤੇ ਇਹ ਮੇਰਾ ਦਸ ਹਜ਼ਾਰੀ ਹੈ। ਇਸ ਤਰ੍ਹਾਂ ਜਦੋਂ ਗੁਰੂ ਸਾਹਿਬ ਭਾਈ ਮਹਾਂ ਸਿੰਘ ਜੀ ਕੋਲ ਪੁੱਜੇ ਤਾਂ ਉਨ੍ਹਾਂ ਵਿੱਚ ਕੁਝ ਪ੍ਰਾਣ ਬਾਕੀ ਸਨ। ਦਸਮੇਸ਼ ਜੀ ਨੇ ਆਪਣੇ ਰੁਮਾਲ ਨਾਲ ਭਾਈ ਮਹਾਂ ਸਿੰਘ ਜੀ ਦਾ ਮੁੱਖ ਸਾਫ ਕੀਤਾ ਅਤੇ ਜਲ ਛਕਾਇਆ। ਜਦ ਮਹਾਂ ਸਿੰਘ ਜੀ ਦੀ ਮੂਰਛਾ ਖੁੱਲੀ ਤਾਂ ਕਲਗੀਧਰ ਪਾਤਿਸ਼ਾਹ ਨੇ ਪੁੱਛਿਆ ਕਿ ਜੇ ਤੁਆਡੀ ਕੋਈ ਇੱਛਾ ਹੈ ਤਾਂ ਦੱਸੋ? ਭਾਈ ਮਹਾਂ ਸਿੰਘ ਜੀ ਨੇ ਨਿਮਰਤਾ ਸਹਿਤ ਕਿਹਾ ਕਿ ਹਜ਼ੂਰ ਕੋਈ ਦੁਨਿਆਵੀ ਇੱਛਾ ਨਹੀਂ ਹੈ। ਗੁਰੂ ਸਾਹਿਬ ਨੇ ਫਿਰ ਕਿਹਾ ਕਿ ਕੋਈ ਵਰ ਹੀ ਮੰਗ ਲਵੋ ਤਾਂ ਭਾਈ ਮਹਾਂ ਸਿੰਘ ਨੇ ਅਰਜ਼ ਕੀਤੀ ਕਿ 'ਪਾਤਿਸ਼ਾਹ ਜੇ ਤੁੱਠੇ ਹੋ ਤਾਂ ਮਾਝੇ ਦੀ ਸੰਗਤ ਦਾ ਬੇਦਾਵਾ ਪਾੜ ਕੇ ਟੁੱਟੀ ਗੰਢੋ। ਹੋਰ ਕੋਈ ਲਾਲਸਾ ਨਹੀਂ ਹੈ।' ਬਖਸ਼ਿੰਦ ਗੁਰੂ ਜੀ ਨੇ ਭਾਈ ਮਹਾਂ ਸਿੰਘ ਨੂੰ ਆਪਣੀ ਗੋਦ ਵਿੱਚ ਲੈ ਕੇ ਸਿਰਫ ਬੇਦਾਵਾ ਹੀ ਨਹੀਂ ਪਾੜਿਆ ਸਗੋਂ ਭਾਈ ਮਹਾਂ ਸਿੰਘ ਨੂੰ ਅਣਮੁੱਲੇ ਵਰਦਾਨ

ਨਾਲ ਵੀ ਨਿਵਾਜਿਆ ਕਿ ਭਾਈ ਮਹਾਂ ਸਿੰਘ ਜੀ ਤੁਸੀਂ ਮਾਝੇ ਦੀ ਸਿੱਖੀ ਬਚਾ ਲਈ ਹੈ। ਇਸ ਤਰ੍ਹਾਂ ਚਾਲੀ ਮੁਕਤਿਆਂ ਦੇ ਸ਼੍ਰੋਮਣੀ ਜਥੇਦਾਰ ਭਾਈ ਮਹਾਂ ਸਿੰਘ ਜੀ ਆਪ ਲਈ ਹੀ ਨਹੀਂ ਸਗੋਂ ਆਪਣੇ ਹੋਰ 39 ਸਾਥੀ-ਸਿੰਘਾਂ ਲਈ ਵੀ ਚਾਲੀ ਮੁਕਤਿਆਂ ਦੀ ਉਪਾਧੀ ਲੈ ਕੇ ਦਰਗਾਹਿ ਪ੍ਰਵਾਨ ਹੋਏ। ਕਲਗੀਧਰ ਪਾਤਿਸ਼ਾਹ ਨੇ ਇਨ੍ਹਾਂ ਚਾਲੀ ਸ਼ਹੀਦ-ਸਿੰਘਾਂ ਨੂੰ ਮੁਕਤੀ ਦਾ ਵਰਦਾਨ ਦਿੱਤਾ ਤੇ ਚਾਲੀ ਮੁਕਤਿਆਂ ਦੇ ਨਾਮ ਨਾਲ ਨਿਵਾਜਿਆ। ਮੁਕਤਸਰ ਵਿਖੇ ਸ਼ਹੀਦਾਂ ਦੀ ਗਿਣਤੀ ਬਾਰੇ ਵੱਖ-ਵੱਖ ਵਿਦਵਾਨਾਂ ਦੀ ਵੱਖੋ-ਵੱਖਰੀ ਰਾਇ ਹੈ। ਕੁਝ ਕੁ ਵਿਦਵਾਨਾਂ ਅਨੁਸਾਰ ਇੱਥੇ ਮਲਵਈ ਸਿੰਘ ਵੀ ਸ਼ਹੀਦ ਹੋਏ ਜਿਨ੍ਹਾਂ ਦੀ ਗਿਣਤੀ ਤਕਰੀਬਨ 126 ਦੱਸੀ ਜਾਂਦੀ ਹੈ। ਇਸ ਬਾਰੇ ਮਾਲਵੇ ਵਿੱਚ ਇੱਕ ਧਾਰਨਾ ਪ੍ਰਸਿੱਧ ਹੈ ਕਿ ਬਾਬਾ ਦਾਨ ਸਿੰਘ ਬਰਾੜ, ਜੋ ਕਿ ਉਸ ਸਮੇਂ ਆਪਣੇ ਸੂਰਮਿਆਂ ਨਾਲ ਗੁਰੂ ਸਾਹਿਬ ਦੇ ਨਾਲ ਸਨ; ਉਨ੍ਹਾਂ ਦਾ ਭਾਣਜਾ ਇੱਥੇ ਸ਼ਹੀਦ ਹੋਇਆ। ਜਿਸ ਕਾਰਨ ਗੁਰੂ ਸਾਹਿਬ ਉਚੇਚੇ ਤੌਰ ਤੇ ਬਾਬਾ ਦਾਨ ਸਿੰਘ ਬਰਾੜ ਨਾਲ ਉਨ੍ਹਾਂ ਦੀ ਭੈਣ ਦੇ ਸੌਹਰੇ -ਘਰ ਪਿੰਡ ਭਾਗੀ ਬਾਂਦਰ ਉਸ ਸ਼ਹੀਦ ਸਿੰਘ ਦੀ ਮਾਈ ਨਾਲ ਅਫਸੋਸ ਕਰਨ ਗਏ ਸਨ। ਪਰ ਇਨ੍ਹਾਂ ਸਾਰੇ ਤੱਥਾਂ ਬਾਰੇ ਡੂੰਘੀ ਖੋਜ ਪੜਤਾਲ ਦੀ ਲੋੜ ਹੈ। ਗੁਰਦੁਆਰਾ ਟੁੱਟੀ ਗੰਢੀ ਸਾਹਿਬ ਜਿੱਥੇ ਗੁਰੂ ਜੀ ਵੱਲੋਂ ਬੇਦਾਵਾ ਪਾੜਿਆ ਗਿਆ ਸੀ ਅਤੇ ਸ਼ਹੀਦਗੰਜ ਜਿੱਥੇ ਸ਼ਹੀਦਾਂ ਦਾ ਸਸਕਾਰ ਕੀਤਾ ਗਿਆ ਸੀ ਅੱਜ ਮੁਕਤਸਰ ਦੀ ਧਰਤੀ ਨੂੰ ਭਾਗ ਲਾ ਰਹੇ ਹਨ।



*ਗੁਰਦੁਆਰਾ ਸਾਹਿਬ ਟੁੱਟੀ ਗੰਢੀ - ਮੁਕਤਸਰ*

## ਮਰਣੁ ਮੁਣਸਾ ਸੂਰਿਆ ਹਕੁ ਹੈ/ ਜੋ ਹੋਇ ਮਰਨਿ ਪਰਵਾਣੋ॥
## ਮੁਕਤਸਰ ਦੀ ਜੰਗ ਦੇ ਸ਼ਹੀਦ

ਖਿਦਰਾਣੇ ਦੀ ਢਾਬ ਦੀ ਲੜਾਈ ਦੇ ਚਾਲੀ ਮੁਕਤਿਆਂ ਦੇ ਨਾਮ ਇਸ ਪ੍ਰਕਾਰ ਹਨ ਜਿਨ੍ਹਾਂ ਦੀ ਬੇਮਿਸਾਲ ਕੁਰਬਾਨੀ ਸਦਕਾ ਉਨ੍ਹਾਂ ਨੂੰ ਗੁਰੂ ਸਾਹਿਬ ਨੇ ਚਾਲੀ ਮੁਕਤਿਆਂ ਦੇ ਨਾਮ ਨਾਲ ਨਿਵਾਜਿਆ ਅਤੇ ਖਿਦਰਾਣੇ ਦੀ ਢਾਬ ਦਾ ਨਾਮ ਮੁਕਤਸਰ ਸਾਹਿਬ ਪਿਆ।

(1)ਭਾਈ ਸਮੀਰ ਸਿੰਘ (2)ਭਾਈ ਸਰਜਾ ਸਿੰਘ (3)ਭਾਈ ਸਾਧੂ ਸਿੰਘ (4)ਭਾਈ ਸੁਹੇਲ ਸਿੰਘ (5)ਭਾਈ ਸੁਲਤਾਨ ਸਿੰਘ (6)ਭਾਈ ਸੋਭਾ ਸਿੰਘ (7)ਭਾਈ ਸੰਤ ਸਿੰਘ (8)ਭਾਈ ਹਰਸਾ ਸਿੰਘ (9)ਭਾਈ ਹਰੀ ਸਿੰਘ (10)ਭਾਈ ਕਰਨ ਸਿੰਘ (11)ਭਾਈ ਕਰਮ ਸਿੰਘ (12)ਭਾਈ ਕਾਲ੍ਹਾ ਸਿੰਘ (13)ਭਾਈ ਕੀਰਤਿ ਸਿੰਘ (14)ਭਾਈ ਕ੍ਰਿਪਾਲ ਸਿੰਘ (15)ਭਾਈ ਖੁਸ਼ਾਲ ਸਿੰਘ (16)ਭਾਈ ਗੁਲਾਬ ਸਿੰਘ (17)ਭਾਈ ਗੰਗਾ ਸਿੰਘ (18)ਭਾਈ ਗੰਡਾ ਸਿੰਘ (19)ਭਾਈ ਘਰਬਾਰਾ ਸਿੰਘ (20)ਭਾਈ ਚੰਬਾ ਸਿੰਘ (21)ਭਾਈ ਜਾਦੋ ਸਿੰਘ (22)ਭਾਈ ਜੋਗਾ ਸਿੰਘ (23)ਭਾਈ ਜੰਗ ਸਿੰਘ (24)ਭਾਈ ਦਿਯਾਲ ਸਿੰਘ (25)ਭਾਈ ਦਰਬਾਰਾ ਸਿੰਘ (26)ਭਾਈ ਦਿਲਬਾਗ ਸਿੰਘ (27)ਭਾਈ ਧਰਮ ਸਿੰਘ (28)ਭਾਈ ਧੰਨਾ ਸਿੰਘ (29)ਭਾਈ ਨਿਹਾਲ ਸਿੰਘ (30)ਭਾਈ ਨਿਧਾਨ ਸਿੰਘ (31)ਭਾਈ ਬੂੜ ਸਿੰਘ (32)ਭਾਈ ਭਾਗ ਸਿੰਘ (33)ਭਾਈ ਭੋਲਾ ਸਿੰਘ (34)ਭਾਈ ਭੰਗਾ ਸਿੰਘ (35)ਭਾਈ ਮਹਾ ਸਿੰਘ (36)ਭਾਈ ਮੱਜਾ ਸਿੰਘ (37)ਭਾਈ ਮਾਨ ਸਿੰਘ (38)ਭਾਈ ਮਾਯਾ ਸਿੰਘ (39)ਭਾਈ ਰਾਏ ਸਿੰਘ (40)ਭਾਈ ਲਛਮਣ ਸਿੰਘ।

## ਮਾਲਵੇ ਦੀ ਸਿੱਖੀ ਰੱਖਣ ਵਾਲੇ ਭਾਈ ਦਾਨ ਸਿੰਘ

ਸਿਦਕਵਾਨ ਹੀ ਕਿਸੇ ਕੌਮ ਦਾ ਇਤਿਹਾਸ ਸਿਰਜ ਸਕਦੇ ਹਨ। ਚਾਹੇ ਇਹ ਸੰਨ 1699 ਦੀ ਵਿਸਾਖੀ ਦਾ ਦਿਨ ਸੀ, ਜਾਂ ਚਾਹੇ ਤਲਵੰਡੀ ਸਾਬੋ ਵਿਖੇ ਬੰਦੂਕ ਦੀ ਪਰਖ ਦੇ ਬਹਾਨੇ ਭਾਈ ਧੀਰ ਸਿੰਘ ਤੇ ਭਾਈ ਵੀਰ ਸਿੰਘ ਦੋ ਪਿਤਾ-ਪੁੱਤਰਾਂ ਦੀ ਸਿੱਖੀ ਦੀ ਪਰਖ ਸੀ ਜੋ ਕਿ ਬੰਦੂਕ ਦੇ ਨਿਸ਼ਾਨੇ ਅੱਗੇ ਖੜੇ ਹੋਣ ਲਈ ਦੋਨੋਂ ਇੱਕ ਦੂਜੇ ਤੋਂ ਅੱਗੇ ਖੜੇ ਹੋਣ ਲਈ ਲੜ ਰਹੇ ਸਨ। ਚਾਹੇ ਪਿੰਡ ਛੱਤੇਆਣਾ ਵਿਖੇ ਤਲਬਾਂ ਵੰਡਣ ਵੇਲੇ ਭਾਈ ਦਾਨ ਸਿੰਘ ਦੇ ਸਿਦਕ ਦੀ ਪਰਖ ਸੀ।

ਭਾਈ ਦਾਨ ਸਿੰਘ ਮਹਿਮਾ ਸਰਜਾ ਦੇ ਵਸਨੀਕ ਮਲਵਈ ਬਰਾੜ ਚੜ੍ਹਤ ਸਿੰਘ ਦਾ ਭਾਈ ਸੀ। ਜੋ ਦਸਮੇਸ਼ ਦੀ ਸੇਵਾ ਵਿੱਚ ਅਨੰਦਪੁਰ ਸਾਹਿਬ ਅਤੇ ਮਾਲਵੇ ਵਿੱਚ ਵੀ ਹਾਜ਼ਰ ਹੋਇਆ। ਇਸ ਨੇ ਮੁਕਤਸਰ ਦੀ ਜੰਗ ਵਿੱਚ ਵੀ ਵੱਡੀ ਵੀਰਤਾ ਵਿਖਾਈ। ਜ਼ਿਲ੍ਹਾ ਮੁਕਤਸਰ ਵਿੱਚ ਥਾਣਾ ਕੋਟ ਭਾਈ ਦਾ ਪਿੰਡ ਛੱਤੇਆਣਾ ਹੈ। ਜਦੋਂ ਗੁਰੂ ਜੀ ਇੱਥੇ ਆਏ ਤਾਂ ਕੁਝ ਸਿੰਘਾਂ ਨੇ ਤਲਬਾਂ ਮੰਗੀਆਂ। ਗੁਰੂ ਸਾਹਿਬ ਨੇ ਘੋੜਾ ਠਹਿਰਾ ਲਿਆ। ਉਸ ਵੇਲੇ ਰਾਵਲ ਪਿੰਡੀ ਤੋਂ ਆਏ ਇੱਕ ਸਿੱਖ ਨੇ ਅਚਾਨਕ ਰੁਪਈਆਂ ਅਤੇ ਅਸ਼ਰਫੀਆਂ ਦੀ ਲੱਦੀ ਹੋਈ ਖੱਚਰ ਗੁਰੂ ਜੀ ਅੱਗੇ ਲਿਆ ਢਾਲੀ। ਗੁਰੂ ਜੀ ਨੇ ਅੱਠ ਆਨੇ ਸਵਾਰ, ਚਾਰ ਆਨੇ ਪੈਦਲ ਰੋਜ਼ ਦੇ ਹਿਸਾਬ ਗਿਣ ਕੇ ਤਲਬ ਵਰਤਾ ਦਿੱਤੀ। ਉਦੋਂ ਉਥੇ ਪੰਜ ਸੌ ਸਵਾਰ ਅਤੇ ਨੌ ਸੌ ਪਿਆਦਾ ਸੀ। ਇਨ੍ਹਾਂ ਦੇ ਜਥੇਦਾਰ ਭਾਈ ਦਾਨ

ਸਿੰਘ ਨੂੰ ਗੁਰੂ ਜੀ ਨੇ ਕਿਹਾ ਕਿ ਤੂੰ ਵੀ ਤਲਬਾਂ ਲੈ ਲੈ। ਉਸ ਨੇ ਹੱਥ ਜੋੜ ਕੇ ਬੇਨਤੀ ਕੀਤੀ ਕਿ ਸੱਚੇ ਪਾਤਿਸ਼ਾਹ ਜੀ ਸਿੱਖੀ ਬਖਸ਼ੋ। ਹੋਰ ਸਭ ਪਦਾਰਥ ਮੇਰੇ ਘਰ ਮੌਜੂਦ ਹਨ। ਭਾਈ ਸੰਤੋਖ ਸਿੰਘ ਜੀ ਆਪਣੀ ਰਚਨਾ ਵਿੱਚ ਉਨ੍ਹਾਂ ਬਾਰੇ ਇਸ ਤਰ੍ਹਾਂ ਲਿਖਦੇ ਹਨ।

"ਸੁਣ ਕੈ ਦਾਨ ਸਿੰਘ ਕਰ ਜੋਰੇ, ਦੂਧ ਪੂਤ ਧਨ ਸਭ ਘਰ ਮੋਰੇ,

ਕ੍ਰਿਪਾ ਕਰਹੁ ਸਿਖੀ ਮੁਝ ਦੀਜੈ, ਆਪ ਨੇ ਜਾਨ ਬਖਸ਼ ਕਰ ਲੀਜੈ"

ਉਸ ਦਾ ਪ੍ਰੇਮ ਪਛਾਣ ਕੇ ਗੁਰੂ ਜੀ ਨੇ ਫਰਮਾਇਆ ਕਿ ਭਾਈ ਮਹਾਂ ਸਿੰਘ ਨੇ ਮਾਝੇ ਦੀ ਅਤੇ ਭਾਈ ਦਾਨ ਸਿੰਘ ਨੇ ਮਾਲਵੇ ਦੀ ਸਿੱਖੀ ਰੱਖ ਲਈ ਹੈ। ਜੋ ਮਾਇਆ ਤਲਬਾਂ ਦੇ ਕੇ ਬਚੀ ਉਹ ਗੁਰੂ ਜੀ ਨੇ ਉਥੇ ਹੀ ਦੱਬ ਦਿੱਤੀ। ਗੁਰੂ ਸਾਹਿਬ ਦੇ ਚਲੇ ਜਾਣ ਪਿਛੋਂ ਕੁਝ ਲੋਕ ਉਸ ਮਾਇਆ ਨੂੰ ਚੋਰੀ ਕੱਢਣ ਲੱਗੇ; ਪਰ ਮਾਇਆ ਨਾ ਲੱਭੀ। ਇਸ ਲਈ ਇਸ ਅਸਥਾਨ ਦਾ ਨਾਂ ਗੁਪਤਸਰ ਪਿਆ। ਮਾਲਵੇ ਦੇ ਇਲਾਕੇ ਦੀਆਂ ਸਿੱਖ ਸੰਗਤਾਂ ਭਾਈ ਦਾਨ ਸਿੰਘ ਨੂੰ ਬਾਬਾ ਦਾਨ ਸਿੰਘ ਕਹਿ ਕੇ ਯਾਦ ਕਰਦੀਆਂ ਹਨ। ਉਸ ਵਕਤ ਮਾਲਵਾ ਸਿੱਧੂ-ਬਰਾੜ ਅਤੇ ਧਾਲੀਵਾਲ ਗੋਤ ਦੇ ਜੱਟ ਸਿੱਖਾਂ ਦਾ ਇਲਾਕਾ ਸੀ। ਇਸ ਇਲਾਕੇ ਵਿੱਚ ਸਿੱਖੀ ਪ੍ਰਤੀ ਅਥਾਹ ਸ਼ਰਧਾ ਸੀ। ਭਾਈ ਡੱਲਾ ਸਿੰਘ ਅਤੇ ਭਾਈ ਦਾਨ ਸਿੰਘ ਵਰਗੇ ਕਈ ਸਿੱਖਾਂ ਨੇ ਜੰਗਾਂ ਵੇਲੇ ਗੁਰੂ ਗੋਬਿੰਦ ਸਿੰਘ ਜੀ ਦਾ ਸਾਥ ਦਿੱਤਾ। ਇਨ੍ਹਾਂ ਦੀ ਬਹਾਦਰੀ ਦਾ ਜ਼ਿਕਰ ਜ਼ਫਰਨਾਮੇ ਵਿੱਚ ਵੀ ਆਉਂਦਾ ਹੈ।

ਨ ਜ਼ੱਰ: ਦਰੀਂ ਰਾਹ ਖ਼ਾਤਰ: ਤੁਰਾਸਤ।
ਹਮ: ਕੌਮ ਬੈਰਾੜ ਹੁਕਮਿ ਮਰਾਸਤ

ਭਾਵ, ਐ ਔਰੰਗਜ਼ੇਬ! ਤੈਨੂੰ ਇਸ ਰਸਤੇ ਆਉਣ ਵਿੱਚ ਕੋਈ ਖਤਰਾ ਨਹੀਂ ਕਿਉਂਕਿ ਇਸ ਇਲਾਕੇ ਦੀ ਸਾਰੀ ਬਰਾੜ ਕੌਮ ਮੇਰੇ ਹੁਕਮ ਵਿੱਚ ਹੈ। ਸੋ ਬਾਬਾ ਦਾਨ ਸਿੰਘ ਵਰਗੇ ਸਿੱਖੀ ਨੂੰ ਸਮਰਪਿਤ ਸੇਵਕਾਂ ਵੱਲੋਂ ਹੀ ਮਾਲਵੇ ਦੀ ਸਿੱਖੀ ਨੂੰ ਚਾਰ ਚੰਨ ਲਾਏ। ਜਿਸ 'ਤੇ ਮਾਲਵੇ ਦੇ ਸਿੱਖਾਂ ਨੂੰ ਅੱਜ ਵੀ ਗੌਰਵ ਹੈ।

ਜੇ ਖਾਲਸਾ ਪੰਥ ਦੇ ਵਿਕਾਸ ਦੇ ਇਤਿਹਾਸਕ ਪ੍ਰਸੰਗ ਵੱਲ ਝਾਤ ਮਾਰੀਏ ਤਾਂ ਪਤਾ ਲਗਦਾ ਹੈ ਕਿ ਜਦੋਂ ਸਮਾਜ ਇਖਲਾਕੀ ਗਿਰਾਵਟ ਦੀ ਕਾਲੀ-ਬੋਲੀ ਰਾਤ ਵਿੱਚੋਂ ਗੁਜ਼ਰ ਰਿਹਾ ਸੀ ਤਾਂ ਗੁਰੂ ਨਾਨਕ ਅਤੇ ਨੌ ਗੁਰੂਆਂ ਨੇ ਹੱਕ-ਸੱਚ ਅਤੇ ਇਨਸਾਫ ਦੀ ਅਵਾਜ਼ ਬੁਲੰਦ ਕਰਦੇ ਹੋਏ ਸਮਾਜ ਨੂੰ ਧਾਰਮਿਕ ਅਤੇ ਸਮਾਜਿਕ ਪੱਖੋਂ ਰਾਤ ਅਤੇ ਦਿਨ ਦੇ ਅੰਤਰ ਜਿੱਡੀ ਚੇਤੰਨਤਾ ਦਿੱਤੀ। ਸ੍ਰੀ ਗੁਰੂ ਨਾਨਕ ਦੇਵ ਪਾਤਿਸ਼ਾਹ ਵੇਲੇ ਨਿਤਾਣੀ ਤੇ ਨਿਮਾਣੀ ਮਨੁੱਖਤਾ, ਤੇ ਜਾਬਰ ਤੇ ਉਸ ਦੇ ਜਬਰ ਦੀ ਇੰਤਹਾ ਹੋਈ ਤਾਂ "ਏਤੀ ਮਾਰ ਪਈ ਕੁਰਲਾਣੈ, ਤੈ ਕੀ ਦਰਦ ਨਾ ਆਇਆ" ਦੀ ਅਵਾਜ਼ ਬੁਲੰਦ ਹੋਈ। ਸ੍ਰੀ ਗੁਰੂ ਅੰਗਦ ਦੇਵ ਪਾਤਿਸ਼ਾਹ ਨੇ ਹਮਾਯੂੰ ਨੂੰ ਇਹ ਗਿਆਨ ਕਰਵਾਇਆ

ਕਿ ਉਸ ਦੀ ਤਲਵਾਰ ਉਸ ਤੋਂ ਤਕੜੇ ਦੇ ਸਾਹਮਣੇ ਕਿਉਂ ਨਹੀਂ ਚਲੀ? ਸਿੱਖ ਧਰਮ ਦੇ ਸ਼੍ਰੋਮਣੀ ਸ਼ਹੀਦ ਸ੍ਰੀ ਗੁਰੂ ਅਰਜਨ ਦੇਵ ਪਾਤਿਸ਼ਾਹ ਨੂੰ ਆਨ ਅਤੇ ਸ਼ਾਨ ਦੀ ਖਾਤਰ ਅਕਹਿ ਅਤੇ ਅਸਹਿ ਤਸੀਹੇ ਸਹਾਰਦੇ ਹੋਇਆਂ ਕੁਰਬਾਨ ਹੋਣਾ ਪਿਆ। ਉਨ੍ਹਾਂ ਦੇ ਇਕਲੌਤੇ ਪੁੱਤਰ ਸਾਹਿਬ ਸ੍ਰੀ ਹਰਗੋਬਿੰਦ ਸਾਹਿਬ ਨੂੰ ਅਲਪ ਜਿਹੀ ਆਯੂ 49 ਸਾਲ ਤੱਕ ਹਰ ਰੋਜ਼ ਨਵੀਂ ਮੁਹਿੰਮ ਦੇ ਖਿਲਾਫ ਜੂਝਣਾ ਪਿਆ। ਅੱਠਵੇਂ ਪਾਤਿਸ਼ਾਹ ਸ੍ਰੀ ਗੁਰੂ ਹਰ ਕ੍ਰਿਸ਼ਨ ਜੀ ਨੂੰ ਬਾਲ ਅਵਸਥਾ ਵਿੱਚ ਜਾਬਰ ਹਕੂਮਤ ਨੇ ਘਰੋਂ ਬੇ ਘਰ ਕਰਕੇ ਦਿੱਲੀ ਸੱਦਿਆ ਅਤੇ ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਮਜ਼ਲੂਮ ਅਤੇ ਦੱਬੀ-ਕੁਚਲੀ ਲੋਕਾਈ ਦੇ ਸਵੈਮਾਣ ਦੀ ਖਾਤਰ; ਹਿੰਦ ਦੀ ਚਾਦਰ ਬਣ ਕੇ ਸੀਸ ਦੇਣਾ ਪਿਆ। ਫਿਰ ਆਪਣੇ ਪਿਤਾ ਦਾ ਸਿਰ ਤੋਂ ਸਾਇਆ ਉੱਠ ਜਾਣ ਉਪਰੰਤ 9 ਸਾਲ ਦੇ ਬਾਲ ਗੋਬਿੰਦ ਰਾਇ ਨੂੰ ਆਸ ਪਾਸ ਦੇ ਪਹਾੜੀ ਰਾਜਿਆਂ ਦੀ ਮੱਦਦ ਲੈਣੀ ਪਈ। ਬੇਸ਼ੱਕ ਮੱਦਦ ਦੀ ਥਾਂ ਲੜਾਈ ਜਾਂ ਲੜਾਈ ਦੇ ਨਿੱਤ ਨਵੇਂ ਮਨਸੂਬੇ ਹੀ ਮਿਲੇ ਤੇ ਇਸ ਕੁਦਰਤ ਦੇ ਚਲ ਰਹੇ ਅਨੰਤ-ਕਾਲ ਦੇ ਚੱਕਰ ਵਿਚ ਇੱਕ ਇਤਿਹਾਸਕ ਮਰਹਲਾ ਇਹ ਵੀ ਆਇਆ ਕਿ ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਿੱਖਾਂ ਨੂੰ ਆਪਣੀ ਹੋਂਦ ਕਾਇਮ ਰੱਖਣ ਲਈ ਖਾਲਸੇ ਦਾ ਰੂਪ ਧਾਰਨ ਕਰਨਾ ਪਿਆ। ਅਕਾਲ ਪੁਰਖ ਵਲੋਂ ਨਿਵਾਜੇ ਸੁਤ ਗੋਬਿੰਦ ਰਾਏ ਵਰਗੇ ਇਲਾਹੀ ਪੁਰਖ ਨੂੰ ਇਮਤਿਹਾਨ ਦੀ ਘੜੀ ਇਹ ਆਈ ਕਿ ਹੁਣ ਇਹ ਵੇਲਾ ਆ ਗਿਆ ਸੀ ਕਿ ਆਪਣੇ ਗੁਰੂ-ਪਿਤਾ ਦਾ ਸੀਸ ਅਤੇ ਧੜ ਸਾਂਭ ਕੇ ਮਰਿਆਦਾ ਪੂਰਵਕ ਅੰਤਿਮ ਸਸਕਾਰ ਕਰਨ ਦਾ ਅੰਤਰ-ਆਤਮਾਂ ਤੋਂ ਤਾਂ ਹਰ ਸਿੱਖ ਆਪਣਾ ਫਰਜ਼ ਅਦਾ ਕਰਨਾ ਚਾਹੁੰਦਾ ਹੋਵੇਗਾ ਪਰ ਸਿੱਖ ਅਤੇ ਸਿੰਘ ਦੀ ਪਹਿਚਾਣ ਨਾ ਹੋਣ ਕਰਕੇ ਕਮਜ਼ੋਰ ਆਤਮਾਵਾਂ ਨੇ ਲੁਕੇ ਛਿਪੇ ਰਹਿਣ ਵਿਚ ਭਲਾ ਸਮਝਿਆ। ਕੋਈ ਸ਼ੱਕ ਨਹੀਂ ਕਿ ਫਿਰ ਵੀ ਮੁਗਲਾਂ ਦੇ ਪਹਿਰੇ ਵਿਚੋਂ ਇੱਕ ਸੱਜਣ ਭਾਈ ਜੈਤਾ ਜੀ “ਰੰਘਰੇਟੇ ਗੁਰੂ ਕੇ ਬੇਟੇ” ਗੁਰੂ ਜੀ ਦਾ ਸੀਸ ਚੁੱਕਣ ਵਿਚ ਸਫਲ ਹੋਏ ਤੇ ਦੂਜੇ ਸੱਜਣ ਲੱਖੀਸ਼ਾਹ ਵਣਜਾਰਾ ਅਤੇ ਉਸ ਦਾ ਸਪੁੱਤਰ ਆਪਣੀ ਝੁੱਗੀ ਫੂਕ ਕੇ ਸਿੱਖ ਕੌਮ ਦੇ ਮਰਿਆਦਾ ਪ੍ਰਸ਼ੋਤਮ ਸੇਵਕਾਂ ਦੀ ਕਤਾਰ ਵਿਚ ਖੜੇ ਹੋਏ। ਇਸ ਘਟਨਾ ਕ੍ਰਮ ਨੇ 9 ਸਾਲਾਂ ਦੇ ਬਾਲ-ਗੁਰੂ ਨੂੰ ਮਾਨਸਿਕ ਤੌਰ ਤੇ ਇਸ ਕਦਰ ਝੰਜੋੜਿਆ ਕਿ ਉਨ੍ਹਾਂ ਨੇ ਧੁਰ ਅੰਤਰ-ਆਤਮਾ ਤੋਂ ਅਨੁਭਵ ਕੀਤਾ ਕਿ ਜਿਸ ਕੌਮ ਲਈ ਉਨ੍ਹਾਂ ਨੇ ਗੁਰੂ-ਪਿਤਾ ਨੂੰ ਵੰਗਾਰ ਕੇ ਕਿਹਾ ਸੀ ਕਿ ਗੁਰੂ-ਪਿਤਾ ਜੀ; ਤੁਹਾਡੇ ਨਾਲੋਂ ਵੱਧ ਹੋਰ ਕਿਸ ਸਖਸ਼ੀਅਤ ਦੀ ਕੁਰਬਾਨੀ ਕਾਰਗਰ ਹੋ ਸਕਦੀ ਹੈ। ਉਸ ਕੌਮ ਵਿਚੋਂ ਗੁਰੂ ਨਾਨਕ ਨਾਮ ਲੇਵਾ ਸਿਰਫ ਚੰਦ ਕੁ ਸੱਜਣ ਹੀ ਨਿੱਤਰੇ ਅਤੇ ਬਾਕੀ ਸਿੱਖਾਂ ਦੀ ਕੋਈ ਖਾਸ ਬਾਹਰੀ ਪਹਿਚਾਣ ਨਾ ਹੋਣ ਕਰਕੇ ਆਲੇ-ਕੌਡੀ, ਛਿੱਕੇ-ਕੌਡੀ ਕਰਦਿਆਂ ਹੋਇਆਂ ਇਹ ਸੱਜਣ ਮਰਿਆਦਾ ਨੂੰ ਤਿਲਾਂਜਲੀ ਦਿੰਦੇ ਹੋਏ ਆਪਣੇ ਗੁਰੂ ਪਿਤਾ ਪ੍ਰਤੀ ਫਰਜ਼ ਤੋਂ ਕੰਨੀ ਖਿਸਕਾ ਗਏ।

ਰਵਾਲਸਰ ਅਤੇ ਮੰਡੀ ਦੀ ਧਰਤੀ ਗੁਆਹੀ ਦਿੰਦੀ ਹੈ ਕਿ ਇਸ ਮੌਕੇ ਤੇ ਪਹਿਲੀ ਵਾਰ ਵੰਗਾਰ ਹੋਈ, ਸਮਾਜ ਦੇ ਵਡੇਰਿਆਂ ਨੂੰ, ਉਸ ਵਕਤ ਦੇ ਰਾਜੇ ਮਹਾਰਾਜਿਆਂ ਨੂੰ ਕਿ ਉਹ ਸਾਰੇ ਇੱਕ ਮੁੱਠ ਹੋ ਕੇ ਜ਼ੁਲਮ ਦਾ ਟਾਕਰਾ ਕਰਨ। ਜਦੋਂ ਚੋਜੀ ਪਾਤਿਸ਼ਾਹ ਨੇ ਆਮ ਜਨ-ਸਮੂਹ ਨੂੰ ਵਿਸਾਖੀ 1699 ਦੇ ਐਤਵਾਰ ਵਾਲੇ ਦਿਨ ਮਜ਼ਲੂਮ, ਦੱਬੀ, ਕੁਚਲੀ ਅਤੇ ਰੂਹਾਨੀ ਤੌਰ ਤੇ ਬੁੱਝ ਚੁੱਕੀ ਕੌਮ ਵਿਚੋਂ ਹੀ "ਖਾਲਸਾ ਪੰਥ" ਦੇ ਰੂਪ ਵਿੱਚ ਪ੍ਰਗਟ ਕਰਨ ਅਤੇ ਜ਼ੁਲਮ-ਜਾਬਰ ਦੇ ਵਿਰੁੱਧ ਅਗਨੀ ਪ੍ਰਚੰਡ ਕਰਨ ਲਈ ਵੰਗਾਰਿਆ। ਇਹ ਰੂਹਾਨੀ ਚੰਗਿਆੜੇ ਦਯਾ ਰਾਮ ਲਾਹੌਰ ਦਾ ਖੱਤਰੀ, ਧਰਮ ਚੰਦ ਜੱਟ ਵਾਸੀ ਦਿੱਲੀ, ਹਿੰਮਤ ਰਾਇ ਦਵਾਰਕਾ ਦਾ ਝਿਉਰ, ਮੋਹਕਮ ਚੰਦ ਜਗਨਨਾਥ ਪੁਰੀ ਦਾ ਛੀਂਬਾ ਤੇ ਸਾਹਿਬ ਚੰਦ ਬਿਦਰ ਦਾ ਨਾਈ ਦਸਮੇਸ਼ ਪਿਤਾ ਨੂੰ ਇਉਂ ਮਰਜੀਵੜਿਆਂ ਦੇ ਰੂਪ ਵਿੱਚ ਪ੍ਰਾਪਤ ਹੋਏ ਅਤੇ ਇਉਂ "ਪ੍ਰਗਟਿਓ ਖਾਲਸਾ ਪ੍ਰਮਾਤਮ ਕੀ ਮੌਜ।" ਇਨ੍ਹਾਂ ਮਰਜੀਵੜਿਆਂ ਨੂੰ ਇੱਕ ਬਾਟੇ ਵਿੱਚੋਂ ਸ਼ਕਤੀ ਦੇ ਪ੍ਰਤੀਕ ਖੰਡੇ ਬਾਟੇ ਦਾ ਅੰਮ੍ਰਿਤ ਛਕਾ ਕੇ ਅਤੇ ਫਿਰ ਉਨ੍ਹਾਂ ਤੋਂ ਆਪ ਇਹ ਅਮ੍ਰਿਤ ਛਕ ਕੇ "ਵਾਹੁ ਪ੍ਰਗਟਿਓ ਮਰਦ ਅਗੰਮੜਾ ਵਰਿਆਮ ਅਕੇਲਾ, ਵਾਹੁ ਵਾਹੁ ਗੁਰੂ ਗੋਬਿੰਦ ਸਿੰਘ ਆਪੇ ਗੁਰ ਚੇਲਾ" ਦੇ ਵਿਲੱਖਣ ਰੂਪ ਦਾ ਧਾਰਨੀ ਹੋਇਆ। ਇਸ ਤਰ੍ਹਾਂ ਲੋਕਤੰਤਰੀ ਢਾਂਚੇ ਦਾ ਹੀ ਨਹੀਂ ਸਗੋਂ ਮਾਨਵਤਾ ਦੇ ਬੁਨਿਆਦੀ ਸਿਧਾਂਤਾਂ, ਅਜ਼ਾਦੀ, ਬਰਾਬਰੀ ਅਤੇ ਮਨੁੱਖੀ ਭਾਈਚਾਰੇ ਦੇ ਅਸੂਲਾਂ ਦਾ ਅਨੰਦਪੁਰ ਸਾਹਿਬ ਦੀ ਪਾਵਨ ਧਰਤੀ ਤੋਂ ਜ਼ਹੂਰ ਕੀਤਾ। ਇਸ ਦੇ ਨਾਲ ਹੀ ਇਨ੍ਹਾਂ ਪੰਜ ਪਿਆਰਿਆਂ ਨੂੰ ਇੱਕ ਮੁੱਠ ਕਰਕੇ ਪੰਜ ਇਲਾਹੀ ਕਕਾਰ ਦਿੰਦੇ ਹੋਇਆਂ ਖਾਲਸੇ ਦਾ ਰੂਪ ਦਿੱਤਾ ਅਤੇ ਆਪਣੇ ਸਿੱਖਾਂ ਨੂੰ 'ਸਿੰਘ' ਨਾਮ ਦੀ ਬਖਸ਼ਿਸ਼ ਕੀਤੀ। ਇਹ ਰਹਿਤ ਮਰਿਆਦਾ ਖ਼ਾਲਸਾ ਪੰਥ ਦੀ ਬਾਹਰੀ ਪਹਿਚਾਣ ਹੀ ਨਹੀਂ ਸਗੋਂ ਮਾਨਸਿਕ ਤੌਰ 'ਤੇ ਵੀ ਚੜ੍ਹਦੀ-ਕਲਾ ਦੀ ਲਖਾਇਕ ਸਿੱਧ ਹੋਈ। ਆਪਣੇ ਪੂਰਵਜ ਗੁਰੂਆਂ ਦੇ ਸ਼੍ਰੋਮਣੀ ਬਲੀਦਾਨਾਂ ਦੀ ਪਿਰਤ ਨੂੰ ਪਾਲਦੇ ਹੋਇਆਂ ਅਕਹਿ ਤੇ ਅਸਹਿ ਕਸ਼ਟ ਸਹਾਰਦੇ ਹੋਇਆਂ; ਸਿੱਖੀ ਸਿਦਕ ਨੂੰ ਨਿਭਾਉਣ ਦੀ ਤੱਤਪਰਤਾ ਅਤੇ ਵਚਨ-ਬੱਧਤਾ ਨੇ ਖਾਲਸਾ ਪੰਥ ਨੂੰ ਬੇ-ਬਹਾ ਤੇ ਅਣਗਿਣਤ ਸ਼ਹੀਦ ਦਿੱਤੇ; ਜਿਨ੍ਹਾਂ ਨੂੰ ਸ਼ਹੀਦ ਕਰਨ ਵਾਲੇ ਜਲਾਦ ਵੀ ਧੁਰ ਅੰਦਰੋਂ ਕੰਬ ਉਠੇ। ਇਹ ਕਹਿਣ ਦੀ ਗੱਲ ਨਹੀਂ; ਇਤਿਹਾਸਕਾਰ ਅਤੇ ਖੁਦ ਹੁਕਮਰਾਨ ਵੀ ਸਿੱਖਾਂ ਦੀ ਸੂਰਬੀਰਤਾ ਅਤੇ ਕੁਰਬਾਨੀਆਂ 'ਤੇ ਅਸ਼ ਅਸ਼ ਕਰ ਉਠੇ ਤੇ ਉਨ੍ਹਾਂ ਨੂੰ ਮੰਨਣਾ ਪਿਆ ਕਿ ਖ਼ਾਲਸਾ ਪੰਥ ਦੀ ਇਸ ਪ੍ਰਚੰਡ ਚੜ੍ਹਤ ਅੱਗੇ ਜਬਰ ਤੇ ਜਾਬਰ ਦਾ ਟਿਕਣਾ ਨਾਮੁਮਕਿਨ ਹੈ। ਇਸ ਤਰ੍ਹਾਂ ਖਾਲਸਾ ਪੰਥ ਦਾ ਵਿਕਾਸ ਇਸ ਦੇ ਧਰਮ ਦੇ ਰਾਖਿਆਂ ਦੀ ਕੁਰਬਾਨੀ ਸਦਕਾ ਹੋਇਆ ਹੈ। ਸਿੱਖ ਇਤਿਹਾਸ ਵਿਚ ਕੌਮ ਨੂੰ ਬੇਸ਼ੁਮਾਰ ਹਨ੍ਹੇਰੀਆਂ ਰਾਤਾਂ ਅਤੇ ਬਹੁਤ ਥੋੜ੍ਹੇ ਉਜਲੇ ਦਿਨ ਦੇਖਣ ਨੂੰ ਮਿਲੇ। ਪਰ ਅਸ਼ਕੇ; ਇਸ ਕੌਮ ਦੇ; ਜਿਸ ਨੇ ਕਿ ਅਜ਼ਾਦੀ ਦੀ ਸ਼ਮ੍ਹਾਂ ਨੂੰ ਹਰ ਵੇਲੇ ਰੋਸ਼ਨ ਰੱਖਣ ਲਈ ਆਪਣਾ ਲਹੂ ਤੇਲ ਦੀ ਥਾਂ ਅਰਪਿਤ ਕੀਤਾ।

ਇੱਥੇ ਇਨ੍ਹਾਂ ਬੇਅੰਤ ਮਹਾਨ ਸ਼ਹੀਦਾਂ ਦੀਆਂ ਕੁਰਬਾਨੀਆਂ ਦੇ ਪ੍ਰਥਾਇ ਇੱਕ ਜਗਤ ਪ੍ਰਸਿੱਧ ਘਟਨਾ ਦਾ ਵਰਨਣ ਕਰਨਾ ਬਣਦਾ ਹੈ ਕਿ ਕਿਸੇ ਅੰਗਰੇਜ਼ ਪਾਦਰੀ ਨੇ ਦਿਲ ਦੀ ਗਹਿਰਾਈ ਤੋਂ ਇਸ ਗੱਲ ਦਾ ਇਜ਼ਹਾਰ ਕੀਤਾ ਸੀ ਕਿ ਈਸਾਈਆਂ ਕੋਲ ਬੇਸ਼ੱਕ ਬਹੁਤ ਸ਼ਹੀਦ-ਮੁਰੀਦ ਹੋਏ ਹਨ। ਪਰ ਉਹ ਈਸਾ ਮਸੀਹ ਨੂੰ ਮਾਨਵਤਾ ਦਾ ਸਭ ਤੋਂ ਵੱਡਾ ਸ਼ਹੀਦ ਮੰਨਦੇ ਹਨ। ਪਰ ਸਿੱਖ ਇਤਿਹਾਸ ਨੂੰ ਪੜ੍ਹ ਕੇ ਇਹ ਸੱਚਾਈ ਪ੍ਰਤੱਖ ਦਿੱਸਦੀ ਹੈ ਕਿ ਇਸ ਕੌਮ ਕੋਲ ਮਾਨਵਤਾ ਦੇ ਅਸੂਲਾਂ 'ਤੇ ਪਹਿਰਾ ਦੇਣ ਵਾਲੇ ਸੈਂਕੜੇ-ਹਜ਼ਾਰਾਂ ਮਸੀਹਾਂ ਦੀਆਂ ਕੁਰਬਾਨੀਆਂ ਦੀ ਅਮੀਰ ਵਿਰਾਸਤ ਹੈ। ਸਿੱਖੀ ਦੇ ਅਸੂਲਾਂ ਤੇ ਵਿਸ਼ਵਾਸ ਅਤੇ ਦ੍ਰਿੜਤਾ ਨਾਲ ਚੱਲਦੇ ਹੋਏ ਗੁਰੂ ਸਾਹਿਬਾਨ ਦੇ ਸਮੇਂ ਤੋਂ ਲੈ ਕੇ ਛੋਟੇ ਤੇ ਵੱਡੇ ਘੱਲੂਘਾਰਿਆਂ ਤੋਂ ਲੰਘਦੇ ਹੋਏ ਅਜੋਕੇ ਸਮਿਆਂ ਤੱਕ ਸਿੱਖੀ ਸਿਦਕ ਨਿਭਾਉਣ ਵਾਲੇ ਸੂਰਮਿਆਂ ਤੋਂ ਕਨਿੰਘਮ ਵਰਗੇ ਸੰਸਾਰ ਦੇ ਅਨੇਕਾਂ ਵਿਦਵਾਨ ਬੇਅੰਤ ਪ੍ਰਭਾਵਿਤ ਹੋਏ ਹਨ।

ਦੁਨੀਆਂ ਦੇ ਕਿਸੇ ਵੀ ਕੋਨੇ ਵਿੱਚ ਅੱਜ ਵੀ ਜਦੋਂ ਕੋਈ ਗੁਰੂ ਨਾਨਕ-ਗੁਰੂ ਗੋਬਿੰਦ ਸਿੰਘ ਨਾਮ ਲੇਵਾ ਸਿੰਘ ਅਕਾਲ ਪੁਰਖ ਅੱਗੇ ਅਰਦਾਸ ਕਰਦਾ ਹੈ ਤਾਂ ਉਹ ਆਪਣੀ ਨਿਤਾ-ਪ੍ਰਤੀ ਦੀ ਅਰਦਾਸ ਵਿੱਚ ਉਨ੍ਹਾਂ ਮਹਾਨ ਸ਼ਹੀਦਾਂ ਦੀ ਪਾਵਨ ਯਾਦ ਨੂੰ ਆਪਣੀ ਅਰਦਾਸ ਦਾ ਅੰਗ ਬਣਾ ਕੇ ਮਨ ਵਿੱਚ ਵਸਾਉਂਦਾ ਹੈ। ਹਰ ਪੰਜਾਬੀ ਉਨ੍ਹਾਂ ਕੁਰਬਾਨੀ ਦੇ ਪੁੰਜਾਂ ਵਲੋਂ ਝੱਲੇ ਅਕਹਿ ਤੇ ਅਸਹਿ ਕਸ਼ਟਾਂ ਨੂੰ ਯਾਦ ਕਰਕੇ ਜਿੱਥੇ ਉਨ੍ਹਾਂ ਸ਼ਹੀਦਾਂ ਨੂੰ ਸ਼ਰਧਾਂਜਲੀ ਦਿੰਦਾ ਹੈ। ਉੱਥੇ ਉਸ ਦੇ ਮਨ ਨੂੰ ਧਰਵਾਸ ਵੀ ਮਿਲਦਾ ਹੈ ਕਿ ਗੁਰੂ ਸਾਹਿਬਾਨ ਦੇ ਸਿੱਖ ਤਾਂ ਇਨਸਾਨੀ ਜ਼ਿੰਦਗੀ ਦੇ ਵੱਡੇ ਤੋਂ ਵੱਡੇ ਡਰ ਮੌਤ ਤੋਂ ਵੀ ਭੈਅ ਨਹੀਂ ਖਾਂਦੇ। ਫਿਰ ਉਨ੍ਹਾਂ ਦੇ ਸਾਹਮਣੇ ਜਦੋਂ ਕੋਈ ਛੋਟੀ-ਮੋਟੀ ਦੁਨਿਆਵੀ ਮੁਸ਼ਕਿਲ ਆਉਂਦੀ ਹੈ ਤਾਂ ਅਰਦਾਸ ਵਿੱਚ ਜੁੜੇ ਸਿੰਘਾਂ ਨੂੰ ਇੱਕ ਸਮਝੌਤੀ ਤੇ ਦਿਲਾਸਾ ਮਿਲਦਾ ਹੈ ਕਿ ਇਹ ਤਾਂ ਅਕਾਲ-ਪੁਰਖ ਦੀ ਰਜ਼ਾ ਨੂੰ ਭਾਣਾ ਮੰਨ ਕੇ ਹੀ ਜੀਵਨ ਦੇ ਗਾਡੀ ਰਾਹ ਤੇ ਆਈ ਔਖ ਨੂੰ ਸੁਖੈਨ ਕੀਤਾ ਜਾ ਸਕਦਾ ਹੈ। ਇਸ ਲਈ ਹੀ ਹਰ ਸਿੱਖ ਜਦੋਂ ਨਿੱਤ ਨੇਮ ਵਜੋਂ ਅਰਦਾਸ ਕਰਦਾ ਹੈ ਤਾਂ ਗੁਰੂ ਘਰ ਅੱਗੇ ਅਰਦਾਸ-ਅਰਜ਼ੋਈ ਦਾ ਇਹ ਹਿੱਸਾ ਵੀ ਅਤਿ ਸ਼ਰਧਾ ਨਾਲ ਪੜ੍ਹਦਾ ਹੈ ਕਿ, "ਜਿਨ੍ਹਾਂ ਸਿੰਘਾਂ-ਸਿੰਘਣੀਆਂ ਨੇ ਧਰਮ ਹੇਤਿ ਸੀਸ ਦਿੱਤੇ, ਬੰਦ- ਬੰਦ ਕਟਵਾਏ, ਪੁੱਠੀਆਂ ਖੱਲਾਂ ਲੁਹਾਈਆਂ, ਤਨ ਆਰਿਆਂ ਨਾਲ ਚਿਰਵਾਏ, ਕੀਮਾਂ-ਕੀਮਾਂ ਕੀਤੇ ਗਏ, ਬੱਚਿਆਂ ਦੇ ਟੋਟੇ ਕਰਵਾ ਕੇ ਗਲਾਂ ਵਿੱਚ ਹਾਰ ਪੁਆਏ, ਮੀਰ ਮੰਨੂੰ ਦੀ ਜੇਲ ਵਿੱਚ ਸਵਾ-ਸਵਾ ਮਣ ਦੇ ਪੀਸਣੇ ਪੀਸੇ, ਸਿਦਕ ਨਹੀਂ ਹਾਰਿਆ, ਸਿੱਖੀ ਕੇਸਾਂ-ਸੁਆਸਾਂ ਸੰਗ ਨਿਭਾਈ, ਤਿਨਾਂ ਪਿਆਰਿਆਂ ਸਚਿਆਰਿਆਂ ਅਤੇ ਸਿੰਘਾਂ-ਸਿੰਘਣੀਆਂ ਦੀ ਪਵਿੱਤਰ ਕਮਾਈ ਦਾ ਧਿਆਨ ਕਰਕੇ ਬੋਲਣਾ ਜੀ ਵਾਹਿਗੁਰੂ-ਵਾਹਿਗੁਰੂ॥"

ਇਸ ਤਰਾਂ ਸਿੱਖ ਧਰਮ ਦੇ ਵਿਕਾਸ ਅਤੇ ਕੌਮ ਦੀ ਚੜ੍ਹਦੀ-ਕਲਾ ਲਈ ਗੁਰੂ

ਸਾਹਿਬਾਨ ਦੀ ਆਪਣੀ ਘਾਲਣਾ ਅਤੇ ਕੁਰਬਾਨੀਆਂ ਦੇ ਇਤਿਹਾਸ ਦੀ ਲੰਮੀ ਦਾਸਤਾਨ ਹੈ। ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸਾ ਪੰਥ ਦੇ ਪਿਤਾ ਦੇ ਰੂਪ ਵਿੱਚ ਇਸ ਪੰਥ ਦੀ ਚੜ੍ਹਦੀ-ਕਲਾ ਲਈ ਆਪਣਾ ਸਾਰਾ ਪਰਿਵਾਰ ਕੁਰਬਾਨ ਕਰ ਦਿੱਤਾ। ਜਿਸ ਸਦਕਾ ਦੁਨੀਆਂ ਦੇ ਇਤਿਹਾਸ ਦੇ ਸਿਰਫ ਅਤੇ ਸਿਰਫ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਹੀ ਮਨੁੱਖਤਾ ਦੇ ਇਤਿਹਾਸ ਨੇ ਇੱਕੋ-ਇੱਕ ਸਰਬੰਸ ਦਾਨੀ ਮੰਨ ਕੇ ਸਿਜਦਾ ਕੀਤਾ ਹੈ। ਸਰਬੰਸਦਾਨੀ ਗੁਰੂ ਦਸਵੇਂ ਪਾਤਿਸ਼ਾਹ ਤਕ ਸਾਰੇ ਗੁਰੂ ਸਾਹਿਬਾਨ ਨੇ ਮਾਨਵਤਾ ਦੇ ਭਲੇ ਲਈ ਸਦਾ ਹੀ 'ਨਾਨਕ ਨਾਮ ਚੜ੍ਹਦੀ ਕਲਾ ਤੇਰੇ ਭਾਣੇ ਸਰਬੱਤ ਦਾ ਭਲਾ' ਦੀ ਅਲਖ ਜਗਾਈ।

ਗੁਰੂ ਦਸਵੇਂ ਪਾਤਿਸ਼ਾਹ ਦੀ ਲਾਸਾਨੀ ਤੇ ਲਾਫਾਨੀ ਕੌਮੀ ਸਿਰਜਣਾ ਅਤੇ ਕੁਰਬਾਨੀ ਸਦਕਾ ਹੀ ਸਮੁੱਚੀ ਮਨੁੱਖਤਾ ਉਨ੍ਹਾਂ ਦੇ ਜੀਵਨ ਫਲੱਸਫੇ ਅਤੇ ਕੁਰਬਾਨੀਆਂ ਦੇ ਸਨਮੁਖ ਸ਼ਰਧਾ-ਸਤਿਕਾਰ ਤੇ ਸ਼ੁਕਰਾਨੇ ਦੇ ਅਹਿਸਾਸ ਨਾਲ ਸਰਸ਼ਾਰ ਹੋ ਕੇ ਆਪਣੇ ਦਸਮੇਸ਼ ਪਿਤਾ ਨੂੰ ਨਤ-ਮਸਤਕ ਹੁੰਦੇ ਹੋਏ ਬੁਲੰਦ ਇਕ ਹੀ ਸੱਦ ਅਲਾਉਂਦੀ ਹੈ:-

ਮਾਨਵਤਾ ਦਾ ਪ੍ਰਣਾਮ

ਸਰਬੰਸ ਦਾਨੀ ਦੇ ਸ਼ਹੀਦਾਂ-ਮੁਰੀਦਾਂ ਦੇ ਨਾਮ ॥



# ☬"ਮਹਾਨ ਸਿਰਜਣਾ-ਮਹਾਨਤਮ ਸਿਰਜਣਹਾਰ"☬

## ਦਸਮੇਸ਼-ਪਿਤਾ ਮਹਾਨ ਕੌਮੀ ਉਸਰੱਈਏ:-

ਸਰਬੰਸਦਾਨੀ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜੋ ਕਿ ਆਪਣੀ ਅਲਪ ਜਿਹੀ ਦੁਨਿਆਵੀ ਯਾਤਰਾ ਦੇ ਦੌਰਾਨ ਇਜੇਹੀ ਲਾਸਾਨੀ ਅਤੇ ਲਾਫ਼ਾਨੀ ਖਾਲਸਾ ਪੰਥ ਜਿਹੀ ਸਿਰਜਣਾ ਕਰ ਗਏ; ਜਿਸ ਦੀ ਕਿ ਮਿਸਾਲ ਯੁਗੋ-ਯੁਗ ਕਾਇਮ-ਦਾਇਮ ਰਹੇਗੀ। ਸਾਹਿਬੇ-ਕਮਾਲ ਗੁਰੂ ਦਸਵੇਂ ਪਾਤਿਸ਼ਾਹ ਨੂੰ ਦੁਨੀਆਂ ਦੇ ਇਤਿਹਾਸਕਾਰਾਂ ਤੇ ਵਿਦਵਾਨਾਂ ਨੇ ਇੱਕ ਮੱਤ ਹੋ ਕੇ ਮਾਨਵਤਾ ਦੀ ਸੇਵਾ ਦੇ ਕਈ ਪੱਖਾਂ ਤੋਂ ਸ਼੍ਰੋਮਣੀ ਕ੍ਰਾਂਤੀਕਾਰੀ ਦਾਰਸ਼ਨਿਕ ਅਤੇ ਸਿਰਜਣਹਾਰ ਸੱਰੇਖਮ ਤਸਲੀਮ ਕੀਤਾ ਹੈ। ਗੁਰੂ ਗੋਬਿੰਦ ਸਿੰਘ ਜੀ ਰੂਹਾਨੀਅਤ ਅਤੇ ਇਨਸਾਨੀਅਤ ਦੇ ਸਿਰਮੌਰ ਅਲੰਬਰਦਾਰ ਸਨ। ਉਨ੍ਹਾਂ ਨੇ ਦਬੀ-ਕੁਚਲੀ ਕੌਮ ਨੂੰ ਮਹਾਨ ਪੱਥ-ਪ੍ਰਦਰਸ਼ਕ ਵਜੋਂ ਇਨਸਾਨੀਅਤ ਤੇ ਰੂਹਾਨੀਅਤ ਦਾ ਪਾਠ ਦ੍ਰਿੜ ਕਰਵਾਇਆ। ਜਿੱਥੇ ਗੁਰੂ ਸਾਹਿਬ ਨੇ ਮਨੁੱਖੀ ਸਮਾਜ ਨੂੰ ਆਤਮ ਸਨਮਾਨ ਦੇ ਅਰਥ ਸਮਝਾਏ ਉੱਥੇ ਹੀ ਆਤਮ ਸਨਮਾਨ ਅਨੁਸਾਰ ਕੌਮ ਨੂੰ ਆਤਮ ਵਿਸ਼ਵਾਸ ਨਾਲ ਜਿਊਣ ਦੀ ਜੀਵਨ ਜਾਚ ਦ੍ਰਿੜ ਕਰਵਾਈ। ਪਰਮ-ਮਨੁੱਖ ਦਸਮੇਸ਼ ਪਿਤਾ ਨੇ ਅਨਿਆਂ ਜ਼ੁਲਮ ਅਤੇ ਜਬਰ ਦੀ ਦਬੀ ਕੁਚਲੀ ਕੌਮ ਨੂੰ ਸਿਦਕ ਅਤੇ ਸਬਰ ਦਾ ਪਾਠ ਪੜ੍ਹਾਉਂਦੇ ਹੋਏ; ਮਾਨਵਤਾ ਦੇ ਬੁਨਿਆਦੀ ਅਸੂਲਾਂ ਤੇ ਆਦਰਸ਼ਾਂ ਦੀ ਰਾਖੀ ਅਤੇ ਇਨਸਾਫ ਦੀ ਮੰਗ ਖਾਤਰ ਲੋੜੀਂਦੀ ਜੱਦੋ-ਜਹਿਦ ਲਈ ਇੱਕ ਨਵੀਂ ਕੌਮ ਖਾਲਸਾ ਸਿਰਜਣਾ ਦੇ ਰੂਪ ਵਿੱਚ ਤਿਆਰ ਕੀਤਾ। ਉਨ੍ਹਾਂ ਦੀ ਇਹ ਮਹਾਨਤਮ ਸਿਰਜਣਾ ਜਗ-ਜ਼ਾਹਿਰ ਹੈ। ਦੁਨੀਆਂ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ ਇਸ ਕੌਮੀ



ਨਵ-ਨਿਰਮਾਣ ਸਦਕਾ ਸਮਾਜ ਦੇ ਸਿਰਮੌਰ ਉਸਰੱਈਏ ਅਤੇ ਦੁਨੀਆਂ ਭਰ ਦੇ ਦਾਰਸ਼ਨਿਕਾਂ ਤੇ ਮਾਰਗ ਦਰਸ਼ਕਾਂ ਵਿਚੋਂ ਸਰਵੋਤਮ ਤੇ ਸਰਵੋਪਰੀ ਮੰਨਿਆ ਹੈ। ਜਿਥੇ ਹੋਰ ਦਾਰਸ਼ਨਿਕ ਸਿਰਫ ਕਿਤਾਬੀ ਫਲੱਸਫੇ ਰਾਹੀਂ ਲੋਕਾਈ ਦਾ ਮਾਰਗ ਦਰਸ਼ਨ ਕਰਦੇ

ਰਹੇ। ਉਥੇ ਦਸਵੇਂ ਪਾਤਿਸ਼ਾਹ ਨੇ ਗੁਰੂ ਨਾਨਕ ਦੇ ਆਦਰਸ਼ਿਕ ਫਲੱਸਫੇ ਨੂੰ ਅਮਲੀ ਜਾਮਾ ਪਹਿਨਾ ਕੇ ਇਜੇਹੀ ਨਵੀਂ ਨਰੋਈ ਸਿਰਜਣਾ ਕੀਤੀ ਕਿ ਜਿਸ ਨਾਲ ਮਰ-ਮੁੱਕ ਰਹੀ ਕੌਮ ਵਿਚ ਇੱਕ ਨਵੀਂ ਰੂਹ ਤੇ ਸ਼ਕਤੀ ਦਾ ਸੰਚਾਰ ਹੋਇਆ। ਦਸਵੇਂ ਪਾਤਿਸ਼ਾਹ ਇਸ ਸਬੰਧੀ ਬੜੇ ਸਪਸ਼ਟ ਸ਼ਬਦਾਂ ਵਿੱਚ ਬਿਆਨ ਕਰਦੇ ਹਨ, "ਚੂੰ ਕਾਰ ਅਜ਼ ਹਮਾ ਹੀਲਤੇ ਦਰਗੁਜ਼ਸ਼ਤ/ ਹਲਾਲ ਅਸਤ ਬੁਰਦਨ ਬਸ਼ਮਸ਼ੀਰ ਦਸਤ" ਭਾਵ ਜਦੋਂ ਇਨਸਾਫ ਪ੍ਰਾਪਤ ਕਰਨ ਲਈ ਸਾਰੇ ਹੀਲੇ ਬੇ-ਅਸਰ ਹੋ ਜਾਣ ਤਾਂ ਤਲਵਾਰ ਦੇ ਜ਼ੋਰ ਨਾਲ ਇਨਸਾਫ ਦੀ ਮੰਗ ਜਾਇਜ਼ ਹੈ। ਇਸ ਲਈ ਹੀ ਸੰਸਾਰ ਦੇ ਇਤਿਹਾਸ ਨੇ ਉਨ੍ਹਾਂ ਦੀ ਇਸ ਅਦੁਤੀ ਸਿਰਜਣਾ ਨੂੰ Par Excellence ਦੀ ਉਪਮਾ ਦਿੰਦੇ ਹੋਏ ਸਤਿਯਮ-ਸ਼ਿਵਮ-ਸੁੰਦਰਮ ਦੀ ਪ੍ਰਾਪਤੀ ਵਜੋਂ ਪ੍ਰਵਾਨ ਕੀਤਾ ਹੈ। ਖਾਲਸਾ ਸਿਰਜਣਾ ਦੀ ਅਹਿਮੀਅਤ ਜਿੰਨੇ ਸਿਧੇ-ਪੱਧਰੇ ਸ਼ਬਦਾਂ ਵਿੱਚ ਬਾਬਾ ਬੁੱਲ੍ਹੇ ਸ਼ਾਹ ਨੇ ਖੁਦ ਮੁਸਲਮਾਨ ਹੋਣ ਦੇ ਬਾਵਜੂਦ ਕੀਤੀ ਹੈ; ਉਸ ਤੋਂ ਵੱਧ ਸਪੱਸ਼ਟ ਸ਼ਬਦਾਂ ਵਿੱਚ ਸ਼ਾਇਦ ਹੋਰ ਕੋਈ ਨਹੀਂ ਲਿਖ ਸਕਿਆ। ਬਾਬਾ ਬੁੱਲ੍ਹੇ ਸ਼ਾਹ ਜੀ ਕਹਿੰਦੇ ਹਨ, "ਨਾ ਕਹੂੰ ਜਬ ਕੀ; ਨਾ ਕਹੂੰ ਤਬ ਕੀ; ਬਾਤ ਕਹੂੰ ਮੈਂ ਅਬ ਕੀ/ ਅਗਰ ਨਾ ਹੋਤੇ ਗੁਰੂ ਗੋਬਿੰਦ ਸਿੰਘ; ਸੁੰਨਤ ਹੋਤੀ ਸਭ ਕੀ।।" ਇਸ ਲਈ ਹੀ ਤਾਂ ਭਾਈ ਨੰਦ ਲਾਲ ਗੋਯਾ ਨੇ ਗੁਰੂ ਗੋਬਿੰਦ ਸਿੰਘ ਜੀ ਨੂੰ, "ਕਾਦਰੇ ਹਰ ਕਾਰ ਗੁਰੂ ਗੋਬਿੰਦ ਸਿੰਘ/ ਬੇਕਸਾਂ ਰਾ ਯਾਰ ਗੁਰੂ ਗੋਬਿੰਦ ਸਿੰਘ" ਭਾਵ ਗੁਰੂ ਗੋਬਿੰਦ ਸਿੰਘ ਜੀ ਗਰੀਬਾਂ-ਮਜਲੂਮਾਂ ਦੀ ਮੱਦਦ ਕਰਨ ਵਾਲਾ ਅਤੇ ਲਾਚਾਰ ਤੇ ਬੇਸਹਾਰਾ ਲੋਕਾਂ ਦਾ ਦੋਸਤ ਕਿਹਾ ਹੈ। ਭਾਈ ਨੰਦ ਲਾਲ ਗੋਯਾ ਜੀ ਗੁਰੂ ਗੋਬਿੰਦ ਸਿੰਘ ਬਾਰੇ ਅੱਗੇ ਲਿਖਦੇ ਹਨ ਕਿ, "ਹੱਕ ਹੱਕ ਆਗਾਹ ਗੁਰੂ ਗੋਬਿੰਦ ਸਿੰਘ/ ਸ਼ਾਹਿ ਸ਼ਾਹਿਨਸ਼ਾਹ ਗੁਰੂ ਗੋਬਿੰਦ ਸਿੰਘ" ਭਾਵ ਗੁਰੂ ਗੋਬਿੰਦ ਸਿੰਘ ਸੱਚ ਦੇ ਜਾਨਣ ਹਾਰਿਆਂ ਲਈ ਸੱਚ ਹਨ, ਗੁਰੂ ਗੋਬਿੰਦ ਸਿੰਘ ਬਾਦਸ਼ਾਹਾਂ ਦੇ ਬਾਦਸ਼ਾਹ ਹਨ। ਭਾਈ ਨੰਦ ਲਾਲ ਗੋਯਾ ਜੀ ਫਿਰ ਲਿਖਦੇ ਹਨ, "ਹੱਕ ਹੱਕ ਅੰਦੇਸ਼ ਗੁਰੂ ਗੋਬਿੰਦ ਸਿੰਘ/ ਬਾਦਸ਼ਾਹ ਦਰਵੇਸ਼ ਗੁਰੂ ਗੋਬਿੰਦ ਸਿੰਘ" ਭਾਵ ਗੁਰੂ ਗੋਬਿੰਦ ਸਿੰਘ ਸੱਚ ਦੇ ਸੱਚੇ ਅਨੁਭਵੀ ਹਨ, ਦਰਵੇਸ਼ ਗੁਰੂ ਗੋਬਿੰਦ ਸਿੰਘ ਪਾਤਿਸ਼ਾਹ ਹਨ।

## ਸੰਸਾਰ ਦੇ ਏਕੋ ਸਰਬੰਸਦਾਨੀ ਦਰਵੇਸ਼ ਪਾਤਿਸ਼ਾਹ:-

ਚਮਕੌਰ ਸਾਹਿਬ ਦੀ ਜੰਗ ਹੋਈ ਜਾਂ ਸਾਕਾ ਸਰਹਿੰਦ ਹੋਇਆ ਦਸਵੇਂ ਪਾਤਿਸ਼ਾਹ ਦੇ ਸਾਹਿਬਜ਼ਾਦਿਆਂ ਨੇ ਅਤੇ ਲਾਲਾਂ ਵਰਗੇ ਸਿੰਘਾਂ ਨੇ ਗੁਰੂ ਪਿਤਾ ਦੇ ਖਾਲਸਾ ਪੰਥ ਦੀ ਸਿਰਜਣਾ ਦੇ ਅਲੌਕਿਕ ਹੋਮ ਯੱਗ ਵਿੱਚ ਆਪਣੀਆਂ ਜ਼ਿੰਦਗੀਆਂ ਦੀ ਆਹੂਤੀ ਪਾ ਕੇ, ਆਪਣੇ ਗੁਰੂ ਪਿਤਾ ਨੂੰ ਉਨ੍ਹਾਂ ਦੇ 38ਵੇਂ ਜਨਮ ਦਿਨ ਦਾ ਨਾਯਾਬ ਤੋਹਫਾ ਦਿੱਤਾ। ਬਲਿਹਾਰੇ ਜਾਈਏ; ਦਸਵੇਂ ਪਾਤਿਸ਼ਾਹ ਦੇ ਜਿਨ੍ਹਾਂ ਨੇ ਮਾਛੀਵਾੜੇ ਦੇ ਬੀਆਬਾਨ ਜੰਗਲ ਨੂੰ ਗੁਆਹ ਬਣਾ ਕੇ "ਮਿੱਤਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ" ਵਰਗੇ ਇਲਾਹੀ

ਗੀਤ ਰਾਹੀਂ, ਆਪਣੇ ਅਕਾਲ-ਪੁਰਖ-ਪਿਤਾ ਦਾ ਸ਼ੁਕਰਾਨਾ ਕੀਤਾ ਕਿ ਹੇ! ਅਕਾਲ ਪੁਰਖ ਵਾਹਿਗੁਰੂ, ਤੇਰੀ ਅਮਾਨਤ ਚਾਰ ਸਾਹਿਬਜ਼ਾਦੇ, ਸਾਰਾ ਪਰਿਵਾਰ ਅਤੇ "ਖਾਲਸਾ ਪ੍ਰਗਟਿਓ ਪ੍ਰਮਾਤਮ ਕੀ ਮੌਜ" ਦੇ ਅਨੁਸਾਰ ਪ੍ਰਗਟੇ ਹੀਰਿਆਂ ਵਰਗੇ ਖਾਲਸਾ ਪੰਥ ਦੇ ਸਿੰਘ ਤੇਰੀ ਅਮਾਨਤ ਵਜੋਂ ਤੇਰੀ ਦਰਗਾਹ ਵਿਚ ਭੇਜ ਚੁੱਕਾਂ ਹਾਂ। ਸਰਬੰਸਦਾਨੀ ਵਲੋਂ ਅਕਾਲ ਪੁਰਖ ਨੂੰ ਕੀਤੀ ਇਸ ਜੋਦੜੀ ਨੂੰ ਆਫ਼ਰੀਨ ਕਹੀਏ ਤੇ ਅਸ਼ਕੇ-ਬਲਿਹਾਰੇ ਜਾਈਏ ਉਸ ਪਰਮ-ਮਨੁੱਖ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜਿਨ੍ਹਾਂ ਨੇ ਸਾਡੇ ਸੁਨਹਿਰੇ ਭਵਿੱਖ ਲਈ ਸਰਬੰਸਦਾਨ ਜਿਹਾ ਹੋਮਯੱਗ ਕੀਤਾ। ਸਰਬੰਸਦਾਨ ਵਿੱਚ ਸਾਰੇ ਪਰਿਵਾਰ ਦੀ ਪੂਰਨ ਆਹੂਤੀ ਦੇ ਕੇ ਇਸ ਤਰ੍ਹਾਂ ਮਨਾਇਆ ਆਪਣਾ ਜਨਮ ਦਿਹਾੜਾ ਅਤੇ ਇੰਜ ਉਸ ਅਕਾਲ-ਪੁਰਖ ਦਾ ਦਰਵੇਸ਼-ਪਾਤਿਸ਼ਾਹ ਨੇ ਸ਼ੁਕਰਾਨਾ ਕੀਤਾ। ਅਜਿਹੇ ਜਨਮ ਦਿਹਾੜੇ ਅਤੇ ਸ਼ੁਕਰਾਨੇ ਦੀ ਮਿਸਾਲ ਨਾ ਅੱਜ ਤੱਕ ਕਿਸੇ ਨੇ ਸੁਣੀ ਹੈ ਅਤੇ ਨਾ ਹੀ ਦੇਖੀ ਹੈ। ਸ਼ਾਹਿ-ਸ਼ਹਿਨਸ਼ਾਹ ਦੇ ਇਸ ਜਨਮ ਦਿਹਾੜੇ 'ਤੇ ਕੌਮ ਨੂੰ ਬੇਸ਼ਕੀਮਤੀ ਵਰਦਾਨ ਵਜੋਂ ਮਿਲੀ ਆਸਥਾ ਸ਼ਕਤੀ, ਸਵੈਮਾਣ ਤੇ ਅਣਖ ਲਈ ਮਾਨਵਤਾ ਸਦੀਆਂ ਨਹੀਂ; ਸਗੋਂ ਯੁਗੋ-ਯੁਗ ਦਸਮੇਸ਼ ਪਿਤਾ ਦੀ ਰਿਣੀ ਰਹੇਗੀ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਇਸ ਧਰਤੀ ਤੇ ਆਉਣ ਦਾ ਮਨੋਰਥ ਭਗਵਾਨ ਕ੍ਰਿਸ਼ਨ ਵੱਲੋਂ ਗੀਤਾ ਉਪਦੇਸ਼ ਰਾਹੀਂ ਸੰਸਾਰ ਨੂੰ ਦਿੱਤੀ ਰੋਸ਼ਨੀ ਅਨੁਸਾਰ ਹੀ ਸੀ ਕਿ "ਜਦੋਂ ਜਦੋਂ ਧਰਮ ਦਾ ਪਤਨ ਹੁੰਦਾ ਹੈ ਤਾਂ ਲੋਕਾਂ ਦੇ ਉਦਾਰ ਲਈ ਉਦੋਂ-ਉਦੋਂ ਮੈਂ ਅਵਤਾਰ ਧਾਰਨ ਕਰਦਾ ਹਾਂ।" ਗੁਰੂ ਜੀ ਖੁਦ ਬਚਿਤ੍ਰ ਨਾਟਕ ਵਿੱਚ ਲਿਖਦੇ ਹਨ ਕਿ, 'ਹਮ ਇਹ ਕਾਜ ਜਗਤ ਮੋ ਆਏ। ਧਰਮ ਹੇਤ ਗੁਰਦੇਵ ਪਠਾਏ/ ਜਹਾਂ ਤਹਾਂ ਤੁਮ ਧਰਮ ਬਿਥਾਰੋ। ਦੁਸਟ ਦੋਖੀਅਨਿ ਪਕਰਿ ਪਛਾਰੋ/ ਯਾਹੀ ਕਾਜ ਧਰਾ ਹਮ ਜਨਮੰ । ਸਮਝ ਲੇਹੁ ਸਾਧੂ ਸਭ ਮਨਮੰ/ ਧਰਮ ਚਲਾਵਨ ਸੰਤ ਉਬਾਰਨ/ ਦੁਸ਼ਟ ਸਭਨ ਕੋ ਮੂਲ ਉਪਾਰਨ।।' ਗੁਰੂ ਸਾਹਿਬ ਅੱਗੇ ਲਿਖਦੇ ਹਨ ਕਿ, 'ਮੈਂ ਹੋ ਪਰਮ ਪੁਰਖ ਕੋ ਦਾਸਾ। ਦੇਖਨਿ ਆਯੋ ਜਗਤ ਤਮਾਸਾ।।' ਸਦੀਆਂ ਤੋਂ ਜ਼ੁਲਮ-ਜਬਰ ਦੇ ਭਾਰ ਹੇਠ ਸਹਿਕਦੀ ਕੌਮ ਨੂੰ ਇੱਕ ਚੜ੍ਹਦੀ ਕਲਾ ਵਿੱਚ ਵਿਚਰਨ ਵਾਲੀ ਕੌਮ ਦਾ ਰੂਪ ਦੇਣ ਲਈ ਕੀਤੀ। ਖਾਲਸਾ ਸਿਰਜਣਾ ਸਬੰਧੀ ਗੁਰੂ ਜੀ ਲਿਖਦੇ ਹਨ ਕਿ, 'ਖ਼ਾਲਸਾ ਅਕਾਲ ਪੁਰਖ ਕੀ ਫੌਜ/ ਪ੍ਰਗਟਿਓ ਖਾਲਸਾ ਪ੍ਰਮਾਤਮ ਕੀ ਮੌਜ।।' ਅਜਿਹੀ ਰਚਨਾਤਮਿਕ ਸਿਰਜਣਾ ਉਪਰੰਤ ਵੱਡੇ-ਵੱਡੇ ਮਹਾਂਪੁਰਖ ਜਿੱਥੇ ਆ ਕੇ ਥਿੜਕ ਗਏ ਉਹ ਨੁਕਤਾ ਇਹ ਸੀ ਕਿ ਉਹ ਆਪਣੇ ਆਪ ਨੂੰ ਰੱਬ ਦੇ ਤੁਲ ਕਹਾ ਗਏ। ਪਰ ਦਰਵੇਸ਼ ਪਾਤਿਸ਼ਾਹ ਨੇ ਰੱਬ ਦਾ ਪੁੱਤਰ ਹੋਣ ਦੇ ਬਾਵਜੂਦ ਵੀ ਰੱਬ ਦੀ ਬਰਾਬਰੀ ਦੀ ਤਾਂ ਗੱਲ ਦੂਰ ਦੀ ਰਹੀ ਸਗੋਂ ਆਪਣੀ ਬਣਦੀ ਵਡਿਆਈ ਕਰਨ ਤੋਂ ਵੀ ਦੁਨੀਆਂ ਨੂੰ ਵਰਜਿਆ। ਉਨ੍ਹਾਂ ਨੇ ਸਪਸ਼ਟ ਕਿਹਾ ਹੈ, 'ਜੋ ਹਮ ਕੋ ਪਰਮੇਸੁਰ ਉਚਰਿ ਹੈ। ਤੇ ਸਭ ਨਰਕ ਕੁੰਡ ਮਹਿ ਪਰਿ ਹੈ।' ਅੰਤ ਸਮੇਂ ਸ਼ਬਦ-ਗੁਰੂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰੂਪ ਵਿੱਚ ਗੁਰਿਆਈ ਦਿੰਦੇ ਹੋਏ

ਉਨ੍ਹਾਂ ਨੇ ਸਾਰੀ ਇਲਾਹੀ-ਕਰਾਮਾਤ ਦੇ ਤੁਲ ਆਪਣੀ ਸਾਰੀ ਸਿਰਜਣਾ ਦੀ ਸ਼ਲਾਘਾ-ਉਪਮਾ ਖਾਲਸੇ ਦੇ ਰੂਪ ਵਿਚ ਜਨ ਸਧਾਰਨ ਦੀ ਝੋਲੀ ਵਿਚ ਇਹਨਾਂ ਸ਼ਬਦਾਂ ਨਾਲ ਪਾ ਦਿੱਤੀ ਕਿ 'ਜੁੱਧ ਜਿਤੇ ਇਨ ਹੀ ਕੇ ਪ੍ਰਸਾਦਿ, ਇਨ ਹੀ ਕੇ ਪ੍ਰਸਾਦਿ ਸੁ ਦਾਨ ਕਰੇ/ ਅਘ ਅਉਘ ਟਰੇ ਇਨ ਹੀ ਕੇ ਪ੍ਰਸਾਦਿ, ਇਨ ਹੀ ਕੀ ਕ੍ਰਿਪਾ ਫੁਨ ਧਾਮ ਭਰੇ/ ਇਨ ਹੀ ਕੇ ਪ੍ਰਸਾਦਿ ਸੁ ਬਿੱਦਿਆ ਲਈ, ਇਨ ਹੀ ਕੀ ਕ੍ਰਿਪਾ ਸਭ ਸ਼ਤ੍ਰੁ ਮਰੇ/ ਇਨ ਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ, ਨਹੀਂ ਮੋਸੋ ਗਰੀਬ ਕਰੋਰ ਪਰੇ।' ਧੰਨ ਹੈ! ਉਨ੍ਹਾਂ ਵਲੋਂ ਉਸ ਵਕਤ ਦੀ ਸਤਾਈ ਸਹਿਕਦੀ-ਸਹਿੰਦੜ ਮਾਨਵਤਾ ਨੂੰ ਖਾਲਸਾ ਸਿਰਜਣਾ ਦੇ ਰੂਪ ਵਿਚ ਦਿੱਤੀ ਦੇਣ ਅਤੇ ਧੰਨ ਹਨ ਗੁਰੂ ਗੋਬਿੰਦ ਸਿੰਘ ਜੋ ਸਰਬੰਸਦਾਨ ਕਰਕੇ ਵੀ ਆਪਣੇ ਵਡੇਰੇ ਬਾਬਾ ਕਬੀਰ ਵਾਂਗ ਹੀ "ਮੇਰਾ ਮੁਝ ਮੇਂ ਕਿਛੁ ਨਹੀਂ ਜੋ ਕਿਛ ਹੈ ਸੋ ਤੇਰਾ" ਕਹਿੰਦੇ ਹਨ। ਸੰਸਾਰ ਦੇ ਇਤਿਹਾਸ ਵਿੱਚ ਇਹ ਵੀ ਏਕੋ-ਏਕ ਮਿਸਾਲ ਹੈ ਕਿ ਉਨ੍ਹਾਂ ਨੇ ਦੁਨਿਆਵੀ-ਜਾਮੇ ਦੀ ਗੁਰਗੱਦੀ ਦਾ ਬਿਖੇੜਾ ਖਤਮ ਕਰਕੇ ਸ਼ਬਦ-ਗੁਰੂ ਨੂੰ ਗੁਰਿਆਈ ਤੇ ਗੁਰਗੱਦੀ ਅਰਪਿਤ ਕੀਤੀ।

ਲੋਕ ਸਿਆਣਪ ਅਰਥਾਤ Folk Wisdom ਕਹਾਵਤਾਂ ਅਤੇ ਲੋਕ ਗੀਤਾਂ ਦਾ ਜਨਮ ਸਦੀਆਂ ਸਦੀਆਂ ਤੋਂ ਪੀੜ੍ਹੀ ਦਰ ਪੀੜ੍ਹੀ ਚੱਲੇ ਆਉਂਦੇ ਮਨੁੱਖੀ ਪ੍ਰਚਲਣ ਅਤੇ ਤਜਰਬਿਆਂ ਦੀ ਉਪਜ ਹੁੰਦੀ ਹੈ। ਇਸ ਲਈ ਕਿਸੇ ਲੋਕ ਗੀਤ, ਗਿੱਧੇ ਦੀ ਬੋਲੀ, ਮੁਹਾਵਰੇ ਜਾਂ ਕਹਾਵਤਾਂ ਦੇ ਪਿੱਛੇ ਚਿਰ ਸਮਿਆਂ ਦੀ ਸਿਆਣਪ ਦੇ ਨਿਚੋੜ ਦਾ ਪ੍ਰਤੱਖ ਪ੍ਰਗਟਾਵਾ ਮਿਲਦਾ ਹੈ। ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਜੀਵਨ ਸਬੰਧੀ ਹੇਠ ਲਿਖੇ ਲੋਕ ਗੀਤ ਪ੍ਰਚਲਤ ਹਨ:-

ਖੰਡਾ ਜਾ ਕੇ ਹਾਥ ਮੇਂ ਕਲਗੀ ਸੋਹੇ ਸੀਸ, ਜੋ ਹਮਰੀ ਰਛਾ ਕਰੇ ਕਲਗੀਧਰ ਜਗਦੀਸ਼। ਜਿਥੇ ਬੈਠੇ ਕਲਗੀਆਂ ਵਾਲੇ, ਧਰਤੀ ਨੂੰ ਭਾਗ ਲਗ ਗਏ। ਤੇਰੀ ਔਧ ਬੀਤਦੀ ਜਾਵੇ, ਭਜ ਗੁਰੂ ਗੋਬਿੰਦ ਸਿੰਘ ਨੂੰ। ਪਿਤਾ ਵਾਰਿਆ ਤੇ ਲਾਲ ਚਾਰੇ ਵਾਰੇ, ਹਿੰਦ ਤੇਰੀ ਸ਼ਾਨ ਬਦਲੇ। ਹੇਠ ਗੁਰਾਂ ਦੇ ਨੀਲਾ ਘੋੜਾ, ਹੱਥ ਵਿੱਚ ਬਾਜ ਸੁਹਾਇਆ। ਨੀਲਾ ਘੋੜਾ ਬਾਂਕਾ ਜੋੜਾ, ਹੱਥ ਪਰ ਬਾਜ਼ ਸਜਾਏ ਜੀ, ਚਲੋ ਸਿੰਘੋ ! ਚਲ ਦਰਸ਼ਨ ਕਰੀਏ, ਗੁਰੂ ਗੋਬਿੰਦ ਸਿੰਘ ਆਏ ਜੀ। ਸਾਡੇ ਗੁਰਾਂ ਨੇ ਜਹਾਜ਼ ਬਣਾਇਆ ਆ ਜਾਉ ਜੀਹਨੇ ਪਾਰ ਲੰਘਣਾ।

ਬੇਸ਼ੱਕ ਗੁਰੂ ਗੋਬਿੰਦ ਸਿੰਘ ਸਾਹਿਬ ਵੱਲੋਂ ਸੱਦ ਰੂਪੀ ਖਿਆਲ ਮਾਛੀਵਾੜੇ ਦੇ ਜੰਗਲ ਤੋਂ ਅਕਾਲ-ਪੁਰਖ ਨੂੰ ਭੇਜੇ ਸੁਨੇਹੇ ਤੋਂ ਮਿਲਦਾ ਹੈ। ਪਰ ਅੱਜ ਇਹ ਲੋਕਾਂ ਦੀ ਜ਼ੁਬਾਨ ਤੇ ਆਪਣੇ ਗੁਰੂ ਨੂੰ ਯਾਦ ਕਰਨ ਹਿੱਤ 'ਮਿੱਤਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ' ਚਰਖੀ ਵਾਂਗੂੰ ਘੁੰਮਦਾ ਹੈ।

ਉਦੋਂ ਸਮਾਜ ਦਾ ਇਹ ਹਾਲ ਸੀ ਕਿ ਸੱਚ ਬੋਲਣੋਂ ਹਰ ਕੋਈ ਡਰਦਾ ਸੀ ਤੇ ਕੁਫਰ ਤੇ ਝੂਠ ਦਾ ਬੋਲਬਾਲਾ ਸੀ। ਇਸ ਪ੍ਰਥਾਇ ਉਸ ਵੇਲੇ ਦੀ ਇੱਕ ਲੋਕ ਬੋਲੀ ਹੈ ਕਿ 'ਪੱਗ ਨੂੰ ਵਹਿੜਕਾ ਖਾ ਗਿਆ, ਸੱਚ ਨੂੰ ਖਾ ਗਿਆ ਝੂਠ।' ਪਰ ਦਸਵੇਂ ਪਾਤਿਸ਼ਾਹ ਵੱਲੋਂ ਕੌਮ ਨੂੰ ਹੱਕ-ਸੱਚ ਤੇ ਪਹਿਰਾ ਦੇਣ ਅਤੇ ਲੋਕਾਂ ਨੂੰ ਅਟਲਾਧੀ ਸੱਚਾਈ ਕਿ 'ਅਮਲਾਂ ਦੇ ਹੋਣਗੇ ਨਬੇੜੇ ਜਾਤ ਕਿਸੇ ਪੁੱਛਣੀ ਨਹੀਂ" ਦਾ ਸਬਕ ਦੇਣ ਸਦਕਾ ਦੁਨੀਆਂ ਨੇ ਉਨ੍ਹਾਂ ਨੂੰ ਇਨ੍ਹਾਂ ਸ਼ਬਦਾਂ ਨਾਲ ਸਨਮਾਨਿਆ ਹੈ ਕਿ 'ਦੁਨੀਆਂ ਮਾਣ ਕਰਦੀ, ਗੁਰੂ ਸਭਨਾਂ ਦਾ ਦਾਤਾ' ਅਤੇ ਫੇਰ ਸੰਸਾਰ ਨੇ ਅਨੇਕਾਂ ਵਾਰ ਮੰਨਿਆ ਤੇ ਦਿਲ ਦੀਆਂ ਡੂੰਘਾਈਆਂ ਤੋਂ ਕਿਹਾ ਕਿ 'ਦੋਹਾਂ ਜਹਾਨਾਂ ਦਾ ਗੁਰੂ ਹੀ ਵਾਲੀ, ਉਹਦੀ ਸਿਫਤ ਕਰੀ ਨਾ ਜਾਵੇ।'

ਇਸ ਤਰ੍ਹਾਂ ਮਨੁੱਖੀ ਸਮਾਜ ਨੇ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਸਮੇਂ ਤੋਂ ਲੈ ਕੇ ਹੁਣ ਤਕ ਉਨ੍ਹਾਂ ਨੂੰ ਆਪਣੇ ਸਭ ਤੋਂ ਪਿਆਰੇ ਤੇ ਦਰਦਮੰਦ ਇਸ਼ਟ ਦੇ ਰੂਪ ਵਿੱਚ ਵੇਖਿਆ ਹੈ। ਉਨ੍ਹਾਂ ਦੇ ਜੀਵਨ ਤੇ ਝਾਤ ਪਾਉਣਾ 'ਪਿਉ ਦਾਦੇ ਦਾ ਖੋਲ ਡਿੱਠਾ ਖਜ਼ਾਨਾ ਤਾਂ ਮੇਰੇ ਮਨ ਭਇਆ ਨਿਧਾਨਾ' ਦੇ ਸਮਾਨ ਹੈ। ਇਜੇਹੇ ਮਹਾਨ ਗੁਰੂ ਦੀਆਂ ਸ਼ਰਧਾ ਸਹਿਤ ਕਥਾ-ਕਹਾਣੀਆਂ ਕਰਨਾ ਅੱਜ ਸਮਾਜ ਦਾ ਹਰ ਬਸ਼ਰ ਆਪਣਾ ਫਰਜ਼ ਅੱਵਲ ਸਮਝਦਾ ਹੈ। ਇਹ ਕਾਰਨ ਹੀ ਹੈ ਕਿ ਜਗਤ ਪ੍ਰਸਿੱਧ ਸਿਆਣਪ 'ਬਾਬਾਣੀਆਂ ਕਹਾਣੀਆਂ ਪੁੱਤ ਸਪੁਤ ਕਰੇਨ' ਦਾ ਅਟਲਾਧਾ ਫੁਰਮਾਨ ਅੱਜ ਦੁਨੀਆਂ ਤੇ ਨਸ਼ਰ ਹੋ ਰਿਹਾ ਹੈ।

## ਦਸਵੇਂ ਪਾਤਿਸ਼ਾਹ ਅਜੋਕੇ ਲੋਕਤੰਤਰ ਦੀ ਪ੍ਰਣਾਲੀ ਦੇ ਮੋਹਰੀ ਮਾਰਗ ਦਰਸ਼ਕ ਵਜੋਂ:-

ਬੇਸ਼ੱਕ ਅਸੀਂ ਗੁਰੂ ਸਾਹਿਬਾਨ ਦੇ ਮਹਾਨ ਧਰਮ ਤੇ ਫਲਸਫੇ ਦੇ ਪ੍ਰਚਾਰ ਤੇ ਪ੍ਰਸਾਰ ਦੇ ਪੱਖੋਂ ਬਹੁਤ ਊਣੇ-ਬੌਣੇ ਤੇ ਪਿਛੜੇ ਹੋਏ ਹਾਂ। ਸਾਡੇ ਸਮਾਜ ਦਾ ਇਹ ਬੌਣਾਪਣ ਚਿਰ ਦੇਰ ਤੋਂ ਪ੍ਰਤੱਖ ਨਜ਼ਰ ਆ ਰਿਹਾ ਹੈ। ਸਾਡੇ ਵਿਦਿਅਕ ਕੋਰਸ ਮੁੱਢ ਤੋਂ ਹੁਣ ਤੱਕ ਸਾਨੂੰ ਸਕੂਲਾਂ, ਕਾਲਜਾਂ ਤੇ ਯੂਨੀਵਰਸਿਟੀਆਂ ਵਿੱਚ ਇਹ ਤਾਂ ਪੜ੍ਹਾ ਰਹੇ ਹਨ ਕਿ ਅਜੋਕੇ ਲੋਕਤੰਤਰ ਦੇ ਬੁਨਿਆਦੀ ਸਿਧਾਂਤਾਂ Liberty, Equality and Fraternity ਸੰਨ 1789 ਵਿੱਚ ਹੋਈ ਫਰਾਂਸ ਦੀ ਕ੍ਰਾਂਤੀ ਦੀ ਦੇਣ ਹਨ। ਪਰ ਇਹ ਅਕਾਦਮਿਕ ਕੋਰਸ ਸਾਨੂੰ ਇਹ ਦੱਸਣ ਤੋਂ ਅਸਮਰਥ ਰਹੇ ਹਨ ਅਤੇ ਅੱਗੇ ਅਸੀਂ ਵੀ ਦੁਨੀਆਂ ਨੂੰ ਹੁਣ ਤਕ ਇਹ ਨਹੀਂ ਦੱਸ ਸਕੇ ਕਿ ਫਰਾਂਸ ਦੀ ਕ੍ਰਾਂਤੀ ਤੋਂ ਕਿਤੇ ਪਹਿਲਾਂ ਸੰਨ 1699 ਵਿੱਚ ਭਾਵ 90 ਸਾਲ ਪਹਿਲਾਂ ਖਾਲਸੇ ਦੀ ਸਿਰਜਣਾ ਸਮੇਂ ਮਨੁੱਖੀ ਆਜ਼ਾਦੀ, ਮਨੁੱਖੀ ਬਰਾਬਰੀ ਤੇ ਮਨੁੱਖੀ ਭਾਈਚਾਰੇ ਤੇ ਸਾਂਝੀਵਾਲਤਾ ਦੇ ਉੱਚ ਆਦਰਸ਼ ਅਜੋਕੀ ਲੋਕਤੰਤਰੀ ਪ੍ਰਣਾਲੀ ਦੇ ਬੁਨਿਆਦੀ ਸਿਧਾਂਤਾਂ ਵਜੋਂ ਦਸਮੇਸ਼ ਪਿਤਾ ਨੇ

ਉਜਾਗਰ ਕੀਤੇ ਸਨ। ਗੁਰੂ ਸਾਹਿਬ ਨੇ ਮਨੁੱਖੀ ਸਮਾਜ ਅਤੇ ਕੌਮ ਨੂੰ ਆਤਮ ਸਨਮਾਨ ਦੇ ਅਰਥ ਸਮਝਾਏ। ਗੁਰੂ ਜੀ ਨੇ ਆਤਮ ਸਨਮਾਨ ਅਨੁਸਾਰ ਜਿਊਣ ਦੀ ਜਾਚ ਅਤੇ ਆਤਮ ਵਿਸ਼ਵਾਸ ਨਾਲ ਜਿਊਣ ਦਾ ਢੰਗ ਲੋਕਾਈ ਨੂੰ ਦ੍ਰਿੜ੍ਹ ਕਰਵਾਇਆ। ਇਨ੍ਹਾਂ ਦਾ ਅਜੋਕੀ ਲੋਕਾਈ ਨੇ ਸਿਰਫ ਜ਼ਹੂਰ ਹੁੰਦਾ ਹੀ ਨਹੀਂ ਵੇਖਿਆ ਸੀ। ਸਗੋਂ ਇਨ੍ਹਾਂ ਸਿਧਾਂਤਾਂ ਨੂੰ ਖਾਲਸੇ ਦੀ ਸਿਰਜਣਾ ਦੇ ਰੂਪ ਵਿੱਚ ਅਤੇ ਫੇਰ ਚਮਕੌਰ ਦੀ ਗੜ੍ਹੀ ਵਿੱਚ ਆਪੇ ਗੁਰ-ਚੇਲਾ ਦੇ ਸਿਧਾਂਤ ਨੂੰ ਗੁਰਮਤੇ ਦੀ ਪਾਲਣਾ ਕਰਦੇ ਹੋਏ ਕੌਮ ਦੇ ਉਸਰੱਈਏ ਹੋਣ, ਸਿਖਿਆ ਤੇ ਅਜੋਕੇ ਰੈੱਡ ਕਰਾਸ ਦੇ ਸ਼੍ਰੋਮਣੀ ਪੱਥ-ਪ੍ਰਦਰਸ਼ਕ ਵਜੋਂ, ਹੋਲੇ-ਮੁਹੱਲੇ ਦੇ ਰੂਪ ਵਿੱਚ ਅਜੋਕੇ ਖੇਡ ਸੰਸਾਰ ਦੇ ਮਾਰਗ ਦਰਸ਼ਕ ਵਜੋਂ ਸਮਾਜ ਸੇਵਾ ਦੇ ਇਨ੍ਹਾਂ ਸਾਰੇ ਆਦਰਸ਼ਕ ਪਹਿਲੂਆਂ ਅਤੇ ਸਿਧਾਂਤਾਂ ਨੂੰ ਅਮਲੀ ਜਾਮਾ ਪਹਿਨਾਉਣ ਦਾ ਅਲੌਕਿਕ ਨਜ਼ਾਰਾ ਅਨੰਦਪੁਰ ਸਾਹਿਬ ਦੀ ਧਰਤੀ 'ਤੇ ਲੋਕਾਈ ਨੇ ਖੁਦ ਤੱਕਿਆ ਜਿਸ ਦੀ ਗਵਾਹੀ ਦੁਨੀਆਂ ਦਾ ਇਤਿਹਾਸ ਦੇ ਰਿਹਾ ਹੈ। ਸੋ ਅਸੀਂ ਖਾਲਸੇ ਦੇ ਰੂਪ ਵਿੱਚ ਖਾਲਸੇ ਦੀ ਸਿਰਜਣਾ ਦੇ ਮੰਜ਼ਰ ਨੂੰ ਦੁਨੀਆਂ ਵਿੱਚ ਨਸ਼ਰ ਕਰਨ ਤੇ ਦੁਨੀਆਂ ਨੂੰ ਖਾਲਸਾ ਪੰਥ ਦੀ ਸਿਰਜਣਾ ਪਿੱਛੇ ਅੰਤਰੀਵ ਭਾਵਨਾ ਅਤੇ ਫਲਸਫਾ ਦ੍ਰਿੜ ਕਰਵਾਉਣ ਵਿੱਚ ਵੀ ਕਾਮਯਾਬ ਨਹੀਂ ਹੋ ਸਕੇ। ਚਮਕੌਰ ਦੀ ਧਰਤੀ 'ਤੇ ਅਜੋਕੀ ਲੋਕਤੰਤਰੀ ਪ੍ਰਣਾਲੀ ਦੇ ਪਹਿਲੇ ਗੁਰਮਤੇ ਦੀ ਪਹਿਚਾਣ ਤੇ ਅਹਿਮੀਅਤ ਬਾਰੇ ਵੀ ਅਸੀਂ ਸੰਸਾਰ ਨੂੰ ਕੁਝ ਨਹੀਂ ਦੱਸ ਸਕੇ ਕਿ ਕਿਸ ਤਰ੍ਹਾਂ ਆਪੇ ਗੁਰ ਚੇਲੇ ਦੇ ਸਿਧਾਂਤ ਦੀ ਪਰਖ ਹੋਈ। ਜਦੋਂ ਦਸਵੇਂ ਪਾਤਿਸ਼ਾਹ ਵਰਗੇ ਸੂਰਮਗਤੀ ਦੀਆਂ ਹੱਦਾਂ ਟੱਪੇ ਬੇਮਿਸਾਲ ਸੂਰਬੀਰ ਸੰਤ-ਸਿਪਾਹੀ ਗੁਰੂ ਗੋਬਿੰਦ ਸਿੰਘ ਜੀ ਨੂੰ ਆਪਣੇ ਪੁੱਤਰਾਂ ਵਰਗੇ ਸਿੰਘਾਂ ਤੇ ਲਖਤੇ ਜਿਗਰ ਦੋ ਵੱਡੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਤੋਂ ਬਾਦ ਜੰਗ ਦਾ ਮੈਦਾਨ ਛੱਡਣ ਦਾ ਆਦੇਸ਼ ਪੰਜ ਸਿੰਘਾਂ ਦੀ ਪੰਚਾਇਤ ਨੇ ਸੁਣਾਇਆ। ਬੇਸ਼ੱਕ ਗੁਰੂ ਸਾਹਿਬ ਦੀ ਜੀਵਨ ਭਰ ਅਕਾਲ-ਪੁਰਖ ਅੱਗੇ ਇਹ ਅਰਦਾਸ-ਅਰਜ਼ੋਈ ਰਹੀ, "ਜਬ ਆਵ ਕੀ ਅਉਧ ਨਿਦਾਨ ਬਣੈ, ਅਤਿ ਹੀ ਰਣ ਮੈ ਤਬ ਜੂਝ ਮਰੋਂ", ਪਰ ਗੁਰੂ ਪਿਤਾ ਨੇ ਖਾਲਸਾ ਪੰਚਾਇਤ ਦਾ ਪਹਿਲਾ ਗੁਰਮਤਾ ਖੁਦ ਆਪ ਪ੍ਰਵਾਨ ਚੜ੍ਹਾਇਆ।

## ਪੰਜਾਬ ਦੀ ਧਰਤੀ 'ਤੇ ਪਹਿਲਾ ਲੋਕਤੰਤਰੀ ਗੁਰਮਤਾ:-

ਚਮਕੌਰ ਸਾਹਿਬ ਦੀ ਧਰਤੀ ਨੇ ਇਸ ਪਹਿਲੇ ਗੁਰਮਤੇ ਸਮੇਂ ਖਾਲਸਾ ਸਿਰਜਣਾ ਦੇ ਮੰਤਵ ਤੇ ਸਿਧਾਂਤਾਂ ਦੀ ਅਤਿ ਕਰੜੀ ਪਰਖ ਹੁੰਦੀ ਵੇਖੀ ਹੈ। ਜਦੋਂ ਚਮਕੌਰ ਸਾਹਿਬ ਦੀ ਗੜ੍ਹੀ ਵਿਚ; ਬਾਕੀ ਰਹਿ ਗਏ ਪੰਜ ਪਿਆਰਿਆਂ ਵਿਚੋਂ ਦੋ ਪਿਆਰੇ ਭਾਈ ਦਿਆ ਸਿੰਘ ਤੇ ਭਾਈ ਧਰਮ ਸਿੰਘ ਤੋਂ ਇਲਾਵਾ ਭਾਈ ਸੰਗਤ ਸਿੰਘ ਜੀ, ਭਾਈ ਮਾਨ ਸਿੰਘ ਤੇ ਭਾਈ ਸੰਤ ਸਿੰਘ ਅਤੇ ਕੁਝ ਕੁ ਹੋਰ ਮਰਜੀਵੜੇ ਸਿੰਘ ਆਪਸ ਵਿੱਚ ਸਲਾਹ ਮਸ਼ਵਰਾ ਕਰ ਰਹੇ ਸਨ ਕਿ ਜੇ ਗੁਰੂ ਹੈ ਤਾਂ ਖਾਲਸਾ ਪੰਥ ਹੈ। ਜੇ ਗੁਰੂ ਸਾਹਿਬ ਹੀ ਨਾ

ਰਹੇ ਤਾਂ ਖਾਲਸਾ ਪੰਥ ਦੀ ਹੋਂਦ ਵੀ ਸ਼ਾਇਦ ਨਾ ਰਹੇ। ਸੋ ਖਾਲਸਾ ਪੰਚਾਇਤ ਵੱਲੋਂ ਸਿੱਖ ਕੌਮ ਦਾ ਪਹਿਲਾ ਗੁਰਮਤਾ ਹੋਇਆ। ਜਿਸ ਅਨੁਸਾਰ ਸੂਰਬੀਰਤਾ ਦੀ ਇੰਤਹਾ ਜਿੱਡੇ ਕੱਦ ਬੁੱਤ ਵਾਲੇ ਸਾਹਿਬੇ ਕਮਾਲ ਗੁਰੂ ਗੋਬਿੰਦ ਸਿੰਘ ਜੀ ਨੂੰ ਸਿੰਘਾਂ ਵਲੋਂ ਇਹ ਆਦੇਸ਼ ਹੋਇਆ ਕਿ ਜੇ ਪਾਤਿਸ਼ਾਹ ਤੁਸੀਂ ਹੋ ਤਾਂ ਪੰਥ ਹੈ। ਜੇ ਤੁਸੀਂ ਨਹੀਂ ਤਾਂ ਪੰਥ ਨਹੀਂ ਹੈ। ਇਸ ਲਈ ਚਮਕੌਰ ਸਾਹਿਬ ਦੀ ਗੜ੍ਹੀ ਛੱਡ ਜਾਓ। ਇਥੇ ਇਹ ਘੜੀ ਗੁਰੂ ਜੀ ਦੀ ਆਪਣੀ ਕਹਿਣੀ ਤੇ ਕਥਨੀ ਦੇ ਇਮਤਿਹਾਨ ਦੀ ਸੀ; ਕਿਉਂਕਿ ਅੰਮ੍ਰਿਤ ਛਕਾਉਣ ਵੇਲੇ ਗੁਰੂ ਸਾਹਿਬ ਨੇ ਖੁਦ ਫੁਰਮਾਇਆ ਸੀ "ਪ੍ਰਗਟਿਓ ਖਾਲਸਾ ਪ੍ਰਮਾਤਮਾ ਕੀ ਮੌਜ", "ਖਾਲਸਾ ਮੇਰੋ ਰੂਪ ਹੈ ਖਾਸ, ਖਾਲਸੇ ਮੈਂ ਹਉਂ ਕਰਉ ਨਿਵਾਸ।।" ਇਸ ਲਈ ਇਹ ਆਪੇ ਗੁਰ ਚੇਲਾ ਦੇ ਸਿਧਾਂਤ ਦੀ ਪਰਖ ਦਾ ਵੀ ਸਮਾਂ ਸੀ ਕਿਉਂਕਿ ਇਹ ਵੀ ਕਿਹਾ ਗਿਆ ਸੀ, ਜਿੱਥੇ ਪੰਜ ਪਿਆਰੇ ਹੋਣਗੇ ਅਤੇ ਜੋ ਉਹਨਾਂ ਦਾ ਫੈਸਲਾ ਹੋਵੇਗਾ ਉਹ ਹੀ ਅਕਾਲ ਪੁਰਖ ਦੇ ਆਦੇਸ਼ ਤੁੱਲ ਹੋਵੇਗਾ। ਗੁਰੂ ਸਾਹਿਬ ਨੇ ਅੰਮ੍ਰਿਤ ਦੀ ਦਾਤ ਸਿੱਖਾਂ ਨੂੰ ਛਕਾ ਕੇ ਆਪ ਖੁਦ ਸਿੰਘਾਂ ਤੋਂ ਅੰਮ੍ਰਿਤ ਦੀ ਦਾਤ ਲੈਂਦੇ ਹੋਏ ਮਨੁੱਖਤਾ ਨੂੰ "ਆਪੇ ਗੁਰ ਚੇਲਾ" ਦਾ ਸੰਕਲਪ ਦ੍ਰਿੜ੍ਹ ਕਰਵਾਇਆ ਸੀ ਤੇ ਅੱਜ ਉਸ ਕਾਇਮ ਕੀਤੀ ਲੋਕਤੰਤਰੀ ਜਮਹੂਰੀਅਤ ਵਿਚ ਪਹਿਲੇ ਪੰਚਾਇਤੀ ਫੈਸਲੇ ਨੇ ਪਰਖ ਦੀ ਕਸਵੱਟੀ 'ਤੇ ਉਤਰਨਾ ਸੀ। ਇਮਤਿਹਾਨ ਦੀ ਕਸਵੱਟੀ ਇਹ ਸੀ ਕਿ ਇਕ ਪਾਸੇ ਦੁਨੀਆਂ ਦੇ ਮੰਨੇ ਪ੍ਰਮੰਨੇ ਐਡੇ ਵੱਡੇ ਸੂਰਬੀਰ ਨੂੰ ਲੜਾਈ ਵਿੱਚ ਸ਼ਹੀਦ ਹੋਏ ਆਪਣੇ ਪਿਆਰੇ ਸਿੰਘਾਂ ਅਤੇ ਆਪਣੇ ਸਾਹਿਬਜ਼ਾਦਿਆਂ ਦੇ ਸਰੀਰਾਂ ਕੋਲ ਦੀ ਭਵਿੱਖ ਵਿੱਚ ਖਾਲਸਾ ਪੰਥ ਦੀ ਅਗਵਾਈ ਕਰਨ ਹੇਤੂ ਚੁਪ-ਚੁਪ ਨਿਕਲ ਜਾਣ ਦਾ ਆਦੇਸ਼ ਸੀ। ਦੂਜੇ ਪਾਸੇ ਗੁਰੂ ਪਾਤਿਸ਼ਾਹ ਦੇ ਜੀਵਨ ਵਿੱਚ ਵਰਤਮਾਨ ਦੀ ਘੜੀ ਵਿੱਚ ਆਪਣੀ ਅਰਦਾਸ, "ਜਬ ਆਵ ਕੀ ਅਉਧ ਨਿਦਾਨ ਬਣੈ, ਅਤਿ ਹੀ ਰਨ ਮੈ ਤਬ ਜੂਝ ਮਰੋਂ ।।" ਪੂਰੀ ਕਰਨ ਦਾ ਮੌਕਾ ਸੀ। ਪਰ ਇਕੋ ਕਹਿਣੀ ਤੇ ਕਰਨੀ ਦੇ ਧਾਰਨੀ ਗੁਰੂ ਇਸ ਇਤਿਹਾਸਕ ਕਸਵੱਟੀ ਵਿੱਚੋਂ ਇਸ ਤਰ੍ਹਾਂ ਪੂਰੇ ਖਰੇ-ਪਾਸ ਨਿਕਲੇ ਕਿ ਚਮਕੌਰ ਸਾਹਿਬ ਦੀ ਗੜ੍ਹੀ ਪੂਰੇ ਸੂਰਮਿਆਂ ਵਾਂਗੂੰ ਦੁਸ਼ਮਣ ਨੂੰ ਲਲਕਾਰ ਕੇ ਛੱਡੀ। ਉਨ੍ਹਾਂ ਨੇ ਮੁਗ਼ਲਾਂ ਨੂੰ ਲਲਕਾਰਿਆ ਵੀ ਫਾਰਸੀ ਭਾਸ਼ਾ ਵਿੱਚ ਕਿ ਪੀਰ ਏ ਹਿੰਦ ਬ: ਰਵੱਦ। ਜਿਸ ਦਾ ਮਤਲਬ ਸੀ ਹਿੰਦ ਦਾ ਪੀਰ ਚੱਲਿਆ ਹੈ। ਗੁਰੂ ਸਾਹਿਬ ਨੇ ਚਮਕੌਰ ਦੀ ਗੜ੍ਹੀ ਵਿੱਚ ਮੋਰਚੇ ਦੀ ਸੰਭਾਲ ਭਾਈ ਸੰਗਤ ਸਿੰਘ ਨੂੰ ਸੌਂਪਣਾ ਕਰਦੇ ਹੋਏ ਆਪਣੀ ਕਲਗੀ ਦੀ ਬਖਸ਼ਿਸ਼ ਉਸ ਨੂੰ ਕੀਤੀ। ਸੰਸਾਰ ਮੰਨਦਾ ਹੈ ਕਿ ਦਸਵੇਂ ਪਿਤਾ ਚਮਕੌਰ ਸਾਹਿਬ ਦੀ ਗੜ੍ਹੀ ਤੋਂ ਆਪਣੇ ਦੂਸਰੇ ਕੁਮੇਤ ਰੰਗ ਦੇ ਘੋੜੇ ਦੱਲ ਸ਼ਿੰਗਾਰ ਤੇ ਨਹੀਂ ਚੜ੍ਹੇ ਸਗੋਂ ਨੰਗੇ ਪੈਰੀਂ ਇਸ ਲਈ ਨਿਕਲੇ ਕਿ ਸ਼ਹੀਦ ਸਿੰਘਾਂ ਅਤੇ ਸਾਹਿਬਜ਼ਾਦਿਆਂ ਦੀਆਂ ਦੇਹਾਂ ਅਤੇ ਉਨ੍ਹਾਂ ਦੇ ਖੁੱਲ੍ਹੇ ਕੇਸਾਂ ਦੀ ਪੈਰ ਲੱਗਣ ਕਰਕੇ ਕਿਤੇ ਬੇਅਦਬੀ ਨਾ ਹੋ ਜਾਵੇ। ਇੱਥੇ ਦੱਸਣਾ ਯੋਗ ਹੈ ਕਿ ਗੁਰੂ ਸਾਹਿਬ ਦਾ ਪਹਿਲਾ ਪਿਆਰਾ ਨੀਲਾ ਘੋੜਾ ਦਲ-ਬਡਾਰ ਅਨੰਦਪੁਰ ਸਾਹਿਬ ਦੇ ਘੇਰੇ ਸਮੇਂ ਫਾਕਾ ਮਸਤੀ ਦੀ ਭੇਟ ਚੜ੍ਹ ਗਿਆ ਸੀ।

## ਪਰਉਪਕਾਰੀ ਸੰਤ-ਸਿਪਾਹੀ ਦੇ ਰੂਪ ਵਿੱਚ ਵਿਦਿਆ ਦੇ ਚਾਨਣ ਮੁਨਾਰੇ ਵਜੋਂ:-

ਸਿਰਫ ਜ਼ੁਲਮ ਅਤੇ ਜਬਰ ਦੇ ਵਿਰੁੱਧ ਸੱਚ ਅਤੇ ਸਿਦਕ ਦੀ ਲੜਾਈ ਲਈ ਹੀ ਖਾਲਸੇ ਨੂੰ ਤਿਆਰ ਨਹੀਂ ਕੀਤਾ ਸਗੋਂ ਸਮਾਜ-ਸੇਵਾ ਦੇ ਸਭ ਤੋਂ ਜ਼ਰੂਰੀ ਅੰਗ, ਵਿਦਿਆ ਦੇ ਚਾਨਣ ਬਾਰੇ ਜਾਗਰੂਕਤਾ ਅਤੇ ਜਾਣਕਾਰੀ ਦਿੱਤੀ। ਅਨੰਦਪੁਰ ਸਾਹਿਬ ਦੀ ਧਰਤੀ ਤੋਂ ਲੈ ਕੇ ਤਲਵੰਡੀ ਸਾਬੋ ਦੀ ਧਰਤੀ ਤੋਂ ਅੱਗੇ ਨਾਂਦੇੜ ਸਾਹਿਬ ਤੱਕ ਭਾਵ ਬਚਪਨ ਤੋਂ ਲੈ ਕੇ ਆਪਣੇ 42 ਸਾਲਾਂ ਦੀ ਕੁੱਲ ਉਮਰ ਉਹਨਾਂ ਨੂੰ ਸੰਘਰਸ਼ਮਈ ਜੀਵਨ ਅਤੇ ਜੰਗਾਂ-ਯੁੱਧਾਂ ਵਿੱਚ ਵਕਤ ਦੇ ਹਾਲਾਤਾਂ ਅਤੇ ਉਸ ਵਕਤ ਦੀਆਂ ਰਾਜਸੀ ਤਾਕਤਾਂ ਨੇ ਉਲਝਾਈ ਰੱਖਿਆ। ਪਰ ਧੰਨ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਨ ਕਿ ਜਿਨ੍ਹਾਂ ਨੇ ਆਪ ਖੁਦ ਇੰਨੀ ਸਾਹਿਤਕ ਰਚਨਾ ਕੀਤੀ। ਇਸ ਦੇ ਨਾਲ ਹੀ ਪਾਉਂਟਾ ਸਾਹਿਬ ਵਿਖੇ 52 ਮਹਾਨ ਵਿਦਵਾਨਾਂ, ਸਾਹਿਤਕਾਰਾਂ ਅਤੇ ਕਵੀਆਂ ਤੋਂ



ਇੰਨੀ ਸਾਹਿਤਕ ਪੜਚੋਲ ਅਤੇ ਰਚਨਾ ਕਰਵਾਈ ਕਿ ਜਿਸਦਾ ਵਜ਼ਨ ਮੋਟੇ ਜਿਹੇ ਅੰਦਾਜ਼ੇ ਮੁਤਾਬਕ 18 ਮਣ ਦੇ ਕਰੀਬ ਮੰਨਿਆਂ ਜਾਂਦਾ ਸੀ। ਇਹ ਰਚਨਾਵਾਂ ਜ਼ਿਆਦਾਤਰ ਭਾਰਤੀ ਸੰਸਕ੍ਰਿਤੀ ਤੇ ਸਭਿਅਤਾ ਦੇ ਉਦੈ ਕਾਲ ਤੋਂ ਲੈ ਕੇ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਤੱਕ ਦੀਆਂ ਚੋਣਵੀਆਂ ਤੇ ਮਹਾਨ ਰਚਨਾਵਾਂ ਦਾ ਅਨੁਵਾਦ ਸੀ ਤਾਂ ਕਿ ਉਸ ਵਕਤ ਦੇ ਸਮਾਜ ਤੇ ਆਉਣ ਵਾਲੀਆਂ ਪੀੜ੍ਹੀਆਂ ਆਪਣੀ ਉਮਰ ਸੰਸਕ੍ਰਿਤੀ ਤੋਂ ਜਾਣੂ ਹੁੰਦਿਆਂ ਹੋਇਆਂ ਸਮਾਜ ਦੇ ਉੱਚੇ ਸੁੱਚੇ ਆਦਰਸ਼ਾਂ ਤੋਂ ਮਾਰਗ ਦਰਸ਼ਨ ਲੈ ਸਕਣ। ਪਰ ਇਹ ਸਾਡੇ ਲਈ ਦੁਰਭਾਗ ਦੀ ਗੱਲ ਹੋਈ ਕਿ ਜਦੋਂ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਪਿਆਰੀ ਅਨੰਦਪੁਰੀ ਨੂੰ ਅਲਵਿਦਾ ਆਖੀ ਤਾਂ ਉਸ ਵਿਚੋਂ ਬਹੁਤ ਸਾਰਾ ਸਾਹਿਤ ਸਰਸਾ ਨਦੀ ਵਿੱਚ ਆਏ ਹੜ੍ਹ ਦੀ ਭੇਟ ਚੜ੍ਹ ਗਿਆ।

ਪਾਉਂਟਾ ਸਾਹਿਬ ਤੋਂ ਉਹਨਾਂ ਨੇ ਆਪਣੇ ਸਿੱਖ ਨੂੰ ਬਨਾਰਸ ਵਿਦਿਆ ਪ੍ਰਾਪਤੀ ਲਈ ਭੇਜਿਆ। ਗੁਰੂ ਸਾਹਿਬ ਜੀ ਖ਼ੁਦ ਆਪ ਬ੍ਰਿਜ, ਸੰਸਕ੍ਰਿਤ, ਫਾਰਸੀ, ਅਰਬੀ ਅਤੇ ਪੰਜਾਬੀ ਭਾਸ਼ਾਵਾਂ ਦੇ ਗਿਆਤਾ ਤੇ ਮਾਹਿਰ ਸਨ ਜਿਸ ਦੇ ਸਦਕਾ ਸਾਹਿਤ ਸੰਸਾਰ ਮੰਨਦਾ ਹੈ ਕਿ ਭਾਵੇਂ ਜ਼ਫ਼ਰਨਾਮੇ ਦੀ ਗੱਲ ਕਰ ਲਈਏ, ਜਾਪੁ ਸਾਹਿਬ ਅਤੇ ਸਵਈਆਂ ਜਾਂ ਗੁਰੂ ਸਾਹਿਬ ਦੀ ਹੋਰ ਸਾਹਿਤਕ ਤੇ ਧਾਰਮਿਕ ਰਚਨਾ ਦੀ ਗੱਲ ਲੈ ਲਈਏ ਅੱਜ ਦੇ ਸਮੇ ਤੋਂ ਪਹਿਲਾਂ ਅਤੇ ਵਰਤਮਾਨ ਸਮੇਂ ਦੇ ਮਹਾਨ ਵਿਦਵਾਨ ਜਿੱਥੇ ਉਸ ਪੱਧਰ ਤੱਕ ਪਹੁੰਚਣ ਤੋਂ ਤਾਂ ਅਸਮਰਥ ਰਹੇ ਹੀ ਹਨ; ਉਥੇ ਉਹ ਉਹਨਾਂ ਦੀ ਬਾਣੀ ਨੂੰ ਪੂਰਨ ਤੌਰ ਤੇ ਸਮਝਣ ਲਈ ਵੀ ਆਪਣੇ ਆਪ ਨੂੰ ਸਮਰਥ ਨਹੀਂ ਮੰਨਦੇ। ਇਸ ਦਾ ਸਬੂਤ ਸਾਡੇ ਸਾਹਮਣੇ ਪ੍ਰਤੱਖ ਹੈ ਕਿ ਗੁਰੂ ਸਾਹਿਬ ਦੀ ਬਾਣੀ ਨੂੰ ਥੋੜ੍ਹਾ-ਬਹੁਤ ਸਮਝਣ ਸਦਕਾ ਪਤਾ ਨਹੀਂ ਕਿੰਨੇ ਵਿਦਵਾਨਾਂ ਨੇ ਅੱਜ ਦੀ ਵਿਦਿਆ ਪ੍ਰਣਾਲੀ ਦੀਆਂ ਐੱਮ.ਏ, ਪੀ.ਐੱਚ.ਡੀ ਅਤੇ ਡੀ.ਲਿੱਟ ਜਿਹੀਆਂ ਉੱਚੀਆਂ ਮੰਜ਼ਿਲਾਂ ਦੀ ਪ੍ਰਾਪਤੀ ਕੀਤੀ ਹੈ।

ਦਸਵੇਂ ਪਾਤਿਸ਼ਾਹ ਦੇ ਪੰਜਾਬੀ ਵਿਚ ਇਕੋ-ਇਕ ਗੀਤ "ਮਿੱਤਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ" ਦਾ ਜ਼ਿਕਰ ਕਰਦਿਆਂ ਪਹਿਲਾਂ ਤਾਂ ਇਹ ਹੀ ਯਕੀਨ ਨਹੀਂ ਆਉਂਦਾ ਕਿ ਆਪਣੀਆਂ ਅੱਖਾਂ ਸਾਹਮਣੇ ਜਿਸ ਪੁਰਖ ਨੇ ਆਪਣੇ ਦੋ ਜੁਆਨ ਲਖਤੇ-ਜ਼ਿਗਰ ਅਤੇ ਪੁੱਤਰਾਂ ਵਰਗੇ 37 ਸਿੰਘਾਂ ਨੂੰ ਸ਼ਹੀਦ ਹੁੰਦਿਆਂ ਵੇਖਿਆ ਹੋਵੇਗਾ ਅਤੇ ਆਪ ਦਿਨ-ਰਾਤ ਕੰਡਿਆਂ, ਸੂਲਾਂ ਅਤੇ ਸੱਪ-ਸਲੂਤੀਆਂ ਦੀਆਂ ਸਿਰੀਆਂ ਤੇ ਚਲਦੇ ਹੋਏ; ਚਮਕੌਰ ਸਾਹਿਬ ਤੋਂ ਮਾਛੀਵਾੜੇ ਦਾ ਤਕਰੀਬਨ 30 ਕਿਲੋਮੀਟਰ ਦਾ ਸਫਰ ਪੈਦਲ ਤਹਿ ਕੀਤਾ ਹੋਵੇਗਾ। ਅੱਕਾਂ ਦੇ ਪੱਤੇ ਦੇ ਦੁੱਧ ਦਾ ਅਹਾਰ ਕੀਤਾ ਹੋਵੇਗਾ। ਉਹ ਅਜਿਹੀ ਸਥਿਤੀ ਵਿਚ ਬੇਹਾਲ ਹੋ ਕੇ ਧਾਂਹਾਂ ਤੇ ਦੁਹੱਥੜ ਮਾਰਕੇ ਰੋਣ ਕੁਰਲਾਉਣ ਦੀ ਬਜਾਏ ਅਕਾਲ ਪੁਰਖ ਵਾਹਿਗੁਰੂ ਵਲੋਂ ਬਖ਼ਸ਼ਿਆ ਹੋਇਆ ਪਰਿਵਾਰ ਅਮਾਨਤ ਰੂਪ ਸਮਝਕੇ ਉਸ ਵਾਹਿਗੁਰੂ ਕੋਲ ਵਾਪਸ ਭੇਜਣ ਸਮੇਂ ਸ਼ੁਕਰਾਨੇ ਦਾ ਗੀਤ ਵੀ ਗਾ ਸਕਦਾ ਹੈ? ਪਰ ਦਸਮੇਸ਼-ਪਿਤਾ ਨੇ "ਮਿੱਤਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ/ ਤੁਧ ਬਿਨੁ ਰੋਗ ਰਜਾਈਆਂ ਦਾ ਓਢਣ; ਨਾਗ ਨਿਵਾਸਾਂ ਦਾ ਰਹਿਣਾ/ ਸੂਲ ਸੁਰਾਹੀ ਖੰਜਰ ਪਿਆਲਾ, ਬਿੰਗ ਕਸਾਈਆਂ ਦਾ ਸਹਿਣਾ/ ਯਾਰੜੇ ਦਾ ਸਾਨੂੰ ਸਥਰ ਚੰਗਾ, ਭਠ ਖੇੜਿਆਂ ਦਾ ਕਹਿਣਾ" ਦਾ ਖਿਆਲ ਗਾਇਆ ਸੀ ਅਤੇ ਲੋਕਾਈ ਨੇ ਵੀ ਇਸ ਨੂੰ ਆਪਣੇ ਕੰਨੀਂ ਸੁਣਿਆ। ਜਿਸ ਬਾਰੇ ਕਿ ਪੰਜਾਬੀ ਭਾਸ਼ਾ ਦੇ ਮਹਾਨ ਵਿਦਵਾਨ ਇਸ ਬਾਰੇ ਨਤਮਸਤਕ ਹੋ ਕੇ ਦੱਸਦੇ ਹਨ ਕਿ ਅਜਿਹੀ ਰਚਨਾ ਆਪਣੇ ਆਪ ਵਿਚ ਇੰਨੀ ਵਿਲੱਖਣ ਹੈ ਕਿ ਇਸ ਦਾ ਸਾਨੀ ਗੀਤ ਅਜੇ ਤੱਕ ਤਾਂ ਨਹੀਂ ਬਣਿਆ। ਸ਼ਾਇਦ ਇਸ ਤੋਂ ਅੱਗੇ ਕੋਈ ਇਲਾਹੀ ਰੂਪ ਅਜਿਹਾ ਗੀਤ ਬਣਾ ਸਕੇ; ਇਸ ਬਾਰੇ ਤਾਂ ਰੱਬ ਨੂੰ ਹੀ ਪਤਾ ਹੈ।

## ਨਿਸ਼ਕਾਮ ਸੇਵਾ ਦੇ ਪੁੰਜ-ਵੈਦ ਗੁਰੂ ਗੋਬਿੰਦਾ:-

ਗਰੀਬਾਂ, ਬੇਸਹਾਰਾ ਤੇ ਜੰਗਾਂ-ਯੁੱਧਾਂ ਦੇ ਜ਼ਖਮੀਆਂ ਦੀ ਨਿਸ਼ਕਾਮ ਸੇਵਾ ਪ੍ਰਤੀ ਗੁਰੂ ਗੋਬਿੰਦ ਸਿੰਘ ਸਾਹਿਬ ਨੂੰ ਅਜੋਕੇ ਰੈੱਡ ਕਰਾਸ ਦੇ ਅਗਰਗਾਮੀ ਕਿਹਾ ਜਾ ਸਕਦਾ ਹੈ। ਗੁਰੂ ਸਾਹਿਬ ਦੀ ਸਮਾਜ ਸੇਵਾ ਦਾ ਇੱਕ ਅਹਿਮ ਪੱਖ ਉਨ੍ਹਾਂ ਦੇ ਅਨਿੰਨ ਸੇਵਕ ਭਾਈ ਘਨਈਆ ਜੀ ਦੀ ਘਾਲ-ਕਮਾਈ ਅਤੇ ਜ਼ਖਮੀਆਂ ਦੀ ਸੇਵਾ ਦੇ ਰੂਪ ਵਿਚ ਪ੍ਰਤੱਖ ਹੈ। ਅਸੀਂ ਅੱਜ ਤੱਕ ਇਹ ਮੰਨਦੇ ਆਏ ਹਾਂ ਕਿ ਰੈੱਡ ਕਰਾਸ ਦਾ ਬਾਨੀ ਹੈਨਰੀ ਡਿਊਨਾ ਸੀ। ਇਹ ਗੱਲ ਵੱਖਰੀ ਹੈ ਕਿ ਉਸ ਤੋਂ ਪਹਿਲਾਂ ਕਰੀਮੀਆਂ ਦੀ ਜੰਗ ਵਿਚ ਮਾਰਚ 1853 ਵਿੱਚ ਫਲੋਰੈਂਸ ਨਾਈਟਿੰਗੇਲ ਨੇ ਜੋ ਜ਼ਖਮੀਆਂ ਦੀ ਸੇਵਾ ਕੀਤੀ ਉਸ ਸਦਕਾ ਉਹ ਹੈਨਰੀ ਡਿਊਨਾ ਦੀ ਅਗਰਗਾਮੀ ਬਣੀ। ਇਸ ਸੱਚਾਈ ਨੂੰ ਹੈਨਰੀ ਡਿਊਨਾ ਨੇ ਵੀ ਜਨੇਵਾ ਕਨਵੈਂਕਸ਼ਨ ਵਿਖੇ ਮੰਨਿਆ ਸੀ ਕਿ ਉਹ ਸੰਨ 1859 ਵਿੱਚ ਲੰਬਾਰਡੀ ਵਿਖੇ ਜੋ ਜ਼ਖਮੀਆਂ ਦੀ ਸੇਵਾ ਕਰ ਸਕਿਆ ਸੀ। ਉਸ ਦਾ ਪ੍ਰੇਰਣਾ ਸਰੋਤ ਫਲੋਰੈਂਸ ਨਾਈਟਿੰਗੇਲ ਵਲੋਂ ਜ਼ਖਮੀਆਂ ਦੀ ਕੀਤੀ ਸੇਵਾ ਹੀ ਸੀ। ਪਰ ਜੇ ਵਿਚਾਰ ਕੇ ਦੇਖਿਆ ਜਾਵੇ ਕਿ 1700 ਤੋਂ 1704 ਤੱਕ ਅਨੰਦਪੁਰ ਸਾਹਿਬ ਦੀ ਧਰਤੀ ਤੇ ਗੁਰੂ ਸਾਹਿਬ ਤੇ ਠੋਸੀਆਂ ਲੜਾਈਆਂ ਵਿਚ ਗੁਰੂ ਦਸਮੇਸ਼ ਪਿਤਾ ਦੀ ਸਮਾਜ-ਸੇਵਾ ਅਤੇ 'ਮਾਨਸ ਕੀ ਜਾਤਿ ਸਬੈ ਏਕੈ ਪਹਿਚਾਨਬੋ' ਦੇ ਆਸ਼ੇ ਮਨਸ਼ੇ ਨੂੰ ਭਾਈ ਘਨੱਈਆ ਜੀ ਨੇ ਜ਼ਖਮੀਆਂ ਦੀ ਸੇਵਾ ਹਿੱਤ ਲੜਾਈ ਦੇ ਮੈਦਾਨ ਵਿੱਚ ਆਪਣੀ ਜਾਨ ਦੀ ਪ੍ਰਵਾਹ ਨਾ ਕਰਦੇ ਹੋਏ ਪਾਣੀ ਪਿਲਾਉਣ ਤੇ ਮੱਲ੍ਹਮ ਪੱਟੀ ਕਰਨ ਦੀ ਸੇਵਾ ਨੇ ਦੁਨੀਆਂ ਨੂੰ ਪ੍ਰਤੱਖ ਦਰਸਾ ਦਿੱਤਾ ਕਿ ਹੈਨਰੀ ਡਿਊਨਾਂ ਤੋਂ ਪਹਿਲਾਂ ਵੀ ਇਜੇਹੀ ਸੇਵਾ ਦੀ ਮਿਸਾਲ



ਕਾਇਮ ਸੀ। ਇਤਿਹਾਸਕ ਤੱਥ ਇਹ ਸਾਬਤ ਕਰਦੇ ਹਨ ਕਿ ਅਜੋਕੇ ਰੈੱਡ ਕਰਾਸ ਦੇ ਹੋਂਦ ਵਿੱਚ ਆਉਣ ਤੋਂ ਤਕਰੀਬਨ 155 ਵਰ੍ਹੇ ਪਹਿਲਾਂ ਗੁਰੂ ਸਾਹਿਬ ਅਤੇ ਉਨ੍ਹਾਂ ਦੇ ਸੇਵਕ ਭਾਈ ਘੱਨਈਆ ਰੈਂਡ ਕਰਾਸ ਦੀ ਬੁਨਿਆਦ ਭਾਈ ਘਨੱਈਆ ਮਿਸ਼ਨ ਦੇ ਸੇਵਾ-ਪੰਥੀਆਂ ਦੇ ਰੂਪ ਵਿੱਚ ਰੱਖ ਚੁੱਕੇ ਸਨ।

## ਖੇਡ ਸੰਸਾਰ ਦੇ ਸਿਰਮੌਰ ਸਰਪ੍ਰਸਤ ਵਜੋਂ:-



ਜਿਥੋਂ ਤੱਕ ਇਨਸਾਨੀ ਜ਼ਿੰਦਗੀ ਵਿਚ ਦੁੱਖਾਂ, ਤਕਲੀਫਾਂ, ਸੰਘਰਸ਼ਾਂ ਅਤੇ ਜੰਗਾਂ-ਯੁੱਧਾਂ ਦੇ ਬਾਵਜੂਦ 'ਨਚਣੁ ਕੁਦਣੁ ਮਨ ਕਾ ਚਾਉ/ ਨਾਨਕ ਜਿਨ੍ ਮਨਿ ਭਉ ਤਿਨ੍ਹਾ ਮਨਿ ਭਾਉ' ਦਾ ਸਬੰਧ ਹੈ ਇਸ ਬਾਰੇ ਵੀ ਸਾਹਿਬੇ ਕਮਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਹੋਲੇ-ਮਹੱਲੇ ਦੇ ਰੂਪ ਵਿੱਚ ਸਮਾਜ ਨੂੰ ਨਾਯਾਬ ਦੇਣ ਪ੍ਰਾਪਤ ਹੋਈ। ਅਨੰਦਪੁਰ ਸਾਹਿਬ ਦਾ ਹੋਲਾ ਮੁਹੱਲਾ ਆਪਣੇ ਆਪ ਵਿਚ ਸੰਸਾਰ ਭਰ ਦੇ ਮੇਲਿਆਂ ਵਿੱਚ ਵਿੱਲਖਣ ਤਾਂ ਹੈ ਹੀ ਪਰ ਇਸਦੇ ਪਿੱਛੇ ਜੋ ਅੰਤਰੀਵ ਭਾਵਨਾ ਸੀ ਉਹ ਇਹ ਸੀ ਕਿ ਦੁੱਖ, ਤਕਲੀਫਾਂ ਵਿੱਚ ਦੁਨਿਆਵੀ ਬੰਦੇ ਢਹਿੰਦੀਆਂ ਕਲਾਂ ਦੀ ਸਥਿਤੀ ਵਿਚ ਹੋ ਕੇ ਮਨ ਡੋਲੇ, ਤਨ ਡੋਲੇ ਦੀ ਸਥਿਤੀ ਵਿਚ ਨਾ ਆ ਜਾਣ ਸਗੋਂ ਰੱਬ ਦੀ ਰਜ਼ਾ ਵਿਚ ਰਹਿੰਦੇ ਹੋਏ ਆਪਣਾ ਜੀਵਨ ਜੋ ਕਿ ਚੜ੍ਹਦੀਆਂ ਕਲਾਂ ਵਿਚ ਜੋਸ਼, ਸਰਗਰਮੀ ਦੇ ਸਹਾਰੇ ਜੀਵਨ ਗਾਡੀ ਰਾਹ ਤੇ ਰਵਾਂ-ਦਵਾਂ ਰਹਿਣ। ਗੁਰੂ ਸਾਹਿਬ ਨੇ ਹੋਲੇ ਮੁਹੱਲੇ ਦਾ ਪਹਿਲੀ ਵਾਰੀ ਪ੍ਰਚਲਣ ਅਨੰਦਪੁਰ ਸਾਹਿਬ ਦੀ ਧਰਤੀ ਤੇ ਕੀਤਾ। ਇਥੇ ਹੁਣ ਤੱਕ ਗੁਰੂ ਸਾਹਿਬ ਦੀਆਂ ਲਾਡਲੀਆਂ ਫੌਜਾਂ ਨਿਹੰਗ ਸਿੰਘ ਸਿਰਫ਼ ਦੁਨਿਆਵੀ ਨਕਲੀ ਜੌਹਰ ਤੇ ਹਾਸੇ ਠੱਠੇ ਨਹੀਂ ਕਰਦੀਆਂ ਸਗੋਂ ਉਸ ਦੇ ਉਲਟ ਉਹਨਾਂ ਦੇ ਕਰਤੱਵ ਭਾਵੇਂ, ਗੱਤਕਾ, ਤਲਵਾਰਬਾਜ਼ੀ ਜਾਂ ਘੋੜ ਸਵਾਰੀ ਹੋਵੇ ਮਾੜੇ ਮਨੁੱਖ ਦੇ ਦਿਲ ਨੂੰ ਦਹਿਲਾਉਣ ਵਾਲੇ ਹੁੰਦੇ ਹਨ। ਪਰ ਸਭ ਕਾਸੇ ਦੇ ਪਿੱਛੇ ਮੰਤਵ ਪੁਰਾਣੇ ਸਮੇਂ ਵਿਚ ਜੰਗਾਂ ਦੀ ਤਿਆਰੀ ਹੁੰਦੀ ਸੀ ਪਰ ਹੁਣ ਇਸ ਦਾ ਮੁੱਖ ਮੰਤਵ ਸਰੀਰ ਨੂੰ ਨਿਰੋਗ ਰੱਖਣਾ ਅਤੇ ਕੁੱਦਣ-ਮੱਲਣ ਨਾਲ ਮਨ ਨੂੰ ਹਾਸੇ, ਖੁਸ਼ੀ ਅਤੇ ਖੇੜੇ ਦੇ ਘਰ ਲਿਆ ਕੇ ਉਸ ਨੂੰ ਚੜ੍ਹਦੀ ਕਲਾ ਵਿਚ ਰੱਖਣਾ ਹੈ।

ਇਸ ਤਰ੍ਹਾਂ ਅਸੀ ਅੱਜ ਤੱਕ ਇਹ ਮੰਨਦੇ ਰਹੇ ਕਿ ਓਲੰਪਿਕ ਖੇਡਾਂ ਦਾ ਪੁਨਰ ਜਨਮ ਸੰਨ 1896 ਵਿੱਚ "ਲੀ ਕਾਰਬੁਟਨ" ਤੋਂ ਹੋਇਆ। ਪਰ ਜੇ ਕਿਤੇ ਅਸੀਂ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਾਰਸ਼ਨਿਕ ਪੱਖ ਦਾ ਸਹੀ ਮੁਲਾਂਕਣ ਕਰ ਸਕੀਏ ਤਾਂ ਸਪੱਸ਼ਟ ਹੁੰਦਾ ਹੈ ਕਿ ਸੰਨ 1896 ਤੋਂ ਠੀਕ 195 ਸਾਲ ਪਹਿਲਾਂ ਸੰਨ

1701 ਵਿਚ ਹੋਲਾ ਮੁਹੱਲਾ ਦਾ ਜ਼ਹੂਰ ਅਜੋਕੀਆਂ ਓਲੰਪਿਕ ਦੀਆਂ ਖੇਡਾਂ ਤੋਂ ਪਹਿਲਾਂ ਹੋਇਆ।

ਇਸ ਤਰ੍ਹਾਂ ਅਸੀਂ ਦੇਖਦੇ ਹਾਂ ਕਿ ਇਸ ਸੰਸਾਰ ਵਿਚ ਗੁਰੂ ਸਾਹਿਬ ਤੋਂ ਪਹਿਲਾਂ ਵੀ ਗੁਰੂ ਤੇ ਦਾਰਸ਼ਨਿਕ ਹੋਏ। ਉਹਨਾਂ ਦੇ ਸਮੇਂ ਵੀ ਸੰਤ-ਮਹਾਤਮਾ ਹੋਏ। ਸਮੇਂ-ਸਮੇਂ ਕੁਦਰਤ ਨੇ ਵੱਖ-ਵੱਖ ਕੌਮਾਂ ਅਤੇ ਸਮਾਜਾਂ ਨੂੰ ਮਹਾਨ ਦਾਰਸ਼ਨਿਕਾਂ ਨਾਲ ਨਿਵਾਜਿਆ ਹੈ ਜਿਨ੍ਹਾਂ ਨੇ ਆਪਣੇ-ਆਪਣੇ ਸਮੇਂ ਕੌਮਾਂ ਦਾ ਮਾਰਗ ਦਰਸ਼ਨ ਕੀਤਾ।

ਪਰ ਇੱਥੇ ਇਕ ਪ੍ਰਤੱਖ ਫ਼ਰਕ ਨਜ਼ਰ ਆਉਂਦਾ ਹੈ ਕਿ ਗੁਰੂ ਦਸਵੇਂ ਪਾਤਿਸ਼ਾਹ ਨੇ ਸਿਰਫ ਕਿਤਾਬਾਂ ਤੇ ਗ੍ਰੰਥਾਂ ਰਾਹੀਂ ਹੀ ਆਪਣੀ ਕੌਮ ਤੇ ਸਮਾਜ ਦਾ ਮਾਰਗ ਦਰਸ਼ਨ ਨਹੀਂ ਕੀਤਾ। ਸਗੋਂ ਉਨ੍ਹਾਂ ਨੇ ਜ਼ਿੰਦਗੀ ਦੇ ਬੁਨਿਆਦੀ ਤੇ ਅਹਿਮ ਮਸਲਿਆਂ ਜਿਵੇਂ ਕਿ ਜ਼ੁਲਮ ਅਤੇ ਜਬਰ ਦੀ ਅੱਗ ਵਿੱਚ ਸੜ-ਮੋਈ ਤੇ ਰਾਖ ਹੋ ਚੁੱਕੀ ਕੌਮ ਨੂੰ ਹੱਕ ਤੇ ਸੱਚ ਦੀ ਲੜਾਈ ਲੜਨ ਹਿੱਤ ਪ੍ਰੇਰਿਆ। ਉਨ੍ਹਾਂ ਨੇ ਇਸ ਦਬੀ-ਕੁਚਲੀ ਕੌਮ ਨੂੰ ਫੌਨਿਕਸ ਪੰਛੀ ਵਾਂਗ ਖਾਲਸਾ ਦੇ ਪੰਥ ਦੇ ਰੂਪ ਵਿੱਚ ਉਭਾਰਿਆ। ਯੂਨਾਨੀ ਮਿਥਿਹਾਸ ਵਿੱਚ ਫੌਨਿਕਸ ਨਾਮ ਦਾ ਇੱਕ ਪੰਛੀ ਹੈ; ਜਿਸ ਦਾ ਪ੍ਰਚਲਤ ਨਾਮ ਕੁਕਨੂਸ ਹੈ। ਇਸ ਪੰਛੀ ਬਾਰੇ ਕਿਹਾ ਜਾਂਦਾ ਹੈ ਕਿ ਉਹ ਪਹਿਲਾਂ ਆਪਣੀ ਅੱਗ ਵਿਚ ਆਪ ਸੜ ਜਾਂਦਾ ਹੈ ਤੇ ਫਿਰ ਆਪਣੀ ਰਾਖ ਵਿਚੋਂ ਹੀ ਆਪਣਾ ਵਜੂਦ ਦੁਬਾਰਾ ਕਾਇਮ ਕਰਦਾ ਹੈ। ਇਸ ਤਰ੍ਹਾਂ ਖਾਲਸੇ ਦਾ ਇਸ ਦੁਨੀਆਂ ਤੇ ਅੱਜ ਤੋਂ 300 ਸਾਲ ਪਹਿਲਾਂ ਜ਼ਹੂਰ ਹੋਇਆ। ਜਿਸ ਨੂੰ ਕਿ ਹੁਣ ਤੱਕ ਦੁਨੀਆਂ ਭਰ ਵਿਚ ਮਾਣ ਤੇ ਸਤਿਕਾਰ ਮਿਲਿਆ ਹੈ। ਖਾਲਸੇ ਦੀ ਬਹਾਦਰੀ ਅਤੇ ਕੁਰਬਾਨੀਆਂ ਨੂੰ ਦੁਨੀਆਂ ਭਰ ਦੇ ਲੋਕਾਂ, ਵਿਦਵਾਨਾਂ ਅਤੇ ਵੱਡੀਆ ਤਾਕਤਾਂ ਨੇ ਸੱਰੇਖਮ ਤਸਲੀਮ ਕੀਤਾ ਹੈ। ਖਾਲਸਾ ਪੰਥ ਦੇ ਬੁਨਿਆਦੀ ਅਸੂਲ ਮਨੁੱਖੀ ਅਜ਼ਾਦੀ, ਮਨੁੱਖੀ ਬਰਾਬਰੀ ਤੇ ਮਨੁੱਖੀ ਭਾਈਚਾਰੇ ਦੇ ਅਸੂਲ ਗੁਰੂ ਸਾਹਿਬਾਨ ਵੱਲੋਂ ਮਨੁੱਖਤਾ ਦੀਆਂ ਪੀੜ੍ਹੀਆਂ ਨੂੰ ਲਾਸਾਨੀ ਦੇਣ ਹਨ।

ਬੇਸ਼ਕ ਉਨ੍ਹਾਂ ਦੇ ਜੀਵਨ ਦੇ ਸਾਰੇ ਪੱਖ ਮਾਨਵਤਾ ਦੀਆਂ ਉੱਚੀਆਂ ਸੁੱਚੀਆਂ ਕਦਰਾਂ-ਕੀਮਤਾਂ ਅਤੇ ਮਨੁੱਖਤਾ ਦੀ ਸੇਵਾ ਲਈ ਸਨ। ਪਰ ਫਿਰ ਵੀ ਉਪਰੋਕਤ ਪ੍ਰਸੰਗਾਂ ਤੋਂ ਜ਼ਾਹਿਰ ਹੈ ਕਿ ਉਹ ਵਰਤਮਾਨ ਸਮੇਂ ਦੇ ਰੈੱਡ-ਕਰਾਸ ਦੇ ਸ਼੍ਰੋਮਣੀ ਸਿਰਜਕ ਸਨ ਅਤੇ ਉਸ ਦੇ ਨਾਲ ਹੀ ਉਹ ਹੋਲਾ ਮੁੱਹਲਾ ਦੀ ਇਤਿਹਾਸਕ ਦੇਣ ਸਦਕਾ ਅਜੋਕੀਆਂ ਪਿੰਡ ਪੱਧਰ ਤੋਂ ਲੈ ਕੇ ਨੈਸ਼ਨਲ, ਇੰਟਰਨੈਸ਼ਨਲ ਅਤੇ ਓਲੰਪਿਕ ਪੱਧਰ ਤੱਕ ਦੀਆਂ ਖੇਡਾਂ ਦੇ ਅਗਰਗਾਮੀ ਵੀ ਸਨ। ਇਸ ਪਿੱਛੇ ਗੁਰੂ ਸਾਹਿਬ ਦਾ ਮੰਤਵ ਸਿੱਧਾ ਤੇ ਸਪਸ਼ਟ ਸੀ ਕਿ ਕੌਮ ਨਿਰੋਗ ਤੇ ਚੜ੍ਹਦੀ ਕਲਾ ਵਾਲੀ ਹੋਵੇ ਜੋ ਕਿ ਦੇਸ਼ ਤੇ ਧਰਮ ਦੀ ਖਾਤਰ ਲੜਨਾ ਮਰਨਾ ਜਾਣਦੀ ਹੋਵੇ। ਉਪਰੰਤ ਪੂਰਨ ਸਵੈਮਾਣ, ਆਤਮ-ਸਨਮਾਨ ਤੇ ਅਜ਼ਾਦੀ ਨਾਲ ਬਿਨਾਂ ਕਿਸੇ ਡਰ ਭੈਅ ਤੋਂ ਰੱਬ ਦੀ ਰਜ਼ਾ ਵਿਚ ਰਹਿੰਦੇ ਹੋਏ ਆਪਣੇ ਜੀਵਨ ਦੇ ਗਾਡੀ ਰਾਹ ਤੇ ਚਲਕੇ ਆਪਣਾ ਜੀਵਨ ਸਫਲਾ ਕਰ ਸਕੇ।

ਧੰਨ ਹਨ! ਮਹਾਨ ਸਿਰਜਣਹਾਰ ਦਸਮੇਸ਼-ਪਿਤਾ ਗੁਰੂ ਗੋਬਿੰਦ ਸਿੰਘ ਸਾਹਿਬ ਤੇ ਉਨ੍ਹਾਂ ਵੱਲੋਂ ਕੀਤੀਆਂ ਲੋਕਾਈ ਦੀ ਸੇਵਾ ਹਿੱਤ ਮਹਾਨ ਕੌਮੀ ਸਿਰਜਣਾ ਦੇ ਕਾਰਜ ਤੇ ਕਾਰਨਾਮੇ ਯੁਗੋ-ਯੁੱਗ ਸੰਸਾਰ ਦੀ ਧੰਨਤਾ ਤੇ ਸ਼ੁਕਰਾਨੇ ਦੇ ਹੱਕਦਾਰ ਰਹਿਣਗੇ।

ਜੇ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਦੇ ਨਿਰੋਲ ਧਾਰਮਿਕ ਪੱਖ ਨੂੰ ਦੇਖੀਏ ਤਾਂ ਉਹ ਇੱਕ ਸੰਤ ਸਿਪਾਹੀ ਸਨ। ਉਹਨਾਂ ਦੀ ਸਾਰੀ ਸਾਹਿਤਕ ਰਚਨਾ ਨੂੰ ਜੇ ਇਕ ਪਾਸੇ ਰੱਖ ਲਈਏ ਅਤੇ ਸਿਰਫ ਦਮਦਮਾ ਸਾਹਿਬ ਦੇ ਉਸ ਰੇਗਿਸਤਾਨ ਬੀਆਬਾਨ ਦੇ ਵਿਦਿਆ ਪੱਖੋਂ ਢੋਰਾਂ-ਡੰਗਰਾਂ ਵਰਗੇ ਲੋਕਾਂ ਨੂੰ ਸਿਖਿਆ ਸ਼ਾਸ਼ਤਰੀ ਬਣਾਉਣ ਉਪਰੰਤ ਤਲਵੰਡੀ ਸਾਬੋ ਨੂੰ ਗੁਰੂ ਕਾਸ਼ੀ ਦਾ ਵਰਦਾਨ ਦੇਣ ਦਾ ਪ੍ਰਸੰਗ ਲੈ ਲਈਏ ਤਾਂ ਵੀ ਉਨ੍ਹਾਂ ਦੀ ਸਮਾਜ ਨੂੰ ਅਲੌਕਿਕ ਦੇਣ ਸਪਸ਼ਟ ਦਿਸਦੀ ਹੈ। ਫਿਰ ਵਿਚਾਰ ਕਰੀਏ ਕਿ ਕਿਸ ਤਰ੍ਹਾਂ ਆਦਿ ਬੀੜ ਜਿਸ ਦਾ ਕਿ ਸੰਕਲਣ ਪੰਜਵੇਂ ਪਾਤਿਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੰਨ 1604 ਈਸਵੀ ਵਿਚ ਕੀਤਾ ਸੀ। ਆਦਿ ਗ੍ਰੰਥ ਵਿੱਚ ਗੁਰੂਆਂ, ਭਗਤਾਂ, ਸੂਫੀ ਸੰਤਾਂ ਤੇ ਭੱਟਾਂ ਦੀ ਬਾਣੀ ਹੈ। ਇਸ ਲਈ ਗੁਰੂ ਗ੍ਰੰਥ ਸਾਹਿਬ ਸਰਬ-ਸਾਂਝੀ ਬਾਣੀ ਦਾ ਮੁਜੱਸਮ ਹੋਣ ਸਦਕਾ ਇਹ ਮਨੁੱਖਤਾ ਲਈ ਸਰਬ ਸਾਂਝਾ ਹੈ। ਇਸ ਦੇ ਵਿੱਚ ਮੁਸਲਮਾਨ ਸੂਫੀ ਸੰਤ ਬਾਬਾ ਫਰੀਦ ਜੀ ਦੀ ਮਿਠਾਸ ਭਰੀ ਬਾਣੀ ਸ਼ਾਮਲ ਹੈ।



**ਬਾਬਾ ਫਰੀਦ ਜੀ**

ਇਹ ਆਦਿ ਗ੍ਰੰਥ ਗੁਰੂ ਗੋਬਿੰਦ ਸਾਹਿਬ ਵੱਲੋਂ ਕੀਤੀ ਗਈ ਸਾਹਿਤਕ ਰਚਨਾ ਅਤੇ ਉਸ ਵਕਤ ਦੇ ਸਾਹਿਤਕਾਰਾਂ ਤੋਂ ਕਰਵਾਈ ਗਈ ਰਚਨਾ ਦੇ ਅਮੋਲਕ ਖਜ਼ਾਨੇ ਸਮੇਤ ਗੁਰਦੁਆਰਾ ਪਰਿਵਾਰ ਵਿਛੋੜਾ ਸਾਹਿਬ ਕੋਲ ਸਰਸਾ ਨਦੀ ਵਿਚ ਆਏ ਹੜ੍ਹ ਦੀ ਭੇਂਟ ਚੜ੍ਹ ਗਿਆ ਸੀ। ਇਸ ਲਈ ਆਦਿ ਗ੍ਰੰਥ ਦੀ ਨਵੀਂ ਬੀੜ ਨੂੰ ਗ੍ਰੰਥ ਸਾਹਿਬ ਦੇ ਰੂਪ ਵਿੱਚ ਨੌਂਵੇਂ ਪਾਤਿਸ਼ਾਹ ਦੀ ਬਾਣੀ ਸ਼ਾਮਲ ਕਰਕੇ; ਦਸਵੇਂ ਪਾਤਿਸ਼ਾਹ ਨੇ ਭਾਈ ਮਨੀ ਸਿੰਘ ਜੀ ਤੋਂ ਲਿਖਵਾਇਆ ਅਤੇ ਬਾਬਾ ਦੀਪ ਸਿੰਘ ਜੀ ਨੂੰ ਦਮਦਮਾ ਸਾਹਿਬ ਦੇ ਪਹਿਲੇ ਗ੍ਰੰਥੀ ਵਜੋਂ ਥਾਪਿਆ। ਇਸ ਪ੍ਰਸੰਗ ਵਿੱਚ ਇਤਿਹਾਸ ਆਪਣੇ ਆਪ ਨੂੰ

ਹੂ-ਬ-ਹੂ ਦੁਹਰਾਉਂਦਾ ਜਾਪਦਾ ਹੈ ਕਿ ਜਦੋਂ ਦਸਵੇਂ ਪਾਤਿਸ਼ਾਹ ਦੇ ਪੜਦਾਦਾ-ਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਵੱਲੋਂ ਆਦਿ ਗ੍ਰੰਥ ਦਾ ਸੰਕਲਣ ਕਰਨ ਲਈ ਬਾਣੀ ਭਾਈ ਗੁਰਦਾਸ ਜੀ ਤੋਂ ਲਿਖਵਾਈ ਗਈ ਅਤੇ ਇਹ ਬੀੜ ਮੁਕੰਮਲ ਹੋਣ ਤੇ ਸੰਨ 1604 ਵਿੱਚ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਵਿਖੇ ਸਥਾਪਿਤ ਕੀਤੀ ਗਈ ਤਾਂ ਉਦੋਂ



*ਸਿਫ਼ਤੀ ਦੇ ਘਰ ਸ੍ਰੀ ਅੰਮ੍ਰਿਤਸਰ ਵਿਖੇ ਸ੍ਰੀ ਹਰਿਮੰਦਰ ਸਾਹਿਬ ਵਿੱਚ ਸ੍ਰੀ ਗੁਰੂ ਅਰਜਨ ਦੇਵ ਜੀ, ਬਾਬਾ ਬੁੱਢਾ ਜੀ ਤੇ ਭਾਈ ਗੁਰਦਾਸ ਜੀ ਆਦਿ ਗ੍ਰੰਥ ਦੀ ਸਥਾਪਨਾ ਕਰਨ ਸਮੇਂ*

ਬਾਬਾ ਬੁੱਢਾ ਜੀ ਦੀ ਪਹਿਲੇ ਮੁੱਖ ਗ੍ਰੰਥੀ ਵਜੋਂ ਥਾਪਨਾ ਕੀਤੀ ਗਈ ਸੀ। ਠੀਕ 101 ਸਾਲ ਬਾਅਦ ਸੰਨ 1705 ਵਿੱਚ ਇਤਿਹਾਸ ਦੀ ਇਸ ਪੱਖੋਂ ਵੀ ਦੋਹਰਾਈ ਹੋਈ ਕਿ ਉਦੋਂ ਵੀ ਬੀੜ ਨੂੰ ਲਿਖਣ ਵਾਲੇ ਗੁਰੂ ਪੰਜਵੇਂ ਪਾਤਿਸ਼ਾਹ ਦੇ ਅਨਿੰਨ ਸੇਵਕ ਭਾਈ ਗੁਰਦਾਸ ਜੀ ਸਨ ਤੇ ਗੁਰੂ ਗੋਬਿੰਦ ਸਿੰਘ ਸਾਹਿਬ ਵੇਲੇ ਆਦਿ ਗ੍ਰੰਥ ਨੂੰ ਦੁਬਾਰਾ ਲਿਖਣ ਵਾਲੇ ਭਾਈ ਮਨੀ ਸਿੰਘ ਜੀ ਸਨ। ਪਰ ਜਿਸ ਪੱਖੋਂ ਇਸ ਪ੍ਰਸੰਗ ਦਾ ਜ਼ਿਕਰ ਛੋਹਿਆ ਗਿਆ ਹੈ; ਉਹ ਇਹ ਹੈ ਕਿ ਹਲਵਾਹ ਜੱਟ ਕੌਮ, ਜੋ ਹੁਣ ਤੱਕ ਵੀ ਜ਼ਿਆਦਾਤਰ ਅੱਧਪੜ੍ਹ ਜਾਂ ਅਨਪੜ੍ਹ ਹੀ ਸਮਝੀ ਜਾਂਦੀ ਹੈ। ਉਨ੍ਹਾਂ 'ਤੇ ਗੁਰੂ ਸਾਹਿਬਾਨ ਨੇ ਕਿੰਨੀ ਕ੍ਰਿਪਾ ਕੀਤੀ ਸੀ ਕਿ ਗੁਰੂ ਸੰਗਤ ਵਿੱਚ ਰਹਿੰਦੇ ਹੋਏ; ਇਸ ਕੌਮ ਦੇ ਵਿੱਚ ਕਿੰਨੀ ਮਾਨਸਿਕ ਜਾਗਰੂਕਤਾ ਆਈ ਕਿ ਉਨ੍ਹਾਂ ਦੀ ਵਿਦਵਾਨ ਮੁੱਖ ਗ੍ਰੰਥੀ ਦੇ ਤੌਰ ਤੇ ਥਾਪਨਾ ਹੋਣੀ ਸ਼ੁਰੂ ਹੋਈ। ਬਾਬਾ ਬੁੱਢਾ ਜੀ ਰੰਧਾਵਾ ਜੱਟ ਸਨ ਤੇ ਗੁਰੂ ਪਾਤਿਸ਼ਾਹ ਨੇ ਉਨ੍ਹਾਂ ਨੂੰ ਇੰਨਾ ਮਾਣ ਬਖਸ਼ਿਆ ਕਿ ਬਾਬਾ ਬੁੱਢਾ ਜੀ ਦੀ ਅੰਮ੍ਰਿਤਸਰ ਵਿਖੇ ਪਹਿਲੇ ਮੁੱਖ ਗ੍ਰੰਥੀ ਵਜੋਂ ਥਾਪਨਾ ਕੀਤੀ। ਦੂਜੇ ਪਾਸੇ ਦਮਦਮਾ ਸਾਹਿਬ ਤਲਵੰਡੀ ਸਾਬੋ ਵਿਖੇ ਬਾਬਾ ਦੀਪ ਸਿੰਘ; ਜੋ ਕਿ ਜੱਟ ਭਗਤ ਸਨ; ਸੂਰਬੀਰ ਯੋਧੇ ਸਨ ਅਤੇ ਖਹਿਰਾ ਗੋਤ ਦੇ ਸਪੂਤ ਸਨ। ਉਨ੍ਹਾਂ ਨੂੰ ਦਮਦਮਾ ਸਾਹਿਬ ਵਿਖੇ ਮੁੱਖ ਗ੍ਰੰਥੀ ਦੀ ਸੇਵਾ ਸੌਂਪੀ ਗਈ। ਇਸ ਤਰ੍ਹਾਂ ਗੁਰੂ ਪਾਤਿਸ਼ਾਹ ਦੀ ਨਿਵੇਕਲੀ ਸੋਚ ਅੱਗੇ ਪੀੜ੍ਹੀ-ਦਰ-ਪੀੜ੍ਹੀ ਮਨੁੱਖਤਾ ਦਾ ਸਿਰ ਝੁੱਕਦਾ ਹੈ ਕਿ ਉਨ੍ਹਾਂ ਨੇ 'ਨਿਚੀਜਿਆ ਚੀਜ ਕਰੇ ਮੇਰਾ ਗੋਵਿੰਦੁ' ਦੇ ਅਟਲਾਧੇ ਵਚਨਾਂ ਅਨੁਸਾਰ ਅਲਪ ਬੁੱਧੀ ਦੇ ਬੰਦਿਆਂ ਨੂੰ ਵੀ ਵਿਦਵਾਨਾਂ ਦੀ ਪਦਵੀ ਤੱਕ

ਪਹੁੰਚਾ ਦਿੱਤਾ। ਇਸ ਤਰ੍ਹਾਂ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਆਪਣੀ ਜ਼ਿੰਦਗੀ ਦੀ ਵੱਡੀ ਜੱਦੋ-ਜਹਿਦ ਅਤੇ ਵੱਡੇ ਸੰਘਰਸ਼ਾਂ ਦੇ ਬਾਵਜੂਦ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੱਜ ਦੇ ਸਰੂਪ ਵਿੱਚ ਪ੍ਰਕਾਸ਼ਮਾਨ ਕਰਦੇ ਹੋਏ ਕੌਮ ਨੂੰ ਅਨੁਪਮ ਦਾਤ ਦੀ ਬਖਸ਼ਿਸ਼ ਕੀਤੀ। ਜੋ ਕਿ ਲੋਕਾਈ ਲਈ ਦਸਮੇਸ਼-ਪਿਤਾ ਜੀ ਦੇ ਆਦੇਸ਼ਾਂ ਅਨੁਸਾਰ ਜ਼ਾਹਿਰਾ-ਜ਼ਹੂਰ ਗੁਰੂ ਦੇ ਰੂਪ ਵਿੱਚ ਅਤੇ 'ਗੁਰੂ ਮਾਨਿਓਂ ਗ੍ਰੰਥ' ਵਜੋਂ ਸ਼ਬਦ-ਗੁਰੂ ਦੇ ਰੂਪ ਵਿੱਚ ਸੁਭਾਇਮਾਨ ਹੈ।

ਇਸ ਸੰਸਾਰ ਵਿੱਚ ਲੱਖਾਂ, ਕਰੋੜਾਂ ਆਦਮੀ ਆਮ ਜਿਹੀ ਦੁਨਿਆਵੀ ਹੈਸੀਅਤ ਵਿੱਚ ਆਪਣਾ ਜੀਵਨ ਕਾਲ ਪੂਰਾ ਕਰਕੇ ਇਸ ਮਾਤ-ਲੋਕ ਤੋਂ ਤੁਰਦੇ ਬਣਦੇ ਹਨ। ਇਸ ਤੋਂ ਅਗਲੀ ਸ਼੍ਰੇਣੀ ਉਹਨਾਂ ਸ਼ਖਸ਼ੀਅਤਾਂ ਦੀ ਆਉਂਦੀ ਹੈ ਜਿਹੜੇ ਆਪਣੇ ਜੀਵਨ ਕਾਲ ਵਿਚ ਆਪਣੇ ਨਿੱਜ ਤੋਂ ਉਪਰ ਉੱਠ ਕੇ ਕੋਈ ਨਿਸ਼ਕਾਮ ਸੇਵਾ ਦਾ ਕੰਮ ਸਮਾਜ-ਸੇਵਾ ਹਿੱਤ ਕਰਦੇ ਹੋਏ; ਆਪਣਾ ਜਨਮ ਸਫਲਾ ਕਰ ਜਾਂਦੇ ਹਨ। ਇਹ ਸਮਾਜ ਸੇਵੀ ਦੁਨੀਆਂ ਦੀਆਂ ਨਜ਼ਰਾਂ ਵਿਚ ਉੱਘੀਆਂ ਸ਼ਖਸ਼ੀਅਤਾਂ ਵਜੋਂ ਮਾਨਤਾ ਪ੍ਰਾਪਤ ਕਰਦੇ ਹਨ। ਸਭ ਤੋਂ ਸਿਰਮੌਰ ਸ਼੍ਰੇਣੀ ਵਿਚ ਉਹ ਮਹਾਂਪੁਰਖ ਆਉਂਦੇ ਹਨ। ਜੋ ਆਪਣੇ ਜੀਵਨ ਵਿਚ ਮਾਨਵਤਾ ਦੇ ਭਲੇ ਲਈ ਅਜਿਹੀ ਸਿਰਜਣਾ ਕਰ ਜਾਂਦੇ ਹਨ ਜੋ ਕਿ ਪੀੜ੍ਹੀ ਦਰ ਪੀੜ੍ਹੀ ਮਨੁੱਖੀ ਸਮਾਜ ਦਾ ਮਾਰਗ ਦਰਸ਼ਨ ਕਰਨ ਵਿਚ ਸਹਾਈ ਹੁੰਦੀ ਹੈ ਅਤੇ ਮਨੁੱਖਤਾ ਵੀ ਉਸ ਸਿਰਜਣਾ ਅਤੇ ਉਸ ਦੇ ਸਿਰਜਕ ਦਾ ਸਤਿਕਾਰ ਸਦੋਂ-ਸਦੋਂ ਕਰਦੀ ਹੈ। ਅਜਿਹੇ ਮਹਾਂਪੁਰਖਾਂ ਦੀ ਸਿਰਜਣਾਂ ਦੀ ਦੁਨੀਆਂ ਨੂੰ ਨਾਯਾਬ ਦੇਣ ਦੀ ਨਿਸਬਤ ਵਿਚ ਇਹ ਸੰਸਾਰ ਉਨ੍ਹਾਂ ਦਾ ਸਤਿਕਾਰ ਕਰਦਾ ਹੈ। ਦੁਨੀਆਂ ਸਿਖਰਲੇ ਦਰਜੇ ਦੇ ਦਾਰਸ਼ਨਿਕਾਂ ਅਤੇ ਮਾਰਗ ਦਰਸ਼ਕ ਮਹਾਂਪੁਰਖਾਂ ਨੂੰ ਪਰਮ-ਮਨੁੱਖ ਅਤੇ ਯੁੱਗ ਪੁਰਖ ਹੋਣ ਦਾ ਮਾਣ ਦਿੰਦੀ ਹੈ। ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸਾਰਾ ਜੀਵਨ ਹਰ ਨੁਕਤਾ ਨਿਗਾਹ ਤੋਂ ਲਾਸਾਨੀ ਹੋਣ ਸਦਕਾ ਉਨ੍ਹਾਂ ਨੂੰ ਲੋਕਾਈ ਨੇ ਪਰਮ-ਮਨੁੱਖ ਅਤੇ ਯੁਗ-ਪੁਰਖ ਮੰਨਿਆ ਹੈ।



# ਨਿਸ਼ਚੈ ਕਰ ਆਪਨੀ ਜੀਤ ਕਰੋਂ

# ਦਸਮੇਸ਼ ਪਿਤਾ ਦੇ ਜੀਵਨ ਕਾਲ ਦੇ ਸੰਘਰਸ਼ੀ ਯੁੱਧ

ਸਾਲ 1688 ਵਿੱਚ ਦਸਮੇਸ਼ ਪਿਤਾ ਜੀ ਦੀ ਪਹਿਲੀ ਲੜਾਈ ਪਾਉਂਟਾ ਸਾਹਿਬ ਲਾਗੇ ਭੰਗਾਣੀ ਦੇ ਸਥਾਨ ਤੇ ਪਹਾੜੀ ਰਾਜਿਆਂ ਨਾਲ ਹੋਈ।



ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਤੇਗ਼ ਬਹਾਦਰ ਜੀ ਦੀ ਸ਼ਹਾਦਤ ਪਿੱਛੋਂ ਚੜ੍ਹਦੀ ਕਲਾ ਦਾ ਪ੍ਰਗਟਾਵਾ ਕਰਨ ਲਈ 'ਰਣਜੀਤ ਨਗਾਰਾ' ਸਥਾਪਿਤ ਕੀਤਾ। ਸੰਗਤਾਂ ਨੇ ਜਵਾਨੀਆਂ ਤੇ ਸ਼ਸ਼ਤਰ ਭੇਟ ਕੀਤੇ। ਆਸਾਮ ਦੇ ਰਾਜਾ ਰਾਮ ਸਿੰਘ ਦੇ ਪੁੱਤਰ ਰਾਜਾ ਰਤਨ ਰਾਇ ਨੇ ਪ੍ਰਸ਼ਾਦੀ ਹਾਥੀ ਭੇਟ ਕੀਤਾ, ਜੋ ਚਿੱਟੇ ਰੰਗ ਦਾ ਸੀ ਪਰ ਇਕ ਕਾਲੀ ਧਾਰੀ ਸੁੰਡ ਤੋਂ ਪੂਛ ਤਕ ਜਿਸਮ 'ਤੇ ਦੌੜਦੀ ਸੀ। ਇਕ ਪੰਜ-ਕਲਾ ਸ਼ਸ਼ਤਰ ਵੀ ਰਤਨ ਰਾਇ ਨੇ ਭੇਟ ਕੀਤਾ। ਹੋਰ ਵੀ ਕਈ ਕੀਮਤੀ ਚੀਜ਼ਾਂ ਉਸ ਨੇ ਭੇਟ ਕੀਤੀਆਂ। ਪਹਾੜੀ ਰਾਜਿਆਂ ਦੀ ਨਜ਼ਰ ਇਨ੍ਹਾਂ ਭੇਟਾਵਾਂ 'ਤੇ ਸੀ। ਉਨ੍ਹਾਂ ਨੇ ਪਹਿਲਾਂ ਰਣਜੀਤ ਨਗਾਰਾ ਵਜਾਉਣ 'ਤੇ ਇਤਰਾਜ਼ ਕੀਤਾ ਅਤੇ ਕਿਹਾ ਕਿ ਅਜਿਹਾ ਕਦੇ ਵੀ ਨਹੀਂ ਹੋਣ ਦਿੱਤਾ ਜਾਵੇਗਾ।

ਇਨ੍ਹੀ ਦਿਨੀਂ ਰਾਜਾ ਮੇਦਨੀ ਪ੍ਰਕਾਸ਼ ਦੀ ਬੇਨਤੀ 'ਤੇ ਰਿਆਸਤ ਨਾਹਨ ਜਾਣਾ ਮੰਨ ਗਏ। ਮਾਤਾ ਜੀ ਦਾ ਖ਼ਿਆਲ ਸੀ ਕਿ ਇਸ ਤਰ੍ਹਾਂ ਤਲਖੀ ਦਾ ਮਾਹੌਲ ਘਟ ਜਾਏਗਾ।

ਦਰਿਆ ਜਮਨਾ ਕਿਨਾਰੇ ਗੁਰੂ ਜੀ ਨੇ ਨਗਰ ਪਾਉਂਟਾ ਸਾਹਿਬ ਵਸਾਇਆ। ਇਨ੍ਹੀ ਦਿਨੀਂ ਰਾਮ ਰਾਏ ਦੇ ਮਰਨ ਮਗਰੋਂ ਮਸੰਦਾਂ ਨੇ ਉਸ ਦੇ ਡੇਰੇ 'ਤੇ ਕਬਜ਼ਾ ਕਰਨ ਦੀ ਕੋਸ਼ਿਸ਼ ਕੀਤੀ ਜੋ ਗੁਰੂ ਸਾਹਿਬ ਨੇ ਨਾਕਾਮਯਾਬ ਕਰ ਦਿੱਤੀ। ਇਸ 'ਤੇ ਪਹਾੜੀ ਰਾਜਿਆਂ ਨੇ ਗੁਰੂ ਜੀ 'ਤੇ ਹਮਲਾ ਕਰਨ ਦਾ ਮਨਸੂਬਾ ਬਣਾਇਆ। ਔਰੰਗਜ਼ੇਬ ਨੂੰ ਵੀ

ਪਹਾੜੀ ਰਾਜਿਆਂ ਲਿਖਿਆ: ਵਹੁ ਆਪ ਸੱਚਾ ਪਾਤਿਸ਼ਾਹ ਕਹਾਵੇ/ ਵਹੁ ਤੁਮ ਕੋ ਝੂਠਾ ਸ਼ਾਹ ਬਣਾਵੇ।।

ਜੰਗ ਦਾ ਦਮਾਮਾ ਵੱਜਦੇ ਸਾਰ ਪੀਰ ਬੁੱਧੂਸ਼ਾਹ ਦੇ ਨੌਕਰ ਰਖਵਾਏ ਪਠਾਣ ਸਿਵਾਇ ਕਾਲੇ ਖ਼ਾਨ ਦੇ ਸਭ ਪਹਾੜੀਆਂ ਨਾਲ ਜਾ ਰਲੇ। ਉਦਾਸੀ ਵੀ ਜੰਗ ਦੀ ਭੇਰੀ ਵੱਜਦੀ ਸੁਣ ਨੱਸ ਗਏ ਪਰ ਇਕ ਮਹੰਤ ਕ੍ਰਿਪਾਲ ਚੰਦ ਰਹਿ ਗਿਆ। ਭੰਗਾਣੀ ਯੁੱਧ ਦਾ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਰਚਨਾ ਬਚਿਤ੍ਰ ਨਾਟਕ ਵਿੱਚ ਵਰਣਨ ਕਰਦੇ ਲਿਖਿਆ ਕਿ ਹੈਰਾਨੀ ਇਹ ਹੋਈ, ਜਦ ਫ਼ਤਿਹ ਸ਼ਾਹ ਨੂੰ ਵੀ ਪਹਾੜੀਆਂ ਨਾਲ ਲੜਦੇ ਦੇਖਿਆ: ਫਤੇ ਸ਼ਾਹ ਕੋਪਾ ਤਬ ਰਾਜਾ/ ਲੋਹ ਪਰਾ ਹਮ ਸੋ ਬਿਨੁ ਕਾਜਾ।।

ਬੀਬੀ ਵੀਰੋ ਜੀ ਦੇ ਪੰਜਾਂ ਪੁੱਤਰਾਂ ਸੰਘੋ ਸ਼ਾਹ, ਜੀਤ ਮੱਲ, ਗੁਲਾਬ ਚੰਦ, ਗੰਗਾ ਰਾਮ ਅਤੇ ਮੋਹਰੀ ਜੀ, ਪੰਡਿਤ ਦਇਆ ਰਾਮ, ਮਹੰਤ ਕ੍ਰਿਪਾਲ ਚੰਦ, ਹਲਵਾਈ ਲਾਲ ਚੰਦ, ਭਾਈ ਲਾਲ ਚੰਦ ਜਿਸ ਦਾ ਹੰਕਾਰ ਗੁਰੂ ਹਰਿਕ੍ਰਿਸ਼ਨ ਜੀ ਨੇ ਪੰਜੋਖਰਾ ਵਿਖੇ ਤੋੜਿਆ ਸੀ, ਮਾਮਾ ਕ੍ਰਿਪਾਲ ਚੰਦ, ਭਾਈ ਸਾਹਿਬ ਚੰਦ ਤੇ ਪੀਰ ਬੁੱਧੂਸ਼ਾਹ ਗੁਰੂ ਜੀ ਵੱਲੋਂ ਲੜ ਰਹੇ ਸਨ। ਪਹਾੜੀ ਰਾਜਿਆਂ ਵੱਲੋਂ ਵਿਸ਼ਵਾਸਘਾਤੀ, ਨਜਾਬਤ ਖ਼ਾਨ, ਫ਼ਤਹਿ ਚੰਦ ਨਾਲ ਰਲ ਗਿਆ ਅਤੇ ਇਹ ਸਾਰੇ ਇਕ ਵੱਡੀ ਫੌਜ ਲੈ ਕੇ ਭੰਗਾਣੀ ਮੈਦਾਨ ਪੁੱਜ ਗਏ। ਗੁਰੂ ਗੋਬਿੰਦ ਸਿੰਘ ਜੀ ਨੇ ਆਪੂੰ ਹੀ ਫ਼ੌਜ ਦੀ ਕਮਾਨ ਸੰਭਾਲੀ ਹੋਈ ਸੀ। ਗੁਰੂ ਜੀ ਲਿਖਦੇ ਹਨ ਕਿ ਮਹੰਤ ਕ੍ਰਿਪਾਲ ਚੰਦ ਨੇ ਵਿਸ਼ਵਾਸਘਾਤੀ ਹਯਾਤ ਖ਼ਾਨ ਨੂੰ ਦੇਖਦੇ ਸਾਰ ਹਮਲਾ ਬੋਲਿਆ ਤੇ ਕੁਤਕੇ ਨਾਲ ਉਸ ਦਾ ਸਿਰ ਫੇਹ ਦਿੱਤਾ ਜਿਵੇਂ ਕ੍ਰਿਸ਼ਨ ਮੱਖਣ ਦੀ ਭਰੀ ਮਟਕੀ ਫੋੜਦਾ ਸੀ। ਸੰਘੋ ਸ਼ਾਹ ਤੇ ਵਿਸ਼ਵਾਸਘਤੀ ਨਜਾਬਤ ਖ਼ਾਨ ਦੀ ਦੁਵੱਲੀ ਲੜਾਈ ਹੋਈ। ਨਜਾਬਤ ਖ਼ਾਨ ਨੇ ਐਸਾ ਮਾਰੂਵਾਰ ਭਾਈ ਸੰਘੋ ਜੀ 'ਤੇ ਕੀਤਾ ਕਿ ਸੰਘੋ ਸ਼ਾਹ ਡਿੱਗ ਪਏ ਪਰ ਉਨ੍ਹਾਂ ਵੀ ਸ਼ਹੀਦ ਹੁੰਦੇ-ਹੁੰਦੇ ਅਜਿਹਾ ਵਾਰ ਕੀਤਾ ਕਿ ਨਜਾਬਤ ਖ਼ਾਨ ਵੀ ਥਾਂ ਹੀ ਢੇਰੀ ਹੋ ਗਿਆ।

ਹਰੀ ਚੰਦ ਆਪਣੇ ਆਪ ਨੂੰ ਬੜਾ ਨਿਸ਼ਾਨੇਬਾਜ਼ ਗਿਣਦਾ ਸੀ। ਉਸ ਵੱਲੋਂ ਛੱਡੇ ਤੀਰ ਤਬਾਹੀ ਮਚਾ ਰਹੇ ਸਨ। ਮੌਤ ਚਾਰੇ ਪਾਸੇ ਭਾਜੀ ਪਈ ਵੰਡਦੀ ਸੀ। ਸਿਰ ਧਰਤੀ 'ਤੇ ਪਏ ਰੁਲਦੇ ਸਨ ਤੇ ਖ਼ੂਨ ਦੀ ਨਦੀ ਜ਼ਮੀਨ 'ਤੇ ਪਈ ਵਹਿੰਦੀ ਸੀ। ਚੀਖ-ਚਿਹਾੜੇ ਨਾਲ ਅਸਮਾਨ ਫਟ ਰਹਿਆ ਸੀ ਅਤੇ ਗਿਰਝਾਂ ਆਕਾਸ਼ੀ ਮੰਡਰਾ ਰਹੀਆਂ ਸਨ।

ਹਰੀ ਚੰਦ ਨੇ ਇਕ ਤੀਰ ਗੁਰੂ ਜੀ ਦਾ ਨਿਸ਼ਾਨਾ ਬੰਨ੍ਹ ਕੇ ਮਾਰਿਆ। ਤੀਰ ਘੋੜੇ ਦੀ ਕਾਠੀ ਨੂੰ ਜਾ ਲੱਗਾ। ਗੁਰੂ ਜੀ ਸੰਭਲੇ ਹੀ ਸਨ ਕਿ ਹਰੀ ਚੰਦ ਨੇ ਦੂਜਾ ਤੀਰ ਵੀ ਉਸੇ ਤੇਜ਼ੀ ਨਾਲ ਮਾਰਿਆ ਜੋ ਗੁਰੂ ਜੀ ਦੇ ਕੰਨ ਦੇ ਬਾਹਰਲੇ ਮਾਸ ਨੂੰ ਛੂੰਹਦਾ ਸ਼ਾਂ ਕਰਕੇ ਕੋਲੋਂ ਨਿਕਲ ਗਿਆ। ਹਰੀ ਚੰਦ ਨੇ ਤੀਜਾ ਤੀਰ ਵੀ ਉਸ ਫੁਰਤੀ ਨਾਲ ਮਾਰਿਆ ਕਿ ਮਹਾਰਾਜ ਦੀ ਪੇਟੀ ਨੂੰ ਚੀਰ ਚੁੰਝ ਧੁੰਨੀ ਨੂੰ ਜਾ ਲੱਗੀ ਪਰ ਕੋਈ ਜ਼ਖ਼ਮ

ਨਾ ਆਇਆ। ਦਸਮੇਸ਼ ਜੀ ਲਿਖਦੇ ਹਨ: ਜਬੈ ਬਾਣ ਲਾਗਯੋ/ ਤਬੈ ਰੋਸ ਜਾਗਯੋ/ ਕਰੰ ਲੈ ਕਮਾਣੰ/ ਹਨੰ ਬਾਣ ਤਾਣੰ॥

ਗੁਰੂ ਜੀ ਨੇ ਨਿਸ਼ਾਨਾ ਰੱਖ ਐਸਾ ਤੀਰ ਚਲਾਇਆ ਕਿ ਹਰੀ ਚੰਦ ਥਾਂ ਹੀ ਚਿੱਤ ਹੋ ਗਿਆ। ਗੁਰੂ ਜੀ ਨੇ ਉਚਾਰਿਆ:

ਭਈ ਜੀਤ ਮੇਰੀ/ ਕ੍ਰਿਪਾ ਕਾਲ ਕੇਰੀ / ਰਣੰ ਜੀਤਿ ਆਏ/ ਜਯੰ ਗੀਤ ਗਾਏ॥

ਭੰਗਾਣੀ ਦਾ ਯੁੱਧ ਐਸਾ ਹੈ ਜਿੱਥੇ ਪੀਰ ਬੁੱਧੂਸ਼ਾਹ ਦੇ ਦੋ ਬੇਟੇ ਤੇ ਇਕ ਭਰਾ ਜੂਝਦੇ ਸ਼ਹੀਦ ਹੋਏ। ਕਮਾਲ ਇਹ ਹੈ ਕਿ ਜਦ ਮਹਾਰਾਜ ਨੇ ਕੁਝ ਮੰਗਣ ਲਈ ਆਖਿਆ ਤਾਂ ਪੀਰ ਜੀ ਨੇ ਕਿਹਾ: ਜੇ ਤੁੱਠੇ ਹੋ ਤਾਂ ਦਸਤਾਰ ਦਾ ਇਕ ਲੜ ਤੇ ਕੰਘੇ ਸਮੇਤ ਪਾਵਨ ਕੇਸਾਂ ਦੀ ਬਖਸ਼ਸ਼ ਕਰੋ।

ਦੂਜੀ ਜੰਗ ਸੰਨ 1691 ਵਿੱਚ ਨਦੌਣ ਵਿਖੇ ਬਿਆਸ ਦੇ ਕਿਨਾਰੇ ਦਿਲਾਵਰ ਖਾਨ ਤੇ ਅਲਫ ਖਾਨ ਦੇ ਹੋਈ।

ਪਾਉਂਟਾ ਸਾਹਿਬ ਤੋਂ ਗੁਰੂ ਜੀ ਫੇਰ ਅਨੰਦਪੁਰ ਸਾਹਿਬ ਆ ਗਏ। ਔਰੰਗਜ਼ੇਬ ਨੇ ਪਹਾੜੀ ਰਾਜਿਆਂ ਕੋਲੋਂ ਕਰ ਉਗ੍ਰਾਹੁਣ ਲਈ ਮੀਆਂ ਖ਼ਾਨ ਨੂੰ ਲਿਖਿਆ ਅਤੇ ਮੀਆਂ ਖ਼ਾਨ ਨੇ ਆਪਣੇ ਭਤੀਜੇ ਅਲਫ਼ ਖ਼ਾਨ ਨੂੰ ਫ਼ੌਜਾਂ ਦੇ ਕੇ ਭੇਜਿਆ।

ਭੀਮ ਚੰਦ ਨੇ ਗੁਰੂ ਮਹਾਰਾਜ ਨੂੰ ਲਿਖਿਆ ਕਿ ਉਸ ਨੂੰ ਖਿਮਾਂ ਕਰਨ ਅਤੇ ਹੁਣ ਇਸ 'ਆਫਤ' ਤੋਂ ਬਚਾਉਣ। ਗੁਲੇਰ, ਜਸਵਾਂ, ਜਸਰੌਟੇ, ਡਢਵਾਲ, ਪੰਗਵਾਲਾ ਦੇ ਪਹਾੜੀ ਰਾਜਿਆਂ ਨੇ ਗੁਰੂ ਜੀ ਦੀ ਅਗਵਾਈ ਹੇਠ ਤੁਰਨਾ ਮੰਨ ਲਿਆ। ਪਰ ਕਾਂਗੜੇ ਦੇ ਕ੍ਰਿਪਾਲ ਨੇ ਏਕਾ ਤੋੜਦੇ ਕਰ ਭਰ ਦਿੱਤਾ। ਰਾਜਾ ਦਇਆਲ ਬਿਝੜੀਆ ਵੀ ਉਸ ਦੇ ਨਾਲ ਹੋ ਗਿਆ। ਮਹਾਰਾਜ ਨੇ ਰਾਜਿਆਂ ਨੂੰ ਕਿਹਾ: ਏਕਾ ਤੋੜਿਆ ਨੇ, ਚੰਗਾ ਨਹੀਂ ਕੀਤਾ।

ਅਲਫ਼ ਖ਼ਾਨ ਨੇ ਧੌਲਾ ਸਿੰਘੀ ਤੇ ਕਾਲੀ ਧਾਰ ਦੇ ਵਿਚਕਾਰ ਪਹਿਲਾਂ ਬਿਆਸ ਕਿਨਾਰੇ 'ਲੱਕੜ ਦਾ ਕਿਲ੍ਹਾ' ਉਸਾਰਿਆ ਤਾਂ ਕਿ ਉੱਥੋਂ ਹਮਲੇ ਕੀਤੇ ਜਾ ਸਕਣ! ਭੀਮ ਚੰਦ ਤੇ ਉਸ ਦੇ ਸਾਥੀ ਪਹਾੜੀ ਰਾਜਿਆਂ ਨੇ ਮੁਗ਼ਲ ਫ਼ੌਜਾਂ ਨੂੰ ਅੱਗੇ ਵਧਣ ਤੋਂ ਰੋਕਣਾ ਚਾਹਿਆ ਪਰ ਅਲਫ਼ ਖ਼ਾਨ ਦਾ ਪੱਲੜਾ ਭਾਰੀ ਹੋਈ ਗਿਆ। ਦੀਵਾਨ ਨੇਕ ਚੰਦ, ਭਾਈ ਮਨੀ ਰਾਮ, ਭਾਈ ਬਚਿਤ੍ਰ ਰਾਇ, ਭਾਈ ਆਲਮ ਚੰਦ ਭਾਵੇਂ ਖ਼ੂਬ ਟਾਕਰਾ ਕਰ ਰਹੇ ਸਨ ਪਰ ਮਹਾਰਾਜ ਨੇ ਆਪੂੰ ਮੈਦਾਨ ਵਿੱਚ ਉਤਰਨਾ ਠੀਕ ਸਮਝਿਆ। ਆਪ ਜੀ ਨੇ ਬੰਦੂਕ ਦਾ ਮੂੰਹ ਮੋੜ ਕੇ ਐਸਾ ਨਿਸ਼ਾਨਾ ਰਾਜਾ ਦਇਆਲ ਬਿਝੜੀਏ ਦਾ ਬਣਾਇਆ ਕਿ ਓਹ ਥਾਂ ਹੀ ਢੇਰ ਹੋ ਗਿਆ ਪਰ ਅਲਫ਼ ਖ਼ਾਨ ਫਿਰ ਵੀ ਅੱਗੇ ਵਧਦਾ ਆਇਆ।

ਇਸ ਤਰ੍ਹਾਂ ਅਲਫ਼ ਖ਼ਾਨ ਨੂੰ ਆਂਦਾ ਦੇਖ ਗੁਰੂ ਜੀ ਨੇ ਉਸ ਨੂੰ ਤੀਰ ਮਾਰ ਕੇ ਢੇਰੀ ਕਰ ਦਿੱਤਾ। ਮੁਗ਼ਲ ਸੈਨਾ ਵਿੱਚ ਭਾਜੜ ਮੱਚ ਗਈ ਅਤੇ ਉਨ੍ਹਾਂ ਦਰਿਆ ਵਿੱਚ ਛਾਲਾਂ ਮਾਰ ਜਾਨ ਬਚਾਈ। ਮਹਾਰਾਜ ਦੇ ਆਪਣੇ ਸ਼ਬਦਾਂ ਵਿੱਚ: ਭੱਜਯ ਅਲਫ਼ਖਾਨੰ, ਨ ਖਾਨਾ ਸੰਭਾਰਿਯੋ/ ਭਜੇ ਔਰ ਬੀਰੰ, ਨ ਧੀਰੰ ਬੀਚਾਰਿਯੋ।।

ਜੰਗ ਗੁਰੂ ਜੀ ਦੀ ਫ਼ਤਹਿ ਵਿੱਚ ਖ਼ਤਮ ਹੋਈ। ਜੰਗ ਮਗਰੋਂ ਸੱਤ ਦਿਨ ਗੁਰੂ ਜੀ ਉਥੇ ਟਿਕੇ ਰਹੇ ਮੁੜਦੀ ਵਾਰ ਅਲਸੂਨ ਪਿੰਡ ਦੇ ਉਨ੍ਹਾਂ ਦੋਖੀਆਂ ਨੂੰ ਸਜ਼ਾਵਾਂ ਦਿੱਤੀਆਂ, ਜਿਨ੍ਹਾਂ ਨੇ ਖ਼ਾਲਸਾ ਫ਼ੌਜਾਂ ਨੂੰ ਮਸ਼ਕਰੀਆਂ ਕੀਤੀਆਂ ਸਨ।

ਨਦੌਣ ਦੀ ਜੰਗ ਨੇ ਪਹਾੜੀਆਂ 'ਤੇ ਪ੍ਰਗਟ ਕਰ ਦਿੱਤਾ ਕਿ ਜੇ ਇਕੱਠੇ ਹੋ ਟੁਰਨ ਤਾਂ ਕਿਸੇ ਦੀ ਮਜਾਲ ਨਹੀਂ ਕਿ ਉਨ੍ਹਾਂ ਦੀ ਵਾ ਵੱਲ ਵੀ ਤੱਕ ਸਕੇ !

ਦਸਮੇਸ਼ ਪਾਤਿਸ਼ਾਹ ਦੀ ਤੀਜੀ ਜੰਗ ਸੰਨ 1695 ਵਿੱਚ ਅਨੰਦਪੁਰ ਸਾਹਿਬ ਵਿਖੇ ਸਤਲੁਜ ਦੇ ਕਿਨਾਰੇ ਹੋਈ ਜਿਸ ਵਿੱਚ ਹਮਲਾਵਰ ਰੁਸਤਮ ਖਾਨ ਸੀ।

ਮੁਗ਼ਲਾਂ ਦੀ ਹਾਰ ਦੀ ਨਮੋਸ਼ੀ ਦੂਰ ਕਰਨ ਲਈ ਦਿਲਾਵਰ ਖ਼ਾਨ ਨੇ ਅਚਾਨਕ ਹਮਲਾ ਕਰਨ ਦੀ ਸੋਚੀ। ਆਪਣੇ ਪੁੱਤਰ ਰੁਸਤਮ ਖ਼ਾਨ ਨੂੰ ਰਾਤੋ-ਰਾਤ ਸਤਲੁਜ ਪਾਰ ਕਰਕੇ ਅਨੰਦਪੁਰ 'ਤੇ ਕਬਜ਼ਾ ਕਰਨ ਲਈ ਫ਼ੌਜਾਂ ਸਮੇਤ ਭੇਜਿਆ। ਸਖ਼ਤ ਸਰਦੀਆਂ ਦੇ ਦਿਨ ਸਨ। ਭਾਈ ਆਲਮ ਸਿੰਘ ਨੱਚਣਾ ਨੇ ਫ਼ੌਜਾਂ ਦੀ ਨਕਲੋ-ਹਰਕਤ ਦੇਖ ਗੁਰੂ ਗੋਬਿੰਦ ਸਿੰਘ ਜੀ ਨੂੰ ਜਾ ਜਗਾਇਆ। ਮਹਾਰਾਜ ਨੇ ਨਗਾਰੇ 'ਤੇ ਚੋਟ ਮਾਰਨ ਦਾ ਹੁਕਮ ਦਿੱਤਾ। ਸਾਰਾ ਨਗਰ ਹੀ ਤਿਆਰ ਹੋ ਉਠਿਆ ਤੇ ਜੋਧੇ ਘੋੜਿਆਂ 'ਤੇ ਸਵਾਰ ਹੋ ਆਉਂਦੀ ਫ਼ੌਜ 'ਤੇ ਧਾਅ ਕੇ ਪਏ। ਤੀਰਾਂ, ਤੋਪਾਂ ਤੇ ਬੰਦੂਕਾਂ ਦੀ ਅਵਾਜ਼ ਤੇ ਸਿੱਖਾਂ ਨੂੰ ਵਧਦਾ ਆਉਂਦਾ ਦੇਖ ਖ਼ਾਨਜ਼ਾਦੇ ਦੀਆਂ ਫ਼ੌਜਾਂ ਸ਼ਸਤ੍ਰ ਚਲਾਏ ਬਗੈਰ ਡਰ ਕੇ ਭੱਜ ਉੱਠੀਆਂ। ਮਹਾਰਾਜ ਦੇ ਸ਼ਬਦਾਂ ਵਿੱਚ: ਇਤੇ ਬੀਰ ਗੱਜੇ, ਭਏ ਨਾਦ ਭਾਰੇ/ ਭਜੇ ਖ਼ਾਨ ਖੂਨੀ, ਬਿਨਾਂ ਸ਼ਸਤ੍ਰ ਝਾਰੇ।।

ਉਨ੍ਹਾਂ ਭੱਜਦਿਆਂ ਨੂੰ ਹੋਰ ਤਾਂ ਕੁਝ ਹੱਥ ਨਾ ਆਇਆ, ਰਾਹ ਵਿੱਚ ਪਿੰਡ ਬਰਵਾ ਨੂੰ ਲੁੱਟ ਕੇ ਉਜਾੜ ਗਏ। ਗੁਰੂ ਜੀ ਲਿਖਦੇ ਹਨ: ਸਾਡੇ 'ਤੇ ਤਾਂ ਉਸ ਦਾ ਜ਼ੋਰ ਚੱਲਿਆ ਨਾਂਹ ਪਰ ਵਿਚਾਰੇ ਪੇਂਡੂਆਂ 'ਤੇ ਹੀ ਗੁੱਸਾ ਕੱਢਣ ਲੱਗਾ।

ਦਸਮੇਸ਼ ਪਾਤਿਸ਼ਾਹ ਦੀ ਚੌਥੀ ਲੜਾਈ ਕਾਂਗੜਾ ਦੀ ਦੂਨ ਗੁਲੇਰ ਦੇ ਸਥਾਨ ਤੇ ਸਾਲ 1696 ਵਿੱਚ ਹੁਸੈਨ ਖ਼ਾਨ, ਅਜਮੇਰ ਚੰਦ, ਕ੍ਰਿਪਾਲ ਚੰਦ ਅਤੇ ਹਿੰਮਤ ਰਾਇ ਨਾਲ ਹੋਈ।

ਕਾਂਗੜੇ ਦੇ ਹਾਕਮ ਹੁਸੈਨ ਖ਼ਾਨ ਨੇ ਦੂਨ ਨੂੰ ਜਿੱਤਣ ਮਗਰੋਂ ਗੁਲੇਰ ਰਿਆਸਤ ਵੱਚ ਕੂਚ ਕਰ ਦਿੱਤਾ। ਹੁਸੈਨ ਖ਼ਾਨ ਨੇ ਗੁਲੇਰ ਦੇ ਰਾਜੇ ਗੋਪਾਲ ਨੂੰ ਪੂਰਾ ਟੈਕਸ ਅਦਾ

ਕਰਨ ਵਾਸਤੇ ਆਖਿਆ ਪਰ ਗੋਪਾਲ ਇਸ ਵਾਸਤੇ ਰਾਜ਼ੀ ਨਹੀਂ ਸੀ। ਉਧਰ ਗੋਪਾਲ ਨੇ ਗੁਰੂ ਸਾਹਿਬ ਤੋਂ ਮੱਦਦ ਮੰਗੀ। ਗੁਰੂ ਸਾਹਿਬ ਨੇ ਕੁਝ ਚੋਣਵੇਂ ਸਿੱਖ ਗੁਲੇਰ ਭੇਜ ਦਿੱਤੇ। ਪਹਿਲੋਂ ਤਾਂ ਉਨ੍ਹਾਂ ਹੁਸੈਨੀ ਨਾਲ ਸਮਝੌਤਾ ਕਰਨਾ ਚਾਹਿਆ ਪਰ ਜਦੋਂ ਹੁਸੈਨੀ ਨੇ ਸਮਝੌਤਾ ਕਰਨ ਗਏ ਰਾਜਾ ਗੋਪਾਲ ਨੂੰ ਗ੍ਰਿਫ਼ਤਾਰ ਕਰਨਾ ਚਾਹਿਆ ਤਾਂ ਜੰਗ ਸ਼ੁਰੂ ਹੋ ਗਈ।

ਭੀਮ ਚੰਦ ਦਾ ਪੁੱਤਰ ਅਜਮੇਰ ਚੰਦ ਤੇ ਕਟੋਚ ਦਾ ਕ੍ਰਿਪਾਲ ਚੰਦ ਵੀ ਉਸ ਦੇ ਨਾਲ ਜਾ ਰਲੇ। ਐਸਾ ਭਿਆਨਕ ਯੁੱਧ ਹੋਇਆ ਕਿ ਭਾਈ ਸੰਗਤੀਆ ਤੇ ਉਸ ਦੇ ਸੱਤ ਸਾਥੀ ਸਿੱਖ ਸ਼ਹੀਦੀਆਂ ਤਾਂ ਪਾ ਗਏ ਪਰ ਹੁਸੈਨ ਖ਼ਾਨ ਨੂੰ ਵੀ ਮੌਤ ਦਾ ਸਵਾਦ ਚੱਖਣਾ ਪਿਆ। ਅਜਮੇਰ ਚੰਦ ਤਾਂ ਭੱਜ ਉਠਿਆ ਪਰ ਕ੍ਰਿਪਾਲ ਕਾਂਗੜੇ ਦਾ ਤੇ ਹਿੰਮਤ ਰਾਇ ਮੌਤ ਦੇ ਘਾਟ ਉਤਰੇ।

ਮਹਾਰਾਜ ਨੇ ਇਸ ਜੰਗ ਦਾ ਵਿਰਤਾਂਤ ਦੇਂਦੇ ਹੋਏ ਬਚਿਤ੍ਰ ਨਾਟਕ ਵਿੱਚ ਲਿਖਿਆ ਹੈ ਕਿ ਜੰਗ ਵਿੱਚ ਜਦ ਹੁਸੈਨ ਖ਼ਾਨ ਦੇ ਸਾਰੇ ਹੀ ਸਾਥੀ ਮਾਰੇ ਗਏ ਤਾਂ ਇਕੱਲਾ ਹੀ ਲੜਦਾ ਰਿਹਾ ਤੇ ਮਰਦਾ ਹੋਇਆ ਇੰਜ਼ ਜ਼ਮੀਨ 'ਤੇ ਡਿੱਗਾ ਜਿਵੇਂ ਕੋਈ ਖੰਭਾ ਧਾਹ ਕੇ ਭੁਇੰ 'ਤੇ ਗਿਰਦਾ ਹੈ!

ਮਹਾਰਾਜ ਨੇ ਇਹ ਵੀ ਲਿਖਿਆ ਕਿ ਦੇਖੋ ਜਗਤ ਦੇ ਮਾਲਕ ਦੀ ਮਿਹਰ ਕਿ ਜੰਗ ਦੇ ਬੱਦਲ ਅਤੇ ਸ਼ਸਤ੍ਰਾਂ ਦੀ ਬਾਰਸ਼ ਹੋਣੀ ਤਾਂ ਅਨੰਦਪੁਰ ਸੀ ਪਰ ਵਰ੍ਹੀ ਕਿਧਰੇ ਹੋਰ ਥਾਂ: ਰਾਖਿ ਲੀਯੋ ਹਮ ਕੋ ਜਗਰਾਈ/ ਲੋਹ ਘਟਾ ਅਨਤੈ ਬਰਸਾਈ।।

ਇਸ ਲੜਾਈ ਵਿੱਚ ਭਾਈ ਸੰਗਤੀਆ, ਭਾਈ ਲਹਿਣੂ, ਭਾਈ ਦਰਸੋ ਤੇ ਚਾਰ ਹੋਰ ਸਿੱਖ ਸ਼ਹੀਦ ਹੋਏ।

ਦਸਮੇਸ਼ ਪਾਤਿਸ਼ਾਹ ਦੀ ਪੰਜਵੀਂ ਲੜਾਈ ਭਲਾਣ ਦੇ ਸਥਾਨ ਤੇ ਸਾਲ 1696 ਵਿੱਚ ਦਿਲਾਵਰ ਖ਼ਾਨ ਦੇ ਭੇਜੇ ਜਰਨੈਲ ਜੁਝਾਰ ਸਿੰਘ ਨਾਲ ਹੋਈ।

ਦਿਲਾਵਰ ਖ਼ਾਨ ਨੂੰ ਜਦ ਖ਼ਬਰ ਪੁੱਜੀ ਕਿ ਹੁਸੈਨ ਖ਼ਾਨ ਤੇ ਉਸ ਦੀ ਸਾਰੀ ਹੀ ਫ਼ੌਜ ਮਾਰੀ ਗਈ ਹੈ ਤੇ ਪਹਾੜੀ ਰਾਜੇ ਮੈਦਾਨ ਵਿੱਚੋਂ ਹੀ ਨੱਸ ਉਠੇ ਹਨ ਤਾਂ ਉਸ ਨੇ ਬਗੈਰ ਦੇਰੀ ਦੇ ਹੀ ਹੋਰ ਫ਼ੌਜ ਜੁਝਾਰ ਸਿੰਹ ਦੀ ਕਮਾਨ ਹੇਠ ਭੁਲਾਨ ਵੱਲ ਭੇਜੀ। ਇੱਥੇ ਜੁਝਾਰ ਦਾ ਟਾਕਰਾ ਕਰਨ ਹਿਤ ਗੱਜ ਸਿੰਹ ਅੱਗੇ ਵਧਿਆ। ਭਾਵੇਂ ਜੁਝਾਰ ਸਿੰਹ ਨਾਲ ਕਿਤਨੇ ਹੀ ਤਗੜੇ ਮੁਗ਼ਲ ਫ਼ੌਜੀ ਸਨ ਪਰ ਗੱਜ ਸਿੰਹ ਨੇ ਇਸ ਵਿਉਂਤ ਨਾਲ ਜੰਗ ਲੜੀ ਕਿ ਜੁਝਾਰ ਸਿੰਹ ਮਾਰਿਆ ਗਿਆ ਤੇ ਸਾਥੀ ਮੈਦਾਨ ਛੱਡ ਭੱਜ ਗਏ।

ਇਨ੍ਹਾਂ ਜੰਗਾਂ ਦੀ ਹਾਰ ਦੀ ਖ਼ਬਰ ਜਦ ਔਰੰਗਜ਼ੇਬ ਨੂੰ ਪੁੱਜੀ, ਤਾਂ ਉਸ ਨੇ ਸ਼ਹਿਜ਼ਾਦਾ ਮੁਅਜ਼ਮ ਭਾਵ ਬਹਾਦਰ ਸ਼ਾਹ ਨੂੰ ਪੰਜਾਬ ਅਤੇ ਕਾਬਲ ਦਾ ਗਵਰਨਰ

ਬਣਾ ਕੇ ਭੇਜਿਆ। ਉਸ ਨੇ ਵੀ ਅਨੰਦਪੁਰ 'ਤੇ ਹਮਲਾ ਕਰਨ ਦੀ ਬਜਾਇ ਪਹਾੜੀ ਰਾਜਿਆਂ ਨੂੰ ਸਜ਼ਾਵਾਂ ਦੇਣ ਦੀ ਨੀਤੀ ਅਪਣਾਈ।

ਬਹਾਦਰ ਸ਼ਾਹ ਨੇ ਮਿਰਜ਼ਾ ਬੇਗ ਨੂੰ ਫ਼ੌਜ ਦੇ ਕੇ ਭੇਜਿਆ ਪਰ ਨਾਲ ਹਦਾਇਤ ਕਰ ਦਿੱਤੀ ਕਿ ਨਾ ਹੀ ਅਨੰਦਪੁਰ 'ਤੇ ਹਮਲਾ ਬੋਲਣਾ ਹੈ ਅਤੇ ਨਾ ਹੀ ਗੁਰੂ ਦੇ ਸਿੱਖਾਂ ਨੂੰ ਕੁਝ ਕਹਿਣਾ ਹੈ:

## ਸਿੱਖਾਂ ਦੇ ਆਚਰਣ ਦੀਆਂ ਸਿਖਰਾਂ:

ਪਿੰਡ ਨੂਹ ਦੇ ਰੰਘੜਾਂ ਨੇ ਪਹਾੜੀ ਰਾਜਿਆਂ ਦੀ ਸ਼ਹਿ 'ਤੇ ਅਨੰਦਪੁਰ ਵੱਲ ਆਉਂਦੀਆਂ ਸੰਗਤਾਂ 'ਤੇ ਲਗਾਤਾਰ ਹਮਲੇ ਕਰਨੇ ਅਰੰਭ ਕਰ ਦਿੱਤੇ ਸਨ। ਮਹਾਰਾਜ ਨੇ ਸਹਿਬਜ਼ਾਦਾ ਅਜੀਤ ਸਿੰਘ ਤੇ ਭਾਈ ਉਦੈ ਸਿੰਘ ਦੀ ਅਗਵਾਈ ਹੇਠ ਚੋਣਵੇਂ ਸਿੱਖ ਯੋਧਿਆਂ ਦੀ ਇਕ ਟੁਕੜੀ ਪਿੰਡ ਨੂਹ ਭੇਜੀ, ਜਿਸ ਨੇ ਰੰਘੜਾਂ ਨੂੰ ਕਰਾਰੀ ਹਾਰ ਦਿੱਤੀ ਪਰ ਮੁੜਦੀ ਵਾਰੀ ਸਿੱਖ ਰੰਘੜਾਂ ਦੇ ਨਾਲ ਉਨ੍ਹਾਂ ਦੀ ਇਕ ਲੜਕੀ ਵੀ ਕੈਦ ਕਰ ਲਿਆਏ। ਗੁਰੂ ਜੀ ਨੇ ਜਦ ਇੱਕ ਲੜਕੀ ਨੂੰ ਬੰਦੀ ਵਿੱਚ ਪਏ ਡਿੱਠਾ ਤਾਂ ਬੜਾ ਹੀ ਗੁੱਸਾ ਮਨਾਇਆ ਅਤੇ ਪੁੱਛਿਆ। ਕਿਸੇ ਨੇ ਇਸ ਬੱਚੀ ਵੱਲ ਮੈਲੀ ਨਜ਼ਰ ਨਾਲ ਤਾਂ ਨਹੀਂ ਤੱਕਿਆ? ਆਪ ਜੀ ਨੇ ਫ਼ੁਰਮਾਇਆ ਕਿ ਆਦਰ ਨਾਲ ਇਸ ਬੇਟੀ ਨੂੰ ਉਸ ਦੇ ਘਰ ਪਹੁੰਚਾ ਆਓ ਤੇ ਨਾਲ ਖਿਮਾਂ ਮੰਗਣੀ। ਧੰਨ ਹਨ ਗੁਰੂ ਤੇ ਉਨ੍ਹਾਂ ਦੇ ਸਿੱਖ ਜੋ ਦੁਸ਼ਮਣ ਦੀ ਮਾਂ-ਬੇਟੀ ਨੂੰ ਵੀ ਆਪਣੀ ਮਾਂ-ਧੀ-ਭੈਣ ਕਰ ਜਾਣਦੇ ਸਨ!

ਦਸਮੇਸ਼ ਪਿਤਾ ਦੀ 6ਵੀਂ ਲੜਾਈ ਸਾਲ 1698 ਵਿੱਚ ਦੂਨ ਬਿਲਾਸਪੁਰ ਦੇ ਸਥਾਨ ਤੇ ਬਲੀਆ ਚੰਦ ਤੇ ਆਲਮ ਚੰਦ ਨਾਲ ਹੋਈ।

ਇਕ ਵਾਰ 23 ਜੂਨ 1698 ਦੇ ਦਿਨ ਗੁਰੂ ਗੋਬਿੰਦ ਸਿੰਘ ਸਾਹਿਬ ਸ਼ਿਕਾਰ ਕਰਨ ਵਾਸਤੇ ਦੂਨ ਦੀ ਵਾਦੀ ਵਿੱਚ ਕਟੋਚਾਂ ਦੇ ਇਲਾਕੇ ਵੱਲ ਨਿਕਲ ਗਏ। ਗੁਰੂ ਸਾਹਿਬ ਦੇ ਨਾਲ ਕੁਝ ਗਿਣਵੇਂ ਸਿੱਖ ਹੀ ਸਨ। ਉਨ੍ਹਾਂ ਨੂੰ ਥੋੜ੍ਹੀ ਗਿਣਤੀ ਵਿੱਚ ਵੇਖ ਕੇ ਕਟੋਚਾਂ ਨੇ ਸੋਚਿਆ ਕਿ ਉਹ ਗੁਰੂ ਸਾਹਿਬ ਨੂੰ ਗ੍ਰਿਫ਼ਤਾਰ ਕਰ ਲੈਣਗੇ।

ਗੁਰੂ ਮਹਾਰਾਜ ਸ਼ਿਕਾਰ ਦਾ ਪਿੱਛਾ ਕਰਦੇ-ਕਰਦੇ ਦੂਰ ਨਿਕਲ ਗਏ ਸਨ। ਇਨ੍ਹਾਂ ਦੋਨਾਂ ਨੇ ਨਗਾਰੇ 'ਤੇ ਪਈਆਂ ਚੋਟਾਂ ਸੁਣ ਘਾਤ ਲਗਾ ਕੇ ਹਮਲਾ ਕਰ ਦਿੱਤਾ। 'ਸਵਾ ਲਾਖ ਸੇ ਏਕ ਲੜਾਊਂ" ਗੁੜ੍ਹਤੀ ਪਾਏ ਗਿਣਤੀ ਵਿੱਚ ਥੋੜ੍ਹੇ ਸਿੱਖਾਂ ਨੇ ਹਮਲਾ ਬੋਲ ਦਿੱਤਾ ਪਰ ਗੁਰੂ-ਕ੍ਰਿਪਾ ਨਾਲ ਸਿੰਘ ਇਸ ਤਰ੍ਹਾਂ ਜੂਝੇ ਕਿ ਉਦੈ ਸਿੰਘ ਨੇ ਆਲਮ ਚੰਦ ਦੀ ਲੜਦੇ-ਲੜਦੇ ਸੱਜੀ ਬਾਂਹ ਕੱਟ ਦਿੱਤੀ। ਉਹ ਜੰਗ ਦੇ ਮੈਦਾਨ ਵਿੱਚੋਂ ਨੱਸ ਉਠਿਆ।

ਆਲਮ ਸਿੰਘ ਨੇ ਵਾਹਿਗੁਰੂ ਜੀ ਕੀ ਫ਼ਤਹਿ ਦਾ ਜੈਕਾਰਾ ਛੱਡਿਆ ਤਾਂ ਉਦੈ ਸਿੰਘ ਜੋਸ਼ ਨਾਲ ਬਲੀਆ ਚੰਦ 'ਤੇ ਜਾ ਪਿਆ। ਇੱਕੋ ਵਾਰ ਨਾਲ ਹੀ ਬਲੀਆ ਜ਼ਮੀਨ 'ਤੇ ਆ ਡਿੱਗਾ ਤੇ ਉਸ ਦੀ ਫ਼ੌਜ ਨੱਸ ਉਠੀ। ਲੜਾਈ ਉਪਰੰਤ ਮਹਾਰਾਜ ਨੇ ਕਿਹਾ ਕਿ ਪਹਾੜੀ ਰਾਜਿਆਂ ਦੀ ਹਾਰ ਦਾ ਕਾਰਨ ਅਹੰਕਾਰ ਹੈ। ਹੰਕਾਰ ਤੁਸਾਂ ਵੀ ਕਦੇ ਨਹੀਂ ਕਰਨਾ।

ਦਸਮੇਸ਼ ਪਿਤਾ ਜੀ ਦੀ 7ਵੀਂ ਲੜਾਈ ਸਾਲ 1700 ਵਿੱਚ ਅਨੰਦਪੁਰ ਲਾਗੇ ਪੈਂਦੇ ਖ਼ਾਨ ਤੇ ਦੀਨਾ ਬੇਗ ਨਾਲ ਹੋਈ।

ਜਦ ਛੁਪ ਕੇ ਕੀਤੇ ਵਾਰਾਂ ਵਿੱਚ ਪਹਾੜੀਏ ਸਫ਼ਲ ਨਾ ਹੋਏ ਤਾਂ ਉਨ੍ਹਾਂ ਨੇ ਦੱਖਣ ਬੈਠੇ ਔਰੰਗਜ਼ੇਬ ਪਾਸ ਫਰਿਆਦ ਕੀਤੀ ਕਿ ਗੁਰੂ ਗੋਬਿੰਦ ਸਿੰਘ ਵਿਦਰੋਹ ਤੇ ਇਨਕਲਾਬ ਦੇ ਰਸਤੇ ਤੁਰ ਰਹੇ ਹਨ। ਸਾਡੇ ਕੋਲੋਂ ਕਾਬੂ ਨਹੀਂ ਹੁੰਦਾ। ਤੁਸੀਂ ਹੀ ਸਹਾਇਤਾ ਕਰੋ।

ਔਰੰਗਜ਼ੇਬ ਨੇ ਪੈਂਦੇ ਖ਼ਾਨ ਤੇ ਦੀਨਾ ਬੇਗ ਨਾਂ ਦੇ ਜਰਨੈਲਾਂ ਨੂੰ ਅਨੰਦਪੁਰ 'ਤੇ ਹਮਲਾ ਬੋਲਣ ਲਈ ਭੇਜਿਆ। ਰੋਪੜ ਦੇ ਮੁਕਾਮ 'ਤੇ ਪਹਾੜੀਏ ਵੀ ਨਾਲ ਰਲ ਗਏ। ਮਹਾਰਾਜ ਨੂੰ ਸੂਹ ਮਿਲ ਗਈ ਸੀ, ਸੋ ਉਨ੍ਹਾਂ ਭਾਈ ਉਦੈ ਸਿੰਘ ਤੇ ਭਾਈ ਆਲਮ ਸਿੰਘ ਦੀ ਅਗਵਾਈ ਹੇਠਾਂ ਟਾਕਰੇ ਲਈ ਯੋਧੇ ਭੇਜੇ ਦਰਿਆਈ ਨਾਲੇਂ ਦੇ ਦੋਵੇਂ ਪਾਸੇ ਦੋਵੇਂ ਧਿਰਾਂ ਦੀਆਂ ਫ਼ੌਜਾਂ ਇਕੱਠੀਆਂ ਹੋ ਗਈਆਂ। ਮੁਗ਼ਲ ਤੇ ਪਹਾੜੀਏ ਗੁਰੂ-ਹਮਲੇ ਦੀ ਤਾਬ ਨਾ ਲਿਆ ਸਕੇ। ਪੈਂਦੇ ਖ਼ਾਨ ਨੇ ਕਿਹਾ ਕਿ ਇਹ ਕੀ ਜਰਨੈਲੀ ਹੋਈ ਕਿ ਆਪ ਪਿੱਛੇ ਹੋ ਲੜਨਾ ਤੇ ਫ਼ੌਜੀਆਂ ਨੂੰ ਲੜਾਈ ਤੁਰੀ ਜਾਣਾ! ਟਾਕਰਾ ਸਾਹਮਣੇ ਹੋਣਾ ਚਾਹੀਦਾ ਹੈ। ਦਸਮੇਸ਼ ਪਿਤਾ ਵੰਗਾਰ ਸੁਣ, ਘੋੜਾ ਦੌੜਾ ਕੇ ਉਸ ਦੇ ਸਾਹਮਣੇ ਆ ਖੜ੍ਹੇ ਹੋਏ ਤੇ ਕਿਹਾ: ਖ਼ਾਨ ! ਵਾਰ ਕਰ। ਉਸ ਨੇ ਦੋ ਤੀਰ ਚਲਾਏ ਪਰ ਦੋਵੇਂ ਹੀ ਵਾਰ ਖ਼ਾਲੀ ਗਏ ਤੇ ਗੁਰੂ ਜੀ ਨੇ ਇੱਕੋ ਤੀਰ ਨਾਲ ਹੀ ਪੈਂਦੇ ਖ਼ਾਨ ਦਾ ਕੰਮ ਮੁਕਾ ਦਿੱਤਾ। ਪੈਂਦੇ ਖ਼ਾਨ ਨੂੰ ਡਿੱਗਦਾ ਦੇਖ ਫ਼ੌਜਾਂ ਦੇ ਹੌਸਲੇ ਟੁੱਟ ਗਏ। ਦੀਨਾ ਬੇਗ ਵੀ ਫੱਟੜ ਹੋ ਗਿਆ ਤੇ ਮੈਦਾਨ ਛੱਡ ਗਿਆ।

ਦਸਮੇਸ਼ ਪ੍ਰਿਤਾ ਜੀ ਦੀ 8ਵੀਂ ਲੜਾਈ ਲੋਹਗੜ੍ਹ ਅਨੰਦਪੁਰ ਦੇ ਸਥਾਨ ਤੇ ਸੰਨ 1700 ਵਿੱਚ ਜਸਵਾਲ ਦੇ ਕੇਸਰੀ ਚੰਦ, ਗੁਜਰਾਂ ਦੇ ਜਗਤੁੱਲਾ ਤੇ ਹੋਰ ਪਹਾੜੀ ਰਾਜਿਆਂ ਨਾਲ ਹੋਈ।

ਭਾਵੇਂ ਪਹਾੜੀਏ ਪਹਿਲੇ ਹਮਲਿਆਂ ਵਿੱਚ ਭਾਂਜ ਖਾ ਗਏ ਪਰ ਪਹਾੜੀ ਰਾਜਿਆਂ ਨੇ ਹੁਣ ਸਾਂਝਾ ਹਮਲਾ ਕਰਨ ਦੀ ਸੋਚੀ ਤੇ ਗੁਰੂ ਸਾਹਿਬ ਨੂੰ ਇਕ ਚਿੱਠੀ ਲਿਖੀ ਕਿ ਕਰ ਤਾਰੋ, ਨਹੀਂ ਤਾਂ ਅਨੰਦਪੁਰ ਖ਼ਾਲੀ ਕਰ ਦਿਓ। ਜੇ ਮਨਜ਼ੂਰ ਨਹੀਂ ਤਾਂ ਯੁੱਧ ਲਈ

ਤਿਆਰ ਹੋ ਜਾਓ। ਮਹਾਰਾਜ ਦਾ ਜਵਾਬ ਸੀ ਕਿ ਅਨੰਦਪੁਰ ਕਿਸੇ ਦੀ ਰਿਆਸਤ ਨਹੀਂ, ਕਰ ਦੇਣ ਦਾ ਸਵਾਲ ਹੀ ਨਹੀਂ। ਜਿਸ ਕਿਸੇ ਕਰ ਲੈਣਾ ਹੈ 'ਤਲਵਾਰ ਦੀ ਧਾਰ 'ਤੇ ਆ ਲੈ ਲਵੇ।'

ਇਸ 'ਤੇ ਪਹਾੜੀਆਂ ਨੇ ਅਨੰਦਪੁਰ ਸਾਹਿਬ 'ਤੇ ਹਮਲਾ ਕਰ ਦਿੱਤਾ। ਇਹ ਹਮਲਾ 29 ਤੋਂ 31 ਅਗਸਤ 1700 ਦੌਰਾਨ ਹੋਇਆ। ਤਿੰਨੇ ਦਿਨ ਹਾਰ ਖਾਣ ਮਗਰੋਂ ਉਹਨਾਂ ਚੌਥੇ ਦਿਨ ਫੇਰ ਹਮਲਾ ਕਰ ਦਿੱਤਾ। ਗੁਰੂ ਜੀ ਨੇ ਸਾਹਿਬਜ਼ਾਦਾ ਬਾਬਾ ਅਜੀਤ ਸਿੰਘ ਜੀ ਨੂੰ ਕਮਾਨ ਸੌਂਪੀ ਤੇ ਭਾਈ ਉਦੈ ਸਿੰਘ, ਭਾਈ ਨਾਹਰ ਸਿੰਘ, ਭਾਈ ਸ਼ੇਰ ਸਿੰਘ ਤੇ ਮਾਝੇ ਦੇ ਪੰਜ ਸੌ ਸਿੰਘਾਂ ਨੂੰ ਕਿਲ੍ਹਿਆਂ ਦੀ ਰਾਖੀ ਲਈ ਨਿਯਤ ਕਰ ਦਿੱਤਾ। ਜਗਤੁੱਲਾ ਪਹਿਲੀ ਹੀ ਝੜਪ ਵਿੱਚ ਮਾਰਿਆ ਗਿਆ। ਮੰਡੀ ਦੇ ਰਾਜੇ ਨੇ ਗੁਰੂ ਜੀ ਨਾਲ ਸੁਲਹ ਕਰਨ ਦੀ ਤਜਵੀਜ਼ ਰੱਖੀ ਪਰ ਪਹਾੜੀਆਂ ਨੇ ਸਗੋਂ ਲੋਹਗੜ੍ਹ ਦੇ ਦਰਵਾਜ਼ੇ ਨੂੰ ਮਸਤ ਹਾਥੀ ਨਾਲ ਤੋੜੇ ਜਾਣ ਦੀ ਵਿਉਂਤ ਬਣਾਈ। ਉਨ੍ਹਾਂ ਦਾ ਖ਼ਿਆਲ ਸੀ ਕਿ ਦਰਵਾਜ਼ੇ ਟੁੱਟਣ ਦੀ ਸੂਰਤ ਵਿੱਚ ਕਿਲ੍ਹੇ 'ਤੇ ਕਬਜ਼ਾ ਹੋ ਜਾਏਗਾ ਤੇ ਫਿਰ ਅਨੰਦਪੁਰ ਜਿੱਤਣਾ ਆਸਾਨ ਹੋਵੇਗਾ। ਭਾਈ ਮਨੀ ਸਿੰਘ ਦੇ ਪੁੱਤਰ ਭਾਈ ਬਚਿੱਤਰ ਸਿੰਘ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਨਾਗਣੀ ਬਰਛੀ ਦੇ ਕੇ ਮਸਤ ਹਾਥੀ ਦਾ ਟਾਕਰਾ ਕਰਨ ਲਈ ਭੇਜਿਆ। ਹਾਥੀ ਪੂਰੀ ਤਰ੍ਹਾਂ ਸੰਜੋਅ ਨਾਲ ਢੱਕਿਆ ਹੋਇਆ ਸੀ, ਸਿਰਫ਼ ਸੁੰਡ ਦਾ ਮੂੰਹ ਹੀ ਨੰਗਾ ਸੀ। ਭਾਈ ਬਚਿੱਤਰ ਸਿੰਘ ਨੇ ਐਸੀ ਨਾਗਣੀ ਬਰਛੀ ਚਲਾਈ ਕਿ ਹਾਥੀ ਚੀਖ-ਚਿਹਾੜਾ ਪਾਉਂਦਾ ਪਹਾੜੀ ਫੌਜਾਂ ਨੂੰ ਲਤਾੜਨ ਲੱਗਾ। ਉਧਰ ਭਾਈ ਉਦੈ ਸਿੰਘ ਨੇ ਪਹਿਲੇ ਹੀ ਵਾਰ ਨਾਲ ਕੇਸਰੀ ਚੰਦ ਦਾ ਸਿਰ ਵੱਢ ਲਿਆ ਅਤੇ ਗੁਰੂ ਸਾਹਿਬ ਦੇ ਕਦਮਾਂ ਵਿੱਚ ਜਾ ਭੇਟਾ ਕੀਤਾ।



ਭਾਈ ਆਲਮ ਸਿੰਘ ਬੇਟਾ ਭਾਈ ਦਰੀਆ ਸਿੰਘ ਭਾਈ ਖੁਸ਼ਹਾਲ ਸਿੰਘ ਬੇਟਾ ਮੱਖਣ ਸ਼ਾਹ ਲੁਬਾਣਾ ਅਤੇ ਭਾਈ ਸੁੱਖਾ ਸਿੰਘ ਬੇਟਾ ਭਾਈ ਰਾਇ ਸਿੰਘ ਇਸ ਜੰਗ ਵਿੱਚ ਲੜਦੇ ਸ਼ਹੀਦ ਹੋਏ। ਭਾਈ ਮਨੀ ਸਿੰਘ ਇਸ ਲੜਾਈ ਵਿੱਚ ਸਖ਼ਤ ਜ਼ਖ਼ਮੀ ਹੋਏ।

ਦਸਮੇਸ਼ ਪਾਤਿਸ਼ਾਹ ਜੀ ਦੀ 9ਵੀਂ ਲੜਾਈ ਨਿਰਮੋਹਗੜ੍ਹ ਦੇ ਸਥਾਨ ਤੇ ਸੰਨ 1700 ਵਿੱਚ ਹੋਈ ਜਿਸ ਵਿੱਚ ਹਮਲਾਵਰ ਪਹਾੜੀ ਰਾਜੇ ਤੇ ਰੁਸਤਮ ਖ਼ਾਨ ਸਨ।



ਪਹਾੜੀ ਰਾਜਿਆਂ ਦੀ ਅਰਜ਼ ਮੰਨ ਕੇ ਗੁਰੂ ਸਾਹਿਬ ਨੇ ਅਨੰਦਪੁਰ ਛੱਡ ਕੇ ਨਿਰਮੋਹਗੜ੍ਹ ਦੀ ਪਹਾੜੀ 'ਤੇ ਜਾ ਡੇਰਾ ਲਾਇਆ। ਹਫ਼ਤੇ ਕੁ ਮਗਰੋਂ 8 ਅਕਤੂਬਰ ਦੇ ਦਿਨ ਅਜਮੇਰ ਚੰਦ ਨੇ ਗੁਰੂ ਸਾਹਿਬ 'ਤੇ ਹਮਲਾ ਬੋਲ ਦਿੱਤਾ ਪਰ ਬੁਰੀ ਤਰ੍ਹਾਂ ਮਾਰ ਖਾਧੀ। ਉਹ 13 ਅਕਤੂਬਰ ਨੂੰ ਸਰਹਿੰਦ ਦੀ ਫ਼ੌਜ ਨੂੰ ਰੁਸਤਮ ਖਾਂ ਦੀ ਅਗਵਾਈ ਹੇਠ ਲੈ ਆਇਆ। ਰੁਸਤਮ ਖਾਂ ਤੇ ਨਾਹਰ ਖਾਂ ਨੇ ਆ ਕੇ ਇਕ ਹੋਰ ਪਹਾੜੀ 'ਤੇ ਡੇਰਾ ਲਾ ਲਿਆ ਅਤੇ ਇਕ ਤੋਪ ਦਾ ਗੋਲਾ ਨਿਰਮੋਹਗੜ੍ਹ ਵੱਲ ਦਾਗਿਆ।

ਪਹਾੜੀਆਂ ਦਾ ਖ਼ਿਆਲ ਸੀ ਕਿ ਤੋਪਾਂ ਦੀ ਮਾਰ ਅੱਗੇ ਨਿਰਮੋਹਗੜ੍ਹ ਪਲ ਭਰ ਵੀ ਟਿਕ ਨਹੀਂ ਸਕੇਗਾ, ਪਰ ਉਹ ਸਿੰਘਾਂ ਦੇ ਹੌਸਲੇ ਤੇ ਚੜ੍ਹਦੀ ਕਲਾ ਤੋਂ ਜਾਣੂੰ ਨਹੀਂ ਸਨ। ਤੋਪ ਦੇ ਪਹਿਲੇ ਵਾਰ ਨਾਲ ਚੌਰਬਰਦਾਰ ਭਾਈ ਰਾਮ ਸਿੰਘ ਕਸ਼ਮੀਰੀ ਜੋ ਗੁਰੂ ਜੀ ਪਾਸ ਬੈਠਾ ਸੀ ਸ਼ਹੀਦ ਹੋ ਗਿਆ। ਇਸ 'ਤੇ ਗੁਰੂ ਸਾਹਿਬ ਨੇ ਨਿਸ਼ਾਨਾ ਲਾ ਕੇ ਇਕ ਐਸਾ ਤੀਰ ਮਾਰਿਆ ਕਿ ਰੁਸਤਮ ਖ਼ਾਨ ਥਾਂ 'ਤੇ ਹੀ ਢੇਰੀ ਹੋ ਗਿਆ। ਭਾਈ ਉਦੇ ਸਿੰਘ ਦੇ ਤੀਰ ਨਾਲ ਨਾਸਿਰ ਖ਼ਾਨ ਵੀ ਮਾਰਿਆ ਗਿਆ। ਇਸ ਮਗਰੋਂ ਆਹਮੋ-ਸਾਹਮਣੀ ਲੜਾਈ ਹੋਈ। ਸ਼ਾਮ ਤੱਕ ਬੁਰੀ ਤਰ੍ਹਾਂ ਸ਼ਿਕਸਤ ਖਾ ਕੇ ਮੁਗ਼ਲ ਫ਼ੌਜ ਭੱਜ ਗਈ। ਭਾਈ ਦਿਆਲ ਦਾਸ ਜੀ ਦਾ ਸਪੁੱਤਰ ਭਾਈ ਮਥਰਾ ਸਿੰਘ, ਭਾਈ ਦੇਵਾ ਸਿੰਘ, ਭਾਈ ਸਾਹਿਬ ਸਿੰਘ, ਭਾਈ ਸੂਰਤ ਸਿੰਘ, ਭਾਈ ਹਿੰਮਤ ਸਿੰਘ, ਭਾਈ ਮੋਹਰ ਸਿੰਘ ਇਸ ਲੜਾਈ ਵਿੱਚ ਸ਼ਹੀਦੀ ਪਾ ਗਏ। ਅਗਲੀ ਸਵੇਰ ਬਸੋਲੀ ਦੇ ਰਾਜਾ ਧਰਮ ਪਾਲ ਨੇ ਬੇਨਤੀ ਕੀਤੀ ਕਿ ਇਹ ਠੀਕ ਰਵ੍ਹੇਗਾ ਕਿ ਜੇ ਕੁਝ ਚਿਰ ਗੁਰੂ ਜੀ ਉਸ ਦੀ ਰਿਆਸਤ ਵਿੱਚ ਆ ਟਿਕਣ।

ਦਸਮੇਸ਼ ਪਾਤਿਸ਼ਾਹ ਜੀ ਦੀ 10ਵੀਂ ਲੜਾਈ ਸੰਨ 1703 ਵਿੱਚ ਚਮਕੌਰ ਦੇ ਨੇੜੇ ਸੈਦ ਬੇਗ ਤੇ ਅਲਫ ਖਾਨ ਨਾਲ ਹੋਈ।

14 ਜਨਵਰੀ 1703 ਨੂੰ ਗੁਰੂ ਜੀ ਮੁੜਦੇ ਪਏ ਸਨ ਤਾਂ ਇਕ ਅਜ਼ੀਮ ਖ਼ਾਨ ਨਾਂ ਦੇ ਜਰਨੈਲ ਨੇ ਵੀ ਕੋਸ਼ਿਸ਼ ਕੀਤੀ ਕਿ ਮਹਾਰਾਜ ਨੂੰ ਮਾਰ ਮੁਕਾਇਆ ਜਾਏ ਪਰ ਇੱਕੋ ਤੀਰ ਮਾਰ ਉਸ ਨੂੰ ਪਾਰ ਪਹੁੰਚਾ ਦਿੱਤਾ। ਇਸੇ ਤਰ੍ਹਾਂ ਜਦ ਗੁਰੂ ਜੀ ਇਕ ਵਾਰੀ ਕੁਰੂਕਸ਼ੇਤਰ ਤੋਂ ਮੁੜਦੇ ਪਏ ਸਨ ਕਿ ਸੈਦ ਬੇਗ ਤੇ ਅਲਫ਼ ਖ਼ਾਨ ਨੂੰ ਕੁਝ ਰਕਮ ਦੇ ਕੇ ਪਹਾੜੀਆਂ ਨੇ ਹਮਲਾ ਕਰਨ ਲਈ ਤਿਆਰ ਕੀਤਾ ਸੀ। ਉਨ੍ਹਾਂ ਹਮਲਾ ਬੋਲਿਆ ਪਰ ਸੈਦ ਬੇਗ ਚਮਕੌਰ ਦੇ ਅਸਥਾਨ 'ਤੇ ਸੋਚਣ ਲੱਗਾ ਕਿ ਕੁਝ ਪੈਸਿਆਂ ਪਿੱਛੇ ਖ਼ੁਦਾ ਦੋਸਤ ਇਨਸਾਨ ਤੇ ਹੱਲਾ ਬੋਲਣਾ ਇਸਲਾਮ ਕਿੱਥੇ ਸਿਖਾਂਦਾ ਹੈ? ਉਸ ਨੇ ਹਥਿਆਰ ਸੁੱਟ ਦਿੱਤੇ, ਗੁਰੂ ਜੀ ਦੀ ਸ਼ਰਨ ਆ ਗਿਆ ਤੇ ਅਲਫ਼ ਖ਼ਾਨ ਵੀ ਵਾਪਸ ਮੁੜ ਗਿਆ।

ਦਸਮੇਸ਼ ਪਾਤਿਸ਼ਾਹ ਜੀ ਦੀ 11ਵੀਂ ਲੜਾਈ ਸੰਨ 1705 ਵਿੱਚ ਅਨੰਦਪੁਰ ਵਿਖੇ ਹੋਈ ਜਿਸ ਵਿੱਚ ਹਮਲਾਵਰ ਪਹਾੜੀ ਰਾਜੇ ਅਜਮੇਰ ਚੰਦ, ਰੂਪ ਚੰਦ ਹੰਡੂਰੀਆ ਅਤੇ ਵਜ਼ੀਰ ਖ਼ਾਨ ਸਨ।

ਰਾਜਿਆਂ ਈਨ ਤਾਂ ਮੰਨ ਲਈ ਪਰ ਅੰਦਰ ਰੜਕ ਕਾਇਮ ਸੀ। ਇਹ ਬਹਾਨਾ ਬਣਾ ਕੇ ਕਿ ਗੁਰੂ ਜੀ ਨੇ ਅਨੰਦਪੁਰ ਦੀ ਕਿਲ੍ਹੇ ਬੰਦੀ ਕਿਉਂ ਕਰ ਲਈ ਹੈ; ਇੱਕ ਚਿੱਠੀ ਲਿਖੀ ਕਿ ਕਿਲ੍ਹੇ ਬੰਦੀ ਢਾਹ ਦਿਓ! ਮਹਾਰਾਜ ਨੇ ਉੱਤਰ ਵਜੋਂ ਕਿਹਾ : ਤੁਸੀਂ ਸਭ ਜਾਣਦੇ ਹੋ ਕਿ ਸਿੰਘ ਤਾਂ ਜੂਝਦੇ ਹੀ ਉਸ ਵੇਲੇ ਹਨ ਜਦ ਕੋਈ ਉਨ੍ਹਾਂ ਨੂੰ ਆ ਕੇ ਤੰਗ ਕਰੇ। ਤੁਹਾਨੂੰ ਈਰਖਾ ਸਾੜ ਰਹੀ ਹੈ। ਜੰਗ ਦਾ ਬਹਾਨਾ ਲੱਭ ਰਹੇ ਹੋ। ਜੇ ਲੜਨ ਦਾ ਚਿਤ ਤੁਸਾਂ ਫਿਰ ਬਣਾ ਲਿਆ ਹੈ ਤਾਂ ਖਾਲਸਾ ਤਿਆਰ ਹੈ!

ਬੇਹਿਸਾਬ ਫੌਜਾਂ ਦਾ ਕਟਕ ਅਨੰਦਪੁਰ 'ਤੇ ਚੜ੍ਹ ਆਇਆ। ਮਹਾਰਾਜ ਵੀ ਅੱਠ ਸੌ ਸਿੰਘ ਸੂਰਮਿਆਂ ਨਾਲ ਟਾਕਰੇ 'ਤੇ ਮੈਦਾਨ ਵਿਚ ਨਿਕਲ ਆਏ। ਕਮਾਨ ਸਾਹਿਬਜ਼ਾਦਾ ਅਜੀਤ ਸਿੰਘ ਨੇ ਸੰਭਾਲੀ। ਭਾਈ ਸ਼ੇਰ ਸਿੰਘ ਲੋਹਗੜ੍ਹ ਦੀ ਰਾਖੀ ਲਈ ਰੱਖਿਆ। ਭਾਈ ਉਦੈ ਸਿੰਘ ਨੂੰ ਫਤਹਿਗੜ੍ਹ ਵਿਚ ਰੁਕਣ ਲਈ ਕਿਹਾ। ਮਹਾਰਾਜ ਨੇ ਟਾਕਰਾ ਕਰਨ ਵਾਲੇ ਸਿੰਘਾਂ ਨੂੰ ਖਾਸ ਹਦਾਇਤ ਕੀਤੀ ਕਿ ਇਕ ਥਾਂ ਮੋਰਚਾ ਬਣਾ ਕੇ ਲੜਨਾ। ਜਦ ਦੁਸ਼ਮਣ ਦੀ ਅਗਲੀ ਕਤਾਰ ਟੁੱਟ ਜਾਏ ਤਾਂ ਅੱਗੇ ਨਹੀਂ ਵਧਣਾ।

ਸਿੰਘਾਂ ਨੇ ਸਾਹਿਬਜ਼ਾਦਾ ਅਜੀਤ ਸਿੰਘ ਦੀ ਕਮਾਨ ਹੇਠ ਡਟਵਾਂ ਹਮਲਾ ਕੀਤਾ। ਤੋਪਾਂ ਦੀ ਗੜ੍ਹਗੜਾਹਟ ਵਿਚ ਘੋੜੇ ਅੱਗੇ ਵਧੇ ਅਤੇ ਅਜਿਹਾ ਵਾਰ ਕੀਤਾ ਕਿ ਪਹਾੜੀ ਨੱਠ ਖਲੋਤੇ। ਸਿੰਘ ਰੁਕਣ ਦੀ ਥਾਂ ਹੁਕਮ ਦੀ ਉਲੰਘਣਾ ਕਰਕੇ ਅੱਗੇ ਵਧਣ ਲੱਗੇ। ਗੁਰੂ ਜੀ ਜੋ ਉੱਚੇ ਟਿੱਬੇ ਤੋਂ ਸਮੁੱਚੀ ਕਮਾਨ ਸੰਭਾਲੇ ਹੋਏ ਸਨ ਇਹ ਦੇਖ ਕਿ ਸਿੰਘ ਆਗਿਆ ਦਾ ਉਲੰਘਣ ਪਏ ਕਰਦੇ ਹਨ, ਘੋੜਾ ਦੌੜਾ ਅਨੰਦਪੁਰ ਵੱਲ ਚੱਲ ਪਏ। ਸਿੰਘਾਂ ਜਦ ਟਿੱਬੀ ਖਾਲੀ ਦੇਖੀ ਤਾਂ ਘਬਰਾਏ ਅਤੇ ਕੁਝ ਨੇ ਘੋੜੇ ਦੌੜਾ ਬੇਨਤੀਆਂ ਕਰਨੀਆਂ ਸ਼ੁਰੂ ਕਰ ਦਿੱਤੀਆਂ। ਆਖਿਰ ਭਾਈ ਨੌਰੰਗ ਸਿੰਘ ਨੇ ਦਲਬਡਾਰ ਨੀਲੇ ਘੋੜੇ ਨੂੰ ਹੀ ਪੰਥ ਦਾ ਵਾਸਤਾ ਪਾ ਅਵਾਜ਼ ਦਿੱਤੀ ਕਿ ਨੀਲਿਆ, ਰੁਕ ਜਾ।

ਘੋੜਾ ਰੁਕ ਗਿਆ ਅਤੇ ਮਹਾਰਾਜ ਘੋੜੇ ਤੋਂ ਉਤਰ ਆਏ। ਸਿੰਘਾਂ ਨੂੰ ਸਮਝਾਇਆ ਕਿ ਇਹ ਠੀਕ ਹੈ, ਖਾਲਸਾ ਗੁਰੂ ਹੈ ਤੇ ਗੁਰੂ ਖਾਲਸਾ ਹੈ। ਪਰ ਆਗੂ ਜੋ ਆਗਿਆ ਕਰੇ, ਉਸ ਦੀ ਉਲੰਘਣਾ ਨਹੀਂ ਕਰਨੀ। ਉਥੋਂ ਖੜ੍ਹੇ-ਖੜ੍ਹੇ ਗੁਰੂ ਜੀ ਨੇ ਸੱਤ ਤੀਰ ਚਲਾਏ ਤੇ ਸਿੰਘਾਂ ਨੇ ਫਿਰ ਇੱਕ ਜਾਨ ਹੋ ਕੇ ਹਮਲਾ ਕੀਤਾ। ਪਹਾੜੀਏ ਮੈਦਾਨ ਛੱਡ ਨੱਸ ਗਏ। ਇਸ ਉਪਰੰਤ ਤੁਰੰਤ ਹੀ ਔਰੰਗਜ਼ੇਬ ਨੇ ਪੀਰ ਬੁੱਧੂ ਸ਼ਾਹ ਦੇ ਸਾਲੇ ਸੈਦ ਖਾਨ ਨੂੰ ਫੌਜ ਦੇ ਕੇ ਅਨੰਦਪੁਰ 'ਤੇ ਹਮਲਾ ਕਰਨ ਲਈ ਭੇਜਿਆ। ਉਹ ਆਪਣੀ ਭੈਣ ਨੂੰ ਮਿਲਣ ਲਈ ਜਦ ਸਢੌਰੇ ਗਿਆ ਤਾਂ ਭੈਣ ਨੇ ਉਸ ਨੂੰ ਵਰਜਿਆ ਕਿ ਗੁਰੂ ਖ਼ੁਦਾ ਰੂਪ ਹੈ, ਕਿਸੇ ਨੂੰ ਕਾਮਯਾਬੀ ਨਹੀਂ ਮਿਲਣੀ। ਸੈਦ ਖਾਨ ਨੂੰ ਆਪਣੇ ਬਾਹੂਬਲ 'ਤੇ ਬੜਾ ਮਾਣ ਸੀ।

ਜਦ ਫੌਜਾਂ ਅਨੰਦਪੁਰ ਨੇੜੇ ਅੱਪੜੀਆਂ ਤਾਂ ਮੈਮੂ ਖਾਨ ਨਾਂ ਦੇ ਜਰਨੈਲ ਨੇ ਜੋ ਅੱਲਾਹ ਦੇ ਭੇਦ ਪਾਉਣ ਲਈ ਅਨੰਦਪੁਰ ਆਇਆ ਹੋਇਆ ਸੀ, ਗੁਰੂ ਜੀ ਕੋਲੋਂ ਆਗਿਆ ਲੈ ਕੇ ਮੈਦਾਨ ਵਿਚ ਉਤਰ ਆਇਆ। ਸੈਦ ਬੇਗ ਜਿਸ ਨੇ ਕੁਰੂਕਸ਼ੇਤਰ ਤੋਂ ਮੁੜਦੇ ਗੁਰੂ ਜੀ 'ਤੇ ਚਮਕੌਰ ਵਿਖੇ ਹਮਲਾ ਕਰਨ ਤੋਂ ਇਨਕਾਰ ਕਰ ਦਿੱਤਾ ਸੀ। ਉਸ ਨੇ ਵੀ ਹਥਿਆਰ ਸੰਭਾਲ ਲਏ। ਦੋ ਮੁਸਲਮਾਨ ਜਰਨੈਲਾਂ ਨੇ ਸ਼ਾਹੀ ਫੌਜ ਨੂੰ ਠਲ੍ਹ ਪਾ ਦਿੱਤੀ। ਸੈਦ ਖਾਨ ਦੇ ਮਨ ਵਿਚ ਆਇਆ ਕਿ ਦੋਵੇਂ ਪਾਸੇ ਦੀਨੀ ਭਰਾ ਮਰ ਰਹੇ ਹਨ, ਮਜ਼ਾ ਤਾਂ ਹੈ ਜੇ ਗੁਰੂ ਜੀ ਸਾਹਮਣੇ ਹੋ ਕੇ ਲੜਨ ! ਅੰਤਰਜਾਮੀ ਗੁਰੂ ਜੀ ਘੋੜਾ ਦੌੜਾ ਕੇ ਸੈਦ ਖਾਨ ਦੇ ਸਾਹਮਣੇ ਆ ਗਏ। ਸੈਦ ਖਾਨ ਗੁਰੂ ਸਾਹਿਬ ਦੇ ਨੂਰਾਨੀ ਚਿਹਰੇ ਤੇ ਸਖਸ਼ੀਅਤੀ ਜਲਵੇ ਦੀ ਤਾਬ ਨਾ ਲਿਆ ਸਕਿਆ ਅਤੇ ਬੋਲ ਉਠਿਆ : ਲੋਕੋ ! ਇਹ ਬੰਦਾ ਨਹੀਂ ਜੇ ! ਖ਼ੁਦਾ ਦਾ ਸਹੀ ਰੂਪ ਜੇ ! ਜਿਸ ਦੇ ਦਰਸ਼ਨਾਂ ਨਾਲ ਮੈਂ ਮੋਇਆ ਵੀ ਜੀਅ ਉਠਿਆ ਹਾਂ। "ਖ਼ੁਦਾ ਆਇਦ, ਖ਼ੁਦਾ ਆਇਦ/ ਕਿ ਮੈਂ ਆਇਦ ਖ਼ੁਦਾ ਬੰਦਾ/ ਹਕੀਕਤ ਦਰ ਮਜਾਜ਼ ਆਇਦ/ ਕਿ ਮੁਰਦਾ ਰਾ ਕੁਨੰਦ ਜ਼ਿੰਦਾ।।"

ਸੈਦ ਖਾਨ ਨੇ ਵੀ ਹਥਿਆਰ ਸੁੱਟ ਦਿੱਤੇ । ਰਮਜ਼ਾਨ ਖਾਨ ਨੇ ਸ਼ਾਹੀ ਫੌਜਾਂ ਨਾਲ ਅਨੰਦਪੁਰ ਵੱਲ ਧਾਵਾ ਬੋਲਿਆ ਪਰ ਬੁਰੀ ਤਰ੍ਹਾਂ ਜ਼ਖਮੀ ਹੋ ਕੇ ਵਾਪਸ ਮੁੜ ਆਇਆ।

ਦਸਮੇਸ਼ ਪਾਤਿਸ਼ਾਹ ਦੀ 12ਵੀਂ ਲੜਾਈ ਅਨੰਦਪੁਰ ਸਾਹਿਬ ਦੇ ਸਥਾਨ ਤੇ ਸੰਨ 1704 ਈ. ਵਿੱਚ ਹੋਈ ਜਿਸ ਵਿੱਚ ਹਮਲਾਵਰ ਸਭ ਪਹਾੜੀ ਰਾਜੇ ਅਤੇ ਸਰਹੰਦ ਦੀਆਂ ਫੌਜਾਂ ਸਨ।

ਕੋਈ ਚਾਰਾ ਨ ਚਲਦਾ ਦੇਖ ਰਾਜਿਆਂ ਦਾ ਵਫਦ ਅਜਮੇਰ ਚੰਦ ਦੀ ਅਗਵਾਈ ਹੇਠ ਮੁਗਲ ਹਾਕਮਾਂ ਪਾਸ ਗਿਆ। ਉਨ੍ਹਾਂ ਜਿਥੇ ਹੋਰ ਊਜਾਂ ਲਗਾਈਆਂ, ਉਥੇ ਇਹ ਕਿਹਾ ਕਿ ਗੁਰੂ ਦਾ ਤੱਪ-ਤੇਜ਼ ਬਹੁਤ ਵਧ ਗਿਆ ਹੈ, ਠੱਲ੍ਹ ਪਾਓ। ਪਹਾੜੀ ਰਾਜਿਆਂ ਅਤੇ ਸਰਹਿੰਦ ਦੇ ਨਵਾਬ ਨੇ ਹੁਣ ਇਕੱਲੇ-ਇਕੱਲੇ ਨਹੀਂ, ਇਕੱਠੇ ਹਮਲਾ ਕਰਨ ਲਈ ਸਾਜਿਸ਼ ਘੜੀ। ਉਨ੍ਹਾਂ ਹਮਲਿਆਂ ਵਿੱਚ ਨਾਕਾਮ ਰਹਿਣ ਮਗਰੋਂ ਔਰੰਗਜ਼ੇਬ ਤੋਂ

ਇੱਕ ਚਿੱਠੀ ਵੀ ਭਿਜਵਾਈ: ਇਸ ਧਰਤੀ ਦਾ ਸ਼ਾਹ ਇਕ ਹੈ/ ਤੁਹਾਡਾ ਤੇ ਮੇਰਾ ਅਕੀਦਾ ਇਕ ਹੈ/ ਤੁਸੀਂ ਵੀ ਤੁਹੀਦ ਪ੍ਰਸਤ, ਅਤੇ ਮੈਂ ਵੀ ਤੁਹੀਦ ਪ੍ਰਸਤ॥

ਅਨੰਦਪੁਰ ਛੱਡ ਦੇਵੋ ਤੇ ਮੈਨੂੰ ਸ਼ਤਾਬ ਮਿਲੋ ! ਤੁਸੀਂ ਜਦ ਆਓਗੇ ਤਾਂ ਪੀਰਾਂ ਵਾਲਾ ਆਦਰ ਦੇਵਾਂਗਾ। ਪਾਤਸ਼ਾਹੀ ਮੈਨੂੰ ਅਲਾਹ ਨੇ ਦਿੱਤੀ ਹੈ।

ਮਹਾਰਾਜ ਨੇ ਉੱਤਰ ਵਜੋਂ ਲਿਖਿਆ ਕਿ ਭਾਈ ! ਜਿਸ ਨੇ ਤੈਨੂੰ ਬਾਦਸ਼ਾਹੀ ਦਿੱਤੀ ਹੈ, ਉਸ ਨੇ ਮੈਨੂੰ ਭੇਜਿਆ ਹੈ ਕਿ ਜਗਤ ਨੂੰ ਇਨਸਾਫ ਦਾ ਰਾਹ ਦੱਸਾਂ। ਬਾਦਸ਼ਾਹੀ ਤੈਨੂੰ ਮਿਲੀ ਸੀ ਕਿ ਇਨਸਾਫ ਕਰ ਪਰ ਤੂੰ ਤਾਂ ਅਲਾਹ ਨੂੰ ਹੀ ਭੁੱਲ ਗਿਆ ਹੈਂ ਤੇ ਪਰਪੰਚ ਕਰੀ ਟੁਰੀ ਜਾਂਦਾ ਹੈਂ। ਤੂੰ ਤਾਂ ਲੋਕਾਂ ਨੂੰ ਅਲਾਹ ਦਾ ਜਾਇਆ ਹੀ ਨਹੀਂ ਗਿਣਦਾ ! ਤੇਰਾ ਮੇਰਾ ਮੇਲ ਕੈਸਾ?

ਸਾਂਝਾ ਹਮਲਾ ਕਰਨ ਦੇ ਹੁਕਮ ਮੁਗਲਾਂ ਨੇ ਚਾੜ੍ਹ ਦਿੱਤੇ। ਇਧਰੋਂ ਮਹਾਰਾਜ ਨੇ ਵੀ ਸੰਗਤਾਂ ਦੇ ਨਾਂ ਹੁਕਮਨਾਮੇ ਜਾਰੀ ਕੀਤੇ ਕਿ ਜਮੀਅਤ ਬਣਾ ਕੇ ਅਤੇ ਸ਼ਸਤ੍ਰ ਪਹਿਨ ਅਨੰਦਪੁਰ ਪੁੱਜਣ।

ਪਹਿਲੇ ਹਮਲੇ ਵਿਚ ਮੁਗਲ ਫੌਜਾਂ ਦਾ ਬਹੁਤ ਨੁਕਸਾਨ ਹੋਇਆ। ਮੁਗਲਾਂ ਤੇ ਪਹਾੜੀਆਂ ਫੈਸਲਾ ਕੀਤਾ ਕਿ ਹੋਰ ਕੋਈ ਰਾਹ ਨਹੀਂ ਹੈ ਗੁਰੂ ਜੀ ਨੂੰ ਜ਼ੇਰ ਕਰਨ ਦਾ ਸਿਵਾਇ ਇਸ ਤੋਂ ਕਿ ਅਨੰਦਪੁਰ ਹੀ ਘੇਰ ਲਿਆ ਜਾਏ ਤੇ ਕੋਈ ਰਸਦ ਅੰਦਰ ਨਾ ਜਾਣ ਦਿੱਤੀ ਜਾਏ। ਦਰਿਆਵਾਂ 'ਤੇ ਪਹਿਰਾ ਪੱਕਾ ਕਰ ਦਿੱਤਾ ਜਾਏ। ਪਾਣੀ ਦੀ ਮੁਹਾੜ ਜੋ ਅਨੰਦਪੁਰ ਵੱਲ ਜਾਂਦੀ ਹੈ, ਤੋੜ-ਮੋੜ ਦਿੱਤੀ ਜਾਏ। ਸਿੱਖਾਂ ਦਾ ਵੱਡਾ ਕਾਰਜ ਘੇਰਾ ਤੋੜਨਾ ਸੀ। ਪਾਣੀ ਲਿਆਉਣ ਦੀ ਸੇਵਾ ਤਾਂ ਬੀਬੀਆਂ ਨੇ ਸੰਭਾਲ ਲਈ ਪਰ ਰਸਦ ਆਦਿ ਲਿਆਉਣ ਲਈ ਸਿੰਘਾਂ ਦਾ ਭਾਰੀ ਜਾਨੀ ਨੁਕਸਾਨ ਹੋਣ ਲੱਗਾ। ਹਾਲਤ ਇਥੋਂ ਤਕ ਪੁੱਜ ਗਈ ਕਿ ਸਿੰਘ ਮੁੱਠੀ ਭਰ ਛੋਲਿਆਂ 'ਤੇ ਗੁਜ਼ਾਰਾ ਕਰਨ ਲੱਗੇ। ਪ੍ਰਸ਼ਾਦੀ ਹਾਥੀ ਤੇ ਨੀਲਾ ਘੋੜਾ ਦਲ ਬਡਾਰ ਵੀ ਭੁੱਖ ਨਾਲ ਪ੍ਰਾਣ ਤਿਆਗ ਗਏ। ਸਿੰਘ ਤਾਂ ਫਿਰ ਵੀ ਚੜ੍ਹਦੀ ਕਲਾ ਵਿਚ ਸਨ। ਪਰ ਸ਼ਹਿਰ ਦੇ ਵਾਸੀਆਂ ਨੇ ਪੁਕਾਰ ਕਰਨੀ ਸ਼ੁਰੂ ਕਰ ਦਿੱਤੀ ਕਿ ਅਨੰਦਪੁਰ ਨਾ ਛੱਡਿਆ ਤਾਂ ਸਾਰੇ ਵਾਸੀ ਜਾਨ ਗਵਾ ਬੈਠਣਗੇ। ਨਾਲ ਹੀ ਜਦ ਮੁਗਲ ਕੁਰਾਨ ਦੀਆਂ ਕਸਮਾਂ ਉਠਾ ਰਹੇ ਹਨ ਅਤੇ ਪਹਾੜੀਏ ਵਿਚਕਾਰ ਗਊ ਰਖਦੇ ਹਨ ਤਾਂ ਅਨੰਦਪੁਰ ਛੱਡਣ ਦਾ ਕੀ ਹਰਜ਼ ਹੈ? ਮਹਾਰਾਜ ਨੇ ਕਿਹਾ ਕਿ ਔਰੰਗਜ਼ੇਬ ਪਾਜ ਖਿਲਾਰ ਰਿਹਾ ਹੈ ਅਤੇ ਆਪਸੀ ਲੜਾਈ ਵਿੱਚ ਗਊ-ਗਰੀਬ ਨਹੀਂ ਲਿਆਉਣੇ ਚਾਹੀਦੇ। ਕੁਝ ਦਿਨ ਹੋਰ ਇੰਤਜ਼ਾਰ ਕਰੋ। ਇਹ ਘੇਰਾ ਟੁੱਟਾ ਕਿ ਟੁੱਟਾ। ਫਿਰ ਵੀ ਗੁਰੂ ਜੀ ਨੇ ਵਿਸ਼ਵਾਸ ਦਿਲਵਾਉਣ ਲਈ ਕਿ ਕਸਮਾਂ-ਸੁਗੰਧਾਂ ਝੂਠੀਆਂ ਹਨ, ਖੱਚਰਾਂ, ਗੱਡਿਆਂ 'ਤੇ ਛਿੱਤਰ, ਹੱਡੀਆਂ, ਲੀਰਾਂ, ਪੁਰਾਣੇ ਬਸਤ੍ਰ ਲੱਦ, ਉਤੇ ਕੀਮਤੀ ਕਾਲੀਨ ਪਾ ਪਹਿਲਾਂ ਅਨੰਦਪੁਰ ਤੋਂ ਬਾਹਰ ਕੱਢੇ। ਅਜੇ ਕੁਝ ਹੀ ਦੂਰ ਗੱਡੇ ਗਏ ਸਨ ਕਿ ਸ਼ਾਹੀ ਫੌਜਾਂ ਨੇ ਲੁੱਟ ਲਏ।

ਅਨੰਦਪੁਰ ਵਾਸੀਆਂ ਨੂੰ ਯਕੀਨ ਤਾਂ ਆ ਗਿਆ ਪਰ ਭੁੱਖ 'ਤੇ ਜ਼ੋਰ ਨਹੀਂ ਸੀ ਚਲ ਰਿਹਾ। ਕਈ ਬੇਦਾਵਾ ਹੀ ਦੇ ਗਏ।

ਮਹਾਰਾਜ ਨੇ ਅਨੰਦਪੁਰ ਛੱਡਣ ਦਾ ਮਨ ਬਣਾ ਲਿਆ।

ਦਸੰਬਰ, 1704 ਈ. ਦੀ ਰਾਤ ਨੂੰ ਅਨੰਦਪੁਰ ਛੱਡਿਆ।

ਅਜੇ ਕੀਰਤਪੁਰ ਟੱਪੇ ਹੀ ਸਨ ਕਿ ਸ਼ਾਹੀ ਟਿੱਬੀ ਲਾਗੇ ਸ਼ਾਹੀ ਫੌਜਾਂ ਨੇ ਹੱਲਾ ਬੋਲ ਦਿੱਤਾ। ਭਾਈ ਉਦੇ ਸਿੰਘ ਤੇ ਭਾਈ ਜੀਵਨ ਸਿੰਘ ਨੇ ਫੌਜਾਂ ਨੂੰ ਉਸ ਸਮੇਂ ਤਕ ਜਾਨ ਵਾਰ ਕੇ ਵੀ ਰੋਕੀ ਰਖਿਆ ਜਦ ਤਕ ਗੁਰੂ ਜੀ, ਪਿਆਰੇ, ਸਾਹਿਬਜ਼ਾਦੇ, ਮਾਤਾ ਗੁਜਰੀ ਜੀ, ਮਹਲ ਅਤੇ ਸਿੱਖ ਸਰਸਾ ਨਦੀ ਪਾਰ ਨਾ ਕਰ ਗਏ। ਕਿਤਨੇ ਹੀ ਸਿੰਘ ਸ਼ਹੀਦ ਹੋ ਗਏ।



*ਅਨੰਦਪੁਰ ਸਾਹਿਬ ਛੱਡਣ ਤੋਂ ਬਾਅਦ ਸਰਸਾ ਨਦੀ ਪਾਰ ਕਰਨ ਸਮੇਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪਰਿਵਾਰ ਤਿੰਨ ਧਾਰਾਵਾਂ ਵਿੱਚ ਵਿਛੜਨ ਸਮੇਂ।*

ਅੰਮ੍ਰਿਤ ਵੇਲੇ ਪਰਿਵਾਰ ਵਿਛੋੜਾ ਹੋਇਆ। ਮਾਤਾ ਗੁਜਰੀ ਜੀ ਨਾਲ ਬਾਬਾ ਜ਼ੋਰਾਵਰ ਸਿੰਘ ਜੀ ਤੇ ਫਤਹਿ ਸਿੰਘ ਜੀ ਚਮਕੌਰ ਵੱਲ ਚਲੇ ਗਏ। ਇਨ੍ਹਾਂ ਰਾਤ ਕੁੱਮੇ ਮਾਸ਼ਕੀ ਘਰ ਕੱਟੀ ਤੇ ਸਵੇਰੇ ਦੋ ਮਸੰਦ ਆਪਣੇ ਪਿੰਡ ਸਹੇੜੀ ਲੈ ਗਏ ਤੇ ਅਗਲੇ ਦਿਨ ਗੰਗੂ ਰਸੋਈਏ ਦੇ ਰਾਹੀਂ ਮੋਰਿੰਡੇ ਥਾਣੇ ਜਾ ਸ਼ਿਕਾਇਤ ਕੀਤੀ ਤੇ ਮਾਤਾ ਜੀ, ਛੋਟੇ ਸਾਹਿਬਜ਼ਾਦੇ ਗ੍ਰਿਫਤਾਰ ਕਰਕੇ ਸਰਹਿੰਦ ਪਹੁੰਚਾਏ ਗਏ। ਮਗਰੋਂ ਦੋਵੇਂ ਸਾਹਿਬਜ਼ਾਦੇ ਨਵਾਬ ਸਰਹਿੰਦ ਦੇ ਹੁਕਮ ਨਾਲ ਦੀਵਾਰਾਂ ਵਿੱਚ ਚਿਣ ਕੇ ਸ਼ਹੀਦ ਕਰ ਦਿੱਤੇ ਗਏ। ਮਾਤਾ ਜੀ ਵੀ ਸ਼ਹੀਦੀ ਪਾ ਗਏ।

ਗੁਰੂ ਜੀ ਤੇ ਵੱਡੇ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ, ਜੁਝਾਰ ਸਿੰਘ ਜੀ ਅਤੇ ਚਾਲ੍ਹੀ ਸਿੰਘਾਂ ਨਾਲ ਪਹਿਲਾਂ ਭੱਠਾ ਸਾਹਿਬ ਰੋਪੜ ਪੁੱਜੇ ਤੇ ਉਥੋਂ ਰਾਤੋ-ਰਾਤ ਚਮਕੌਰ ਦੀ ਗੜ੍ਹੀ ਪੁੱਜ ਗਏ।

ਦਸਮੇਸ਼ ਪਾਤਿਸ਼ਾਹ ਜੀ ਦੀ 13ਵੀਂ ਲੜਾਈ ਚਮਕੌਰ ਸਾਹਿਬ ਦੇ ਸਥਾਨ ਤੇ ਸਾਲ 1704 ਵਿੱਚ ਮੁਗਲ ਫੌਜਾਂ ਨਾਲ ਹੋਈ।

6-7 ਦਿਸੰਬਰ ਦੀ ਰਾਤ ਵੇਲੇ ਗੁਰੂ ਜੀ ਰੋਪੜ ਤੋਂ ਚਲ ਕੇ ਚਮਕੌਰ ਪੁੱਜ ਗਏ। ਇਥੋਂ ਦੇ ਭਾਈ ਬੁੱਧੀ ਚੰਦ ਰਾਵਤ ਨੇ ਗੁਰੂ ਸਾਹਿਬ ਨੂੰ ਆਪਣੀ ਗੜ੍ਹੀ ਵਿੱਚ ਠਹਿਰਣ ਵਾਸਤੇ ਅਰਜ਼ ਕੀਤੀ। ਦਸਮੇਸ਼ ਪਿਤਾ; ਬਾਬਾ ਅਜੀਤ ਸਿੰਘ ਜੀ, ਬਾਬਾ ਜੁਝਾਰ ਸਿੰਘ ਜੀ, ਪੰਜਾਂ ਪਿਆਰਿਆਂ ਤੇ ਚਾਲ੍ਹੀ ਸਿੰਘਾਂ ਨਾਲ ਗੜ੍ਹੀ ਵਿੱਚ ਦਾਖਲ ਹੋ ਗਏ।



*ਸ੍ਰੀ ਗੁਰੂ ਗੋਬਿੰਦ ਸਿੰਘ ਜੀ ਚਮਕੌਰ ਦੀ ਜੰਗ 'ਚ ਗੜ੍ਹੀ ਉਪਰੋਂ ਮੁਗ਼ਲ ਫੌਜਾਂ 'ਤੇ ਤੀਰਾਂ ਦੀ ਭਾਰੀ ਬੁਛਾੜ ਕਰਦੇ ਹੋਏ।*

7-8 ਦਿਸੰਬਰ 1704 ਨੂੰ ਸੰਸਾਰ ਦਾ ਅਨੋਖਾ ਯੁੱਧ ਅਰੰਭ ਹੋ ਗਿਆ। ਕੈਸਾ ਮੁਕਾਬਲਾ ਸੀ ! ਇੱਕ ਪਾਸੇ ਭੁੱਖੇ-ਭਾਣੇ, ਤਿਹਾਏ, ਥੱਕੇ ਚਾਲ੍ਹੀ ਸਿੰਘ ਅਤੇ ਦੂਜੇ ਪਾਸੇ ਦਸ ਲੱਖੀ ਮੁਲਖਈਆ:- ਕਹਾਂ ਬੀਰ ਚਾਲੀ, ਛੁਧਾਵੰਤ ਭਾਰੇ/ ਕਹਾਂ ਏਕ ਨੌ ਲਾਖ ਆਏ ਹਕਾਰੇ।।

ਮਹਾਰਾਜ ਨੇ ਗੜ੍ਹੀ ਵਿੱਚ ਪੁੱਜਦਿਆਂ ਹੀ ਐਸੇ ਨਿਰਭੈ ਬਚਨ ਕੀਤੇ ਕਿ ਸਭ ਸਿੰਘਾਂ ਨੇ ਮੋਰਚੇ ਸੰਭਾਲ ਲਏ। ਕਈ ਸਿੰਘ ਸ਼ਹੀਦੀਆਂ ਪਾ ਗਏ ਤਾਂ ਇੱਕ ਸਿੰਘ ਨੇ ਕਿਹਾ: ਮਹਾਰਾਜ ਜੀ ! ਤੁਸੀਂ ਆਪਣੇ ਬੇਟਿਆਂ ਨੂੰ ਨਾਲ ਲੈ ਕੇ ਨਿਕਲ ਜਾਓ। ਅਸੀਂ ਮੋਰਚਾ ਸੰਭਾਲੀ ਰੱਖਾਂਗੇ। ਕਲਗੀ ਵਾਲੇ ਨੇ ਕਿਹਾ: ਤੁਸੀਂ ਕਿਹੜੇ ਸਾਹਿਬਜ਼ਾਦਿਆਂ ਦੀ ਗੱਲ ਕਰਦੇ ਹੋ? ਤੁਸੀਂ ਸਾਰੇ ਹੀ ਮੇਰੇ ਸਾਹਿਬਜ਼ਾਦੇ ਹੋ। ਗੁਰੂ ਜੀ ਨੇ ਆਪਣੇ ਵੱਡੇ ਬੇਟੇ ਅਜੀਤ ਸਿੰਘ ਜੀ ਨੂੰ ਕਿਹਾ: ਬੇਟਾ, ਕਮਰਕੱਸੇ ਕਰੋ ! ਤੁਹਾਡਾ ਜਨਮ ਹੀ ਇਸ ਲਈ ਹੋਇਆ ਹੈ ਕਿ ਰਣ ਵਿਚ ਜੂਝ ਕੇ ਸ਼ਹੀਦੀ ਪਾਓ ਤਾਂ ਕਿ ਜ਼ਾਲਮਾਂ ਦਾ ਨਾਸ ਹੋਵੇ: "ਹੇ ਸੁਤ ! ਤੁਮ ਹਮ ਕੋ ਹੋ ਪਿਆਰੇ/ ਤੁਰਕ ਨਾਸ ਹਿਤ, ਤੁਮ ਤਨ ਧਾਰੇ/ ਜੇ ਅਪਨੇ ਸਿਰ ਰਨ ਮੇ ਲਾਗੇ/ ਤਾ ਕਰ ਨਾਸ ਮਲੇਛ ਸੁ ਭਾਗੇ।।"

ਇਹ ਸੁਣ ਕੇ ਬਾਬਾ ਅਜੀਤ ਸਿੰਘ ਜੀ ਚਾਅ ਨਾਲ ਜੰਗ ਵਿਚ ਕੁੱਦੇ। ਦੁਸ਼ਮਣਾਂ ਦੀਆਂ ਕਤਾਰਾਂ ਵੱਲ ਵਧਦੇ ਵੰਗਾਰਦੇ, ਵਿੰਨ੍ਹਦੇ ਸ਼ਹੀਦੀ ਪਾ ਗਏ। ਭਾਈ ਮੁਹਕਮ ਸਿੰਘ ਜੀ ਪਿਆਰੇ ਵੀ ਨਾਲ ਹੀ ਸ਼ਹੀਦੀ ਪਾ ਗਏ।

ਉਨ੍ਹਾਂ ਨੂੰ ਸ਼ਹੀਦ ਹੁੰਦਾ ਦੇਖ ਬਾਬਾ ਜੁਝਾਰ ਸਿੰਘ ਜੀ ਜੰਗ ਦੇ ਮੈਦਾਨ ਵੱਲ ਦੌੜੇ ਤਾਂ ਮਹਾਰਾਜ ਨੇ ਕਿਹਾ: ਬੇਟਾ, ਰਤਾ ਕੁ ਰੁਕ ਜਾ। ਅੱਗੇ ਵਧ ਕੇ ਬੇਟੇ ਨੂੰ ਚੁੰਮਿਆ, ਕੇਸਰ ਛਿੜਕਿਆ ਅਤੇ ਛਾਤੀ ਨਾਲ ਲਗਾ ਕਿਹਾ: ਹੁਣ ਜਾਓ। ਇਥੋਂ ਵੀ ਜਸ ਪਾਵੋ ਤੇ ਅੱਗੇ ਵੀ ਦਰਗਾਹਿ ਪ੍ਰਵਾਨ ਹੋਵੋ।

ਬਾਬਾ ਜੁਝਾਰ ਸਿੰਘ ਜੀ ਨੇ ਜਿਵੇਂ ਖੰਡਾ ਚਲਾਇਆ ਉਸ ਨੂੰ ਗੁਰ ਬਿਲਾਸ ਪਾਤਸ਼ਾਹੀ ਦਸਵੀਂ ਵਿਚ ਕਿਰਸਾਨਾਂ ਵਲੋਂ ਕੀਤੀ ਫਸਲ ਦੀ ਵਢਾਈ ਨਾਲ ਤੁਲਨਾ ਕੀਤੀ ਹੈ। ਤੁਰਕਾਂ ਉਂਗਲਾਂ ਮੂੰਹ ਵਿਚ ਪਾਈਆਂ। ਐਸਾ ਬੱਝਵਾਂ ਹਮਲਾ ਮੁਗਲ ਫੌਜਾਂ ਨੇ ਕੀਤਾ ਕਿ ਬਾਬਾ ਜੀ ਸ਼ਹੀਦੀ ਪਾ ਗਏ। ਆਪ ਜੀ ਨੇ ਉਸ ਸਮੇਂ ਵੀ ਸ਼ੁਕਰ ਮਨਾਇਆ ਅਤੇ ਕਿਹਾ: "ਅੱਜ ਖਾਲਸਾ ਖਾਸ ਭਯੋ, ਸਤਿਗੁਰ ਕੇ ਦਰਬਾਰ" ਅਤੇ ਬਾਕੀ ਬਚੇ ਸੱਤ ਸਿੰਘਾਂ ਨੂੰ ਕਿਹਾ: ਔਖੀ ਘੜੀ ਜੋ ਵਾਹਿਗੁਰੂ ਨੂੰ ਯਾਦ ਰੱਖਦਾ ਹੈ, ਵਾਹਿਗੁਰੂ ਵੱਲੋਂ ਸਾਰੀਆਂ ਰਹਿਮਤਾਂ ਉਸ ਨੂੰ ਮਿਲਦੀਆਂ ਹਨ। ਸਿੱਖ ਨੂੰ ਸਦਾ ਚਾਰ ਓਟਾਂ ਹਨ: ਪਹਿਲੀ ਅਕਾਲ ਦੀ, ਦੂਜੀ ਸ਼ਬਦ ਦੀ, ਤੀਜੀ ਸੰਗਤ ਦੀ ਅਤੇ ਚੌਥੀ ਆਪਣੀ ॥

ਜਦ ਗੁਰੂ ਜੀ ਨੇ ਅਗਲੀ ਸਵੇਰ ਆਪ ਜੂਝਣ ਦੀ ਗੱਲ ਕਹੀ ਤਾਂ ਸਿੰਘਾਂ ਨੇ ਹੁਕਮ ਦਿੱਤਾ ਕਿ ਤੁਸੀਂ ਗੜ੍ਹੀ ਛੱਡ ਜਾਓ। ਆਪ ਜੀ ਆਪਣੇ ਮੂੰਹ-ਮੁਹਾਂਦਰੇ ਵਾਲੇ ਭਾਈ ਸੰਗਤ ਸਿੰਘ ਨੂੰ ਕਲਗੀ ਪਹਿਨਾ, ਫੌਜਾਂ ਚੀਰਦੇ, ਰਾਤ ਦੇ ਹਨ੍ਹੇਰੇ ਹੀ ਬਾਹਰ ਨਿਕਲ ਗਏ। ਪਿਛੋਂ ਖਾਲਸਾ ਖਾਲਸਾ ਕਹਿੰਦੇ ਤੇ ਵਾਹਿਗੁਰੂ ਜੀ ਕੀ ਫਤਹਿ ਗਜਾਂਦੇ ਸਿੰਘ ਸ਼ਹੀਦੀਆਂ ਪਾ ਗਏ।

ਅੱਜ ਵੀ ਚਮਕੌਰ ਦੀ ਧਰਤੀ ਵਿੱਚ ਸ਼ਕਤੀ ਹੈ ਅਤੇ ਇਸ ਲਈ ਅੱਲਾ ਯਾਰ ਖਾਂ ਜੋਗੀ ਨੇ ਕਿਹਾ ਹੈ ਕਿ, "ਚਮਕ ਹੈ 'ਮਹਰ' ਕੀ ਚਮਕੌਰ ਤੇਰੇ ਜ਼ੱਰਰੋਂ ਮੇਂ ਯਹੀਂ ਸੇ ਬਨ ਕੇ ਸਯਾਰੇ ਗਏ ਆਸਮਾਂ ਕੇ ਲੀਏ।"

ਦਸਮੇਸ਼ ਪਾਤਿਸ਼ਾਹ ਜੀ ਦੀ 14ਵੀਂ ਲੜਾਈ ਸਾਲ 1705 ਦੌਰਾਨ ਖਿਦਰਾਣੇ ਦੀ ਢਾਬ ਮੁਕਤਸਰ ਦੇ ਸਥਾਨ ਤੇ ਨਵਾਬ ਸਰਹੰਦ ਦੇ ਨਾਲ ਹੋਈ।

ਗੁਰੂ ਗੋਬਿੰਦ ਸਿੰਘ ਜੀ ਚਮਕੌਰ ਸਾਹਿਬ ਤੋਂ ਮਾਛੀਵਾੜਾ, ਕਿੜੀ ਪਠਾਣਾਂ ਘੁੰਘਰਾਲੀ, ਮਾਨੂੰਪੁਰ, ਅਜਨੇਰ, ਦੁਰਾਹਾ, ਕਨੇਚ, ਹੇਹਰ, ਲੰਮਾ ਜੱਟਪੁਰਾ, ਪੱਤੋ, ਦੀਨਾ, ਗੁਰੂਸਰ, ਭਗਤਾ, ਭੂੰਦੜ, ਬਹਿਬਲ, ਸਰਾਵਾਂ, ਕੋਟਕਪੂਰਾ, ਢਿਲਵਾਂ, ਮਲੂਕੇ, ਜੈਤੋ, ਮੱਲਣ ਤੋਂ ਹੁੰਦੇ ਖਿਦਰਾਣਾ ਦੀ ਢਾਬ ਕੋਲ ਪੁੱਜੇ ਹੀ ਸਨ ਕਿ ਸ਼ਾਹੀ ਟੁਕੜੀ ਨੇ ਹੱਲਾ ਬੋਲ ਦਿੱਤਾ। ਉਹ ਸਿੰਘ ਜੋ ਬੇਦਾਵਾ ਦੇ ਕੇ ਗਏ ਸਨ ਤੇ ਮਾਈ ਭਾਗੋ ਦੀ ਵੰਗਾਰ ਪਾਉਣ 'ਤੇ ਮਹਾਰਾਜ ਤੋਂ ਖਿਮਾਂ ਲੈਣ ਆਏ ਸਨ ਉਹ ਖਿਦਰਾਣੇ ਦੀ ਢਾਬ 'ਤੇ ਰਸਤੇ ਵਿੱਚ ਸਰਹਿੰਦ ਦੀ ਫੌਜ ਨਾਲ ਟੱਕਰ ਪਏ। ਗੁਰੂ ਸਾਹਿਬ ਆਪ ਟਿੱਬੀ 'ਤੇ ਜਾ ਬਿਰਾਜੇ ਤੇ ਹਮਲਾਵਰ ਟੁਕੜੀ ਦਾ ਸਾਹਮਣਾ ਕਰਨ ਲਈ ਸਿੰਘਾਂ ਨੂੰ ਭੇਜਿਆ। ਮਾਝੇ ਤੋਂ ਆਏ ਸਿੰਘਾਂ ਨੇ ਵੀ ਮੌਕਾ ਦੇਖ ਸ਼ਾਹੀ ਫੌਜਾਂ 'ਤੇ ਹਮਲਾ ਬੋਲ ਦਿੱਤਾ। ਇਤਨਾ ਘਮਸਾਨ ਦਾ ਯੁੱਧ ਹੋਇਆ ਕਿ ਸ਼ਾਹੀ ਫੌਜਾਂ ਦੁੰਮ ਦਬਾ ਕੇ ਭੱਜ ਗਈਆਂ।

ਗੁਰੂ ਜੀ ਨੇ ਜਦ ਸਿੰਘਾਂ ਦੀਆਂ ਸ਼ਹੀਦੀ ਦੇਹਾਂ ਨੂੰ ਤੱਕਿਆ ਤਾਂ ਪਾਸ ਪੁੱਜ ਕੇ ਪੰਜ ਹਜ਼ਾਰੀ, ਦਸ ਹਜ਼ਾਰੀ, ਤੀਸ ਹਜ਼ਾਰੀ, ਲਾਹੌਰ ਦੀ ਸੂਬੇਦਾਰੀ, ਕੰਧਾਰ ਦਾ ਰਾਜ ਸਾਜ, ਮੁਲਤਾਨ ਦੀ ਸੂਬੇਦਾਰੀ, ਦਿੱਲੀ ਦਾ ਬਾਦਸ਼ਾਹ, ਬਿਬੇਕੀ, ਪਰਬਤਾਂ ਦਾ ਰਾਜ, ਕਾਬਲ ਦੀ ਬਾਦਸ਼ਾਹੀ, ਕਾਸ਼ੀਪਤੀ, ਬਲਖ ਬੁਖਾਰਾ ਦਾ ਬਾਦਸ਼ਾਹ, ਤੁਰਕੀ ਦਾ ਤਖਤ ਦੇ ਖ਼ਿਤਾਬ ਦਿੱਤੇ। ਕੁਝ ਦੂਰੀ 'ਤੇ ਭਾਈ ਰਾਇ ਸਿੰਘ, ਭਾਈ ਸੁੰਦਰ ਸਿੰਘ ਤੇ ਭਾਈ ਮਹਾਂ ਸਿੰਘ ਜੀ ਫੱਟੜ ਪਏ ਸਨ। ਆਪ ਜੀ ਨੇ ਭਾਈ ਮਹਾਂ ਸਿੰਘ ਦੇ ਪਾਸ ਬੈਠ ਆਪਣੇ ਰੁਮਾਲ ਨਾਲ ਉਸ ਦੇ ਚਿਹਰੇ ਤੋਂ ਲਹੂ ਪੂੰਝਿਆ ਤੇ ਕਿਹਾ ਕਿ ਕੁਝ ਮੰਗੋ। ਭਾਈ ਮਹਾਂ ਸਿੰਘ ਨੇ ਕਿਹਾ ਕਿ ਜੇ ਤੁਠੇ ਹੋ ਤਾਂ ਲਿਖਿਆ ਬੇਦਾਵਾ ਪਾੜ ਦਿਓ!

ਮਹਾਰਾਜ ਨੇ ਕਿਹਾ ਕਿ ਤੂੰ ਕੀ ਮੰਗ ਲਿਆ? ਉਨ੍ਹਾਂ ਸ਼ਹੀਦ ਸਿੰਘਾਂ ਨੂੰ ਰਾਜ ਸਾਜ ਪਾਤਿਸ਼ਾਹੀਆਂ ਬਖਸ਼ ਦਿੱਤੀਆਂ ਹਨ। ਜੋ ਟੁੱਟੇ, ਉਨ੍ਹਾਂ ਨੂੰ ਟੁੱਟੇ ਹੀ ਰਹਿਣ ਦਿਓ। ਤੇਰੇ ਲਈ ਚਾਰ ਪਦਾਰਥ ਹਾਜ਼ਰ ਹਨ। ਭਾਈ ਮਹਾਂ ਸਿੰਘ ਨੇ ਕਿਹਾ: ਮੈਨੂੰ ਚਾਰ ਪਦਾਰਥਾਂ ਦੀ ਲੋੜ ਨਹੀਂ ਬਸ ਇਤਨੀ ਕ੍ਰਿਪਾ ਕਰੋ ਕਿ ਬੇਦਾਵਾ ਪਾੜ ਦਿਓ। ਬਖਸ਼ਿਸ਼ ਦੇ ਸਮੁੰਦਰ ਨੇ "ਕਾਗਜ਼ ਵਹੈ ਫਾੜ ਕੈ ਦੀਨਾ।" ਇਸ ਤਰ੍ਹਾਂ ਗੁਰੂ ਤੇ ਸਿੱਖ ਦੀ ਟੁੱਟੀ ਗੰਢੀ ਗਈ। ਉਪਰੰਤ ਬੇਦਾਵਾ ਫਟਦਾ ਵੇਖਣ ਸਾਰ ਹੀ ਭਾਈ ਜੀ ਅਕਾਲ ਚਲਾਣਾ ਕਰ ਗਏ।

ਉਥੇ ਹੀ ਦਸਮੇਸ਼ ਪਿਤਾ ਨੇ ਸ਼ਹੀਦ-ਗੰਜ ਬਣਾਇਆ ਤੇ ਫੁਰਮਾਇਆ: ਮੁਕਤ ਭਏ ਸਭ ਹੀ ਵਹ ਪਿਆਰੇ/ ਸਿਰ ਦੇ ਜਬ ਮੁਕਤੇਸਵਰ ਲਰੇ/ ਤਾ ਤੇ ਨਾਮ ਮੁਕਤਸਰ ਧਰੇ।।

ਸ਼ਹੀਦ ਮੁਕਤਿਆਂ ਵਿਚ ਹੀ ਮਾਈ ਭਾਗੋ ਦੇ ਪਤੀ ਭਾਈ ਨਿਧਾਨ ਸਿੰਘ ਜੀ, ਜੇਠ ਭਾਈ ਸੁਲਤਾਨ ਸਿੰਘ ਅਤੇ ਭਰਾ ਭਾਈ ਭਾਗ ਸਿੰਘ ਜੀ ਵੀ ਸਨ। ਗੁਰੂ ਪਾਤਿਸ਼ਾਹ ਦੀਆਂ ਜੰਗਾਂ ਦਰਸਾ ਗਈਆਂ ਕਿ ਦੁਨੀਆਂ ਵਿਚ ਤਾਂ ਜੰਗਾਂ ਹੁੰਦੀਆਂ ਹਨ ਕੇਵਲ ਜ਼ਰ ਭਾਵ ਮਾਲ-ਦੌਲਤ ਲਈ, ਜਾਂ ਜ਼ਮੀਨ ਲਈ ਜਾਂ ਜ਼ਨ ਭਾਵ ਔਰਤ ਲਈ। ਪਰ ਗੁਰੂ ਸਾਹਿਬ ਤੇ ਉਨ੍ਹਾਂ ਦੇ ਸਿੰਘ ਹਮੇਸ਼ਾ ਦੇਸ਼ ਧਰਮ ਤੇ ਕੌਮੀ ਅਣਖ ਲਈ ਜਬਰ-ਜ਼ੁਲਮ ਦੇ ਖਿਲਾਫ ਲੜੇ। ਉਨ੍ਹਾਂ ਦੀ ਜੰਗ ਦੀਨ ਜਾਂ ਮਜ਼ਹਬ, ਫਿਰਕੇ ਜਾਂ ਕਿਸੇ ਵਿਅਕਤੀ ਵਿਸ਼ੇਸ਼ ਦੇ ਖਿਲਾਫ ਕਦੇ ਵੀ ਨਹੀਂ ਸੀ।

ਗੁਰੂ ਗੋਬਿੰਦ ਸਿੰਘ ਸਾਹਿਬ ਨੂੰ ਜੰਗਾਂ ਵਿੱਚ ਗੁਆਂਢੀ ਪਹਾੜੀ ਰਾਜਿਆਂ ਨੇ ਤੇ ਮੁਗਲਾਂ ਨੇ ਈਰਖਾ ਤੇ ਆਪਣੇ ਮਨਾਂ ਦੇ ਸ਼ੰਕੇ ਵਜੋਂ ਉਲਝਾਇਆ ਕਿ ਗੁਰੂ ਗੋਬਿੰਦ ਸਿੰਘ ਸਾਹਿਬ ਦੀ ਸ਼ਕਤੀ ਕਿਤੇ ਉਨ੍ਹਾਂ ਤੋਂ ਵੱਧ ਨਾ ਹੋ ਜਾਵੇ ਅਤੇ ਇਸ ਸਦਕਾ ਜਨ-ਸਧਾਰਨ ਕਿਤੇ ਰਾਜਸੀ ਤਾਕਤਾਂ ਦੇ ਸ਼ਿਕੰਜੇ ਤੋਂ ਮੁਕਤ ਨਾ ਹੋ ਜਾਵੇ। ਪਰ ਅਸ਼ਕੇ ਜਾਈਏ! ਉਸ ਮਹਾਨ ਤੇਜਸਵੀ ਗੁਰੂ ਗੋਬਿੰਦ ਸਿੰਘ ਜੀ ਅਤੇ ਉਨ੍ਹਾਂ ਦੇ ਸ਼ਹੀਦਾਂ-ਮੁਰੀਦਾਂ ਦੀ ਘਾਲ ਕਮਾਈ ਅਤੇ ਬੇਜੋੜ ਕੁਰਬਾਨੀਆਂ ਦੀ ਦਾਸਤਾਨ ਤੋਂ ਕਿ ਕਿਸ ਤਰ੍ਹਾਂ ਇਹ ਸਾਰੇ ਮਾਨਵਤਾ ਤੇ ਇਨਸਾਨੀਅਤ ਦੀ ਰਾਖੀ ਲਈ ਔਖੀ ਡਗਰ ਦੇ ਔਝੜ ਰਾਹਾਂ 'ਤੇ ਹੱਸਦੇ-ਹੱਸਦੇ ਆਪਣਾ ਸਭ ਕੁਝ ਨਿਛਾਵਰ ਕਰ ਗਏ।

# ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਵਿੱਚ

# ਰੋਪੜ ਖਿੱਤੇ ਦੀਆਂ ਪੰਜ ਕਾਲੀਆਂ ਬੋਲੀਆਂ ਰਾਤਾਂ

ਇਹ ਗਾਥਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਵਿੱਚ ਆਪਣੀ ਪਿਆਰੀ ਅਨੰਦਪੁਰੀ ਨੂੰ ਛੱਡਣ ਤੋਂ ਉਪਰੰਤ ਮਾਛੀਵਾੜੇ ਤੱਕ ਦੇ ਅਕਹਿ ਤੇ ਅਸਹਿ ਸਫਰ ਤੇ ਜ਼ਫਰ ਦੀਆਂ ਪੰਜ ਕਾਲੀਆਂ ਬੋਲੀਆਂ ਰਾਤਾਂ ਦੀ ਹੈ। ਇਨ੍ਹਾਂ ਪੰਜ ਰਾਤਾਂ ਦੇ ਦਰਮਿਆਨ ਹੀ ਸਰਬੰਸਦਾਨ ਦੀ ਆਹੂਤੀ ਪੂਰਨ ਹੋਈ। ਇਨ੍ਹਾਂ ਪੰਜ ਰਾਤਾਂ ਦੌਰਾਨ ਹੀ ਚਮਕੌਰ ਸਾਹਿਬ ਦੀ ਧਰਤੀ ਸ਼ਹੀਦਾਂ ਦੀ ਫੁੱਲਵਾੜੀ ਤੇ ਪਹਿਲੇ ਲੋਕਤੰਤਰੀ ਗੁਰਮਤੇ ਦੀ ਸਰਜ਼ਮੀਨ ਬਣੀ। ਇਨ੍ਹਾਂ ਪੰਜ ਰਾਤਾਂ ਵਿੱਚ ਹੀ ਇੱਕ ਦਿਨ ਵਜੋਂ ਗੁਰੂ ਸਾਹਿਬ ਦਾ 38ਵਾਂ ਜਨਮ ਦਿਹਾੜਾ ਆਇਆ। ਜਦੋਂ ਕਿ ਉਨ੍ਹਾਂ ਦੇ ਲਖਤੇ ਜਿਗਰ ਚਾਰ ਸਾਹਿਬਜ਼ਾਦਿਆਂ ਨੇ ਆਪਣੇ ਗੁਰ-ਪਿਤਾ ਦੇ ਦੇਸ਼ ਤੇ ਧਰਮ ਦੀ ਰਾਖੀ ਲਈ ਸ਼ੁਰੂ ਕੀਤੇ ਸੰਗਰਾਮ ਤੇ ਨੇਕ ਮਿਸ਼ਨ ਲਈ ਆਪਣੀਆਂ ਜਿੰਦਾਂ ਵਾਰ ਕੇ ਉਨ੍ਹਾਂ ਨੂੰ ਨਾਯਾਬ ਤੋਹਫਾ ਦਿੱਤਾ ਅਤੇ ਦੂਜੇ ਪਾਸੇ ਗੁਰੂ-ਪਿਤਾ ਨੇ ਆਪਣੇ ਪਰਿਵਾਰ ਦਾ ਨਜ਼ਰਾਨਾ ਸ਼ਹਾਦਤਾਂ ਦੇ ਰੂਪ ਵਿੱਚ ਮੋੜ ਕੇ ਅਕਾਲ ਪੁਰਖ ਦਾ ਸ਼ੁਕਰਾਨਾ ਕੀਤਾ। ਇਨ੍ਹਾਂ ਪੰਜ ਰਾਤਾਂ ਵਿੱਚ ਹੀ ਸਰਹਿੰਦ ਦੀ ਧਰਤੀ ਅਤੇ ਇੱਕ ਕਾਲੇ-ਸਿਆਹ ਦਿਨ ਨੇ ਛੋਟੀਆਂ ਜਿੰਦਾਂ ਦੇ ਵੱਡੇ ਸਾਕੇ ਅੱਖੀਂ ਵੇਖੇ। ਪਰ ਜਿਸ ਲਾਸਾਨੀ ਤੇ ਲਾਫਾਨੀ ਸ਼ਬ ਤੇ ਸ਼ਾਨ ਨਾਲ ਮਾਸੂਮ ਤੇ ਮਜ਼ਲੂਮ ਸਯਾਦ ਦੀ ਕੈਦ ਤੋਂ ਜਲਾਦ ਦੇ ਮਕਤਲ ਤਕ ਗਏ। ਉਸ ਨੂੰ ਦੋ ਜਹਾਨਾਂ ਵਿੱਚ ਨਾ ਪਹਿਲਾਂ ਅਤੇ ਨਾ ਹੁਣ ਤਕ ਕਿਸੇ ਨੇ ਵੇਖਿਆ ਹੈ ਅਤੇ ਨਾ ਹੀ ਸੁਣਿਆ ਹੈ।

ਇਹ ਅੱਜ ਤੋਂ 300 ਕੁ ਸਾਲ ਪਹਿਲਾਂ ਦੀ ਜਿਊਂਦੀ-ਜਾਗਦੀ ਜ਼ਾਹਿਰਾ ਦਾਸਤਾਨ ਹੈ। ਜਿਸ ਬਾਰੇ ਬੁੱਲੇ ਸ਼ਾਹ ਫੱਕਰ ਸੂਫੀ ਫਕੀਰ ਨੇ ਖੁਦ ਮੁਸਲਮਾਨ ਹੋਣ ਦੇ ਬਾਵਜੂਦ ਵੀ ਇੱਕ ਸੱਚੇ ਮੁਸਲਮਾਨ ਵਾਂਗੂ ਇਸ ਅਟਲ ਸੱਚਾਈ ਨੂੰ ਦੁਨੀਆਂ ਵਿੱਚ ਇੰਜ ਨਸ਼ਰ ਕੀਤਾ: "ਨਾ ਕਹੂੰ ਅਬ ਕੀ, ਨਾ ਕਹੂੰ ਤਬ ਕੀ; ਅਗਰ ਨ ਹੋਤੇ ਗੁਰੂ ਗੋਬਿੰਦ ਸਿੰਘ ਤੋ ਸੁੰਨਤ ਹੋਤੀ ਸਭ ਕੀ।"

ਇਸ ਪ੍ਰਸੰਗ ਵਿਚ ਗੁਰੂ ਗੋਬਿੰਦ ਸਿੰਘ ਸਾਹਿਬ ਵੱਲੋਂ ਅਨੰਦਪੁਰ ਸਾਹਿਬ ਦੀ ਧਰਤੀ ਛੱਡਣ ਤੋਂ ਲੈ ਕੇ ਮਾਛੀਵਾੜੇ ਸਾਹਿਬ ਤੱਕ ਦੀਆਂ ਬੀਤੀਆਂ ਪੰਜ ਕਾਲੀਆਂ ਬੋਲੀਆਂ ਰਾਤਾਂ ਦਾ ਜ਼ਿਕਰ ਕਰਨਾ ਬਣਦਾ ਹੈ ਜਿਨ੍ਹਾਂ ਰਾਤਾਂ ਦੀ ਕਾਲਖ ਤੇ ਉਨ੍ਹਾਂ ਰਾਤਾਂ ਤੋਂ ਬਾਅਦ ਦੇ ਦਿਨਾਂ ਦੀ ਬਦਨੁਮਾ ਸਿਆਹੀ ਦਾ ਅਹਿਸਾਸ ਜੇ ਸਿਰਫ ਕਿਆਸ ਮਾਤਰ ਹੀ ਕੀਤਾ ਜਾਵੇ ਤਾਂ ਵੀ ਕਮਜ਼ੋਰ ਆਤਮਾ ਤੇ ਕਮਜ਼ੋਰ ਦਿਲਾਂ ਵਾਲੇ ਮਨੁੱਖ ਤਾਂ ਇਨ੍ਹਾਂ ਰਾਤਾਂ ਤੇ ਦਿਨਾਂ ਦੀ ਗਾਥਾ ਕਹਿਣ ਤੇ ਸੁਣਨ ਨਾਲ ਹੀ ਖਿੱਲਾਂ ਦੇ ਮਰੂੰਡੇ

ਵਾਂਗੂੰ ਚੂੰਰੂ ਮੂੰਰੂ ਹੋਣ ਲਗਦੇ ਹਨ।

ਉਨ੍ਹਾਂ ਪੰਜ ਲੰਮੀਆਂ, ਹਨ੍ਹੇਰੀਆਂ ਤੇ ਕਾਲੀਆਂ ਬੋਲੀਆਂ ਰਾਤਾਂ ਦਾ ਜੋ ਪਾਤਿਸ਼ਾਹ-ਦਰਵੇਸ਼ ਦਸਮੇਸ਼-ਪਿਤਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਅਤੇ ਉਨ੍ਹਾਂ ਦੇ ਪਰਿਵਾਰ ਅਤੇ ਉਨ੍ਹਾਂ ਦੇ ਲਾਡਲੇ ਸਿੰਘਾਂ 'ਤੇ ਰੋਪੜ ਦੇ ਖਿੱਤੇ ਵਿੱਚ ਬੀਤੀਆਂ।

ਪਹਿਲੀ ਰਾਤ ਉਦੋਂ ਆਈ ਜਦੋਂ ਦਸਵੇਂ ਪਾਤਿਸ਼ਾਹ ਨੂੰ ਅਨੰਦਪੁਰ ਸਾਹਿਬ ਦੀ ਧਰਤੀ ਛੱਡਣੀ ਪਈ। ਸੋਚ ਕੇ ਵੇਖੀਏ, ਸਾਨੂੰ ਆਪਣਾ ਘਰ ਬਦਲਣਾ ਪੈ ਜਾਵੇ ਅਤੇ ਅਗਲਾ ਘਰ ਜਿੱਥੇ ਜਾ ਕੇ ਆਪਣਾ ਸਾਜ਼ੋ-ਸਾਮਾਨ ਰੱਖਣਾ ਹੋਵੇ ਜੇ ਉਹ ਵੀ ਦਿਸਦਾ ਹੋਵੇ ਤਾਂ ਵੀ ਸਰੀਰ ਕੰਬ ਉਠਦਾ ਹੈ। ਇਥੇ ਕਹਾਣੀ ਸੀ; ਆਪਣੀ ਪਿਆਰੀ ਅਨੰਦਪੁਰੀ ਨੂੰ ਛੱਡਣ ਦੀ ਅਤੇ ਅੱਗੇ ਨਾ ਕੋਈ ਰਸਤਾ ਸੀ ਤੇ ਨਾ ਕੋਈ ਘਰ-ਘਾਟ ਦਿਸਦਾ ਸੀ।

ਦੂਜੀ ਰਾਤ ਸੀ, ਜਿਸ ਰਾਤ ਦੀ ਯਾਦ ਨੂੰ ਮਨੁੱਖਤਾ ਲਈ ਗੁਰਦੁਆਰਾ ਪਰਿਵਾਰ ਵਿਛੋੜਾ ਸਾਂਭ ਕੇ ਰੱਖੀ ਬੈਠਾ ਹੈ। ਇਹ ਰਾਤ ਪਰਿਵਾਰ ਵਿਛੋੜੇ ਦੀ ਸੀ। ਪਿੱਛੇ ਟਿੱਡੀ-ਦਲ ਜਿੱਡੀ ਮੁਖਾਲਫ ਫੌਜ, ਉਤੋਂ ਮੋਹਲਾਧਾਰ ਬਾਰਸ਼ ਅਤੇ ਅੱਗੇ ਕੁਦਰਤ ਦੀ ਕਰੋਪੀ ਦੇ ਰੂਪ ਵਿਚ ਸਰਸਾ ਨਦੀ ਦਾ ਹੜ੍ਹ ਸੀ। ਅਜੇਹੀ ਰਾਤ ਨੂੰ ਭਲਾ, ਜੇ ਤੂੰ ਜਾਂ ਮੈਂ ਹੁੰਦੇ ਤਾਂ ਚਿੱਟਾ ਝੰਡਾ ਚੜ੍ਹਾ ਕੇ ਮਾਫ਼ੀ ਮੰਗ ਲੈਂਦੇ। ਪਰ ਇਤਿਹਾਸ ਕੂਕ ਕੂਕ ਕੇ ਦੱਸਦਾ ਹੈ ਕਿ ਇਸ ਅਕਹਿ ਅਤੇ ਅਸਹਿ ਪਰਿਵਾਰ ਵਿਛੋੜੇ ਦੀ ਰਾਤ ਨੂੰ ਵੀ ਮਰਯਾਦਾ ਅਨੁਸਾਰ ਪੁਰ-ਸਕੂਨ ਅਤੇ ਸ਼ਾਂਤਮਈ ਤਰੀਕੇ ਨਾਲ ਸ਼ਾਮ ਨੂੰ ਰਹਿਰਾਸ ਦਾ ਪਾਠ ਹੋਇਆ; ਫਿਰ ਤੜਕਸਾਰ ਪਹਿਲੇ ਪਹਿਰ ਆਸਾ ਦੀ ਵਾਰ ਦਾ ਪਾਠ ਹੋਇਆ। ਫੇਰ ਮੋਰਚਾ ਬੰਦੀ ਹੋਈ ਜਿੱਥੇ ਖਾਲਸਾ ਪੰਥ ਦੀ "ਜਬ ਆਵ ਕੀ ਆਉਧ ਨਿਦਾਨ ਬਨੈ, ਅਤਿ ਹੀ ਰਨ ਮੇਂ ਤਬ ਜੂਝ ਮਰੋ" ਦੀ ਪ੍ਰੰਪਰਾ ਨਿਭਾਉਂਦੇ ਹੋਇਆਂ; ਖਾਲਸੇ ਨੇ ਖੁਲ੍ਹੇ ਮੈਦਾਨ ਵਿਚ ਮੁਗਲ ਫੌਜਾਂ ਨਾਲ ਬਹਾਦਰੀ ਦੇ ਦੋ-ਦੋ ਹੱਥ ਕੀਤੇ।

ਪਿੰਡ ਨੰਗਲ ਸਰਸਾ ਦੀ ਜੂਹ ਵਿਚ ਹੋਈ ਸਰਸਾ ਨਦੀ ਦੀ ਲੜਾਈ ਦੇ ਸ਼ਹੀਦਾਂ ਦੇ ਬੇਜੋੜ ਜੰਗੀ ਕਰਤੱਬ ਅਤੇ ਮੁਗਲ ਫੌਜਾਂ ਨੂੰ ਠੱਲ ਪਾਉਣ ਲਈ ਕੁਰਬਾਨ ਕੀਤੀਆਂ ਆਪਣੀਆਂ ਜਾਨਾਂ ਤੋਂ ਅਸੀਂ ਬਲਿਹਾਰੇ ਜਾਈਏ। ਸਰਸਾ ਨਦੀ ਦੇ ਹੜ੍ਹ ਨੇ ਗੁਰੂ ਸਾਹਿਬ ਦੇ ਜੀਵਨ ਦੀ ਸਾਹਿਤ ਤੇ ਸਭਿਆਚਾਰ ਦੀ ਸੇਵਾ ਸੰਭਾਲ ਪ੍ਰਤੀ ਕੀਤੀ ਰਚਨਾ ਤੇ ਸੰਕਲਿਤ ਕੀਤੇ ਸਾਹਿਤ ਵਜੋਂ 18 ਮਣ ਦੇ ਕਰੀਬ ਸਾਹਿਤ ਨੂੰ ਆਪਣੇ ਨਾਲ ਹੀ ਰੋੜ੍ਹ ਲਿਆ। ਇਸ ਨਦੀ ਦੇ ਹੜ੍ਹ ਨੇ ਹੀ ਗੁਰੂ ਸਾਹਿਬ ਦੇ ਖਾਲਸਾ ਪਰਿਵਾਰ ਨੂੰ ਵੱਖ ਵੱਖ ਧਾਰਾਵਾਂ ਵਿਚ ਵੰਡ ਦਿੱਤਾ। ਪਹਿਲੀ ਧਾਰਾ ਵਿਚ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਵੱਡੇ ਦੋ ਸਾਹਿਬਜ਼ਾਦੇ ਅਤੇ ਚਾਲੀ ਕੁ ਦੇ ਕਰੀਬ ਸਿੰਘ ਰਹਿ ਗਏ। ਇਹ ਧਾਰਾ ਸਰਸਾ ਨਦੀ ਨੂੰ ਪਾਰ ਕਰਨ ਉਪਰੰਤ ਪਿੰਡ ਕੋਟਲਾ ਨਿਹੰਗ ਖਾਂ ਵੱਲ ਨੂੰ ਵਧੀ ਅਤੇ ਅਜੋਕੇ ਗੁਰਦੁਆਰਾ ਭੱਠਾ ਸਾਹਿਬ ਦੇ ਸਥਾਨ ਤੇ ਕੁਝ ਚਿਰ

ਕਿਆਮ ਕੀਤਾ। ਕਿਆਮ ਕਰਨ ਤੋਂ ਬਾਅਦ ਚਮਕੌਰ ਦੀ ਗੜ੍ਹੀ ਵਿੱਚ ਪਹੁੰਚੀ। ਦੂਜੀ ਧਾਰਾ ਵਿੱਚ ਮਾਤਾ ਗੁਜਰੀ ਤੇ ਛੋਟੇ ਸਾਹਿਬਜ਼ਾਦੇ ਸਨ ਅਤੇ ਇਹ ਧਾਰਾ ਪਿੰਡ ਸਹੇੜੀ ਰਾਹੀਂ ਮੋਰਿੰਡਾ ਤੋਂ ਹੁੰਦੀ ਹੋਈ ਸਰਹਿੰਦ ਪਹੁੰਚੀ, ਜਿੱਥੇ ਕਿ ਜਾਬਰਾਂ ਨੇ ਮਜ਼ਲੂਮਾਂ ਤੇ ਮਾਸੂਮ ਬੱਚਿਆਂ ਤੇ ਦਾਦੀ ਮਾਂ ਨੂੰ ਸ਼ਹੀਦ ਕਰਕੇ ਮਨੁੱਖਤਾ ਦੇ ਨਾਮ 'ਤੇ ਨਾ ਮਿਟਣ ਵਾਲਾ ਬਦਨੁਮਾ ਧੱਬ੍ਹਾ ਲਾਇਆ। ਤੀਜੀ ਧਾਰਾ ਮਾਤਾ ਸੁੰਦਰੀ ਜੀ, ਮਾਤਾ ਸਾਹਿਬ ਦੇਵਾਂ ਜੀ ਤੇ ਭਾਈ ਮਨੀ ਸਿੰਘ ਸਮੇਤ ਕੁਝ ਕੁ ਸਿੰਘਾਂ ਨਾਲ ਦਿੱਲੀ ਜਾ ਪਹੁੰਚੀ। ਮਨੁੱਖਤਾ ਦੀ ਸੂਰਮਗਤੀ ਦਾ ਇਤਿਹਾਸ ਇਹ ਹੈ ਕਿ ਸੂਰਬੀਰਤਾ ਦੇ ਨਾਲ ਲੜਾਈ ਵੀ ਪ੍ਰਵਾਨ ਹੈ। ਪਰ ਮਾਸੂਮ, ਬੇਸਹਾਰਾ ਜਿੰਦਾਂ ਨੂੰ ਤਲਵਾਰ ਦੇ ਘਾਟ ਉਤਾਰਨਾ, ਅਜਿਹੇ ਸਵਾਲ ਹਨ ਜਿਨ੍ਹਾਂ 'ਤੇ ਮਨੁੱਖਤਾ ਤਾਂ ਕੀ ਅਗਲੇ ਜਹਾਨ ਦੇ ਵਾਲੀ ਵਾਰਸ, ਦੇਵੀ ਦੇਵਤੇ ਅਤੇ ਅਕਾਲ ਪੁਰਖ ਵੀ ਸੁਣ ਕੇ ਹਾ-ਹਾ-ਕਾਰ ਕਰਦੇ ਹਨ। ਅਜਿਹਾ ਹੀ ਸਾਕਾ ਸਰਹਿੰਦ ਦੀ ਧਰਤੀ ਨੇ ਅੱਖੀਂ ਵੇਖਿਆ।



*ਗੁਰਦੁਆਰਾ ਗੜ੍ਹੀ ਚਮਕੌਰ ਸਾਹਿਬ*

ਹੁਣ ਪ੍ਰਸੰਗ ਹੈ, ਤੀਜੀ ਕਾਲੀ ਬੋਲੀ ਰਾਤ ਦਾ ਜੋ ਚਮਕੌਰ ਸਹਿਬ ਦੀ ਗੜ੍ਹੀ ਨੇ ਵੇਖੀ ਅਤੇ ਇਸ ਦੀ ਗਵਾਹੀ ਅਜੋਕੀ ਮਨੁੱਖਤਾ ਨੇ ਦਿੱਤੀ। ਸਰਸਾ ਦੀ ਲੜਾਈ ਵਿਚ ਭਾਈ ਜੇਤਾ ਜੀ ਰੰਘਰੇਟਾ ਤੇ ਭਾਈ ਬਚਿੱਤਰ ਸਿੰਘ ਨਾਗਣੀ ਬਰਛੀ ਵਾਲੇ ਸੂਰਬੀਰ ਯੋਧੇ ਵਰਗੇ ਲਾਡਲੇ ਸਿੰਘ ਸ਼ਹੀਦ ਹੋ ਗਏ। ਸੀਨਾ-ਬ-ਸੀਨਾ ਇਤਿਹਾਸ ਦੱਸਦਾ ਹੈ ਕਿ ਜਦੋਂ ਲੋਕਾਈ ਹੀ ਨਹੀਂ, ਕੁੱਲ ਕਾਇਨਾਤ ਵੀ ਸੌਂ ਰਹੀ ਸੀ ਤਾਂ ਦਸਮੇਸ਼ ਪਿਤਾ ਦੇ ਸਾਹਮਣੇ ਸੀ, ਆਪਣੇ ਉਸ ਵਕਤ ਤੱਕ 38 ਸਾਲ ਦੇ ਪਰਿਵਾਰਕ ਜੀਵਨ ਦੀ ਕਮਾਈ, ਦੋ ਵੱਡੇ ਸਾਹਿਬਜ਼ਾਦਿਆਂ ਦਾ ਜੰਗ ਦੇ ਮੈਦਾਨ ਵਿਚ ਯਕੀਨਨ ਬਲੀਦਾਨ ਅਤੇ ਇਸ ਤੋਂ ਵੀ ਵੱਧ, ਉਨ੍ਹਾਂ ਦੇ ਸਾਹਮਣੇ ਸੀ, ਆਪਣੇ ਜੀਵਨ ਦੀ ਸਭ ਤੋਂ ਵੱਡੀ ਕਮਾਈ ਖ਼ਾਲਸਾ ਪੰਥ ਦੇ ਅਨਮੋਲ ਸਿੰਘਾਂ ਅਤੇ ਪੰਜ ਪਿਆਰਿਆਂ ਦੀ ਅਗਲੀ ਸਵੇਰ ਦੀ ਲੜਾਈ ਵਿਚ ਸ਼ਹੀਦੀ! ਦੋਵੇਂ ਸਾਹਿਬਜ਼ਾਦੇ ਸੌਂ ਰਹੇ ਸਨ। ਗੁਰੂ ਪਿਆਰਿਓ, ਅਜੇਹੀ ਸੀ ਉਹ ਬਰਫ਼ਾਨੀ ਤੇ ਠੰਡੀ ਰਾਤ ਦਸੰਬਰ, 1704 ਦੀ, ਜਿਸ ਵਿਚ ਕੌਮ ਦੇ ਜੁਝਾਰੂਆਂ ਕੋਲ ਸੌਣ ਲਈ ਬਿਸਤਰੇ ਤੱਕ ਤਾਂ ਕੀ, ਤਨ 'ਤੇ ਪੂਰੇ ਕੱਪੜੇ

ਵੀ ਨਹੀਂ ਸਨ ਅਤੇ ਜੋ ਕੱਪੜੇ ਸਰੀਰ 'ਤੇ ਸਨ ਉਹ ਸਰਸਾ ਨਦੀ ਦੇ ਪਾਣੀ ਅਤੇ ਉਪਰੋਂ ਹੋ ਰਹੀ ਬਰਸਾਤ ਨਾਲ ਤੱਰ ਬਤੱਰ ਸਨ। ਉਨ੍ਹਾਂ ਮਹਾਂ ਪੁਰਸ਼ਾਂ ਦੀਆਂ ਕੁਰਬਾਨੀਆਂ, ਹਮਾਤੜ ਸਾਥੀ ਕੀ ਸਮਝ ਸਕਦੇ ਹਨ ਜਿਹੜੇ ਅੱਜ ਸਰਦੀਆਂ ਦੀਆਂ ਰਾਤਾਂ ਨੂੰ ਗਦੈਲੇ ਰਜ਼ਾਈਆਂ ਦੇ ਨਾਲ ਕੰਬਲ ਵੀ ਲਾਉਂਦੇ ਹਨ, ਫਿਰ ਅੰਗੀਠੀਆਂ ਲਾ ਕੇ ਸੌਂਦੇ ਹਨ।

ਚੌਥੀ ਰਾਤ ਚਮਕੌਰ ਸਾਹਿਬ ਦੀ ਲੜਾਈ ਦੇ ਸਿਆਹ ਦਿਨ ਤੋਂ ਬਾਦ ਆਈ। ਇਸ ਰਾਤ ਤੱਕ ਦਸਮੇਸ਼-ਪਿਤਾ ਤੋਂ ਦੋਵੇਂ ਵੱਡੇ ਸਾਹਿਬਜ਼ਾਦੇ ਸ਼ਹੀਦੀ ਪ੍ਰਾਪਤ ਕਰਕੇ ਸਦਾ ਲਈ ਵਿਛੜ ਗਏ ਅਤੇ ਆਪਣੇ ਪੂਜਨੀਕ ਦਾਦਾ ਜੀ ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਜਿਨ੍ਹਾਂ ਦੀ ਸ਼ਹੀਦੀ ਨੇ ਉਨ੍ਹਾਂ ਨੂੰ ਹਿੰਦ ਦੀ ਚਾਦਰ ਹੋਣ ਦਾ ਮਾਣ ਬਖਸ਼ਿਆ, ਉਨ੍ਹਾਂ ਦੀ ਗੋਦ ਵਿਚ ਜਾ ਬਿਰਾਜੇ। ਆਮ ਤੌਰ 'ਤੇ ਕਿਹਾ ਜਾਂਦਾ ਹੈ ਕਿ ਦਿਨ ਉਜਾਲੇ ਦਾ ਪ੍ਰਤੀਕ ਹੁੰਦਾ ਹੈ। ਪਰ ਇਹ ਇਕ ਅਜੇਹਾ ਦਿਨ ਸੀ; ਜਿਸ ਨੂੰ ਕਾਲਸ ਅਤੇ ਬਦਨੁਮਾ ਸਿਆਹੀ ਤੋਂ ਬਿਨਾਂ ਕੁਝ ਨਹੀਂ ਮਿਲਿਆ। ਇਸ ਦੀ ਇਤਿਹਾਸ ਗਵਾਹੀ ਦਿੰਦਾ ਹੈ ਤੇ ਖੁਦ ਮੁਗ਼ਲਾਂ ਦੇ ਵਾਕਾ-ਨਵੀਸਾਂ ਨੇ ਇਸ ਤੱਥ ਨੂੰ ਮੰਨਿਆ ਤੇ ਲਿਖਿਆ ਹੈ। ਦਸਮੇਸ਼ ਪਿਤਾ ਨੇ ਜ਼ਫ਼ਰਨਾਮੇ ਵਿਚ ਸੰਸਾਰ ਦੇ ਇਸ ਅਨਜੋੜ ਯੁੱਧ ਦਾ ਜ਼ਿਕਰ ਕੀਤਾ ਹੈ ਕਿ ਇਕ ਪਾਸੇ ਤਕਰੀਬਨ 40 ਸਿੰਘ ਅਤੇ ਦੂਜੇ ਪਾਸੇ ਮੁਗ਼ਲ ਫ਼ੌਜਾਂ ਦਾ ਟਿੱਡੀ-ਦਲ ਜਿੱਡਾ ਲਸ਼ਕਰ ਸੀ। ਇਥੇ ਇਸ ਜੰਗ ਵਿਚ ਗੁਰੂ ਸਾਹਿਬ ਦੇ ਅਕੀਦੇ "ਸਵਾ ਲਾਖ ਸੇ ਏਕ ਲੜਾਊਂ" ਨੂੰ ਸਾਹਿਬਜ਼ਾਦਿਆਂ ਅਤੇ ਲਾਡਲੇ ਸਿੰਘਾਂ ਨੇ ਆਪਣੀਆਂ ਸ਼ਹੀਦੀਆਂ ਦੇ ਕੇ ਅਮਲੀ ਜਾਮਾ ਪਹਿਨਾਇਆ। ਇਨ੍ਹਾਂ ਸ਼ਹਾਦਤਾਂ ਦੀ ਸ਼ਾਹਦੀ ਇਤਿਹਾਸ ਨੇ ਖੁੱਦ ਚਮਕੌਰ ਸਾਹਿਬ ਦੀ ਧਰਤੀ 'ਤੇ ਭਰੀ ਹੈ। ਇਹ ਉਹ ਰਾਤ ਸੀ, ਜਦੋਂ ਆਪਣੇ ਦੋਵੇਂ ਵੱਡੇ ਸਾਹਿਜ਼ਾਦਿਆਂ ਸਾਹਿਬ ਅਜੀਤ ਸਿੰਘ ਜੀ ਅਤੇ ਸਾਹਿਬ ਜੁਝਾਰ ਸਿੰਘ ਜੀ ਅਤੇ ਪੰਜ ਪਿਆਰਿਆਂ ਵਿਚੋਂ ਤਿੰਨ ਪਿਆਰਿਆਂ ਅਤੇ ਚੋਣਵੇਂ ਲਾਡਲੇ ਸਿੰਘਾਂ ਦੀ ਸ਼ਹੀਦੀ ਤੋਂ ਬਾਅਦ "ਆਪੇ ਗੁਰ ਚੇਲਾ" ਦਾ ਲੋਕਤੰਤਰੀ ਅਤੇ ਪੰਚਾਇਤੀ ਸਿਧਾਂਤ ਪਰਖ ਦੀ ਕਸਵੱਟੀ ਉੱਤੇ ਚੜ੍ਹਿਆ। ਪੰਜ ਸਿੰਘਾਂ ਦੀ ਪੰਚਾਇਤ ਨੇ ਫੈਸਲਾ ਦਿੱਤਾ ਕਿ ਜੇ ਗੁਰੂ ਹੈ ਤਾਂ ਖ਼ਾਲਸਾ ਜਿਉਂਦਾ ਹੈ ਤੇ ਗੁਰੂ ਗੋਬਿੰਦ ਸਿੰਘ ਜ਼ੀ ਨੂੰ ਗੜ੍ਹੀ ਛੱਡਣ ਦਾ ਹੁਕਮ ਦਿੱਤਾ। ਇੱਕ ਪਾਸੇ ਪੁੱਤਰਾਂ ਤੇ ਲਾਲਾਂ ਵਰਗੇ ਸਿੰਘਾਂ ਦੀ ਸ਼ਹੀਦੀ ਹੋਵੇ ਤੇ ਦੂਜੇ ਪਾਸੇ ਦੁਨੀਆਂ ਦੇ ਅਤਿ ਬਹਾਦਰੀ ਦੇ ਰੁਤਬੇ 'ਤੇ ਪਹੁੰਚੇ ਗੁਰੂ ਨੂੰ ਜੰਗ ਨਾ ਲੜਨ ਦਾ ਮਸ਼ਵਰਾ ਅਤੇ ਉਨ੍ਹਾਂ ਨੂੰ ਆਪਣੇ ਅਕੀਦੇ ਦੀ ਅਰਦਾਸ "ਜਬ ਆਵ ਕੀ ਆਉਧ ਨਿਧਾਨ ਬਣੈ, ਅਤਿ ਹੀ ਰਨ ਮੈ ਤਬ ਜੂਝ ਮਰੋ" ਤੋਂ ਹਟਾ ਕੇ, ਭਵਿੱਖ ਦੇ ਅਣਦਿਸਦੇ ਰਾਹ 'ਤੇ ਤੋਰਨ ਦਾ ਹੁਕਮ ਹੋਵੇ? ਇਸ ਰਾਤ ਨੂੰ ਜਿਥੇ ਇਹ ਸਭ ਕੁਝ ਹੋਇਆ ਹੋਵੇਗਾ, ਉਸ ਵਕਤ ਕਿੰਨੀ ਮਾਨਸਿਕ ਤੇ ਦਿਮਾਗੀ ਸ਼ਕਤੀ ਲੱਗੀ

ਹੋਵੇਗੀ? ਇਹ ਇਨਸਾਨੀ ਸੋਚ ਤੋਂ ਪਰੇਰੇ ਦੀ ਵਿਥਿਆ ਹੈ।

ਲੋਕਤੰਤਰ ਦੀ ਪ੍ਰਣਾਲੀ ਦੀ ਸ਼ੁਰੂਆਤ ਖਾਲਸੇ ਦੀ ਸਿਰਜਣਾ ਦੇ ਰੂਪ ਵਿਚ ਸੰਨ 1699 ਦੇ ਵਿਸਾਖੀ ਦੇ ਦਿਹਾੜੇ ਨੂੰ ਅਨੰਦਪੁਰ ਵਿਖੇ ਹੋਈ ਤੇ ਇਸ ਦੀ ਪਹਿਲੀ ਪਰਖ ਸਿੱਖ ਕੌਮ ਦੇ ਪਹਿਲੇ ਗੁਰਮਤੇ ਦੇ ਰੂਪ ਵਿਚ ਚਮਕੌਰ ਸਾਹਿਬ ਦੀ ਗੜ੍ਹੀ ਵਿਚ ਹੋਈ। ਅਨੰਦਪੁਰ ਸਾਹਿਬ ਦੀ ਧਰਤੀ ਤੇ ਜਦੋਂ ਪੰਜ ਪਿਆਰਿਆਂ ਨੂੰ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਦੇਸ਼, ਧਰਮ ਤੇ ਕੌਮ ਦੀ ਖਾਤਰ ਅੰਮ੍ਰਿਤਪਾਨ ਕਰਵਾਇਆ ਸੀ ਅਤੇ ਆਪ ਪੰਜ ਪਿਆਰਿਆਂ ਤੋਂ ਅੰਮ੍ਰਿਤ ਛੱਕ ਕੇ ਆਪੇ ਗੁਰ ਚੇਲਾ ਦਾ ਸਿਧਾਂਤ ਮਨੁੱਖਤਾ ਨੂੰ ਦਿੱਤਾ ਸੀ ਤਾਂ ਉਦੋਂ ਦਾ ਇਹ ਸਮਾਂ ਫਰਾਂਸ ਦੇ ਇਨਕਲਾਬ ਤੋਂ ਠੀਕ 90 ਸਾਲ ਪਹਿਲਾਂ ਸੰਨ 1699 ਦਾ ਵਿਸਾਖੀ ਦਾ ਦਿਹਾੜਾ ਸੀ। ਜਦੋਂ ਕਿ ਮਜ਼ਬ-ਓ-ਮਿੱਲਤ ਅਤੇ ਜਾਤ ਪਾਤ ਤੋਂ ਉੱਪਰ ਉੱਠ ਕੇ ਮਨੁੱਖਤਾ ਦੇ ਜਮਾਂਦਰੂ ਹੱਕ ਮਨੁੱਖਤਾ ਦੀ ਆਜ਼ਾਦੀ, ਮਨੁੱਖਤਾ ਦੀ ਬਰਾਬਰੀ ਅਤੇ ਮਨੁੱਖਤਾ ਦੇ ਆਪਸੀ ਭਾਈਚਾਰੇ ਦੀ ਗੱਲ ਸਿਰਫ ਹੋਈ ਹੀ ਨਹੀਂ। ਸਗੋਂ ਲੋਕਤੰਤਰ ਦੇ ਫਲਸਫੇ ਦੇ ਪ੍ਰਤੱਖ ਰੂਪ ਵਿਚ ਲੋਕਾਈ ਨੇ ਦਰਸ਼ਨ ਵੀ ਕੀਤੇ।

ਇਹ ਸਿਰਫ ਅੱਜ ਦੇ ਸਮਾਜ ਦੀ ਨਾਅਰੇਬਾਜ਼ੀ ਜਾਂ ਗਲਤ ਸਿਧਾਂਤਾਂ ਅਤੇ ਅਸੂਲਾਂ ਸਬੰਧੀ ਗਲਤ ਬਿਆਨਬਾਜ਼ੀ ਅਤੇ ਟਾਹਰਾਂ ਮਾਰਨ ਵਾਲੀ ਗੱਲ ਨਹੀਂ ਸੀ। ਇਸ ਲੋਕਤੰਤਰ ਪ੍ਰਣਾਲੀ ਦੇ ਸਾਕਾਰ ਹੋਣ ਦਾ ਪ੍ਰਤੱਖ ਪ੍ਰਮਾਣ ਦਸੰਬਰ, 1704 ਦੀ ਇੱਕ ਰਾਤ ਨੂੰ ਚਮਕੌਰ ਸਾਹਿਬ ਦੀ ਗੜ੍ਹੀ ਨੇ ਅੱਖੀਂ ਵੇਖਿਆ। ਜਦੋਂ ਗੁਰੂ ਸਾਹਿਬ ਦੇ ਚਾਰ ਲਖਤੇ ਜਿਗਰ ਸਾਹਿਬਜ਼ਾਦਿਆਂ ਵਿਚੋਂ ਦੋ ਵੱਡੇ ਸਾਹਿਬਜ਼ਾਦਿਆਂ ਨੂੰ ਆਪਣੇ ਗੁਰੂ ਪਿਤਾ ਦੇ ਨੇਕ ਮਿਸ਼ਨ ਅਤੇ ਅਸੂਲਾਂ ਦੀ ਖਾਤਰ ਆਪਣੇ ਆਪ ਨੂੰ ਨਿਛਾਵਰ ਕਰਨ ਦਾ ਮੌਕਾ ਮਿਲਿਆ ਤਾਂ ਉਹਨਾਂ ਨੇ ਕੁਰਬਾਨੀ ਦੇ ਸੰਕਲਪ ਨੂੰ ਆਪਣੇ ਪ੍ਰਾਣਾਂ ਦੀ ਆਹੂਤੀ ਪਾ ਕੇ ਨਿਭਾਇਆ। ਇੱਥੇ ਦੱਸਣਯੋਗ ਹੋਵੇਗਾ ਕਿ ਦੋ ਛੋਟੇ ਸਾਹਿਬਜ਼ਾਦੇ, ਮਾਤਾ ਗੁਜਰੀ ਤੇ ਗੁਰੂ ਕੇ ਮਹਿਲ ਗੁਰੂ ਸਾਹਿਬ ਤੋਂ ਪਰਿਵਾਰ ਵਿਛੋੜਾ ਦੇ ਅਸਥਾਨ ਤੇ ਸਰਸਾ ਨਦੀ ਤੋਂ ਵਿਛੜ ਗਏ ਸਨ। ਹੁਣ 21 ਦਸੰਬਰ ਦੀ ਬਦਨੁਮਾ ਸਿਆਹੀ ਭਰਪੂਰ ਸਵੇਰ ਤੋਂ ਬਾਅਦ ਦੀ ਕਾਲੀ ਬੋਲੀ ਰਾਤ ਨੂੰ ਸਾਹਿਬਜ਼ਾਦਾ ਅਜੀਤ ਸਿੰਘ ਅਤੇ ਜੁਝਾਰ ਸਿੰਘ ਅਤੇ ਪੰਜ ਪਿਆਰਿਆਂ ਵਿਚੋਂ ਤਿੰਨ ਪਿਆਰੇ ਭਾਈ ਮੋਹਕਮ ਸਿੰਘ, ਭਾਈ ਸਾਹਿਬ ਸਿੰਘ ਅਤੇ ਭਾਈ ਹਿੰਮਤ ਸਿੰਘ ਅਤੇ ਚੋਣਵੇਂ ਲਾਡਲੇ ਸਿੰਘਾਂ ਦੀਆਂ ਸ਼ਹੀਦੀਆਂ ਤੋਂ ਬਾਅਦ ਅਜੋਕੇ ਲੋਕਤੰਤਰ ਦਾ ਸਿਧਾਂਤ ਆਪੇ ਗੁਰ ਚੇਲਾ ਪਰਖ ਦੀ ਕਸਵੱਟੀ ਤੇ ਚੜ੍ਹਿਆ। ਜਦੋਂ ਖ਼ਾਲਸਾ ਰੂਪ ਵਿੱਚ ਪੰਜ ਪਿਆਰਿਆਂ ਵਿਚੋਂ ਜੀਵਤ ਦੋ ਪਿਆਰੇ ਭਾਈ ਦਇਆ ਸਿੰਘ ਤੇ ਭਾਈ ਧਰਮ ਸਿੰਘ, ਨਿਹੰਗ ਬਾਬਾ ਮਾਨ ਸਿੰਘ, ਭਾਈ ਸੰਗਤ ਸਿੰਘ ਅਤੇ ਭਾਈ ਸੰਤ ਸਿੰਘ ਬੰਗੇਸਰੀ ਅਤੇ ਅਗਲੇ ਦਿਨ ਬਲੀਦਾਨ

ਦੀ ਘੜੀ ਨੂੰ ਉਡੀਕਦੇ ਦੋ ਚਾਰ ਸਿੰਘਾਂ ਦੀ ਖਾਲਸਾ ਪੰਚਾਇਤ ਨੇ ਗੁਰਮਤਾ ਕੀਤਾ ਅਤੇ ਗੁਰੂ ਸਾਹਿਬ ਨੂੰ ਹੁਕਮ ਦਿੱਤਾ ਕਿ ਗੁਰੂ ਸਾਹਿਬ ਗੜ੍ਹੀ ਛੱਡ ਜਾਣ ਕਿਉਂਕਿ ਜੇ ਗੁਰੂ ਹੈ ਤਾਂ ਖਾਲਸਾ ਹੈ ਅਤੇ ਗੁਰੂ ਸਾਹਿਬ ਹੀ ਨਹੀਂ ਹਨ ਤਾਂ ਸ਼ੰਕਾ ਸੀ ਕਿ ਖਾਲਸੇ ਦਾ ਕੀ ਬਣੇਗਾ। ਇਸ ਤਰ੍ਹਾਂ ਚਮਕੌਰ ਸਾਹਿਬ ਦੀ ਧਰਤੀ ਨੇ ਅਜੋਕੇ ਸੰਸਾਰ ਦੀ ਲੋਕਤੰਤਰੀ ਕਾਰਜ ਪ੍ਰਣਾਲੀ ਦੇ ਪਹਿਲੇ ਗੁਰਮਤੇ ਨੂੰ ਪਰਖ ਦੀ ਕਸੌਟੀ ਤੇ ਪੂਰੇ ਉਤਰਣ ਦੇ ਪਹਿਲੇ ਨਜ਼ਾਰੇ ਦਾ ਮਾਣ ਦੁਨੀਆਂ ਨੂੰ ਦਿੱਤਾ।

ਇਤਿਹਾਸ ਫਿਰ ਗਵਾਹ ਹੋਇਆ ਹੈ ਕਿ ਪਾਤਿਸ਼ਾਹ ਨੇ ਕਿਸੇ ਸੰਗੀ-ਸਾਥੀ ਨੂੰ ਨਾਲ ਨਹੀਂ ਲਿਆ। ਕੋਈ ਮਦਦ ਨਹੀਂ ਲਈ। ਸਿਰਫ ਇਕ ਭਗੌਉਤੀ ਦਾ ਸਾਥ ਲੈ ਕੇ, ਮੁਗਲਾਂ ਦੇ ਦਲ ਵਿਚੋਂ ਲੰਘੇ। ਚੁੱਪ ਕਰਕੇ ਨਹੀਂ ! ਤਾੜੀ ਮਾਰ ਕੇ, ਅਤੇ ਮੁਗ਼ਲਾਂ ਦੀ ਭਾਸ਼ਾ ਫ਼ਾਰਸੀ ਵਿਚ ਇਹ ਕਹਿ ਕੇ ਕਿ ਹਿੰਦ ਦਾ ਪੀਰ ਚੱਲਿਆ ਹੈ। ਜਗਤ ਮੰਨਦਾ ਹੈ ਕਿ ਦਸਵੇਂ ਪਿਤਾ ਘੋੜੇ 'ਤੇ ਨਹੀਂ ਚੜ੍ਹੇ ਅਤੇ ਨੰਗੇ ਪੈਰੀਂ ਚਮਕੌਰ ਸਾਹਿਬ ਦੀ ਗੜ੍ਹੀ ਤੋਂ ਇਸ ਲਈ ਨਿਕਲੇ ਕਿ ਸ਼ਹੀਦ ਸਿੰਘਾਂ ਅਤੇ ਸਾਹਿਬਜ਼ਾਦਿਆਂ ਦੀਆਂ ਦੇਹਾਂ ਅਤੇ ਜੰਗ ਵਿਚ ਖੁਲ੍ਹੇ ਉਨ੍ਹਾਂ ਦੇ ਕੇਸਾਂ ਦੀ ਪੈਰ ਲੱਗਣ ਕਰਕੇ ਕਿਤੇ ਬੇ-ਅਦਬੀ ਨਾ ਹੋ ਜਾਵੇ। ਮੌਜੂਦਾ ਗੁਰਦੁਆਰਾ ਸ੍ਰੀ ਜੰਡ ਸਾਹਿਬ ਅਤੇ ਝਾੜ ਸਾਹਿਬ ਦੇ ਬੀਆਬਾਨ ਅਤੇ ਕੰਡਿਆਲੇ ਰਸਤੇ ਰਾਹੀਂ ਬਰਫ਼ਾਨੀ ਰਾਤ ਵਿਚ ਮਾਛੀਵਾੜੇ ਤੱਕ ਦਾ ਸਫ਼ਰ, ਕੀ ਕਿਸੇ ਵੀ ਇਨਸਾਨੀ ਰੂਹ ਨੂੰ ਬਹਿਬਲ ਨਹੀਂ ਕਰ ਦੇਵੇਗਾ? ਇਹ ਤਕਰੀਬਨ 25 ਕਿਲੋਮੀਟਰ ਦਾ ਸਫਰ ਜਿਥੇ ਕਿ ਹੁਣ ਜ਼ਮੀਨ ਅਬਾਦ ਹੈ, ਪਿੰਡ ਘੁੱਗ ਵਸਦੇ ਹਨ। ਜਿਥੇ ਜੂਹਾਂ ਵਿਚ ਦਰਿਆ ਬੀਆਬਾਨ ਜੰਗਲ ਸੀ, ਉਥੇ ਹੁਣ ਖੁਸ਼ਹਾਲੀ ਤੇ ਰੋਸ਼ਨੀਆਂ ਦਾ ਮੰਜ਼ਰ ਹੈ। ਜੇ ਕਿਸੇ ਨੇ ਅਨੁਮਾਨ ਲਗਾਉਣਾ ਹੋਵੇ ਕਿ ਉਹ ਕਿੰਨੀ ਭਿਆਨਕ ਰਾਤ ਹੋਵੇਗੀ, ਕੋਈ ਸਿਦਕਵਾਨ ਹੁਣ ਵੀ ਇਹ ਸਫਰ ਕਰਕੇ ਵੇਖ ਸਕਦਾ ਹੈ। ਇਸ ਬਰਫਾਨੀ ਰਾਤ ਦੀ ਭਿਆਨਕਤਾ ਸਿਰਫ ਭੌਤਿਕ ਨਹੀਂ ਸਗੋਂ ਇਸ ਰਾਤ ਦੀ ਮਾਨਸਿਕਤਾ ਇਸ ਤੋਂ ਵੀ ਕਿਤੇ ਵੱਧ ਸੀ। ਸਾਹਿਬਾਂ ਦੇ ਜੀਵਨ ਦੇ ਭਰ ਜੁਆਨੀ ਦੇ 38ਵੇਂ ਸਾਲ ਵਿਚ ਦੁਨੀਆਦਾਰੀ ਦੇ ਕਾਇਦੇ ਅਨੁਸਾਰ ਆਪਣੇ ਸਾਹਿਬਜ਼ਾਦਿਆਂ ਨੂੰ ਵਾਰ ਕੇ ਅਤੇ ਅਣਮੋਲ ਸ਼ਹੀਦ ਸਿੰਘਾਂ ਦੀਆਂ ਹੀਰਿਆਂ ਵਰਗੀਆਂ ਮ੍ਰਿਤਕ ਦੇਹਾਂ ਵਿਚੋਂ ਲੰਘ ਕੇ ਆਉਣ ਦਾ ਇੱਕ ਪਿਤਾ ਦੇ ਮਨ ਉੱਤੇ ਕਿੰਨਾ ਬੋਝ ਹੋਵੇਗਾ? ਕਿੰਨਾ ਬੋਝ ਹੋਵੇਗਾ, ਉਸ ਬਹਾਦਰ ਯੋਧੇ ਦੇ ਮਨ ਉੱਤੇ ਜੋ ਕਿ ਆਪ ਬਹਾਦਰੀ ਦੇ ਅੰਤ ਜਿੱਡਾ ਵੱਡਾ ਸੀ। ਜਿਸ ਦੀ ਅਰਦਾਸ ਸੀ "ਅਤਿ ਹੀ ਰਣ ਮੈਂ ਤਬ ਜੂਝਿ ਮਰੋ" ਤੇ ਹੁਣ ਚਲ ਰਿਹਾ ਸੀ ਪੰਚਾਇਤੀ ਹੁਕਮ ਦੇ ਅਧੀਨ ਕਿਉਂਕਿ ਪੰਚਾਇਤ ਨੂੰ ਹੁਕਮ ਦੇਣ ਦਾ ਹੱਕ ਉਨ੍ਹਾਂ ਨੇ ਖੁੱਦ ਆਪ ਦਿੱਤਾ ਸੀ।

ਇਸ ਖਿੱਤੇ ਵਿੱਚ ਪੰਜਵੀਂ ਰਾਤ ਮਾਛੀਵਾੜੇ ਦੇ ਇਤਿਹਾਸ ਨੇ ਇਸ ਤਰ੍ਹਾਂ

ਲਿਖੀ, ਜਿਸ ਦਾ ਕਿ ਜ਼ਿਕਰ ਅਤੇ ਅਹਿਸਾਸ ਅਰਸ਼ ਤੋਂ ਫਰਸ਼ ਤੱਕ ਇਲਾਹੀ ਅਤੇ ਦੁਨਿਆਵੀ ਰੂਹਾਂ ਨੂੰ ਤਾਂ ਕੀ ਪਾਪੀ ਰੂਹਾਂ ਨੂੰ ਵੀ ਝੰਜੋੜ ਕੇ ਰੱਖ ਦਿੰਦਾ ਹੈ। ਚਮਕੌਰ ਸਾਹਿਬ ਦੀ ਜੰਗ ਹੋਈ ਜਾਂ ਸਾਕਾ ਸਰਹਿੰਦ ਹੋਇਆ ਦਸਵੇਂ ਪਾਤਿਸ਼ਾਹ ਦੇ ਸਾਹਿਬਜ਼ਾਦਿਆਂ ਨੇ ਅਤੇ ਲਾਲਾਂ ਵਰਗੇ ਸਿੰਘਾਂ ਨੇ ਗੁਰੂ ਪਿਤਾ ਦੇ ਖਾਲਸਾ ਖੰਥ ਦੀ ਸਿਰਜਣਾ ਦੇ ਅਲੌਕਿਕ ਹੋਮ-ਯੱਗ ਵਿੱਚ ਆਪਣੀਆਂ ਜ਼ਿੰਦਗੀਆਂ ਦੀ ਆਹੂਤੀ ਪਾ ਕੇ, ਆਪਣੇ ਗੁਰੂ ਪਿਤਾ ਨੂੰ ਉਨ੍ਹਾਂ ਦੇ 38ਵੇਂ ਜਨਮ ਦਿਨ ਦਾ ਨਾਯਾਬ ਤੋਹਫਾ ਦਿੱਤਾ। ਉਸ ਤੋਂ ਅੱਗੇ ਦਸਵੇਂ ਪਾਤਿਸ਼ਾਹ ਨੇ ਮਾਛੀਵਾੜੇ ਦੇ ਬੀਆਬਾਨ ਜੰਗਲ ਨੂੰ ਗਵਾਹ ਕਰਕੇ "ਮਿੱਤਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ" ਇਲਾਹੀ ਰੰਗ ਰਾਗ ਵਿੱਚ ਕਹਿ ਕੇ, ਆਪਣੇ ਅਕਾਲ ਪੁਰਖ-ਪਿਤਾ ਦਾ ਸ਼ੁਕਰਾਨਾ ਕੀਤਾ ਕਿ ਹੇ! ਅਕਾਲ ਪੁਰਖ ਵਾਹਿਗੁਰੂ, ਤੇਰੀ ਅਮਾਨਤ ਚਾਰ ਸਾਹਿਬਜ਼ਾਦੇ, ਸਾਰਾ ਪਰਿਵਾਰ ਅਤੇ "ਖਾਲਸਾ ਪ੍ਰਗਟਿਓ ਪ੍ਰਮਾਤਮ ਕੀ ਮੌਜ" ਦੇ ਅਨੁਸਾਰ ਪ੍ਰਗਟੇ ਹੀਰਿਆਂ ਵਰਗੇ ਖਾਲਸਾ ਪੰਥ ਦੇ ਸਿੰਘ ਤੇਰੀ ਅਮਾਨਤ ਸਮਝ ਕੇ ਤੇਰੀ-ਦਰਗਾਹ ਵਿਚ ਭੇਜ ਚੁੱਕਾਂ ਹਾਂ। ਇਹ ਸੀ ਜੋਦੜੀ ਸਰਬੰਸਦਾਨੀ ਗੁਰੂ ਗੋਬਿਦ ਸਿੰਘ ਸਾਹਿਬ ਦੀ। ਸੱਜਣੋਂ! ਇੰਜ ਮਨਾਏ ਗਏ ਇਲਾਹੀ ਪੁਰਖਾਂ ਦੇ ਜਨਮ ਦਿਹਾੜੇ ਅਤੇ ਇੰਜ ਦਰਵੇਸ਼-ਪਾਤਿਸ਼ਾਹ ਨੇ ਆਪਣੇ ਅਕਾਲ ਪੁਰਖ ਪਿਤਾ ਦਾ ਸ਼ੁਕਰਾਨਾ ਕੀਤਾ।



*ਗੁਰਦੁਆਰਾ ਜੋਤੀ ਸਰੂਪ ਫਤਹਿਗੜ੍ਹ ਸਾਹਿਬ - ਇਥੇ ਛੋਟੇ ਸਾਹਿਬਜ਼ਾਦਿਆਂ ਤੇ ਦਾਦੀ ਮਾਂ ਮਾਤਾ ਗੁਜਰੀ ਜੀ ਦਾ ਸਸਕਾਰ ਕੀਤਾ ਗਿਆ।*

ਇੱਕ ਅਜਬ ਰਾਤ ਇਸ ਖਿੱਤੇ ਵਿੱਚ ਸਰਹਿੰਦ ਦੀ ਧਰਤੀ ਤੇ ਬੀਤੀ, ਜਿਸ ਦੀ ਗਵਾਹੀ ਮੌਜੂਦਾ ਫਤਹਿਗੜ੍ਹ ਸਾਹਿਬ ਦੀ ਧਰਤੀ ਦਾ ਚੱਪਾ-ਚੱਪਾ ਦੇ ਰਿਹਾ ਹੈ। ਸਾਕਾ ਚਮਕੌਰ ਸਾਹਿਬ ਤੋਂ ਪੰਜ ਦਿਨਾਂ ਬਾਅਦ ਸਾਕਾ ਸਰਹਿੰਦ ਹੋਇਆ, ਜਿਸ ਨੇ ਇਸ ਜਹਾਨ ਨੂੰ ਹੀ ਨਹੀਂ ਸਗੋਂ ਅਗਲੇ ਜਹਾਨ ਨੂੰ ਵੀ ਕੰਬਾ ਕੇ ਰੱਖ ਦਿੱਤਾ। 'ਛੋਟੀਆਂ ਜਿੰਦਾਂ ਵੱਡੇ ਸਾਕੇ' ਨੇ ਜਿੱਥੇ ਇਸ ਦੁਨੀਆਂ ਵਿੱਚ ਤਰਥੱਲੀ ਪਾਈ, ਉੱਥੇ ਅਗਲੀ ਦਰਗਾਹ ਵਿੱਚ ਵੀ ਇਸ ਦਾ ਤਰਥੱਲਾ ਮਚਿਆ। ਜਿਸ ਦਾ ਅਨੁਭਵ ਕਰਦਿਆਂ ਹੋਇਆਂ ਦਸਮੇਸ਼-ਪਿਤਾ ਨੇ ਮੌਜੂਦਾ ਲੰਮਾ ਜੱਟ ਪੁਰਾ ਦੇ ਜੰਗਲਾਂ ਵਿੱਚ ਨੂਰੇ ਮਾਹੀ ਤੋਂ

ਇਸ ਸਾਕੇ ਦੀ ਖਬਰ ਸੁਣਦਿਆਂ ਸਹਿ-ਸੁਭਾ ਕਿਹਾ ਸੀ ਹੁਣ ਜਾਬਰ ਮੁਗਲ ਰਾਜ ਦੀ ਜੜ੍ਹ ਪੁੱਟੀ ਗਈ ਹੈ। ਸੰਸਾਰ ਦਾ ਇਤਿਹਾਸ ਗੁਆਹ ਹੈ ਕਿ ਫਿਰ ਛੇਤੀ ਹੀ ਮੁਗਲ ਸਾਮਰਾਜ ਖਤਮ ਹੋ ਗਿਆ। ਇੱਥੇ ਜ਼ਿਕਰ ਹੈ, ਉਸ ਰਾਤ ਦਾ ਜਦੋਂ ਦਾਦੀ-ਮਾਂ ਮਾਤਾ ਗੁਜਰੀ ਜੀ ਆਪਣੇ ਮਾਸੂਮ ਪੋਤਿਆਂ ਸਾਹਿਬ ਬਾਬਾ ਜੋਰਾਵਰ ਸਿੰਘ ਜੀ ਅਤੇ ਸਾਹਿਬ ਬਾਬਾ ਫਤਹਿ ਸਿੰਘ ਜੀ ਦੀ ਸੁੱਖ ਲਈ ਇੱਕ ਪਾਸੇ ਅਕਾਲ ਪੁਰਖ ਅੱਗੇ ਅਰਜ਼ੋਈਆਂ ਕਰ ਰਹੀ ਸੀ ਤੇ ਦੂਜੇ ਪਾਸੇ ਬੱਚਿਆਂ ਨੂੰ ਧਰਮ ਵਿੱਚ ਪਰਪੱਕ ਰਹਿਣ ਦੀਆਂ ਸਮਝੌਤੀਆਂ ਦੇ ਰਹੀ ਸੀ। ਉੱਧਰ ਦਿਖਣ ਨੂੰ ਛੋਟੀਆਂ ਜਿੰਦਾਂ ਪਰ ਬਾਬਿਆਂ ਵਰਗੇ ਪਰਪੱਕ ਨਿਸ਼ਚੇ ਵਾਲੇ ਛੋਟੇ ਸਾਹਿਬਜ਼ਾਦੇ ਇਸ ਠੰਡੀ ਬਰਫਾਨੀ ਰਾਤ ਵਿੱਚ ਆਪਣੀ ਦਾਦੀ ਮਾਂ ਨੂੰ ਸਿਰਫ ਨਿੱਘ ਹੀ ਨਹੀਂ ਦੇ ਰਹੇ ਸਨ: ਸਗੋਂ ਇਹ ਭਰੋਸਾ ਵੀ ਦੇ ਰਹੇ ਸਨ ਕਿ ਬ੍ਰਹਿਮੰਡੀ ਨਿਜ਼ਾਮ ਸੂਰਜ ਨੂੰ ਆਪਣੇ ਧੁਰੇ ਤੋਂ ਉਖਾੜ ਕੇ ਇੱਧਰ ਤੋਂ ਉਧਰ ਚੜ੍ਹਾ ਸਕਦਾ ਹੈ, ਪਰ ਉਹ ਆਪਣੇ ਗੁਰੂ ਪਿਤਾ ਦੇ ਦੱਸੇ ਰਾਹ ਤੋਂ ਨਹੀਂ ਥਿੜਕਣਗੇ। ਇਸ ਰਾਤ ਦਾਦੀ ਪੋਤਿਆਂ ਦੇ ਸਾਹਮਣੇ ਆਪਣੇ ਮਾਤਾ-ਪਿਤਾ, ਪਰਿਵਾਰ ਅਤੇ ਲਾਡਲੇ ਸਿੰਘਾਂ ਨਾਲੋਂ ਵਿਛੋੜੇ ਦਾ ਸੱਲ੍ਹ ਤੇ ਅਗਲੇ ਦਿਨ ਯਕੀਨੀ ਸ਼ਹੀਦੀ ਸੀ ਜਾਂ ਦਾਦਾ ਗੁਰੂ ਸ੍ਰੀ ਗੁਰੂ ਤੇਗ ਬਹਾਦਰ ਤੋਂ ਲੈ ਕੇ ਆਪਣੇ ਵੱਡੇ ਵੀਰਾਂ ਅਤੇ ਖਾਲਸਾ ਪੰਥ ਦੇ ਸ਼ਹੀਦਾਂ ਦਾ ਬਲੀਦਾਨ ਉਨ੍ਹਾਂ ਦੇ ਮਾਨਸਿਕ ਚਿਤਰਪੱਟ 'ਤੇ ਸੀ।

ਇਸ ਲਈ ਮਨੁੱਖਤਾ ਦੇ ਚੱਲ ਰਹੇ ਦੌਰੇ-ਦੌਰਾਂ ਵਿਚ ਛੋਟੀਆਂ ਜਿੰਦਾਂ ਵੱਲੋਂ ਵੱਡੇ ਸਾਕੇ ਕਰਨ ਦਾ ਫਤਹਿਗੜ੍ਹ ਸਾਹਿਬ ਸਰਹਿੰਦ ਦੀ ਧਰਤੀ ਨੂੰ ਦੇਖਣ ਦਾ ਮਾਣ ਪ੍ਰਾਪਤ ਹੋਇਆ। ਜਦੋਂ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਚਾਰ ਲਖਤੇ ਜਿਗਰਾਂ ਵਿਚੋਂ ਛੋਟੇ ਸਾਹਿਬਜ਼ਾਦੇ ਸ਼ਹੀਦ ਬਾਬਾ ਜ਼ੋਰਾਵਰ ਸਿੰਘ ਤੇ ਬਾਬਾ ਫਤਹਿ ਸਿੰਘ ਤੇ ਦਾਦੀ ਮਾਤਾ ਗੁਜਰੀ ਜੀ ਨੇ ਜਬਰ ਤੇ ਜ਼ੁਲਮ ਦੇ ਖਿਲਾਫ ਸਬਰ ਤੇ ਸਿਦਕ ਦੀ ਲੜਾਈ ਧਰਮ ਤੇ ਕੌਮ ਦੇ ਲਈ ਆਪਣੀਆਂ ਜਿੰਦਾਂ ਵਾਰ ਕੇ ਜਿੱਤੀ।

ਮੁਕਦੀ ਗੱਲ ਕਿ ਇਨ੍ਹਾਂ ਕਾਲੀਆਂ, ਬੋਲੀਆਂ ਰਾਤਾਂ ਦਾ ਅਕਹਿ ਤੇ ਅਸਹਿ ਕਸ਼ਟ, ਦਸਮੇਸ਼-ਪਿਤਾ ਆਪਣੇ 'ਤੇ ਸਹਾਰ ਗਏ ਤਾਂ ਕਿ ਮਨੁੱਖਤਾ ਦੀਆਂ ਉਸ ਵਕਤ ਦੀਆਂ ਪੀੜ੍ਹੀਆਂ ਅਜੇਹੀਆਂ ਕਾਲੀਆਂ-ਬੋਲੀਆਂ ਰਾਤਾਂ ਤੋਂ ਨਜਾਤ ਪਾ ਸਕਣ। ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸਮਾਜ ਪ੍ਰਤੀ ਖਾਲਸਾ ਪੰਥ ਦੀ ਸਿਰਜਣਾ ਦਾ, ਜ਼ੁਲਮ ਤੇ ਜਾਬਰ ਵਿਰੁੱਧ ਜੋ ਯੋਗਦਾਨ ਹੈ ਅਤੇ ਜੋ ਉਨ੍ਹਾਂ ਦੀਆਂ ਲਾਸਾਨੀ ਕੁਰਬਾਨੀਆਂ ਹਨ। ਉਨ੍ਹਾਂ ਦੇ ਸਨਮੁੱਖ ਕਿਹਾ ਜਾ ਸਕਦਾ ਹੈ "ਕਿ ਬੱਸ ਦੋ ਵਕਤ ਹੀ ਮੁਸ਼ਕਲ ਸੇ ਗੁਜ਼ਰੇ, ਏਕ ਤੇਰੇ ਆਨੇ ਸੇ ਪਹਿਲੇ, ਏਕ ਤੇਰੇ ਜਾਨੇ ਕੇ ਬਾਅਦ" ਇਸ ਤਰ੍ਹਾਂ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਤੋਂ ਬਾਅਦ ਲੰਮਾ ਅਰਸਾ ਬੰਦਾ ਬਹਾਦਰ ਦੇ ਸਮੇਂ ਤੋਂ ਲੈ ਕੇ ਮਹਾਰਾਜਾ ਰਣਜੀਤ ਸਿੰਘ ਦਾ ਰਾਜ ਸਥਾਪਤ ਹੋਣ ਤੱਕ ਸਿੱਖ ਧਰਮ ਦੇ 90 ਸਾਲ

ਭਾਵ ਤਕਰੀਬਨ ਇਕ ਸਦੀ ਦਾ ਸਮਾਂ ਕਾਲੀ-ਬੋਲੀ ਲੰਮੀ ਰਾਤ ਦੇ ਰੂਪ ਵਿਚ ਬੀਤਿਆ। ਇਸ ਰਾਤ ਦਾ ਦਿਨ, ਫਿਰ ਚਿਰਾਂ ਬਾਅਦ ਮਹਾਰਾਜਾ ਰਣਜੀਤ ਸਿੰਘ ਜੀ ਦੇ ਹਲੀਮੀ ਰਾਜ ਦੇ ਰੂਪ ਵਿਚ ਹੋਇਆ।

ਬੇਸ਼ੱਕ ਬ੍ਰਹਿਮੰਡੀ ਨਿਜ਼ਾਮ ਵਿੱਚ ਜਦੋਂ ਰਾਤ ਬਣੀ ਹੋਵੇਗੀ ਤਾਂ ਉਦੋਂ ਸ਼ਕਤੀ-ਸਰੋਤ ਨੇ ਰਾਤ ਦਾ ਅੰਤ ਕਰਨ ਲਈ ਦਿਨ ਦਾ ਉਜਾਲਾ ਕਰਨ ਦੀ ਸੋਚੀ ਹੋਵੇਗੀ। ਰਾਤ ਬਣਾਉਣੀ ਇਸ ਲਈ ਵੀ ਜ਼ਰੂਰੀ ਹੋਵੇਗੀ ਕਿ ਜਦੋਂ ਕਾਦਰ ਦੀ ਕੁਦਰਤ ਅਤੇ ਇਸ ਦੇ ਜੀਵਾਂ ਨੂੰ ਆਰਾਮ ਦੀ ਲੋੜ ਪਈ ਹੋਵੇਗੀ, ਉਸ ਲਈ ਕੋਈ ਸਮਾਂ ਦਰਕਾਰ ਹੋਣਾ ਚਾਹੀਦਾ ਸੀ ਕਿ ਉਹ ਆਰਾਮ ਦੀ ਨੀਂਦ ਸੌਂ ਸਕਣ। ਪਰ ਕੌਮਾਂ ਦੇ ਉਸਰੱਈਆਂ ਦੇ ਜੀਵਨ ਵਿੱਚ ਪਤਾ ਨਹੀਂ ਕਿੰਨੀਆਂ ਪਰੇਸ਼ਾਨੀਆਂ ਭਰੀਆਂ ਰਾਤਾਂ ਆਈਆਂ ਜਦੋਂ ਉਨ੍ਹਾਂ ਦਾ ਨਿਜੀ ਸੁਖ-ਚੈਨ ਕੌਮ ਦੇ ਵਿਕਾਸ ਦੀ ਬਲੀ-ਬੇਦੀ 'ਤੇ ਚੜ੍ਹਿਆ। ਰਾਤ ਬਣਾਉਣ ਦਾ ਇੱਕ ਮੰਤਵ ਇਹ ਵੀ ਹੋਇਆ ਹੋਵੇਗਾ ਕਿ ਜੇ ਰਾਤ ਨਾ ਹੁੰਦੀ ਤਾਂ ਦਿਨ ਦੇ ਉਜਾਲੇ ਦੀ ਕਦਰ ਨਾ ਹੁੰਦੀ। ਦਿਨ ਅਤੇ ਰਾਤ ਦੇ ਇਸ ਫਰਕ ਸਬੰਧੀ ਜੇ ਖਾਲਸਾ ਪੰਥ ਦੇ ਵਿਕਾਸ ਦੇ ਇਤਿਹਾਸਕ ਪ੍ਰਸੰਗ ਤੇ ਨਜ਼ਰ ਮਾਰੀਏ ਤਾਂ ਪਤਾ ਲੱਗਦਾ ਹੈ ਕਿ ਜਦੋਂ ਸਮਾਜ ਇਖਲਾਕੀ ਗਿਰਾਵਟ ਦੀ ਕਾਲੀ-ਬੋਲੀ ਰਾਤ ਵਿਚੋਂ ਗੁਜ਼ਰ ਰਿਹਾ ਸੀ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਸ੍ਰੀ ਗੁਰੂ ਗੋਬਿੰਦ ਸਿੰਘ ਤਕ ਨੇ ਹੱਕ-ਸੱਚ ਦੀ ਅਵਾਜ਼ ਬੁਲੰਦ ਕਰਦੇ ਹੋਏ ਸਮਾਜ ਨੂੰ ਧਾਰਮਿਕ ਅਤੇ ਸਮਾਜਿਕ ਪੱਖੋਂ, ਰਾਤ ਅਤੇ ਦਿਨ ਦੇ ਅੰਤਰ ਜਿੱਡੀ ਚੇਤੰਨਤਾ ਦਿੱਤੀ। ਸ੍ਰੀ ਗੁਰੂ ਨਾਨਕ ਦੇਵ ਪਾਤਿਸ਼ਾਹ ਵੇਲੇ ਨਿਤਾਣੀ ਤੇ ਨਿਮਾਣੀ ਮਨੁੱਖਤਾ ਤੇ ਜਾਬਰ ਤੇ ਉਸ ਦੇ ਜਬਰ ਦੀ ਇੰਤਹਾ ਹੋਈ ਤਾਂ "ਏਤੀ ਮਾਰ ਪਈ ਕੁਰਲਾਣੈ, ਤੈ ਕੀ ਦਰਦ ਨਾ ਆਇਆ" ਦੀ ਆਵਾਜ਼ ਬੁਲੰਦ ਹੋਈ। ਸ੍ਰੀ ਗੁਰੂ ਅੰਗਦ ਦੇਵ ਪਾਤਿਸ਼ਾਹ ਨੇ ਹਮਾਯੂੰ ਨੂੰ ਇਹ ਗਿਆਨ ਕਰਾਇਆ ਕਿ ਉਸਦੀ ਤਲਵਾਰ ਜਰਵਾਣੇ ਸ਼ੇਰ ਸ਼ਾਹ ਸੂਰੀ ਦੇ ਸਾਹਮਣੇ ਕਿਉਂ ਨਹੀਂ ਚੱਲੀ? ਸਿੱਖ ਧਰਮ ਦੇ ਸ਼ੋਮਣੀ ਸ਼ਹੀਦ ਸ੍ਰੀ ਗੁਰੂ ਅਰਜਨ ਦੇਵ ਪਾਤਿਸ਼ਾਹ ਨੂੰ ਆਨ ਅਤੇ ਸ਼ਾਨ ਦੀ ਖਾਤਰ ਅਕਹਿ ਤੇ ਅਸਹਿ ਤਸੀਹੇ ਸਹਾਰਦੇ ਹੋਇਆਂ ਕੁਰਬਾਨ ਹੋਣਾ ਪਿਆ। ਉਨ੍ਹਾਂ ਦੇ ਇਕਲੌਤੇ ਪੁੱਤਰ ਸਾਹਿਬ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੂੰ 49 ਸਾਲ ਦੀ ਅਲਪ ਜਿਹੀ ਆਯੂ ਵਿੱਚ ਹਰ ਰੋਜ਼ ਨਵੀਂ ਮੁਹਿੰਮ ਦੇ ਖਿਲਾਫ ਜੂਝਣਾ ਪਿਆ। ਅੱਠਵੇਂ ਪਾਤਿਸ਼ਾਹ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਨੂੰ ਬਾਲ ਅਵਸਥਾ ਵਿੱਚ ਜ਼ਾਬਰ ਹਕੂਮਤ ਨੇ ਘਰੋਂ ਬੇਘਰ ਕਰਕੇ ਦਿੱਲੀ ਸੱਦਿਆ ਅਤੇ ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੂੰ ਮਜ਼ਲੂਮ ਅਤੇ ਦੱਬੀ-ਕੁਚਲੀ ਲੋਕਾਈ ਖਾਤਰ, ਹਿੰਦ ਦੀ ਚਾਦਰ ਬਣ ਕੇ ਸੀਸ ਦੇਣਾ ਪਿਆ। ਫਿਰ ਪਿਤਾ ਦਾ ਸਿਰ ਤੋਂ ਸਾਇਆ ਉੱਠ ਜਾਣ ਉਪਰੰਤ 9 ਸਾਲ ਦੇ ਬਾਲ ਗੋਬਿੰਦ ਰਾਇ ਨੂੰ ਆਸ-ਪਾਸ ਦੇ ਪਹਾੜੀ ਰਾਜਿਆਂ ਦੀ ਮੱਦਦ ਲੈਣੀ ਪਈ। ਬੇਸ਼ੱਕ

ਮੱਦਦ ਦੀ ਥਾਂ ਲੜਾਈ ਜਾਂ ਲੜਾਈ ਦੇ ਨਿੱਤ ਨਵੇਂ ਮਨਸੂਬੇ ਹੀ ਮਿਲੇ ਤੇ ਇਸ ਕੁਦਰਤ ਦੇ ਚੱਲ ਰਹੇ ਕਾਲ ਦੇ ਅਨੰਤ ਚੱਕਰ ਵਿੱਚ ਇੱਕ ਇਤਿਹਾਸਕ ਮਰਹੱਲਾ ਇਹ ਵੀ ਆਇਆ ਕਿ ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਿੱਖਾਂ ਨੂੰ ਆਪਣੀ ਹੋਂਦ ਕਾਇਮ ਰੱਖਣ ਲਈ ਖਾਲਸੇ ਦਾ ਰੂਪ ਧਾਰਨ ਕਰਨਾ ਪਿਆ। ਅਕਾਲ ਪੁਰਖ ਵਲੋਂ ਨਿਵਾਜੇ ਸੁਤ ਗੋਬਿੰਦ ਰਾਇ ਵਰਗੇ ਇਲਾਹੀ ਪੁਰਖ ਨੂੰ ਇਮਤਿਹਾਨ ਦੀ ਘੜੀ ਉਦੋਂ ਆਈ ਜਦੋਂ ਕਿ ਵੇਲਾ ਆਇਆ ਕਿ ਆਪਣੇ ਗੁਰੂ ਪਿਤਾ ਦਾ ਸੀਸ ਅਤੇ ਧੜ ਸਾਂਭ ਕੇ ਮਰਿਆਦਾ ਪੂਰਵਕ ਅੰਤਿਮ ਸਸਕਾਰ ਕੀਤਾ ਜਾਵੇ। ਅੰਤਰ-ਆਤਮੇ ਤਾਂ ਉਦੋਂ ਹਰ ਸਿੱਖ ਆਪਣਾ ਫਰਜ਼ ਅਦਾ ਕਰਨਾ ਚਾਹੁੰਦਾ ਹੋਵੇਗਾ। ਪਰ ਸਿੱਖ ਅਤੇ ਸਿੰਘ ਦੀ ਉਦੋਂ ਇਕੋ ਪਹਿਚਾਣ ਹੋਣ ਕਰਕੇ ਕਮਜ਼ੋਰ ਆਤਮਾਵਾਂ ਨੇ ਲੁਕੇ ਛਿਪੇ ਰਹਿਣ ਵਿਚ ਹੀ ਭਲਾ ਸਮਝਿਆ। ਕੋਈ ਸ਼ੱਕ ਨਹੀਂ ਕਿ ਫਿਰ ਵੀ ਮੁਗਲਾਂ ਦੇ ਪਹਿਰੇ ਵਿਚੋਂ ਇੱਕ ਸੱਜਣ ਭਾਈ ਜੈਤਾ ਜੀ ਨੌਵੇਂ ਗੁਰੂ ਜੀ ਦਾ ਸੀਸ ਚੁੱਕਣ ਵਿੱਚ ਸਫਲ ਹੋਏ ਤੇ ਦੂਜੇ ਸੱਜਣ ਲੱਖੀਸ਼ਾਹ ਵਣਜਾਰਾ ਅਤੇ ਉਸਦੇ ਸਪੁੱਤਰ ਨੇ ਆਪਣੀ ਝੁੱਗੀ ਸਾੜ ਕੇ ਗੁਰੂ ਜੀ ਦੇ ਧੜ ਦਾ ਸਸਕਾਰ ਕੀਤਾ ਅਤੇ ਸਿੱਖ ਕੌਮ ਦੇ ਮਰਿਆਦਾ ਪ੍ਰਸ਼ੋਤਮਾਂ ਦੀ ਕਤਾਰ ਵਿੱਚ ਖੜੇ ਹੋਏ। ਇਸ ਘਟਨਾ ਕ੍ਰਮ ਨੇ 9 ਸਾਲ ਦੇ ਬਾਲਾ-ਪ੍ਰੀਤਮ ਨੂੰ ਮਾਨਸਿਕ ਤੌਰ ਤੇ ਇਸ ਕਦਰ ਝੰਜੋੜਿਆ ਕਿ ਉਨ੍ਹਾਂ ਨੇ ਧੁਰ ਅੰਤਰ-ਆਤਮਾ ਤੋਂ ਅਨੁਭਵ ਕੀਤਾ ਕਿ ਜਿਸ ਕੌਮ ਲਈ ਉਨ੍ਹਾਂ ਨੇ ਗੁਰੂ-ਪਿਤਾ ਨੂੰ ਵੰਗਾਰ ਕੇ ਕਿਹਾ ਸੀ ਕਿ ਪਿਤਾ ਜੀ, ਤੁਹਾਡੇ ਨਾਲੋਂ ਵੱਧ ਹੋਰ ਕਿਸ ਸ਼ਖਸੀਅਤ ਦੀ ਕੁਰਬਾਨੀ ਕਾਰਗਰ ਹੋ ਸਕਦੀ ਹੈ। ਫਿਰ ਉਸ ਹੀ ਕੌਮ ਵਿਚੋਂ ਗੁਰੂ ਨਾਨਕ ਨਾਮ ਲੇਵਾ ਸਿੱਖਾਂ ਵਿਚੋਂ ਸਿਰਫ ਚੰਦ ਕੁ ਸੱਜਣ ਹੀ ਨਿੱਤਰੇ ਅਤੇ ਬਾਕੀ ਸਿੱਖਾਂ ਦੀ ਕੋਈ ਖਾਸ ਬਾਹਰੀ ਪਹਿਚਾਣ ਨਾ ਹੋਣ ਕਰਕੇ ਆਲੇ -ਕੌਡੀ-ਛਿੱਕੇ-ਕੌਡੀ ਕਰਦਿਆਂ ਹੋਇਆਂ ਲੋੜੀਂਦੀ ਮਰਿਆਦਾ ਨੂੰ ਵੀ ਤਿਲਾਂਜਲੀ ਦੇ ਕੇ ਇਹ ਸੱਜਣ ਆਪਣੇ ਫਰਜ਼ ਤੋਂ ਕੰਨੀ ਖਿਸਕਾ ਗਏ।

ਰੱਬ ਘਰ ਦੀ ਸੇਵਾ ਜਾਂ ਉਸ ਦੀ ਲੋਕਾਈ ਦੇ ਸਮਾਜ ਦੀ ਸੇਵਾ ਕਰਨ ਲਈ ਸਮੇਂ ਦੀ ਮੋਹਲਤ ਅਤੇ ਸਮਰੱਥਾ ਵੀ ਮਨੁੱਖ ਦੇ ਚੰਗੇ ਸੰਸਕਾਰਾਂ ਸਦਕਾ ਅਕਾਲ ਪੁਰਖ ਦੀ ਕ੍ਰਿਪਾ ਨਾਲ ਹੀ ਉਸ ਨੂੰ ਮਿਲਦੀ ਹੈ। ਗੁਰਬਾਣੀ ਦਾ ਫੁਰਮਾਨ ਹੈ "ਸਾਹਿਬੁ ਹੋਇ ਦਇਆਲੁ, ਕਿਰਪਾ ਕਰੇ ਤਾ ਸਾਈ ਕਾਰ ਕਰਾਇਸੀ। ਸੋ ਸੇਵਕੁ ਸੇਵਾ ਕਰੇ ਜਿਸ ਨੋ ਹੁਕਮੁ ਮਨਾਇਸੀ।।"

ਗੁਰੂ ਨਾਨਕ ਪਾਤਿਸ਼ਾਹ ਦਾ ਫੁਰਮਾਨ ਹੈ "ਹੰਉ ਕੁਰਬਾਨੈ ਜਾਉ ਮਿਹਰਵਾਨਾ, ਹੰਉ ਕੁਰਬਾਨੈ ਜਾਉ, ਹੰਉ ਕੁਰਬਾਨੈ ਜਾਉ ਤਿਨਾ ਕੇ ਲੈਨਿ ਜੋ ਤੇਰਾ ਨਾਉ। ਲੈਨਿ ਜੋ ਤੇਰਾ ਨਾਉ ਤਿਨਾ ਕੇ ਹੰਉ ਸਦ ਕੁਰਬਾਨੈ ਜਾਉ।।" ਇਹ ਗਾਥਾ ਹੈ; ਉਨ੍ਹਾਂ ਸੈਂਕੜੇ ਨਹੀਂ, ਹਜ਼ਾਰਾਂ ਨਹੀਂ, ਲੱਖਾਂ ਸ਼ਹੀਦਾਂ-ਮੁਰੀਦਾਂ ਦੀ ਜਿਹੜੇ ਕਿ ਅਕਾਲ ਪੁਰਖ ਦਾ

ਨਾਮ ਲੈਂਦੇ ਹੋਏ ਅਤੇ ਉਸਦੇ ਭਾਣੇ ਵਿੱਚ ਰਹਿੰਦੇ ਹੋਏ ਦੇਸ਼ ਅਤੇ ਕੌਮ ਦੇ ਲਈ ਆਪਾ ਵਾਰ ਗਏ ਅਤੇ ਸ਼ਹਾਦਤ ਦੀਆਂ ਉੱਚੀਆਂ ਪ੍ਰੰਪਰਾਵਾਂ, ਇੱਕ ਤੋਂ ਵੱਧ ਕੇ ਇੱਕ ਸ਼ਹੀਦੀ ਮਿਆਰ ਸਥਾਪਤ ਕਰਦੇ ਹੋਏ; ਸ਼ਹੀਦੀ ਜਾਮ ਪੀ ਗਏ। ਕਿਸੇ ਨੇ ਬੰਦ-ਬੰਦ ਕਟਵਾਏ, ਕਿਸੇ ਨੇ ਖੋਪਰੀਆਂ ਲੁਹਾਈਆਂ, ਕਈ ਚਰਖੜੀਆਂ ਤੇ ਚੜ੍ਹੇ, ਆਰਿਆਂ ਨਾਲ ਚੀਰੇ ਗਏ, ਉਬਲਦੀਆਂ ਦੇਗਾਂ ਵਿਚ ਉਬਾਲੇ ਗਏ, ਸਵਾ-ਸਵਾ ਮਣ ਦੇ ਪੀਸਣੇ ਪੀਸ ਕੇ ਖੰਨੀ-ਖੰਨੀ ਰੋਟੀ ਤੇ ਗੁਜ਼ਾਰਾ ਕੀਤਾ। ਬੱਚਿਆਂ ਦੇ ਟੁਕੜਿਆਂ ਦੇ ਹਾਰ ਪਵਾਏ, ਅੱਗ ਵਿੱਚ ਜ਼ਿੰਦਾ ਸਾੜੇ ਗਏ, ਬੱਚਿਆਂ ਦੇ ਦਿਲ-ਜ਼ਿਗਰ ਮੂੰਹਾਂ ਵਿੱਚ ਠੋਸੇ ਗਏ। ਪਰ ਮੁੱਖ ਤੋਂ ਸੀਅ ਨਹੀਂ ਉਚਾਰੀ ਤੇ ਸਿੱਖੀ ਕੇਸਾਂ ਸਵਾਸਾਂ ਨਾਲ ਨਿਭਾਈ ਅਤੇ ਇਸ ਤਰ੍ਹਾਂ ਸ਼ਹੀਦੀ ਗਾਨੇ ਬੰਨ੍ਹ ਕੇ ਮਰਜੀਵੜਿਆਂ ਨੇ ਮੌਤ ਨੂੰ ਪ੍ਰਨਾਇਆ। ਇਸ ਤੋਂ ਉਪਜੀ ਸਿੱਖਾਂ ਦੀ ਅਜੋਕੀ ਅਰਦਾਸ ਜੋ ਕਿ ਗੁਰੂ ਨਾਨਕ ਨਾਮ ਲੇਵਾ ਹਰ ਸਿੱਖ ਚਰਨ ਬੰਦਨਾਂ ਦੇ ਤੌਰ ਤੇ ਹਰ ਰੋਜ਼ ਕਰਦਾ ਹੈ। ਜਦੋਂ ਜੰਗ ਦੇ ਮੈਦਾਨ ਵਿੱਚ ਉਤਰੇ ਤਾਂ ਉਨ੍ਹਾਂ ਨੇ ਪਿੱਠ ਤੇ ਵਾਰ ਹੋਣ ਨੂੰ ਨਮੋਸ਼ੀ ਤੇ ਸ਼ਰਮਿੰਦਗੀ ਮੰਨਿਆਂ ਅਤੇ ਸਨਮੁੱਖ ਹੋ ਕੇ ਲੜਨ-ਮਰਨ ਨੂੰ ਸ਼ਾਨ ਸਮਝਿਆ। ਅਜਿਹੇ ਮਰਜੀਵੜਿਆਂ ਨੇ ਨਾ ਦਿਨ ਨੂੰ ਚੈਨ ਕੀਤਾ ਅਤੇ ਨਾ ਰਾਤ ਨੂੰ "ਨਿਹੁੰ ਵਾਲੇ ਨੈਣਾਂ ਕੀ ਨੀਂਦਰ? ਦਿਨੇ ਰਾਤ ਪਏ ਵਹਿੰਦੇ" ਅਨੁਸਾਰ ਦਿਨ ਰਾਤ ਧੁਰ ਤੋਂ ਮਿਲੀ, ਮਨੁੱਖਤਾ ਦੀ ਸੇਵਾ ਹਿੱਤ ਨਿਰੰਤਰ ਚਲਦੇ ਹੋਏ, ਨਿਰੰਕਾਰ ਵਿਚੋਂ ਉਪਜੇ ਅਤੇ ਨਿਰੰਕਾਰ ਵਿਚ ਹੀ ਜਾ ਸਮਾਏ।

ਸੋਚਣ ਵਾਲੀ ਗੱਲ ਹੈ ਕਿ ਜੇ ਅੱਜ ਤੋਂ ਤਕਰੀਬਨ 100 ਕੁ ਸਾਲ ਪਹਿਲਾਂ ਦੀ ਗੱਲ ਹੀ ਲੈ ਲਈਏ ਤਾਂ ਭਾਰਤ ਦੀ ਆਜ਼ਾਦੀ ਲਈ ਲੜ ਰਹੇ ਜੁਝਾਰੂਆਂ ਅਤੇ ਸ਼ਹੀਦ ਭਗਤ ਸਿੰਘ ਵਰਗੇ ਕੌਮੀ ਪਰਵਾਨਿਆਂ ਦੀਆਂ ਕੁਰਬਾਨੀਆਂ ਜੇ ਨਾ ਹੁੰਦੀਆਂ ਤਾਂ ਅਸੀਂ ਭਾਰਤੀ ਅੱਜ ਅਹੁਦੇ-ਰੁਤਬਿਆਂ ਦੀ ਗੱਲ ਤਾਂ ਦੂਰ ਭਾਰਤ ਦੇ ਵਾਸੀ ਕਹਾਉਣ ਦਾ ਮਾਣ ਵੀ ਮਹਿਸੂਸ ਨਹੀਂ ਕਰ ਸਕਣਾ ਸੀ।

ਅਜਿਹੀਆਂ ਹਸਤੀਆਂ ਦੇ ਬਲਿਹਾਰੇ ਕਿਉਂ ਨਾ ਜਾਈਏ? ਇਹ ਕਿਵੇਂ ਹੋ ਸਕਦਾ ਹੈ? ਇਨ੍ਹਾਂ ਕਾਰਨਾਮਿਆਂ ਦੇ ਕੁਰਬਾਨੈ ਨਾ ਜਾਈਏ ਤਾਂ ਦਰਗਾਹ ਵਿਚ ਕੀ ਮੂੰਹ ਲੈ ਕੇ ਜਾਵਾਂਗੇ? ਕਦੇ ਕਦੇ ਕਲਯੁੱਗੀ ਪ੍ਰਤਿਭਾ ਹੇਠ ਖਿਆਲ ਉਪਜਦਾ ਹੈ ਕਿ ਐਡੀਆਂ ਵੱਡੀਆਂ ਕੁਰਬਾਨੀਆਂ ਤੇ ਐਡੇ ਵੱਡੇ ਸਾਕੇ ਕਿਵੇਂ ਕਰ ਗਏ ਉਹ ਸ਼ਹੀਦ? ਅਜੇਹੀ ਹਾਲਤ ਵਿਚ ਦਿਮਾਗੀ ਅਤੇ ਮਾਨਸਿਕ ਦੋਨਾਂ ਤਰ੍ਹਾਂ ਦੀਆਂ ਇਨਸਾਨੀ ਕੁਵਤਾਂ ਮਰੂੰਡਾ ਹੋ ਜਾਂਦੀਆਂ ਹਨ। ਕਿਆਸ-ਅਰਾਈਆਂ ਤੇ ਖਿਆਲ-ਉਡਾਰੀਆਂ ਦਾ ਚੱਕਾ ਜਾਮ ਹੋ ਜਾਂਦਾ ਹੈ ਅਤੇ ਸੋਚ ਦੀ ਗਰਾਰੀ ਦੇ ਕੁੱਤੇ ਫੇਲ੍ਹ ਹੋ ਜਾਂਦੇ ਹਨ ਅਤੇ ਜੁਆਬ ਨਹੀਂ ਔੜਦਾ। ਅਜੇਹੇ ਮਾਨਸਿਕ ਧੁੰਦਲਕੇ ਦੇ ਵਿਚੋਂ ਮਨੁੱਖੀ ਸੋਚ ਦਾ ਇੰਨਾਂ ਕੁ ਮੂੰਹ-ਮੁਹਾਂਦਰਾ ਨਿਖਰਦਾ ਹੈ ਕਿ ਸੱਚ ਖੰਡ ਵਿਚ ਇਹ ਪ੍ਰਵਾਨਤ ਬ੍ਰਹਿਮੰਡੀ ਰੂਹਾਂ ਲੱਖਾਂ

ਅਰਬਾਂ ਜੂਨਾਂ ਭੋਗ ਰਹੇ ਸੰਸਾਰੀਆਂ ਅਤੇ ਕਲਯੁਗੀਆਂ ਤੋਂ ਬਿਲਕੁਲ ਅਲੱਗ ਹੁੰਦੀਆਂ ਹਨ ਅਤੇ ਇਹ ਬ੍ਰਹਿਮੰਡੀ ਰੂਹਾਂ ਹੀ ਹੁੰਦੀਆਂ ਹਨ ਜੋ ਕਿ ਜਦੋਂ ਇਸ ਸੰਸਾਰ ਵਿਚ ਪਾਪ ਦਾ ਘੜਾ ਭਰ ਜਾਂਦਾ ਹੈ, ਉਦੋਂ ਅਕਾਲ ਪੁਰਖ ਵਾਹਿਗੁਰੂ ਦੇ ਹੁਕਮ ਅਤੇ ਰਜ਼ਾ ਵਿਚ, ਦੁਨੀਆਂ ਨੂੰ ਪਾਪਾਂ ਦੀ ਗਿਲਾਨੀ ਵਿਚੋਂ ਕੱਢਣ ਲਈ ਸੱਚ ਖੰਡ ਤੋਂ ਬ੍ਰਹਿਮੰਡੀ-ਖੰਡ-ਲੀਲਾ ਕਰਨ ਆਉਂਦੀਆਂ ਹਨ। ਅਕਾਲ ਪੁਰਖ ਵਾਹਿਗੁਰੂ, ਆਪ ਇਨ੍ਹਾਂ ਪਵਿੱਤਰ ਤੇ ਨੇਕ ਰੂਹਾਂ ਨੂੰ ਸੱਚ ਖੰਡ ਤੋਂ ਇਕ ਮਿਸ਼ਨ ਦੇ ਕੇ ਭੇਜਦਾ ਹੈ ਅਤੇ ਇਹ ਰੂਹਾਂ ਆਪਣੇ ਮਿੱਥੇ ਹੋਏ ਫਰਜ਼ਾਂ ਅਤੇ ਕਾਰਨਾਮਿਆਂ ਨੂੰ ਸਰ-ਅੰਜਾਮ ਦੇ ਕੇ, ਅਕਾਲ ਪੁਰਖ ਦਾ ਸ਼ੁਕਰਾਨਾਂ ਕਰਦੀਆਂ ਹੋਈਆਂ, ਫਿਰ ਸੱਚ ਖੰਡ ਵਿਚ ਜਾ ਬਿਰਾਜਦੀਆਂ ਹਨ। ਇਸ ਪ੍ਰਸੰਗ ਵਿਚ ਕਿਸ ਕਿਸ ਬਲੀਦਾਨ ਅਤੇ ਸ਼ਹੀਦ ਦਾ ਨਾਂ ਲਈਏ? ਗੁਰੂਆਂ ਤੋਂ ਲੈ ਕੇ ਗੁਰੂਆਂ ਦੇ ਸਾਹਿਬਜ਼ਾਦਿਆਂ, ਗੁਰੂਆਂ ਦੇ ਮਹਿਲਾਂ, ਹਜ਼ਾਰਾਂ ਨਹੀਂ ਲੱਖਾਂ ਹੀਰਿਆਂ ਵਰਗੇ ਸਿੰਘ, ਜੋ ਦੇਸ਼ ਅਤੇ ਕੌਮ ਪ੍ਰਤੀ ਬਲੀਦਾਨ ਦੀ ਬੇਦੀ 'ਤੇ ਹਸਦੇ ਹਸਦੇ ਸ਼ਹੀਦੀਆਂ ਪ੍ਰਾਪਤ ਕਰ ਗਏ। ਇਨ੍ਹਾਂ ਬਹਾਦਰਾਂ ਦਾ ਆਪਣਾ ਦਲ ਹੈ, ਜਿਸ ਨੂੰ ਹਰ ਇਕ ਸੰਵੇਦਨਸ਼ੀਲ ਅਤੇ ਅਨੁਭਵੀ ਮਨੁੱਖ ਨੱਤ-ਮਸਤਕ ਸਿੱਜਦਾ ਕਰਦਾ ਹੋਇਆ ਪੂਰਨ ਵੈਰਾਗ ਵਿੱਚ ਕਹਿ ਉੱਠਦਾ ਹੈ:

"ਹੰਉ ਕੁਰਬਾਨੈ ਜਾਉ ਮਿਹਰਵਾਨਾ।
ਹੰਉ ਕੁਰਬਾਨੈ ਜਾਉ।।"



# ਗੋਬਿੰਦ ਮਾਰਗ ਦਾ ਸੰਦੇਸ਼
# ਗੋਬਿੰਦ ਮਾਰਗ ਖੰਡੇ ਦੀ ਧਾਰ 'ਤੇ ਤੁਰਨ ਦਾ ਨਾਮ ਹੈ

ਗੁਰੂ ਗੋਬਿੰਦ ਸਿੰਘ ਮਾਰਗ ਅਨੰਦਪੁਰ ਸਾਹਿਬ ਤੋਂ ਤਲਵੰਡੀ ਸਾਬੋ ਤੱਕ ਦੁਨਿਆਵੀ ਸਫਰੀ ਪੰਧ ਦਾ ਹੀ ਨਹੀਂ ਸਗੋਂ ਇਹ ਆਤਮਾ ਤੋਂ ਪ੍ਰਮਾਤਮਾ ਤੱਕ ਦੇ ਦੋ ਸਿਰਿਆਂ ਦਾ ਦਰਮਿਆਨੀ ਮਾਰਗ ਹੈ। ਇਹ ਮਾਰਗ ਮਨੁੱਖੀ ਆਤਮਾ ਦੀ ਅਕਾਲ ਪੁਰਖ ਪ੍ਰਮਾਤਮਾ ਦੇ ਦਰਿ-ਘਰ ਤਕ ਜੀਵਨ ਦੇ ਗਾਡੀ ਰਾਹ ਤੋਂ ਅਧਿਆਤਮਵਾਦ ਦੀ ਅਤਿ ਕਠਿਨ ਪੌੜੀ ਦੇ ਰਸਤੇ ਪਹੁੰਚਣ ਦੀ ਤਾਂਘ ਦਾ ਪ੍ਰਤੀਕ ਹੈ। ਗੁਰਬਾਣੀ ਦਾ ਫੁਰਮਾਨ ਹੈ ਕਿ 'ਚਰਨ ਚਲਉ ਮਾਰਗਿ ਗੋਬਿੰਦ/ ਮਿਟਹਿ ਪਾਪ ਜਪੀਐ ਹਰਿ ਬਿੰਦ/ ਕਰ ਹਰਿ ਕਰਮ ਸ੍ਰਵਨਿ ਹਰਿ ਕਥਾ/ ਹਰਿ ਦਰਗਹ ਨਾਨਕ ਊਜਲ ਮਥਾ।।' ਸੋ ਗੋਬਿੰਦ ਮਾਰਗ ਆਤਮਾ ਦੀ ਪ੍ਰਮਾਤਮਾ ਨੂੰ ਮਿਲਣ ਲਈ ਜਨਮਾਂ-ਜਨਮਾਂ ਤੋਂ ਚਲ ਰਹੀ ਮਹਾਨ ਯਾਤਰਾ ਹੈ। ਇਸ ਪਾਵਨ-ਪਵਿੱਤਰ ਰਸਤੇ ਦੇ ਪਾਂਧੀ ਲਈ 'ਜਉ ਤਉ ਪ੍ਰੇਮ ਖੇਲਣ ਕਾ ਚਾਉ/ ਸਿਰੁ ਧਰਿ ਤਲੀ ਗਲੀ ਮੇਰੀ ਆਉ/ ਇਤੁ ਮਾਰਗਿ ਪੈਰੁ ਧਰੀਜੈ/ ਸਿਰੁ ਦੀਜੈ ਕਾਣਿ ਨ ਕੀਜੈ' ਜਿਹੇ ਕਰੜੇ ਆਦਰਸ਼ਾਂ ਦੀ ਪਾਲਣਾ ਦਾ ਹੁਕਮ ਹੈ। ਬੇਸ਼ਕ ਇਹ ਮਾਰਗ ਸਹਿਲ-ਸੁਖਾਲਾ ਨਹੀਂ। ਗੋਬਿੰਦ ਮਾਰਗ ਖੰਡੇ ਦੀ ਤਿੱਖੀ ਧਾਰ 'ਤੇ ਤੁਰਨ ਦਾ ਨਾਮ ਹੈ। ਇਸ 577 ਕਿਲੋਮੀਟਰ ਦੇ ਪੈਂਡੇ ਵਿੱਚ 91 ਗੁਰਦੁਆਰਿਆਂ ਦੇ ਦਰਸ਼ਨ-ਦੀਦਾਰ ਹੁੰਦੇ ਹਨ ਜੋ ਕਿ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਤੈਅ ਕੀਤੇ। ਉਸ ਮਹਾਨ ਪੰਧ ਦੀਆਂ ਪਾਵਨ ਯਾਦਾਂ ਨੂੰ ਅੱਜ ਵੀ ਸੰਭਾਲ ਕੇ ਪੀੜ੍ਹੀ-ਦਰ-ਪੀੜ੍ਹੀ ਸ਼ਰਧਾਵਾਨਾਂ ਦੀਆਂ ਨੇਕ ਭਾਵਨਾਵਾਂ ਤੇ ਗੁਰੂ ਪ੍ਰਤੀ ਸ਼ਰਧਾ ਨੂੰ ਪ੍ਰਜਵਲਤ ਕਰ ਰਹੇ ਹਨ। ਸਗੋਂ ਇਹ ਸਰਬੰਸਦਾਨੀ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਫਲਸਫੇ ਅਨੁਸਾਰ ਜੀਵਨ ਨੂੰ ਸਤਿਅਮ-ਸ਼ਿਵਮ-ਸੁੰਦਰਮ ਦੇ ਪ੍ਰਤੱਖ ਸਾਂਚੇ ਵਿਚ ਢਾਲਣ ਦਾ ਮਾਰਗ ਹੈ। ਇਹ ਮਾਰਗ ਮਨੁੱਖੀ ਭਾਈਚਾਰੇ ਅਤੇ ਉੱਚੀਆਂ-ਸੁੱਚੀਆਂ ਕਦਰਾਂ-ਕੀਮਤਾਂ ਲਈ ਲੜੀ ਗਈ ਹੱਕ-ਸੱਚ ਦੀ ਲੜਾਈ ਵਿਚ ਗੁਰੂ ਸਾਹਿਬ ਦੇ ਪਿਆਰੇ ਸਿੰਘਾਂ, ਉਨ੍ਹਾਂ ਦੇ ਚਾਰ ਸਾਹਿਬਜ਼ਾਦਿਆਂ, ਉਨ੍ਹਾਂ ਦੇ ਪੂਜਨੀਕ ਮਾਤਾ-ਪਿਤਾ ਅਤੇ ਅਣਗਿਣਤ ਯੋਧਿਆਂ ਦੀਆਂ ਸ਼ਾਨਾ-ਮੱਤੀਆਂ ਕੁਰਬਾਨੀਆਂ ਨਾਲ ਸਰਸ਼ਾਰ ਹੈ। ਇਹ ਰਸਤਾ ਗੁਰੂ ਪਿਆਰੇ ਮਰਜੀਵੜਿਆਂ ਦੀਆਂ ਕੁਰਬਾਨੀਆਂ ਅਤੇ ਉਨ੍ਹਾਂ ਦੇ ਉੱਚੇ ਆਦਰਸ਼ਾਂ ਦੀ ਯਾਦ ਅਤੇ ਨਿਸ਼ਾਨਿਆਂ ਦੀ ਪ੍ਰਤੱਖ ਦਾਸਤਾਨ ਹੈ। ਸਿੰਘਾਂ ਵਲੋਂ ਮੌਤ ਤੇ ਜਿੱਤ ਪਾਉਣ ਦੇ ਅਕਾਸ਼ ਗੂੰਜਾਊ ਜੈਕਾਰਿਆਂ ਅਤੇ ਉਨ੍ਹਾਂ ਦੇ ਮਾਣ ਮੱਤੇ ਘੋੜਿਆਂ ਦੀਆਂ ਟਾਪਾਂ ਦੀਆਂ ਅਵਾਜ਼ਾਂ ਨੂੰ ਅੱਜ ਵੀ ਕੋਈ ਸੰਵੇਦਨਸ਼ੀਲ ਗੁਰੂ ਪਿਆਰਾ ਇਸ ਰਸਤੇ 'ਤੇ ਸੁਣ ਸਕਦਾ ਹੈ। ਇਸ ਮਾਰਗ 'ਤੇ ਅੱਜ ਵੀ ਕੋਈ ਆਤਮਿਕ ਦ੍ਰਿਸ਼ਟੀ ਵਾਲੀ ਅੱਖ ਦਸਵੇਂ ਪਾਤਿਸ਼ਾਹ ਦੇ ਚਿੱਟੇ ਬਾਜ ਦੀਆਂ ਉਡਾਰੀਆਂ ਨੂੰ ਵੇਖ ਸਕਦੀ ਹੈ।

ਗੋਬਿੰਦ ਮਾਰਗ ਰੱਬ ਨੂੰ ਪਾਉਣ ਦੇ ਸਤਿਅਮ-ਸ਼ਿਵਮ-ਸੁੰਦਰਮ ਦੇ ਅਧਿਆਤਮਿਕ ਅਸੂਲਾਂ ਦਾ ਮੁਜੱਸਮ ਹੈ। ਇਸ ਮਾਰਗ ਦੀ ਸੱਦ ਯੁੱਗੋ-ਯੁਗ ਮਨੁੱਖਤਾ ਦੀਆਂ ਪੀੜ੍ਹੀਆਂ ਨੂੰ ਆਪਣੇ ਪੂਰਵਜਾਂ ਦੇ ਦੇਸ਼ ਅਤੇ ਕੌਮ ਦੀ ਖਾਤਰ ਨਿਰਸੁਆਰਥ ਕੀਤੇ ਮਹਾਨ ਬਲੀਦਾਨਾਂ ਦੀ ਯਾਦ ਦਿਵਾਉਂਦੀ ਰਹੇਗੀ ਤਾਂ ਕਿ ਅਸੀਂ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਇਸ ਮਹਾਨ ਅਤੇ ਆਦਰਸ਼ਿਕ ਮਾਰਗ ਦੀ ਪਵਿੱਤਰ ਧੂੜੀ ਸਿਰ-ਮਸਤਕ ਨੂੰ ਲਾ ਕੇ ਆਪਣਾ ਜੀਵਨ ਸਫਲ ਕਰਦੇ ਰਹੀਏ।

ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਸਮੇਂ ਦਿੱਲੀ ਦੇ ਤਖ਼ਤ ਤੇ ਬਾਦਸ਼ਾਹ ਔਰੰਗਜ਼ੇਬ ਬੈਠਾ ਸੀ। ਉਸ ਦੇ ਮੁਤੱਸਬ ਦੀ ਗਲ ਤਾਂ ਇੱਕ ਪਾਸੇ ਰਹੀ; ਉਸ ਦੇ ਅਹਿਲਕਾਰ ਤੇ ਮੁਣਸ਼ੀ-ਮੁਸੱਦੀਆਂ ਦੀ ਧਾਰਮਿਕ ਮੁਤੱਸਬ ਸੁਭਾਨ ਅੱਲ੍ਹਾ ਹੀ ਕਹੀਏ ਕਿ ਉਨ੍ਹਾਂ ਵੱਲੋਂ ਕੀਤਾ ਜਾਣ ਵਾਲਾ ਜ਼ੁਲਮ-ਜਬਰ ਮਾਨਵਤਾ ਦੇ ਸਭ ਹੱਦ ਬੰਨੇ ਟੱਪ ਗਿਆ ਸੀ। ਇਸ ਜ਼ੁਲਮ ਤੇ ਜਬਰ ਦੇ ਖਿਲਾਫ ਦੇਸ਼ ਤੇ ਧਰਮ ਦੀ ਰਾਖੀ ਲਈ ਸਿੱਦਕ ਤੇ ਸੱਬਰ ਦੀ ਲੜਾਈ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਪਿਤਾ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਨਾਹਕ ਸ਼ਹੀਦੀ ਤੋਂ ਸ਼ੁਰੂ ਕੀਤੀ ਅਤੇ ਇਹ ਲੰਬਾ ਸੰਘਰਸ਼ ਅਣਗਿਣਤ ਬਹਾਦਰ ਮਰਜੀਵੜਿਆਂ ਦੇ ਅਕਹਿ ਤੇ ਅਸਹਿ ਕਸ਼ਟ ਸਹਾਰਦਿਆਂ ਹੋਇਆਂ ਕੌਮ ਦੇ ਲਈ ਕੀਤੇ ਬਲੀਦਾਨੀ ਸੰਘਰਸ਼ ਦੇ ਰੂਪ ਵਿੱਚ ਔਰੰਗਜ਼ੇਬ ਦੀ ਮੌਤ ਤੋਂ ਵੀ ਚਿਰ ਦੇਰ ਬਾਦ ਮਹਾਰਾਜਾ ਰਣਜੀਤ ਸਿੰਘ ਵਲੋਂ ਖਾਲਸਾ ਰਾਜ ਦੀ ਸਥਾਪਨਾ ਕਰਨ ਤਕ ਚਲਦਾ ਰਿਹਾ। ਇਸ ਸੰਘਰਸ਼ ਦਾ ਮੁੱਖ ਕੇਂਦਰ ਅਨੰਦਪੁਰ ਸਾਹਿਬ ਬਣਿਆ, ਜਿਥੇ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਜੀਵਨ ਦੇ ਲਗਭਗ 30 ਵਰ੍ਹੇ ਗੁਜਾਰੇ। ਅਨੰਦਪੁਰ ਸਾਹਿਬ ਉਹ ਪਵਿੱਤਰ ਸਥਾਨ ਹੈ, ਜਿਸ ਨੂੰ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ 11 ਨਵੰਬਰ 1675 ਈ. ਵਿਚ ਕਹਿਲੂਰ ਦੇ ਰਾਜੇ ਤੋਂ ਮਾਖੋਵਾਲ ਪਿੰਡ ਦੇ ਖੰਡਰਾਂ ਨੂੰ ਖਰੀਦ ਕੇ ਵਸਾਇਆ ਸੀ ਤੇ ਇਸ ਨਗਰ ਦਾ ਨਾਮ ਆਪਣੀ ਮਾਤਾ ਦੇ ਨਾਮ 'ਤੇ 'ਚੱਕ ਨਾਨਕੀ' ਰੱਖਿਆ, ਤੇ ਜਦ ਗੁਰੂ ਗੋਬਿੰਦ ਸਿੰਘ ਜੀ ਭੰਗਾਣੀ ਦਾ ਯੁੱਧ ਜਿੱਤ ਕੇ ਵਾਪਿਸ ਇਸ ਨਗਰੀ ਵਿਚ ਆਏ ਤਾਂ ਉਨ੍ਹਾਂ ਵੱਲੋਂ ਇਸ ਨਗਰੀ ਨੂੰ ਪੂਰਨ ਸੱਜ-ਧੱਜ ਦਿੰਦੇ ਹੋਏ ਇਸ ਦਾ ਨਾਮ ਅਨੰਦਪੁਰ ਰੱਖਿਆ ਗਿਆ। ਬਚਿੱਤਰ ਨਾਟਕ ਵਿਚ ਇਸ ਬਾਰੇ ਇਸ ਪ੍ਰਕਾਰ ਲਿਖਿਆ ਹੈ :

ਜੁੱਧ ਜੀਤਿ ਆਏ ਜਬੈ ਟਿਕੈ ਨ ਤਿਨ ਪੁਰ ਪਾਵ/ ਕਾਹਲੂਰ ਮੈ ਬਾਂਧਿਯੋ ਆਨ ਅਨੰਦਪੁਰ ਗਾਂਵ।।

ਇਥੇ ਲਗਭਗ 30 ਵਰ੍ਹਿਆਂ ਦੇ ਨਿਵਾਸ ਸਮੇਂ ਦੌਰਾਨ ਗੁਰੂ ਸਾਹਿਬ ਨੇ ਬਹੁਤ ਸਾਰੀ ਬਾਣੀ ਰਚੀ ਅਤੇ ਨਾਲ ਹੀ ਜ਼ੁਲਮ ਵਿਰੁੱਧ ਆਪਣੇ ਸੰਘਰਸ਼ ਨੂੰ ਤੇਜ਼ ਕੀਤਾ ਤੇ ਦੇਸ਼ ਵਿਚ ਖਾਸ ਕਰ ਪੰਜਾਬੀਆਂ ਵਿਚ ਆਤਮਿਕ ਚੇਤਨਾ ਦੀ ਨਵੀਂ ਰੂਹ ਫੂਕੀ, ਖ਼ਾਲਸੇ ਦੀ ਸਾਜਨਾ ਕਰਕੇ ਚਿੜੀਆਂ ਨੂੰ ਬਾਜ਼ ਬਣਾਉਣ ਦਾ ਕ੍ਰਿਸ਼ਮਾ ਸ਼ਰੇਆਮ ਕਰ

ਵਿਖਾਇਆ ਤੇ ਜ਼ਾਲਿਮ ਨੂੰ ਦਿਖਾ ਦਿੱਤਾ ਕਿ ਪਰਮਾਤਮਾ ਦੇ ਹੁਕਮ ਵਿਚ ਰਹਿਣ ਵਾਲਾ ਇੱਕ ਮਨੁੱਖ ਹਜ਼ਾਰਾਂ ਬੇਮੁੱਖਾਂ ਤੋਂ ਕਿਤੇ ਵੱਧ ਸ਼ਕਤੀਸ਼ਾਲੀ ਹੁੰਦਾ ਹੈ। ਉਹਨਾਂ ਇੱਕ ਇੱਕ ਸਿੰਘ ਨੂੰ ਸਵਾ ਸਵਾ ਲੱਖ ਦੀਆਂ ਫੌਜਾਂ ਦੇ ਬਰਾਬਰ ਲਿਆ ਖੜ੍ਹਾ ਕੀਤਾ।

ਇਸ ਅਦੁੱਤੀ ਸੰਘਰਸ਼ ਦੌਰਾਨ ਉਹਨਾਂ ਨੂੰ ਆਪਣੀ ਪਿਆਰੀ ਅਨੰਦਪੁਰੀ ਤੇ ਕਿਲ੍ਹਾ ਅਨੰਦਗੜ੍ਹ ਸੰਨ 1704 ਨੂੰ ਧਰਮ ਦੀ ਰਾਖੀ ਦੇ ਸੰਘਰਸ਼ ਨੂੰ ਅਗਾਂਹ ਤੋਰਨ ਲਈ ਜਿਉਂਦਾ ਰੱਖਣ ਲਈ ਛੱਡਣਾ ਪਿਆ ਤੇ ਇਹ ਅਨੰਦਪੁਰ ਸਾਹਿਬ ਤੋਂ ਦਮਦਮਾ ਸਾਹਿਬ ਤਲਵੰਡੀ ਸਾਬੋ ਤੱਕ ਦਾ ਪੈਂਡਾ ਉਹਨਾਂ ਦੇ ਜੀਵਨ ਦਾ ਸਭ ਤੋਂ ਵੱਧ ਕਠਿਨ ਤੇ ਬਿਖੜਾ ਪੰਧ ਸੀ।

ਗੁਰੂ ਗੋਬਿੰਦ ਸਿੰਘ ਮਾਰਗ ਉਸੇ ਰਾਹ ਦੀ ਨਿਸ਼ਾਨਦੇਹੀ ਕਰਦਾ ਹੈ, ਜੋ ਕਲਗੀਧਰ ਪਾਤਿਸ਼ਾਹ ਦੇ ਜੀਵਨ ਦੇ ਸਭ ਤੋਂ ਕਠਿਨ ਦੌਰ ਦੀ ਗਵਾਹੀ ਆਪਣੇ ਕਣ ਕਣ ਵਿਚ ਲਈ ਬੈਠਾ ਹੈ। '47' ਦਿਨਾਂ ਦੇ ਸਫ਼ਰ ਦੌਰਾਨ ਜਿਥੇ ਜਿਥੇ ਵੀ ਕਲਗੀਧਰ ਪਾਤਿਸ਼ਾਹ ਕੁਝ ਚਿਰ ਲਈ ਵੀ ਰੁਕੇ, ਉੱਥੇ ਹੀ ਹੁਣ ਲਗਭਗ 91 ਪਵਿੱਤਰ ਇਤਿਹਾਸਕ ਗੁਰਦੁਆਰੇ ਹਨ। ਜਿਨ੍ਹਾਂ ਦਾ ਸਬੰਧ ਕਲਗੀਧਰ ਪਾਤਿਸ਼ਾਹ ਦੇ ਜੀਵਨ ਦੇ ਇਤਿਹਾਸ ਨਾਲ ਹੈ।

ਕਿਲ੍ਹਾ ਅਨੰਦਗੜ੍ਹ ਦੀ ਮੁਗਲ ਫੌਜਾਂ ਤੇ ਪਹਾੜੀ ਰਾਜਿਆਂ ਨੇ ਕਈ ਮਹੀਨਿਆਂ ਤੋਂ ਘੇਰਾ ਬੰਦੀ ਕੀਤੀ ਹੋਈ ਸੀ ਤੇ ਕਿਲ੍ਹੇ ਅੰਦਰ ਖਾਣ ਲਈ ਇੱਕ ਸੇਰ ਅੰਨ ਵੀ ਨਹੀਂ ਸੀ ਬਚਿਆ। ਆਖਿਰ ਸੰਨ 1704 ਈ. ਨੂੰ ਦੱਖਣ ਦੇਸ ਤੋਂ ਇੱਕ ਕਾਜ਼ੀ ਗੁਰੂ ਸਾਹਿਬ ਕੋਲ ਦਿੱਲੀ ਦੇ ਬਾਦਸ਼ਾਹ ਔਰੰਗਜ਼ੇਬ ਦਾ ਕੁਰਾਨ ਦੀ ਜਿਲਦ ਉਪਰ ਲਿਖਿਆ ਹੋਇਆ ਸ਼ਾਹੀ ਪਰਵਾਨਾ ਲੈ ਕੇ ਅਨੰਦਪੁਰ ਪੁੱਜਾ। ਜਿਸ ਵਿੱਚ ਦਰਜ ਸੀ ਕਿ ਤੁਸੀਂ ਬੇਫਿਕਰ ਹੋ ਕੇ ਕਿਲ੍ਹਾ ਖਾਲੀ ਕਰ ਸਕਦੇ ਹੋ ਤੁਹਾਡੇ ਉੱਤੇ ਕੋਈ ਹਮਲਾ ਨਹੀਂ ਹੋਵੇਗਾ। ਤੁਹਾਨੂੰ ਤੁਹਾਡੇ ਪਰਿਵਾਰ, ਸਿੰਘਾਂ ਅਤੇ ਅਸਬਾਬ ਨੂੰ ਸੁਰੱਖਿਅਤ ਨਿਕਲ ਜਾਣ ਦਿੱਤਾ ਜਾਵੇਗਾ। ਦੂਸਰੇ ਹੀ ਦਿਨ ਇੱਕ ਸੂਹੀਏ ਨੇ ਗੁਰੂ ਜੀ ਨੂੰ ਇਹ ਸੂਚਨਾ ਦਿੱਤੀ ਕਿ ਮੁਗਲ ਫੌਜਾਂ ਵੱਲੋਂ ਬੁਲਾਈ ਰਾਜਾ ਅਜਮੇਰ ਚੰਦ ਦੀ ਫੌਜ ਸਰਹੰਦ ਤੋਂ ਅਨੰਦਪੁਰ ਵਲ ਵਧ ਰਹੀ ਹੈ ਤੇ ਜਿਸ ਦਾ ਅੱਜ ਰੋਪੜ ਦੀ ਥਾਂ ਤੇ ਪੜਾਅ ਹੈ ਤੇ ਗੁਰੂ ਜੀ ਨੇ ਸਰਦਾਰ ਉਦੈ ਸਿੰਘ ਵਰਗੇ ਵੱਡੇ ਜਥੇਦਾਰਾਂ ਨਾਲ ਸਲਾਹ ਮਸ਼ਵਰਾ ਕਰਕੇ ਫੈਸਲਾ ਕੀਤਾ ਕਿ ਅੱਜ ਰਾਤ ਹੀ ਕਿਲ੍ਹਾ ਅਨੰਦਗੜ੍ਹ ਖਾਲੀ ਕਰ ਦਿੱਤਾ ਜਾਵੇ ਤੇ ਇਹ ਫੈਸਲਾ ਮੁਗਲ ਫੌਜਾਂ ਤੱਕ ਵੀ ਪਹੁੰਚਾ ਦਿੱਤਾ। ਇਸ ਤੇ ਮੁਗਲ ਫੌਜਾਂ ਤੇ ਪਹਾੜੀ ਰਾਜਿਆਂ ਨੇ ਮੁੜ ਰਲ ਕੇ ਸਹੁੰ ਚੁੱਕੀ ਕਿ ਅਸੀਂ ਤੁਹਾਨੂੰ ਸੁਰੱਖਿਅਤ ਲੰਘ ਜਾਣ ਦਿਆਂਗੇ। ਆਖਿਰਕਾਰ ਦਸੰਬਰ 1704 ਈ. ਦੀ ਇੱਕ ਰਾਤ ਨੂੰ ਅੱਧੀ ਰਾਤ ਦੇ ਸਮੇਂ ਜਦ ਬਰਸਾਤ ਆਪਣੇ ਪੂਰੇ ਜ਼ੋਰ ਤੇ ਸੀ। ਅਨੰਦਪੁਰ ਸਾਹਿਬ ਤੋਂ ਭਾਵਪੂਰਤ ਵਿਦਾ ਲੈ ਕੇ ਗੁਰੂ ਸਾਹਿਬ ਦੇ ਪਰਿਵਾਰ ਸਮੇਤ ਲਗਭਗ 1500 ਸਿੱਖ ਔਰਤਾਂ ਤੇ ਪੁਰਸ਼ ਅਨੰਦਗੜ੍ਹ ਕਿਲ੍ਹੇ ਤੋਂ

ਬਾਹਰ ਨਿਕਲੇ ਪਰ ਜਿਵੇਂ ਹੀ ਮੁਗਲ ਫੌਜਾਂ ਨੂੰ ਉਹਨਾਂ ਦੇ ਕੂਚ ਕਰਨ ਦਾ ਪਤਾ ਲੱਗਾ, ਉਹਨਾਂ ਦੀਆਂ ਸਾਰੀਆਂ ਸਹੁੰਆਂ ਕਸਮਾਂ ਮਿੱਟੀ ਵਿੱਚ ਰੁਲ ਗਈਆਂ ਤੇ ਉਹਨਾਂ ਨੇ ਉਥੋਂ ਹੀ ਸਿੱਖ ਫੌਜ ਦਾ ਪਿੱਛਾ ਕਰਨਾ ਸ਼ੁਰੂ ਕਰ ਦਿੱਤਾ। ਇੱਥੇ ਇਹ ਵਰਨਣ ਕਰਨਾ ਯੋਗ ਹੋਵੇਗਾ ਕਿ ਇੱਕ ਵਾਰ ਪਹਿਲਾਂ ਵੀ ਪਹਾੜੀ ਰਾਜਿਆਂ ਅਤੇ ਮੁਗਲ ਫੌਜਾਂ ਨੇ ਸੂਰ ਅਤੇ ਗਾਂ ਦੀਆਂ ਸਹੁੰਆਂ ਖਾ ਕੇ ਉਹਨਾਂ ਨੂੰ ਸੁਰੱਖਿਅਤ ਨਿਕਲ ਜਾਣ ਦਾ ਯਕੀਨ ਦੁਆਇਆ ਸੀ ਪਰ ਬਾਹਰ ਨਿਕਲਣ ਤੇ ਹੀ ਉਹਨਾਂ ਹਮਲਾ ਕਰ ਦਿੱਤਾ ਸੀ ਪਰ ਗਨੀਮਤ ਇਹ ਸੀ ਕਿ ਗੁਰੂ ਸਾਹਿਬ ਦੁਸ਼ਮਣ ਦੀ ਨੀਅਤ ਸਮਝਦੇ ਸਨ। ਇਸ ਲਈ ਉਨ੍ਹਾਂ ਨੇ ਮਾਲ ਅਸਬਾਬ ਵਜੋਂ ਨਕਾਰਾ ਸਮਾਨ ਹੀ ਕਿਲ੍ਹੇ ਤੋਂ ਬਾਹਰ ਭੇਜਿਆ ਸੀ। ਇਸ ਲਈ ਸਹੁੰਆਂ ਤੋੜਨ ਵਾਲੇ ਹਿੰਦੂ ਤੇ ਮੁਸਲਮਾਨ ਹਾਕਮਾਂ ਨੂੰ ਆਤਮ ਗਿਲਾਨੀ ਮਹਿਸੂਸ ਹੋਈ ਸੀ।

ਕੀਰਤਪੁਰ ਤੋਂ ਹੀ ਲੜਾਈ ਹੋਣੀ ਸ਼ੁਰੂ ਹੋ ਗਈ ਤੇ ਗੁਰੂ ਜੀ ਨੇ ਪਿੱਛਾ ਕਰਨ ਵਾਲੀ ਸੈਨਾ ਨੂੰ ਰੋਕਣ ਲਈ ਭਾਈ ਉਦੈ ਸਿੰਘ ਪੁੱਤਰ ਭਾਈ ਮਨੀ ਸਿੰਘ ਜੀ ਨੂੰ 50 ਸਿੰਘਾਂ ਦੇ ਦਲ ਨਾਲ ਸ਼ਾਹੀ ਟਿੱਬੀ ਤੇ ਨਿਯੁਕਤ ਕੀਤਾ। ਜਿਸਨੇ ਸ਼ਾਹੀ ਟਿੱਬੀ ਦੇ ਸਥਾਨ ਤੇ ਮੁੱਠੀ ਭਰ ਸਿੰਘਾਂ ਦੇ ਨਾਲ ਹਜ਼ਾਰਾਂ ਦੀ ਗਿਣਤੀ ਵਿਚ ਵਧ ਰਹੇ ਟਿੱਡੀ ਦਲ ਨਾਲ ਰੌਂਗਟੇ ਖੜੇ ਕਰ ਦੇਣ ਵਾਲਾ ਯੁੱਧ ਕੀਤਾ ਤੇ ਉੱਥੇ ਹੀ ਜਥੇਦਾਰ ਉਦੈ ਸਿੰਘ ਅਤੇ ਬਾਕੀ 50 ਸਿੰਘਾਂ ਨੇ ਸ਼ਹੀਦੀ ਪਾਈ। ਇਸ ਸਮੇਂ ਦੌਰਾਨ ਕਾਫਿਲੇ ਦਾ ਅਗਲਾ ਭਾਗ ਜਿਸ ਵਿੱਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸ਼ਾਮਿਲ ਸਨ; ਸਰਸਾ ਨਦੀ ਦੇ ਨਿਕਟ ਪਹੁੰਚ ਗਿਆ। ਸਵੇਰ ਹੋਣ ਵਾਲੀ ਸੀ ਤੇ ਪਿਛੋਂ ਮੁਗਲ ਸੈਨਾ ਵਧਦੀ ਆ ਰਹੀ ਸੀ ਤੇ ਗੁਰੂ ਜੀ ਨੇ ਭਾਈ ਜੀਵਨ ਸਿੰਘ ਰੰਘਰੇਟੇ ਨੂੰ 100 ਸਿੰਘਾਂ ਦੀ ਕਮਾਨ ਦੇ ਕੇ ਸਰਸਾ ਦੇ ਤੱਟ 'ਤੇ ਦੁਸ਼ਮਣ ਨੂੰ ਰੋਕ ਕੇ ਰੱਖਣ ਦਾ ਹੁਕਮ ਦਿੱਤਾ। ਭਾਈ ਜੀਵਨ ਸਿੰਘ ਜੀ ਦਾ ਪਹਿਲਾ ਨਾਮ ਭਾਈ ਜੈਤਾ ਸੀ ਜੋ ਕਿ ਗੁਰੂ ਤੇਗ ਬਹਾਦਰ ਜੀ ਦੀ ਕੈਦ ਦੇ ਸਮੇਂ ਕੋਤਵਾਲੀ ਵਿਚੋਂ ਆਪਣੀ ਜਾਨ ਉਤੇ ਖੇਲ੍ਹ ਕੇ ਗੁਰੂ ਤੇਗ ਬਹਾਦਰ ਜੀ ਦੇ 57 ਸ਼ਲੋਕ ਗੁਰੂ ਗੋਬਿੰਦ ਸਿੰਘ ਕੋਲ ਲੈ ਕੇ ਆਏ ਸਨ ਤੇ ਇਹ ਹੀ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਚਾਂਦਨੀ ਚੌਕ ਵਿੱਚੋਂ ਮੁਗਲ ਸੈਨਾ ਦੇ ਸਖ਼ਤ ਪਹਿਰੇ ਵਿਚੋਂ ਸੀਸ ਚੁੱਕ ਕੇ ਸ੍ਰੀ ਅਨੰਦਪੁਰ ਸਾਹਿਬ ਲਿਆਏ ਸਨ। ਬਾਕੀ ਸੈਨਾ ਲੈ ਕੇ ਗੁਰੂ ਸਾਹਿਬ ਸਰਸਾ ਨਦੀ ਪਾਰ ਕਰਨ ਲਈ ਅੱਗੇ ਵਧੇ। ਨਦੀ ਵਿੱਚ ਭਾਰੀ ਵਰਖਾ ਕਾਰਨ ਹੜ੍ਹ ਆਇਆ ਹੋਇਆ ਸੀ ਤੇ ਜਿਸ ਦੀ ਗਤੀ ਏਨੀ ਤੇਜ਼ ਸੀ ਕਿ ਬਹੁਤ ਸਾਰਾ ਕੀਮਤੀ ਸਾਹਿਤ, ਮਾਲ ਅਸਬਾਬ ਤੇ ਬਹੁਤ ਸਾਰੇ ਸਿੰਘ ਅਤੇ ਔਰਤਾਂ ਪਾਣੀ ਦੇ ਅੱਥਰੇ ਵੇਗ ਵਿੱਚ ਵਹਿ ਗਏ ਤੇ ਜਿਹੜੇ ਪਾਰ ਲੱਗੇ ਉਹ ਹਨੇਰੇ ਵਿਚ ਜਿਧਰ ਰਾਹ ਮਿਲਿਆ ਤੁਰ ਪਏ। ਇਸ ਭਿਆਨਕ ਸਮੇਂ ਦੌਰਾਨ ਗੁਰੂ ਜੀ ਦੇ ਦੋ ਛੋਟੇ ਸਾਹਿਬਜ਼ਾਦਿਆਂ ਸਮੇਤ ਮਾਤਾ ਗੁਜਰੀ ਜੀ ਉਨ੍ਹਾਂ ਕੋਲੋਂ ਵਿਛੜ ਗਏ ਤੇ ਉਹਨਾਂ ਨੂੰ ਗੁਰੂ ਸਾਹਿਬ ਦਾ ਰਸੋਈਆ ਗੰਗੂ ਬ੍ਰਾਹਮਣ ਆਪਣੇ ਨਾਲ ਆਪਣੇ ਪਿੰਡ ਸਹੇੜੀ ਲੈ ਗਿਆ। ਪ੍ਰੰਤੂ ਲਾਲਚ ਵਸ ਆ ਕੇ ਉਸਨੇ ਉਹਨਾਂ

ਤਿੰਨਾਂ ਨੂੰ ਸਰਹੰਦ ਦੇ ਸੂਬੇ ਵਜ਼ੀਰ ਖਾਨ ਕੋਲ ਕੈਦ ਕਰਵਾ ਦਿੱਤਾ ਜਿੱਥੇ ਉਹਨਾਂ ਨੂੰ ਤਸੀਹੇ ਦੇ ਕੇ ਸ਼ਹੀਦ ਕਰ ਦਿੱਤਾ।

**ਸ਼ਾਹੀ ਟਿੱਬੀ:** ਇਹ ਅਸਥਾਨ ਕੀਰਤਪੁਰ ਸਾਹਿਬ ਤੋਂ ਤਕਰੀਬਨ ਪੰਜ ਕਿਲੋਮੀਟਰ ਦੱਖਣ ਵੱਲ ਹੈ। ਇਸ ਅਸਥਾਨ ਤੇ ਗੁਰਦੁਆਰਾ ਤੀਰ ਸਾਹਿਬ ਬਣਿਆ ਹੋਇਆ ਹੈ। ਗੁਰੂ ਸਾਹਿਬ ਨੇ ਜਦ ਅਨੰਦਪੁਰ ਸਾਹਿਬ ਨੂੰ ਛੱਡਿਆ, ਉਹ ਕੀਰਤਪੁਰ ਸਾਹਿਬ ਤੋਂ ਲੰਘ ਕੇ ਨਿਰਮੋਹਗੜ੍ਹ ਪੁੱਜੇ ਤਾਂ ਸਿੰਘਾਂ ਦਾ ਪਹਾੜੀ ਰਾਜਿਆਂ ਅਤੇ ਮੁਗਲ ਸੈਨਾ ਨਾਲ ਟਾਕਰਾ ਹੋ ਗਿਆ। ਇੱਥੇ ਘਮਸਾਨ ਦਾ ਯੁੱਧ ਹੋਇਆ। ਗੁਰੂ ਸਾਹਿਬ ਦੁਸ਼ਮਣ ਦਾ ਘੇਰਾ ਤੋੜ ਕੇ ਇਸ ਸ਼ਾਹੀ ਟਿੱਬੀ ਉਤੇ ਪੁੱਜ ਗਏ ਅਤੇ ਦੁਸ਼ਮਣ ਉਤੇ ਤੀਰਾਂ ਦੀ ਬਾਰਸ਼ ਕਰ ਦਿੱਤੀ। ਇਸ ਅਸਥਾਨ ਉਤੇ ਕਈ ਸਿੰਘ ਸ਼ਹੀਦ ਹੋ ਗਏ। ਗੁਰੂ ਸਾਹਿਬ ਨੇ ਸਾਹਿਬਜ਼ਾਦੇ ਅਤੇ ਬਹੁਤ ਸਾਰੇ ਸਿੰਘ ਦੁਸ਼ਮਣਾਂ ਦੇ ਘੇਰੇ ਵਿਚੋਂ ਕੱਢੇ।

**ਪਿੰਡ ਨੰਗਲ ਸਰਸਾ-ਪਰਿਵਾਰ ਵਿਛੋੜਾ:** ਗੁਰੂ ਗੋਬਿੰਦ ਸਿੰਘ ਜੀ ਨੇ ਅਨੰਦਪੁਰ ਦਾ ਕਿਲ੍ਹਾ ਛੱਡਣ ਉਪਰੰਤ ਸਰਸਾ ਨਦੀ ਦੇ ਕਿਨਾਰੇ ਪੜਾਅ ਕੀਤਾ। ਸਰਸਾ ਨਦੀ ਵਿੱਚ ਹੜ੍ਹ ਆਇਆ ਹੋਇਆ ਸੀ। ਇਸ ਅਸਥਾਨ ਤੇ ਗੁਰੂ ਸਾਹਿਬ ਨੇ ਜਦ ਆਸਾ ਦੀ ਵਾਰ ਦਾ ਭੋਗ ਪਾਇਆ ਤਾਂ ਮੁਗਲ ਫੌਜਾਂ ਨੇ ਅਚਾਨਕ ਹਮਲਾ ਕਰ ਦਿੱਤਾ। ਗੁਰਦੁਆਰਾ ਪਰਿਵਾਰ ਵਿਛੋੜਾ ਦੇ ਸਥਾਨ 'ਤੇ ਹੀ ਗੁਰੂ ਜੀ ਨੇ ਪਰਿਵਾਰ ਨੂੰ ਤਿੰਨ ਹਿੱਸਿਆਂ ਵਿਚ ਵੰਡ ਦਿੱਤਾ। ਬਾਬਾ ਅਜੀਤ ਸਿੰਘ ਜੀ, ਬਾਬਾ ਜੁਝਾਰ ਸਿੰਘ ਜੀ ਤੇ ਕੁਝ ਸਿੰਘ ਉਨ੍ਹਾਂ ਆਪਣੇ ਨਾਲ ਰੱਖੇ ਤੇ ਸਰਸਾ ਪਾਰ ਕਰਕੇ ਰੋਪੜ ਪੁੱਜ ਗਏ । ਮਾਤਾ ਗੁਜਰੀ ਜੀ ਅਤੇ ਮਾਤਾ ਸਾਹਿਬ ਦੇਵਾਂ ਜੀ, ਭਾਈ ਮਨੀ ਸਿੰਘ ਨਾਲ ਦਿੱਲੀ ਵੱਲ ਚਲੇ ਗਏ। ਮਾਤਾ ਗੁਜਰੀ ਜੀ ਸਾਹਿਬਜ਼ਾਦਾ ਜ਼ੋਰਾਵਰ ਸਿੰਘ ਅਤੇ ਸਾਹਿਬਜ਼ਾਦਾ ਫਤਹਿ ਸਿੰਘ ਜੀ ਕਰਮੇ ਮਾਸ਼ਕੀ ਨਾਲ ਉਸ ਦੀ ਝੁੱਗੀ ਵਿਚ ਸਰਸਾ ਕਿਨਾਰੇ ਹੀ ਰੁਕ ਗਏ। ਰੋਪੜ ਦੀ ਮਾਈ ਲੱਛਮੀ ਦੇਵੀ ਨੇ ਰੋਟੀ ਪਾਣੀ ਛਕਾਇਆ ਤੇ ਮਾਤਾ ਗੁਜਰੀ ਜੀ ਦੇ ਚਰਨ ਦਬਾਏ। ਉਥੋਂ ਗੰਗੂ ਬ੍ਰਾਹਮਣ ਆਪਣੇ ਪਿੰਡ ਸਹੇੜੀ ਲੈ ਗਿਆ। ਗੁਰੂ ਸਾਹਿਬ ਦਾ ਸਾਰਾ ਪਰਿਵਾਰ ਵਿਛੜ ਗਿਆ। ਇਸ ਅਸਥਾਨ ਤੇ ਹੁਣ ਗੁਰਦੁਆਰਾ ਪਰਿਵਾਰ ਵਿਛੋੜਾ ਦੀ ਸੁੰਦਰ ਇਮਾਰਤ ਬਣੀ ਹੋਈ ਹੈ।

**ਘਨੌਲਾ:** ਸਰਸਾ ਨਦੀ ਨੂੰ ਪਾਰ ਕਰਨ ਤੋਂ ਬਾਅਦ ਗੁਰੂ ਸਾਹਿਬ ਵਿੱਚ ਥੋੜ੍ਹੇ ਸਮੇਂ ਲਈ ਇਸ ਪਿੰਡ ਵਿੱਚ ਰੁਕੇ ਸਨ। ਰੂਪਨਗਰ ਤੋਂ ਇਹ ਪਿੰਡ ਦਸ ਕਿਲੋਮੀਟਰ ਦੀ ਦੂਰੀ ਤੇ ਹੈ। ਇਸ ਅਸਥਾਨ ਤੇ ਹੁਣ ਇਹ ਇਤਿਹਾਸਕ ਗੁਰਦੁਆਰਾ ਸਾਹਿਬ ਬਣਿਆ ਹੋਇਆ ਹੈ।

**ਫਿੱਡਾ:** ਗੁਰੂ ਗੋਬਿੰਦ ਸਿੰਘ ਜੀ ਘਨੌਲੇ ਤੋਂ ਬਾਅਦ ਪਿੰਡ ਫਿੱਡਾ ਵਿਖੇ ਆਣ ਬਿਰਾਜੇ। ਇਸ ਪਿੰਡ ਦਾ ਨਾਮ ਫਿੱਡਾ ਲੋਹਗੜ੍ਹ ਹੈ। ਲੋਹਗੜ੍ਹ ਇਸ ਕਰਕੇ ਆਖਿਆ

ਜਾਂਦਾ ਹੈ ਕਿਉਂਕਿ ਅਨੰਦਪੁਰ ਸਾਹਿਬ ਨੂੰ ਜਾਣ ਵੇਲੇ ਇਹ ਪਿੰਡ ਰਸਤੇ ਵਿੱਚ ਪੈਂਦਾ ਸੀ। ਇਸ ਅਸਥਾਨ 'ਤੇ ਸੰਗਤਾਂ ਵਾਸਤੇ ਲੰਗਰ ਤਿਆਰ ਕੀਤਾ ਜਾਂਦਾ ਸੀ ਅਤੇ ਲੋਹਾਂ ਹਰ ਵੇਲੇ ਤਪਦੀਆਂ ਰਹਿੰਦੀਆਂ ਸਨ। ਇਸ ਲਈ ਲੋਹਗੜ੍ਹ ਇਸ ਪਿੰਡ ਦੇ ਨਾਮ ਨਾਲ ਜੋੜਿਆ ਜਾਂਦਾ ਹੈ।

**ਲੌਂਦੀ ਮਾਜਰਾ:** ਇਹ ਅਸਥਾਨ ਪਿੰਡ ਫਿੱਡੇ ਤੋਂ ਤਕਰੀਬਨ ਇੱਕ ਕਿਲੋਮੀਟਰ ਦੀ ਦੂਰੀ 'ਤੇ ਹੈ। ਇਸ ਪਿੰਡ ਲੌਂਦੀ ਮਾਜਰਾ ਵਿੱਚ ਗੁਰੂ ਸਾਹਿਬ ਥੋੜ੍ਹਾ ਜਿਹਾ ਸਮਾਂ ਰੁਕੇ ਸਨ। ਇਸ ਪਿੰਡ ਵਿੱਚ ਗੁਰਦੁਆਰਾ ਸਾਹਿਬ ਬਣਿਆ ਹੋਇਆ ਹੈ। ਰੂਪਨਗਰ ਤੋਂ ਇਹ ਪਿੰਡ ਸੱਤ ਕਿਲੋਮੀਟਰ ਦੀ ਦੂਰੀ 'ਤੇ ਹੈ।

ਦੂਜੇ ਪਾਸੇ ਗੁਰੂ ਸਾਹਿਬ ਦੋਵੇਂ ਵੱਡੇ ਸਾਹਿਬਜ਼ਾਦਿਆਂ ਸਮੇਤ ਘਨੌਲੀ ਪੁੱਜੇ, ਅੱਗੇ ਰਾਹ ਸੁਰੱਖਿਅਤ ਨਹੀਂ ਸੀ, ਰੋਪੜ ਦੇ ਪਠਾਣਾਂ ਨੂੰ ਉਹਨਾਂ ਦੇ ਇਸ ਦਿਸ਼ਾ ਵਲ ਵਧਣ ਦੀ ਸੂਚਨਾ ਮਿਲ ਚੁੱਕੀ ਸੀ ਤੇ ਦੂਜੇ ਸਰਹੰਦ ਦੀ ਸੈਨਾ ਵੀ ਇਸ ਪ੍ਰਦੇਸ ਵਿੱਚ ਪੁੱਜੀ ਹੋਈ ਸੀ, ਸੋ ਗੁਰੂ ਜੀ ਨੇ ਭਾਈ ਬਚਿੱਤਰ ਸਿੰਘ ਨੂੰ 100 ਸਿੱਖ ਸੈਨਿਕਾਂ ਦਾ ਜਥਾ ਦੇ ਕੇ ਸਿੱਧੇ ਕੋਟਲਾ ਨਿਹੰਗ ਖਾਨ ਵਲ ਭੇਜ ਦਿੱਤਾ ਤੇ ਆਪ ਸਤਲੁਜ ਨਦੀ ਦੇ ਕਿਨਾਰੇ-ਕਿਨਾਰੇ ਪਿੰਡ ਫਿੱਡੇ ਤੇ ਲੋਧੀ ਮਾਜਰਾ ਹੁੰਦੇ ਹੋਏ ਕੋਟਲੇ ਨਿਹੰਗ ਖਾਨ ਦੀ ਹਵੇਲੀ ਪੁੱਜੇ। ਇੱਧਰ ਭਾਈ ਬਚਿੱਤਰ ਸਿੰਘ ਅਤੇ ਉਸਦੇ ਸਾਥੀ ਸਿੰਘਾਂ ਨੇ ਰੋਪੜ ਵੱਲ ਜਾਂਦੇ ਹੋਏ ਮਲਕਪੁਰ ਦੇ ਰੰਘੜਾਂ ਤੇ ਰੋਪੜ ਦੇ ਪਠਾਣਾਂ ਨਾਲ ਡਟ ਕੇ ਲੋਹਾ ਲਿਆ। ਜਿਸ ਵਿੱਚ ਭਾਈ ਬਚਿੱਤਰ ਸਿੰਘ ਅਤੇ ਉਨ੍ਹਾਂ ਦੇ ਗੋਦ ਲਏ ਪੁੱਤਰ ਸ. ਜ਼ੋਰਾਵਰ ਸਿੰਘ ਵੀ ਬਹੁਤ ਜ਼ਖਮੀ ਹੋ ਗਏ। ਜਿਨ੍ਹਾਂ ਨੂੰ ਜ਼ਖਮੀ ਹਾਲਤ ਵਿੱਚ ਸਾਹਿਬਜ਼ਾਦਾ ਅਜੀਤ ਸਿੰਘ ਜੀ ਨਿਹੰਗ ਖਾਨ ਦੀ ਗੜ੍ਹੀ ਵਿੱਚ ਲੈ ਕੇ ਪੁੱਜੇ। ਜਿਥੇ ਗੁਰੂ ਸਾਹਿਬ ਪਹਿਲਾਂ ਪੁੱਜ ਕੇ ਉਨ੍ਹਾਂ ਦੀ ਉਡੀਕ ਕਰ ਰਹੇ ਸਨ। ਅਜਿਹੇ ਗੰਭੀਰ ਸੰਕਟ ਦੇ ਸਮੇਂ ਵਿਚ ਗੁਰੂ ਜੀ ਤੇ ਬਾਕੀ ਸਿੰਘਾਂ ਦਾ ਨਿਹੰਗ ਖਾਨ ਦੀ ਗੜ੍ਹੀ ਵਿਚ ਜਾਣਾ ਇਹ ਸਪੱਸ਼ਟ ਕਰਦਾ ਹੈ ਕਿ ਉਹਨਾਂ ਨੂੰ ਇਸ ਪਠਾਣ ਸਰਦਾਰ ਉੱਤੇ ਪੂਰਾ ਭਰੋਸਾ ਸੀ। ਨਿਹੰਗ ਖਾਨ ਦੇ ਪਰਿਵਾਰ ਨੇ ਇਸ ਔਖੀ ਘੜੀ ਵਿਚ ਗੁਰੂ ਜੀ ਤੇ ਉਨ੍ਹਾਂ ਦੇ ਜ਼ਖਮੀ ਸਿੰਘ ਸਿਪਾਹੀਆਂ ਦੀ ਕਦੇ ਨਾ ਭੁੱਲਣ ਵਾਲੀ ਸੇਵਾ ਕੀਤੀ ਤੇ ਇਹ ਪ੍ਰਮਾਣ ਦਿੱਤਾ ਕਿ ਮੁਸਲਮਾਨ ਵੀ ਸਿੱਖਾਂ ਦੀ ਤਰ੍ਹਾਂ ਹੀ ਗੁਰੂ ਗੋਬਿੰਦ ਸਿੰਘ ਜੀ ਉੱਤੇ ਆਪਦੇ ਤਨ-ਮਨ ਤੇ ਧਨ ਵਾਰਨ ਵਿਚ ਆਪਣੇ ਧੰਨਭਾਗ ਸਮਝਦੇ ਸਨ।

**ਰੋਪੜ-ਚਮਕੌਰ ਸਾਹਿਬ :** ਸਾਰਾ ਦਿਨ ਗੁਰੂ ਜੀ ਰੋਪੜ ਦੇ ਨਾਲ ਲਗਦੇ ਪਿੰਡ ਕੋਟਲਾ ਨਿਹੰਗ ਖਾਨ ਵਿਖੇ ਠਹਿਰੇ ਜਿੱਥੇ ਅੱਜ ਕੱਲ ਗੁਰਦੁਆਰਾ ਭੱਠਾ ਸਾਹਿਬ ਸੁਭਾਇਮਾਨ ਹੈ। ਅੰਮ੍ਰਿਤ ਵੇਲੇ ਜ਼ਖਮੀ ਭਾਈ ਬਚਿੱਤਰ ਸਿੰਘ ਜੀ ਦੀ ਸੇਵਾ ਸੰਭਾਲ ਦੀ ਜ਼ਿੰਮੇਵਾਰੀ ਨਿਹੰਗ ਖਾਨ ਨੂੰ ਦੇ ਕੇ ਆਪ ਦੋਵੇਂ ਵੱਡੇ ਸਾਹਿਬਜ਼ਾਦਿਆਂ, ਪੰਜ ਪਿਆਰਿਆਂ ਤੇ ਬਾਕੀ ਬਚੇ ਸਿੰਘ ਸੈਨਿਕਾਂ ਸਮੇਤ ਚਮਕੌਰ ਸਾਹਿਬ ਵੱਲ ਨੂੰ ਵਹੀਰਾਂ

ਘੱਤੀਆਂ। ਉਸ ਸਮੇਂ ਨਿਹੰਗ ਖਾਨ ਦੇ ਪੁੱਤਰ ਆਲਮ ਖਾਨ ਨੇ ਉਨ੍ਹਾਂ ਨੂੰ ਰਸਤਾ ਦਿਖਾਉਣ ਦੀ ਸੇਵਾ ਕੀਤੀ। ਤੁਰਨ ਤੋਂ ਪਹਿਲਾਂ ਗੁਰੂ ਜੀ ਨੇ ਨਿਹੰਗ ਖਾਨ ਨੂੰ ਉਸਦੀ ਸੇਵਾ ਭਾਵਨਾ ਤੋਂ ਖੁਸ਼ ਹੋ ਕੇ ਆਪਣੀ ਇੱਕ ਕਟਾਰ ਤੇ ਤਲਵਾਰ ਬਖਸ਼ਿਸ ਕੀਤੀ; ਜੋ ਸੰਨ 1947 ਤੱਕ ਉਹਨਾਂ ਦੇ ਖਾਨਦਾਨ ਕੋਲ ਰਹੀ ਅਤੇ ਅੱਜ ਕੱਲ ਇਹ ਦੋਵੇਂ ਸ਼ਸ਼ਤਰ ਗੁਰਦੁਆਰਾ ਭੱਠਾ ਸਾਹਿਬ ਰੋਪੜ ਵਿਚ ਸ਼ਸ਼ੋਭਿਤ ਹਨ। ਲਖਮੀਪੁਰ, ਬ੍ਰਾਹਮਣਮਾਜਰਾ ਅਤੇ ਬੂਰਮਾਜਰਾ ਹੁੰਦੇ ਹੋਏ ਗੁਰੂ ਜੀ ਮਾਛੀਵਾੜੇ ਤੇ ਰਾਏ ਕੋਟ ਵੱਲ ਜਾਣਾ ਚਾਹੁੰਦੇ ਸਨ ਕਿਉਂਕਿ ਮਾਛੀਵਾੜੇ ਵਿਚ ਆਪਣੇ ਇੱਕ ਪੁਰਾਣੇ ਮਸੰਦ ਗੁਲਾਬੇ ਤੋਂ ਇਲਾਵਾ ਨਿਹੰਗ ਖਾਨ ਦੇ ਫੁਫੇਰੇ ਭਰਾ ਨਬੀ ਖਾਂ ਤੇ ਗਨੀ ਖਾਂ ਵੀ ਰਹਿੰਦੇ ਸਨ, ਜੋ ਗੁਰੂ ਘਰ ਦੇ ਸ਼ਰਧਾਲੂ ਸਨ। ਰਾਏਕੋਟ ਦਾ ਜਗੀਰਦਾਰ ਰਾਏਕੱਲਾ ਨਿਹੰਗ ਖਾਨ ਦਾ ਕੁੜਮ ਸੀ। ਨਿਹੰਗ ਖਾਨ ਦਾ ਪੁੱਤਰ ਆਲਮ ਖਾਨ ਰਾਏ ਕੱਲਾ ਦਾ ਜਵਾਈ ਸੀ ਤੇ ਰਾਏ ਕੱਲਾ ਵੀ ਗੁਰੂ ਜੀ ਦਾ ਬਹੁਤ ਸ਼ਰਧਾਲੂ ਸੀ। ਇਸ ਪਾਸੇ ਆਉਣ ਦਾ ਇੱਕ ਹੋਰ ਕਾਰਨ ਇਹ ਸੀ ਕਿ ਇਸ ਪਰਦੇਸ ਨੂੰ ਛੇਵੇ, ਸੱਤਵੇਂ ਅਤੇ ਨੌਵੇਂ ਗੁਰੂ ਸਾਹਿਬਾਨਾਂ ਆਪਣੀ ਚਰਨ ਛੂਹ ਨਾਲ ਪਾਵਨ ਕੀਤਾ ਸੀ ਤੇ ਇਸ ਇਲਾਕੇ ਵਿੱਚ ਸਿੱਖ ਅਨੁਯਾਈਆਂ ਅਤੇ ਸ਼ਰਧਾਲੂਆਂ ਦੀ ਗਿਣਤੀ ਵਧੇਰੇ ਸੀ। ਪਰ ਜਦ ਗੁਰੂ ਜੀ ਬੂਰਮਾਜਰਾ ਪੁੱਜੇ ਹੀ ਸਨ ਤਾਂ ਉਹਨਾਂ ਨੂੰ ਮੁਗਲ ਫੌਜਾਂ ਦੁਆਰਾ ਪਿੱਛਾ ਕੀਤੇ ਜਾਣ ਦੀ ਸੂਚਨਾ ਮਿਲੀ ਤੇ ਉਹਨਾਂ ਉਸੇ ਵਕਤ ਚਮਕੌਰ ਜਾਣ ਦਾ ਫੈਸਲਾ ਕੀਤਾ। ਜਿਥੇ ਉਹ ਪਹਿਲਾਂ ਵੀ ਯੁੱਧ ਲੜ ਚੁੱਕੇ ਸਨ ਤੇ ਯੁੱਧ ਦੀ ਦ੍ਰਿਸ਼ਟੀ ਤੋਂ ਉਹ ਸਥਾਨ ਵਧੀਆ ਸੀ। ਆਖਿਰ ਉਹ ਦੁੱਗਰੀ ਤੇ 'ਸਹਿਨਸ਼ਾਹ ਦੀ ਥੇਹ' ਹੁੰਦੇ ਹੋਏ ਚਮਕੌਰ ਪੁੱਜੇ, ਜਿੱਥੇ ਚਮਕੌਰ ਦੀ ਗੜ੍ਹੀ ਦੇ ਮਾਲਕ ਚੌਧਰੀ ਜਗਤ ਸਿੰਘ ਨੇ ਗੁਰੂ ਜੀ ਨੂੰ ਆਪਣੀ ਕੱਚੀ ਗੜ੍ਹੀ ਦੇਣ ਤੋਂ ਨਾਂਹ-ਨੁੱਕਰ ਕੀਤੀ। ਪਰ ਆਪਣੇ ਭਾਈ ਰੂਪ ਚੰਦ ਵੱਲੋਂ ਉਸ ਦੇ ਹਿੱਸੇ ਦੀ ਹਵੇਲੀ ਗੁਰੂ ਜੀ ਨੂੰ ਦੇਣ ਕਰਕੇ ਬਾਅਦ ਵਿਚ ਉਹ ਵੀ ਕੱਚੀ ਗੜ੍ਹੀ ਦੇਣੀ ਮੰਨ ਗਿਆ। ਗੁਰੂ ਜੀ ਆਪਣੇ ਬਚੇ ਹੋਏ ਚਾਲੀ ਸਿੰਘ ਸੈਨਿਕਾਂ ਅਤੇ ਦੋਵੇਂ ਵੱਡੇ ਸਾਹਿਬਜ਼ਾਦਿਆਂ ਨੂੰ ਲੈ ਕੇ ਗੜ੍ਹੀ ਪੁੱਜੇ। ਪਲੋ-ਪਲੀ ਮੁਗਲ ਫੌਜਾਂ ਨੇ ਚਮਕੌਰ ਨੂੰ ਚਾਰੇ ਪਾਸਿਓਂ ਘੇਰ ਲਿਆ। ਗੁਰੂ ਜੀ ਅਤੇ ਉਹਨਾਂ ਦੇ ਸਿੰਘ ਸੈਨਿਕਾਂ ਨੇ ਗੜ੍ਹੀ ਵਿੱਚ ਮੋਰਚੇ ਲਗਾ ਲਏ। ਗੜ੍ਹੀ ਭਾਵੇਂ ਕੱਚੀ ਸੀ; ਪਰ ਸਿੱਖ ਫੌਜ ਲਈ ਆਸਰਾ ਬਣੀ। ਸਾਰਿਆਂ ਨੇ ਦਿਨ ਭਰ ਅਜਿਹੀ ਦਲੇਰੀ ਅਤੇ ਸਾਹਸ ਨਾਲ ਮੁਗਲ ਫੌਜਾਂ ਦਾ ਮੁਕਾਬਲਾ ਕੀਤਾ ਕਿ ਸੰਸਾਰ ਭਰ ਦੇ ਯੁੱਧਾਂ ਦੇ ਇਤਿਹਾਸ ਵਿਚ ਇਸ ਯੁੱਧ ਦੇ ਮੇਚ ਦੀ ਕੋਈ ਮਿਸਾਲ ਨਹੀਂ ਮਿਲਦੀ। ਇਸ ਲੜਾਈ ਦੇ ਮੇਚ ਦੀ ਮਿਸਾਲ ਦੇ ਨਾ ਮਿਲਣ ਦਾ ਕਾਰਨ ਇਹ ਹੈ ਕਿ ਇੱਡੇ ਵੱਡੇ ਅਣਮੇਚੇ ਦੀ ਲੜਾਈ ਕਦੇ ਘੱਟ ਹੀ ਹੋਈ ਸੀ ਕਿ ਇੱਕ ਪਾਸੇ ਚਾਲੀ-ਬਤਾਲੀ ਸਿੰਘ ਅਤੇ ਦੂਜੇ ਪਾਸੇ ਮੁਖਾਲਿਫ ਫੌਜ਼ ਹਜ਼ਾਰਾਂ ਦੀ ਗਿਣਤੀ ਵਿੱਚ ਟਿੱਡੀ ਦਲ ਵਾਂਗ ਚਮਕੌਰ ਦਾ ਘੇਰਾ ਘੱਤੀ ਖੜੀ ਸੀ। ਸ਼ਾਮ ਢਲਣ ਤੱਕ ਗੜ੍ਹੀ ਵਿੱਚ ਕੇਵਲ ਅੱਠ ਸਿੰਘ ਅਤੇ ਗੁਰੂ ਜੀ ਹੀ ਬਚੇ ਸਨ। ਦੋਵੇਂ ਸਾਹਿਬਜ਼ਾਦੇ ਵੀ ਸ਼ਹੀਦ ਹੋ ਚੁੱਕੇ

ਸਨ, ਸੋ ਪੰਜਾਂ ਸਿੰਘਾਂ ਨੇ ਗੁਰਮਤਾ ਕਰਕੇ ਗੁਰੂ ਸਾਹਿਬ ਨੂੰ ਹੁਕਮ ਦਿੱਤਾ ਕਿ ਉਹ ਗੜ੍ਹੀ ਛੱਡ ਕੇ ਚਲੇ ਜਾਣ। ਗੁਰੂ ਜੀ ਨੇ ਗੜ੍ਹੀ ਛੱਡ ਦਿੱਤੀ ਉਹਨਾਂ ਨਾਲ ਤਿੰਨ ਹੋਰ ਸਿੰਘ ਭਾਈ ਦਇਆ ਸਿੰਘ, ਭਾਈ ਧਰਮ ਸਿੰਘ ਅਤੇ ਭਾਈ ਮਾਨ ਸਿੰਘ ਇਕੱਲੇ-ਇਕੱਲੇ ਬਾਹਰ ਆਏ। ਪਰ ਗੜ੍ਹੀ ਛੱਡਣ ਤੋਂ ਪਹਿਲਾਂ ਮੁਗਲ ਫੌਜ ਨੂੰ ਚੱਕਰ ਵਿੱਚ ਪਾਉਣ ਲਈ ਗੁਰੂ ਸਾਹਿਬ ਨੇ ਭਾਈ ਸੰਗਤ ਸਿੰਘ ਜੀ ਦੇ ਸਿਰ ਤੇ ਆਪਣੀ ਕਲਗੀ ਸਜਾਈ ਤੇ ਆਪਣਾ ਮੋਰਚਾ ਉਸ ਨੂੰ ਸੰਭਾਲ ਦਿੱਤਾ। ਗੜ੍ਹੀ ਤੋਂ ਬਾਹਰ ਆ ਕੇ ਇੱਕ ਉੱਚੀ ਥਾਂ ਖੜ੍ਹੇ ਹੋ ਕੇ ਉਹਨਾਂ ਤਿੰਨ ਵਾਰ ਤਾੜੀ ਮਾਰਕੇ ਆਖਿਆ ਕਿ, "ਹਿੰਦ ਦਾ ਪੀਰ ਜਾ ਰਿਹਾ ਹੈ।" ਇਸ ਤਾੜੀ ਦੇ ਨਾਲ ਹੀ ਗੜ੍ਹੀ ਵਿੱਚੋਂ ਨਗਾਰਾ ਵੱਜਿਆ ਤੇ ਬਾਹਰ ਆਏ ਸਿੰਘਾਂ ਨੇ ਵੀ ਸਤਿ ਸ੍ਰੀ ਅਕਾਲ ਦਾ ਜੈਕਾਰਾ ਛੱਡਿਆ। ਇਸ ਤੇ ਮੁਗਲ ਸੈਨਾ ਘਬਰਾ ਗਈ ਕਿ ਸ਼ਾਇਦ ਹੋਰ ਸਿੰਘ ਆ ਗਏ ਹਨ। ਇਸ ਲਈ ਇਸ ਹਫੜਾ-ਦਫੜੀ ਵਿੱਚ ਮੁਗਲ ਫੌਜਾਂ ਵਿੱਚ ਆਪਸੀ ਵੱਢਾ-ਕੱਟੀ ਸ਼ੁਰੂ ਹੋ ਗਈ। ਇਸ ਦੌਰਾਨ ਗੁਰੂ ਸਾਹਿਬ ਅਤੇ ਤਿੰਨੇ ਸਿੰਘ ਚਮਕੌਰ ਤੋਂ ਬਾਹਰ ਆ ਗਏ। ਗੁਰੂ ਸਾਹਿਬ ਇਕੱਲੇ ਨਿਕਲੇ ਸਨ ਤੇ ਤਿੰਨੇ ਸਿੰਘ ਇਕੱਠੇ ਨਿਕਲੇ। ਗੁਰੂ ਸਾਹਿਬ ਨੇ ਦੁਸ਼ਮਣ ਦੇ ਘੇਰੇ ਵਿੱਚੋਂ ਨਿਕਲ ਕੇ ਕੁੱਝ ਚਿਰ ਅਰਾਮ ਕੀਤਾ। ਜਿਸ ਥਾਂ ਤੇ ਹੁਣ ਗੁਰਦੁਆਰਾ ਜੰਡ ਸਾਹਿਬ ਸ਼ੁਸ਼ੋਭਿਤ ਹੈ ਤੇ ਉੱਥੋਂ ਗੁਰੂ ਸਾਹਿਬ ਪਿੰਡ ਬਹਿਲੋਲ ਪੁਰ ਵੱਲ ਨੂੰ ਗਏ।

ਜਦੋਂ ਗੁਰੂ ਸਾਹਿਬ ਬਹਿਲੋਲਪੁਰ ਪਿੰਡ ਦੀ ਹੱਦ ਵਿੱਚ ਪਹੁੰਚੇ ਤਦ ਤੱਕ ਦਿਨ ਚੜ੍ਹ ਗਿਆ ਸੀ। ਇਸ ਲਈ ਉਹਨਾਂ ਸਾਰਾ ਦਿਨ ਝਾੜੀਆਂ ਵਿੱਚ ਕੱਟਿਆ ਤੇ ਰਾਤ ਹੋਣ ਤੇ ਅੱਗੇ ਤੁਰ ਪਏ। ਉਸ ਸਥਾਨ ਤੇ ਅੱਜ ਕੱਲ ਗੁਰਦੁਆਰਾ ਝਾੜ ਸਾਹਿਬ ਸ਼ੁਸ਼ੋਭਿਤ ਹੈ। ਕੰਡਿਆਲੀਆਂ ਝਾੜੀਆਂ ਵਾਲੇ ਕੰਡਿਆਲੇ ਰਾਹਾਂ 'ਤੇ ਚਲਦਿਆਂ-ਚਲਦਿਆਂ ਅੰਮ੍ਰਿਤ ਵੇਲਾ ਹੋਣ ਤੱਕ ਆਪ ਸਹਿਜੋ ਮਾਜਰਾ ਵਿੱਚੋਂ ਦੀ ਹੁੰਦੇ ਹੋਏ ਮਾਛੀਵਾੜੇ ਪਹੁੰਚ ਗਏ। ਭੁੱਖ ਮਿਟਾਉਣ ਲਈ ਅੱਕ ਦੇ ਪੱਤਿਆਂ ਦਾ ਆਹਾਰ ਕੀਤਾ ਅਤੇ ਥਕਾਨ ਮਿਟਾਉਣ ਲਈ ਪਿੰਡ ਦੇ ਬਾਹਰ ਇੱਕ ਸੰਘਣੇ ਬਾਗ ਵਿੱਚ ਧਰਤੀ 'ਤੇ ਹੀ ਹਲਟ ਦੀ ਟਿੰਡ ਦਾ ਸਰਾਹਣਾ ਕਰਕੇ ਆਰਾਮ ਕੀਤਾ। ਇੱਥੇ ਹੀ "ਮਿੱਤਰ ਪਿਆਰੇ ਨੂੰ ਹਾਲ ਮੁਰੀਦਾ ਦਾ ਕਹਿਣਾ" ਵਰਗਾ ਇਲਾਹੀ ਖਿਆਲ ਗਾ ਕੇ ਅਕਾਲ-ਪੁਰਖ ਵੱਲੋਂ ਸੰਸਾਰਿਕ ਪਰਿਵਾਰ ਦੀ ਅਮਾਨਤ ਵਾਪਸ ਲੈਣ ਕਰਕੇ; ਉਸ ਦਾ ਸ਼ੁਕਰਾਨਾ ਕੀਤਾ। ਕੁੱਝ ਚਿਰ ਬਾਅਦ ਤਿੰਨੇ ਸਿੰਘ ਭਾਈ ਦਇਆ ਸਿੰਘ, ਭਾਈ ਧਰਮ ਸਿੰਘ ਤੇ ਭਾਈ ਮਾਨ ਸਿੰਘ ਵੀ ਗੁਰੂ ਸਾਹਿਬ ਵੱਲੋਂ ਦੱਸੀ ਤਾਰਿਆਂ ਦੀ ਦਿਸ਼ਾ ਦੀ ਸੇਧ ਵਿੱਚ ਉਥੇ ਪਹੁੰਚ ਗਏ। ਬਾਗ ਦਾ ਮਾਲਕ 'ਗੁਲਾਬਾ ਮਸੰਦ' ਵੀ ਉਥੇ ਆ ਗਿਆ ਤੇ ਉਸਨੇ ਉਥੇ ਹੀ ਉਹਨਾਂ ਦੇ ਲੰਗਰ-ਪਾਣੀ ਦਾ ਪ੍ਰਬੰਧ ਕੀਤਾ। ਕੁਝ ਸਮੇਂ ਬਾਅਦ ਉਸ ਇਲਾਕੇ ਵਿੱਚ ਪੂਰਾ ਦਬਦਬਾ ਰੱਖਣ ਵਾਲੇ ਦੋ ਪਠਾਣ ਨਬੀ ਖਾਂ ਤੇ ਗਨੀ ਖਾਂ ਵੀ ਆ ਪੁੱਜੇ। ਰਾਤ ਦਾ ਹਨੇਰਾ ਹੁੰਦੇ ਹੀ ਉਨ੍ਹਾਂ ਨੇ ਗੁਰੂ ਜੀ ਅਤੇ ਸਿੰਘਾਂ ਨੂੰ ਗੁਲਾਬੇ ਦੇ ਚੁਬਾਰੇ ਵਿੱਚ ਠਹਿਰਾਇਆ ਅਤੇ ਰਾਤ ਨੂੰ ਹੀ ਗੁਰੂ ਜੀ ਦੇ ਅਗਲੇ ਪੈਂਡੇ ਬਾਰੇ ਵਿਚਾਰ-ਵਟਾਂਦਰਾ

ਹੋਇਆ। ਜਿਸ ਵਿਚ ਗੁਰੂ ਜੀ ਤਿੰਨੇ ਸਿੰਘਾਂ, ਗੁਲਾਬਾ ਮਸੰਦ, ਗਨੀ ਖਾਨ, ਨਬੀ ਖਾਨ ਤੋਂ ਇਲਾਵਾ ਸੱਯਦ ਪੀਰ ਮੁਹੰਮਦ ਨੂਰਪੁਰੀਆ ਅਤੇ ਅਜਨੇਰ ਦੇ ਪੀਰ ਚਿਰਾਗ ਸ਼ਾਹ ਨੇ ਅੰਤ ਵਿੱਚ ਇਹ ਫੈਸਲਾ ਕੀਤਾ ਕਿ ਗੁਰੂ ਜੀ ਨੂੰ "ਉੱਚ ਦਾ ਪੀਰ" ਬਣਾ ਕੇ ਮੰਜੇ ਉੱਤੇ ਬਿਠਾ ਕੇ ਅਤੇ ਮੰਜੇ ਨੂੰ ਮੋਢਿਆਂ ਤੇ ਚੱਕ ਕੇ ਲਿਜਾਇਆ ਜਾਏ। ਆਖਿਰ ਗੁਰੂ ਜੀ ਨੇ ਮਾਤਾ ਹਰਦੇਈ ਦਾ ਰੰਗਿਆ ਨੀਲਾ ਬਾਣਾ ਧਾਰਨ ਕੀਤਾ। ਕੇਸ ਖੋਲ੍ਹ ਕੇ ਪਿੱਛੇ ਨੂੰ ਖੁੱਲ੍ਹੇ ਛੱਡ ਕੇ ਉੱਪਰ ਤੋਂ ਦਸਤਾਰਾਂ ਬੰਨ ਲਈਆਂ ਅਤੇ ਪੀਰਾਂ ਵਾਲਾ ਰੂਪ ਧਾਰ ਲਿਆ। ਗੁਰੂ ਜੀ ਨੂੰ ਪਲੰਘ ਤੇ ਬੈਠਾ ਕੇ ਨਬੀ ਖਾਂ, ਗਨੀ ਖਾਂ, ਭਾਈ ਧਰਮ ਸਿੰਘ ਅਤੇ ਭਾਈ ਦਇਆ ਸਿੰਘ ਨੇ ਚੁੱਕ ਲਿਆ। ਭਾਈ ਮਾਨ ਸਿੰਘ ਨਿਹੰਗ ਨੇ ਮੋਰ ਦੇ ਖੰਭਾਂ ਦਾ ਇੱਕ ਚੌਰ ਹੱਥ ਵਿੱਚ ਲੈ ਲਿਆ। ਇਸ ਪ੍ਰਕਾਰ ਉਹ ਸਾਰੇ ਮਾਛੀਵਾੜੇ ਤੋਂ ਰਾਏਕੋਟ ਦੇ ਰਾਹ ਪੈ ਗਏ। ਰਾਹ ਵਿੱਚ ਮੁਗਲ ਸੂਹੀਆਂ ਨੂੰ ਖਾਨ ਭਰਾਵਾਂ ਨੇ ਗੁਰੂ ਜੀ ਨੂੰ ਉੱਚ ਦਾ ਪੀਰ ਕਹਿ ਕੇ ਟਾਲਿਆ। ਪਰ ਉਨ੍ਹਾਂ ਦੀ ਤਸੱਲੀ ਨਾ ਹੋਈ ਤਾਂ ਮੁਗਲ ਫੌਜ਼ ਦੇ ਸਿਪਾਹੀ ਉਨ੍ਹਾਂ ਦੀ ਇਤਲਾ ਮੁਤਾਬਿਕ ਪਿੱਛੇ ਆ ਪਹੁੰਚੇ। ਇੱਥੇ ਸੱਯਦ ਪੀਰ ਮੁਹੰਮਦ ਨੂਰਪੁਰੀਆ ਅਤੇ ਅਜਨੇਰ ਦੇ ਪੀਰ ਚਿਰਾਗ ਸ਼ਾਹ ਨੇ ਗੁਰੂ ਜੀ ਦੀ ਸ਼ਨਾਖਤ ਉੱਚ ਦੇ ਪੀਰ ਵਜੋਂ ਕਰਕੇ ਮੁਗਲ ਸਿਪਾਹੀਆਂ ਨੂੰ ਮਗਰੋਂ ਲਾਹਿਆ।

ਇਸ ਭੇਸ ਵਿੱਚ ਗੁਰੂ ਸਾਹਿਬ ਮਾਛੀਵਾੜੇ ਤੋਂ ਘੁਲਾਲ ਹੁੰਦੇ ਹੋਏ ਲੱਲਕਲਾਂ ਪੁੱਜੇ। ਘੁਲਾਲ ਵਿਖੇ ਮਿਸਤਰੀ ਭਾਈ ਝੰਡਾ ਸਿੰਘ ਨੇ 22 ਤੀਰ ਅਤੇ ਕ੍ਰਿਪਾਨ ਗੁਰੂ ਜੀ ਨੂੰ ਭੇਟ ਕੀਤੀ। ਇੱਥੋਂ ਉਹ ਪਿੰਡ ਕਟਾਣਾ ਤੇ ਰਾਮਪੁਰ ਤੋਂ ਹੁੰਦੇ ਹੋਏ ਕਨੇਚ ਪੁੱਜੇ। ਇਸ ਇਲਾਕੇ ਵਿੱਚ ਛੇਵੇਂ ਗੁਰੂ, ਗੁਰੂ ਹਰਗੋਬਿੰਦ ਸਾਹਿਬ ਵੀ ਗਏ ਸਨ। ਉਹਨਾਂ ਦੀ ਯਾਦ ਵਿੱਚ ਬਣੇ ਪਵਿੱਤਰ ਗੁਰਦੁਆਰੇ ਸੁਸ਼ੋਭਿਤ ਹਨ। ਗੁਰੂ ਗੋਬਿੰਦ ਸਿੰਘ ਜੀ ਨੇ ਪਹਿਲਾਂ ਵੀ ਇਹਨਾਂ ਇਲਾਕਿਆਂ ਦੀ ਯਾਤਰਾ ਕੀਤੀ ਸੀ। ਕਨੇਚ ਪਹੁੰਚ ਕੇ ਗੁਰੂ ਜੀ ਨੇ ਆਪਣੇ ਇੱਕ ਪੁਰਾਣੇ ਮਸੰਦ ਫੱਤੇ ਨੂੰ ਬੁਲਾ ਕੇ ਉਸ ਤੋਂ ਸਵਾਰੀ ਲਈ ਘੋੜਾ ਮੰਗਿਆ। ਪਰ ਉਸ ਨੇ ਬਹਾਨਾਂ ਬਣਾ ਕੇ ਟਾਲ ਦਿੱਤਾ ਤੇ ਘੋੜਾ ਨਹੀਂ ਦਿੱਤਾ। ਗੁਰੂ ਜੀ ਨੇ ਪਲੰਘ ਤੇ ਹੀ ਅਗਲੇਰਾ ਸਫਰ ਆਰੰਭ ਕਰ ਦਿੱਤਾ। ਸਾਹਨੇਵਾਲ, ਨੰਦਪੁਰ ਅਤੇ ਟਿੱਬਾ ਹੁੰਦੇ ਹੋਏ ਗੁਰੂ ਜੀ ਆਲਮਗੀਰ ਪੁੱਜੇ। ਜਿੱਥੇ ਭਾਈ ਨਗਾਹੀਆ ਜੀ ਨੇ ਬੜੇ ਸਤਿਕਾਰ ਤੇ ਪ੍ਰੇਮ ਨਾਲ ਇੱਕ ਘੋੜਾ ਗੁਰੂ ਜੀ ਨੂੰ ਸਵਾਰੀ ਲਈ ਦਿੱਤਾ। ਉਥੋਂ ਚੱਲਣ ਤੋਂ ਪਹਿਲਾਂ ਗੁਰੂ ਜੀ ਨੇ ਨਬੀ ਖਾਂ ਤੇ ਗਨੀ ਖਾਂ ਨੂੰ ਪ੍ਰੇਮ ਪੂਰਵਕ ਹੁਕਮਨਾਮਾ ਤੇ ਸਿਰੀ ਸਾਹਿਬ ਦੇ ਕੇ ਵਿਦਾ ਕੀਤਾ।

ਆਲਮਗੀਰ ਤੋਂ ਅੱਗੇ ਗੁਰੂ ਸਾਹਿਬ ਤੇ ਉਹਨਾਂ ਦੇ ਸਿੰਘ ਜੋਧਾਂ, ਰਤਨ, ਮੋਹੀ, ਹੇਅਰਾਂ, ਰਾਜੋਆਣਾ, ਕਮਾਲਪੁਰਾ ਤੇ ਸੀਲੋਆਣੀ ਹੁੰਦੇ ਹੋਏ ਰਾਏਕੋਟ ਪੁੱਜੇ। ਇਹ ਇਲਾਕਾ ਰਾਏ ਕਲ੍ਹਾ ਦਾ ਸੀ। ਉਹ ਕੋਟਲੇ ਵਾਲੇ ਨਿਹੰਗ ਖਾਨ ਦਾ ਕੁੜਮ ਸੀ ਅਤੇ ਗੁਰੂ ਘਰ ਦਾ ਬਹੁਤ ਸ਼ਰਧਾਲੂ ਅਤੇ ਵਿਸ਼ਵਾਸਪਾਤਰ ਸੀ। ਇੱਥੇ ਪੁੱਜ ਕੇ ਗੁਰੂ ਜੀ ਨੇ

ਮਹਿਸੂਸ ਕੀਤਾ ਕਿ ਹੁਣ ਉਹ ਦੁਸ਼ਮਣ ਦੇ ਘੇਰੇ ਵਿਚੋਂ ਬਿਲਕੁਲ ਬਾਹਰ ਆ ਗਏ ਹਨ। ਇਸ ਲਈ ਉਹ ਕਈ ਦਿਨ ਇਸ ਇਲਾਕੇ ਵਿੱਚ ਠਹਿਰੇ ਤੇ ਘੁੰਮਦੇ ਰਹੇ ਅਤੇ ਨਾਲ ਹੀ ਰਾਏਕਲ੍ਹਾ ਨੂੰ ਆਦਮੀ ਭੇਜ ਕੇ ਸਰਹੰਦ ਤੋਂ ਛੋਟੇ ਸਾਹਿਬਜ਼ਾਦਿਆਂ ਅਤੇ ਮਾਤਾ ਗੁਜਰੀ ਜੀ ਬਾਰੇ ਕੋਈ ਖਬਰਸਾਰ ਲਿਆਉਣ ਲਈ ਕਿਹਾ। ਜਦ ਨੂਰਾ ਮਾਹੀ ਉਹਨਾਂ ਤਿੰਨਾਂ ਦੀ ਸ਼ਹੀਦੀ ਦਾ ਦੁਖਦਾਈ ਸਮਾਚਾਰ ਲੈ ਕੇ ਗੁਰੂ ਜੀ ਕੋਲ ਪੁੱਜਾ ਤਾਂ ਗੁਰੂ ਜੀ ਨੇ ਸੁਭਾਵਿਕ ਹੀ ਆਪਣੇ ਤੀਰ ਦੀ ਨੋਕ ਨਾਲ ਕਾਹੀ ਦਾ ਬੂਟਾ ਪੁੱਟ ਕੇ ਆਖਿਆ ਕਿ ਹੁਣ ਤੁਰਕ ਰਾਜ ਦੀ ਜੜ੍ਹ ਪੁੱਟੀ ਜਾ ਚੁੱਕੀ ਹੈ।

ਰਾਏਕੋਟ ਤੋਂ ਚੱਲਕੇ ਗੁਰੂ ਜੀ ਪਿੰਡ ਬਸੀਆਂ, ਦੋ ਪਿੰਡਾਂ ਲੰਮੇ ਅਤੇ ਜੱਟਪੁਰੇ ਦੀ ਜੂਹ ਲੰਮੇ ਜੱਟਪੁਰੇ ਪਹੁੰਚੇ। ਕੁਝ ਦਿਨ ਉਥੇ ਹੀ ਰਹੇ। ਇਹ ਦੋਵੇਂ ਪਿੰਡ ਵੀ ਰਾਏਕਲ੍ਹਾ ਦੇ ਹੀ ਸਨ। ਲੰਮੇ ਜੱਟਪੁਰਾ ਲੱਕੜ ਦੀ ਸ਼ਤਰੰਜ ਸੁਭਾਏਮਾਨ ਹੈ। ਜਿਸ ਨਾਲ ਕਿ ਉਹ ਰਾਏਕਲ੍ਹਾ ਨਾਲ ਮਨ ਪ੍ਰਚਾਉਣ ਲਈ ਬਾਜ਼ੀ ਲਾਉਂਦੇ ਸਨ। ਇਥੋਂ ਗੁਰੂ ਜੀ ਮਾਣੂਕੇ, ਮਹਿਦੀਆਣਾ, ਚੱਕਰ ਤਖਤੂਪੁਰਾ ਅਤੇ ਮਧੇਅ ਹੁੰਦੇ ਹੋਏ ਦੀਨਾਂ ਕਾਂਗੜ ਪੁੱਜੇ। ਮਧੇਅ ਦੇ ਇਲਾਕੇ ਵਿਚ ਗੁਰਦੁਆਰਾ ਪਾਕਾ ਸਾਹਿਬ ਦੇ ਸਥਾਨ ਤੇ ਉਮਰਾ ਮਿਸਤਰੀ ਨੇ ਉਨ੍ਹਾਂ ਦੇ ਹੱਥ ਦੇ ਅੰਗੂਠੇ ਦਾ ਪਾਕਾ ਕੱਢਿਆ ਤੇ ਤੀਰ ਚਲਾਉਣ ਸਮੇਂ ਅੰਗੂਠੇ 'ਤੇ ਚੜ੍ਹਾਇਆ ਮਿਜ਼ਰਾਬ ਬੜੀ ਸਿਆਣਪ ਨਾਲ ਕੱਟਕੇ ਗੁਰੂ ਜੀ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ। ਇਸ ਇਲਾਕੇ ਵਿੱਚ ਪਹਿਲਾਂ ਹੀ ਸਿੱਖੀ ਦੀਆਂ ਜੜ੍ਹਾਂ ਲੱਗੀਆਂ ਹੋਈਆਂ ਸਨ। ਪਹਿਲੇ ਅਤੇ ਛੇਵੇਂ ਗੁਰੂ ਸਾਹਿਬਾਨਾਂ ਨੇ ਇਸ ਇਲਾਕੇ ਦੇ ਕਈ ਪਿੰਡਾਂ ਵਿੱਚ ਚਰਨ ਪਾਏ ਸਨ ਇਲਾਕੇ ਦੇ ਕਈ ਪਿੰਡਾਂ ਜਿਵੇਂ ਕਿ ਬਸੀਆਂ, ਤਖਤੂਪੁਰਾ, ਪੱਤੋ ਹੀਰਾ ਸਿੰਘ, ਭਗਤਾ ਭਾਈ ਕਾ ਤੇ ਲੰਭਵਾਲੀ ਪਿੰਡਾਂ ਵਿੱਚ ਯਾਦਗਾਰੀ ਗੁਰਦੁਆਰੇ ਬਣੇ ਹੋਏ ਹਨ। ਦੀਨਾਂ ਕਾਂਗੜ ਧਾਲੀਵਾਲ ਗੋਤ ਦੇ ਰਾਏ ਜੋਧ ਦਾ ਇਲਾਕਾ ਸੀ ਜੋ ਛੇਵੇਂ ਗੁਰੂ ਸਾਹਿਬ ਦਾ ਬੜਾ ਸ਼ਰਧਾਲੂ ਸੀ। ਦੀਨੇ ਵਿਖੇ ਗੁਰੂ ਜੀ ਇਕ ਸ਼ਰਧਾਵਾਨ ਮਿਸਤਰੀ ਦੇਸਾ ਸਿੰਘ ਦੇ ਬਿਲਕੁਲ ਨਵੇਂ ਬਣੇ ਚੁਬਾਰੇ ਵਿੱਚ ਅਟਕੇ। ਸੂਚਨਾ ਮਿਲਣ ਤੇ ਰਾਏ ਜੋਧ ਦੇ ਪੋਤੇ ਲੱਖਮੀਰ ਅਤੇ ਸ਼ਮੀਰ ਵੀ ਦਰਸ਼ਨਾਂ ਨੂੰ ਪਹੁੰਚ ਗਏ ਜੋ ਇਸ ਇਲਾਕੇ ਦੇ ਵੱਡੇ ਚੌਧਰੀ ਸਨ। ਉਹਨਾਂ ਤਨ-ਮਨ ਤੇ ਧਨ ਨਾਲ ਗੁਰੂ ਜੀ ਦੀ ਮਦਦ ਕਰਨ ਦਾ ਵਚਨ ਦਿੱਤਾ। ਆਸ ਪਾਸ ਦੇ ਇਲਾਕਿਆਂ ਦੇ ਲੋਕ ਵੀ ਸੰਘਣੇ ਜੰਗਲਾਂ-ਬੀੜਾਂ ਨੂੰ ਲੰਘ ਕੇ ਗੁਰੂ ਜੀ ਦੇ ਦਰਸ਼ਨਾਂ ਨੂੰ ਆਉਣ ਲੱਗ ਪਏ। ਗੁਰੂ ਜੀ ਨੇ ਖੁਦ ਵੀ ਆਸ ਪਾਸ ਦੇ ਇਲਾਕਿਆਂ ਦਾ ਦੌਰਾ ਕੀਤਾ। ਭਦੌੜ, ਬੁਰਜ ਮਾਨਾਂ, ਦਿਆਲਪੁਰਾ ਭਾਈਕਾ ਆਦਿ ਗੁਰੂ ਜੀ ਦੀ ਪਵਿੱਤਰ ਚਰਨਛੋਹ ਨਾਲ ਪਵਿੱਤਰ ਹੋਏ।

ਗੁਰੂ ਜੀ ਦੀ ਇਸ ਆਮਦ ਦਾ ਸਮਾਚਾਰ ਫੈਲਦਾ-ਫੈਲਦਾ ਸਰਹੰਦ ਦੇ ਫੌਜਦਾਰ ਵਜ਼ੀਰ ਖਾਨ ਤੱਕ ਪੁੱਜਾ ਤੇ ਉਸਨੇ ਉਸੇ ਵਕਤ ਚੌਧਰੀ ਸ਼ਮੀਰ ਅਤੇ ਲਖਮੀਰ ਨੂੰ

ਲਿਖਿਆ ਕਿ ਉਹ ਗੁਰੂ ਗੋਬਿੰਦ ਸਿੰਘ ਨੂੰ ਉਸ ਕੋਲ ਭੇਜ ਦੇਣ ਪਰ ਉਹਨਾਂ ਦੋਵਾਂ ਨੇ ਹਕੂਮਤ ਦੇ ਇਸ ਫੈਸਲੇ ਨੂੰ ਮੰਨਣ ਤੋਂ ਇਨਕਾਰ ਕਰ ਦਿੱਤਾ ਤੇ ਨਵਾਬ ਨੂੰ ਕੋਰਾ ਜਵਾਬ ਭੇਜ ਦਿੱਤਾ। ਇਸ ਤੇ ਮੁਗਲੀਆ ਹਕੂਮਤ ਨੇ ਇਸ ਨੂੰ ਬਗਾਵਤ ਸਮਝ ਕੇ ਇਸ ਨੂੰ ਕੁਚਲਣ ਦਾ ਫੈਸਲਾ ਕਰ ਲਿਆ। ਇਧਰ ਦਸਮੇਸ਼ ਪਿਤਾ ਨੇ ਵੀ ਯੁੱਧ ਦੀਆਂ ਤਿਆਰੀਆਂ ਸ਼ੁਰੂ ਕਰ ਦਿੱਤੀਆਂ ਤਾਂ ਕਿ ਹਮਲੇ ਦੀ ਹਾਲਤ ਵਿੱਚ ਦੁਸ਼ਮਣ ਨੂੰ ਕਰਾਰਾ ਜਵਾਬ ਦਿੱਤਾ ਜਾ ਸਕੇ।

ਦੀਨਾਂ-ਕਾਂਗੜ ਰਹਿੰਦਿਆਂ ਹੀ ਗੁਰੂ ਜੀ ਨੇ ਬਾਦਸ਼ਾਹ ਔਰੰਗਜੇਬ ਨੂੰ ਫਾਰਸੀ ਜੁਬਾਨ ਵਿੱਚ ਇੱਕ ਖੱਤ ਭਾਈ ਦਇਆ ਸਿੰਘ ਦੇ ਹੱਥ ਭੇਜਿਆ। ਇਹ ਚੜ੍ਹਦੀ ਕਲਾ ਤੇ ਫਤੇਹ ਦਾ ਪ੍ਰਤੀਕ ਪੱਤਰ ਸਾਹਿਤ ਦੇ ਇਤਿਹਾਸ ਵਿਚ 'ਜ਼ਫ਼ਰਨਾਮਾ' ਦੇ ਨਾਮ ਨਾਲ ਪ੍ਰਸਿੱਧ ਹੈ। ਇਸ ਵਿੱਚ ਉਹਨਾਂ ਨੇ ਬੜੇ ਪ੍ਰਭਾਵਸ਼ਾਲੀ ਢੰਗ ਨਾਲ ਮੁਗਲ ਬਾਦਸ਼ਾਹ ਤੇ ਉਸ ਦੇ ਉੱਚ ਅਧਿਕਾਰੀਆਂ ਦੇ ਝੂਠ-ਫਰੇਬ ਤੇ ਮੱਕਾਰੀ ਨੂੰ ਨੰਗਾ ਕੀਤਾ। ਉਨ੍ਹਾਂ ਦੇ ਜ਼ੁਲਮੋ-ਜਬਰ ਨੂੰ ਸ਼ਮਸ਼ੀਰ ਦੀ ਨੋਕ ਤੇ ਪਰਖਣ ਵਾਸਤੇ ਲਲਕਾਰਿਆ, ਉਂਜ ਇਹ ਸਾਰਾ ਖ਼ਤ ਗੁਰੂ ਸਾਹਿਬ ਨੇ ਦੀਨਾਂ-ਕਾਂਗੜ ਵਿਚ ਨਹੀਂ ਲਿਖਿਆ ਬਲਕਿ ਇੱਥੇ ਪਹੁੰਚਣ ਤੋਂ ਕਾਫੀ ਸਮਾਂ ਪਹਿਲਾਂ ਹੀ ਇਸ ਦਾ ਆਰੰਭ ਹੋ ਗਿਆ ਸੀ ਪਰ ਇਸ ਦਾ ਜ਼ਿਆਦਾ ਹਿੱਸਾ ਦਿਆਲਪੁਰਾ ਭਾਈ ਕਾ ਦੀ ਜੂਹ ਵਿੱਚ ਪ੍ਰਸਿੱਧ ਬੀੜ ਵਿੱਚ ਲਿਖਿਆ ਗਿਆ। ਪਰ ਇਹ ਸੰਪੂਰਨ ਦੀਨਾਂ-ਕਾਂਗੜ ਵਿਚ ਹੀ ਕੀਤਾ ਗਿਆ।

ਕੁਝ ਦਿਨ ਦੀਨਾਂ-ਕਾਂਗੜ ਰਹਿਣ ਤੋਂ ਬਾਅਦ ਗੁਰੂ ਜੀ ਨੇ ਬਰਾੜਾਂ ਦੇ ਨਗਰਾਂ ਦਾ ਦੌਰਾ ਕੀਤਾ। ਇਸ ਦੌਰਾਨ ਉਹ ਭਗਤਾ ਭਾਈ ਕਾ, ਸਿਰੀਏ ਵਾਲਾ, ਡੋਡ, ਵਾਂਦਰ, ਬਰਗਾੜੀ, ਬਹਿਬਲ, ਗੁਰੂ ਸਰ, ਜੈਤੋਂ, ਮਲੂਕਾ, ਕੋਠਾ ਗੁਰੂ, ਲੰਭਵਾਲੀ, ਕੋਟਕਪੂਰਾ, ਢਿੱਲਵਾਂ ਸੋਢੀਆਂ, ਮੱਤਾ ਰਾਮੇਆਣਾ ਆਦਿ ਥਾਵਾਂ ਤੇ ਗਏ। ਢਿੱਲਵਾਂ ਸੋਢੀਆਂ ਵਿੱਚ ਗੁਰੂ ਜੀ ਦੇ ਕੁਝ ਕੁ ਨਜ਼ਦੀਕੀ ਸੋਢੀ ਪਰਿਵਾਰ ਰਹਿੰਦੇ ਸਨ। ਸੋਢੀ ਬਾਬਾ ਕੌਲ ਨੇ ਗੁਰੂ ਜੀ ਨੂੰ ਵਸਤਰ ਭੇਂਟ ਕੀਤੇ। ਇਥੇ ਗੁਰੂ ਸਾਹਿਬ ਨੇ ਨੀਲੇ ਵਸਤਰ ਲਾਹ ਕੇ ਦੂਸਰੇ ਵਸਤਰ ਧਾਰਨ ਕੀਤੇ ਤੇ ਮਾਛੀਵਾੜੇ ਵਿਖੇ ਪਹਿਨੇ ਨੀਲੇ ਵਸਤਰਾਂ ਨੂੰ ਫਾੜ ਕੇ ਸਾੜ ਦਿੱਤਾ। ਢਿੱਲਵਾਂ ਵਿੱਚ ਹੁਣ ਵੀ ਗੁਰੂ ਨਾਨਕ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਵਸਤਰ ਸੋਢੀ ਪਰਿਵਾਰ ਕੋਲ ਹਨ।

ਗੁਰੂ ਜੀ ਦੇ ਦਰਸ਼ਨ ਕਰਕੇ ਅਤੇ ਉਹਨਾਂ ਦੇ ਬਚਨਾਂ ਨੂੰ ਸੁਣ ਕੇ ਆਸੇ ਪਾਸੇ ਦੇ ਸਾਰੇ ਹੀ ਇਲਾਕਿਆਂ ਦੇ ਲੋਕ ਧਰਮਯੁੱਧ ਲਈ ਤਿਆਰ ਹੋ ਗਏ। ਜਦ ਸਰਹੰਦ ਦੀ ਮੁਗਲੀਆ ਫੌਜ ਦੇ ਹਮਲੇ ਦਾ ਸਮਾਚਾਰ ਪੱਕਾ ਹੋ ਗਿਆ। ਤਦ ਗੁਰੂ ਜੀ ਨੇ ਯੁੱਧ ਲਈ ਯੋਗ ਯੁੱਧ ਸਥਲ ਲੱਭਣਾ ਸ਼ੁਰੂ ਕਰ ਦਿੱਤਾ। ਉਹਨਾਂ ਦੀ ਸਲਾਹ ਸੀ ਕਿ ਚੌਧਰੀ ਕਪੂਰੇ ਦੇ ਕਿਲ੍ਹੇ ਵਿੱਚ ਬੈਠ ਕੇ ਸਰਹੰਦ ਦੀ ਮੁਗਲੀਆ ਫੌਜ ਦਾ ਸਾਹਮਣਾ ਕੀਤਾ ਜਾਵੇ, ਪਰ ਇਹ ਗੱਲ ਪੂਰੀ ਨਹੀਂ ਹੋ ਸਕੀ ਕਿਉਂਕਿ ਕਪੂਰੇ ਨੇ ਮੁਗਲ ਸ਼ਾਸ਼ਨ ਦੇ ਡਰ

ਤੋਂ ਯੁੱਧ ਦੀ ਬਲਾ ਆਪਣੇ ਗਲ ਪਾਉਣ ਤੋਂ ਇਨਕਾਰ ਕਰ ਦਿੱਤਾ।

ਸੋ ਗੁਰੂ ਜੀ ਕੋਟਕਪੂਰੇ ਤੋਂ ਢਿੱਲਵਾਂ ਸੋਢੀਆਂ ਹੁੰਦੇ ਹੋਏ ਗੁਰੂ ਕੀ ਢਾਬ ਪੁੱਜੇ। ਪਰ ਇਹ ਸਥਾਨ ਰਣਨੀਤੀ ਤੇ ਯੁੱਧ ਦੀ ਦ੍ਰਿਸ਼ਟੀ ਤੋਂ ਸਹੀ ਨਹੀਂ ਸੀ। ਇਸ ਲਈ ਗੁਰੂ ਜੀ ਅੱਗੇ ਤੁਰ ਪਏ ਅਤੇ ਰਾਮੇਆਣਾ, ਮੱਲ੍ਹਣ, ਗੂੜੀ ਸੰਘਰ ਅਤੇ ਕਾਉਣੀ ਦੇ ਸਥਾਨ ਤੋਂ ਹੁੰਦੇ ਹੋਏ: ਖਿਦਰਾਣੇ ਦੀ ਢਾਬ ਪੁੱਜੇ। ਢਾਬ ਵਿਚ ਪਾਣੀ ਹੋਣ ਕਰਕੇ ਇਹ ਥਾਂ ਯੁੱਧ ਦੀ ਦ੍ਰਿਸ਼ਟੀ ਤੋਂ ਵਧੀਆ ਸੀ। ਸੋ ਗੁਰੂ ਜੀ ਨੇ ਉੱਥੋਂ ਹੀ ਮੁਗਲ ਫੌਜਾਂ ਦਾ ਮੁਕਾਬਲਾ ਕਰਨ ਦਾ ਫੈਸਲਾ ਕੀਤਾ। ਇਸ ਸਫਰ ਦੇ ਦੌਰਾਨ ਹੀ ਰਾਹ ਵਿਚ ਰਾਮੇਆਣਾ ਦੇ ਨਜ਼ਦੀਕ 40 ਸਿੰਘਾਂ ਦਾ ਇੱਕ ਜੱਥਾ ਮਾਈ ਭਾਗੋ ਸਮੇਤ ਭਾਈ ਮਹਾਂ ਸਿੰਘ ਦੀ ਕਮਾਨ ਹੇਠ ਗੁਰੂ ਜੀ ਕੋਲ ਪਹੁੰਚਿਆ। ਇਹ ਉਹ 40 ਸਿੰਘ ਸਨ ਜੋ ਅਨੰਦਪੁਰ ਕਿਲੇ ਦੀ ਘੇਰਾਬੰਦੀ ਸਮੇਂ ਕਿਲ੍ਹੇ ਅੰਦਰਲੀ ਤੰਗੀ ਨੂੰ ਨਾਂ ਸਹਾਰਦੇ ਹੋਏ; ਗੁਰੂ ਜੀ ਨੂੰ ਬੇਦਾਵਾ ਲਿਖ ਕੇ ਆਪਣੇ ਆਪਣੇ ਘਰਾਂ ਨੂੰ ਆ ਗਏ ਸਨ। ਉਹਨਾਂ ਨੂੰ ਇਸ ਗਲਤੀ ਦਾ ਅਹਿਸਾਸ ਮਾਈ ਭਾਗੋ ਨੇ ਕਰਵਾਇਆ ਤਾਂ ਇਨ੍ਹਾਂ ਸਿੰਘਾਂ ਨੇ ਬਹੁਤ ਸ਼ਰਮਿੰਦਗੀ ਮਹਿਸੂਸ ਕੀਤੀ। ਖਿਦਰਾਣੇ ਦੀ ਢਾਬ ਤੇ ਪਹੁੰਚਣ ਤੋਂ ਪਹਿਲਾ ਗੁਰੂ ਜੀ ਕੋਲ ਬਰਾੜ ਕਾਫੀ ਗਿਣਤੀ ਵਿਚ ਪਹੁੰਚ ਗਏ ਸਨ। ਉਹ ਮੁਗਲਾਂ ਦਾ ਸਾਹਮਣਾ ਕਰਨ ਲਈ ਪੂਰੀ ਤਰ੍ਹਾਂ ਤਿਆਰ ਸਨ। ਚੌਧਰੀ ਦਾਨ ਸਿੰਘ ਜੋ ਕਿ ਬਰਾੜਾਂ ਦੇ ਵੱਡੇ ਚੌਧਰੀਆਂ ਵਿਚੋਂ ਸੀ; ਗੁਰੂ ਜੀ ਨੂੰ ਰਾਹ ਵਿਚ ਹੀ ਮਿਲ ਗਿਆ ਤੇ ਉਸ ਨੇ ਗੁਰੂ ਜੀ ਨੂੰ ਪੂਰੀ ਮੱਦਦ ਦੇਣ ਦਾ ਵਚਨ ਦਿੱਤਾ। ਇਹ ਕਈ ਬਰਾੜ ਸਰਦਾਰ ਮੁਗਲ ਸਰਕਾਰ ਤੋਂ ਬਾਗੀ ਸਨ।

ਮੁਕਤਸਰ ਦਾ ਯੁੱਧ ਭਾਵ ਖਿਦਰਾਣੇ ਦੀ ਢਾਬ ਦਾ ਯੁੱਧ ਸੰਨ 1705 ਈ. ਨੂੰ ਹੋਇਆ। ਇਸ ਯੁੱਧ ਵਿਚ ਮੁਗਲਾਂ ਦੀ ਸੰਖਿਆ 10 ਹਜ਼ਾਰ ਦੇ ਲਗਭਗ ਸੀ ਅਤੇ ਗੁਰੂ ਸਾਹਿਬ ਦੀ ਸੈਨਾਂ ਕੋਈ 2 ਹਜ਼ਾਰ ਦੇ ਲਗਭਗ ਸੀ। ਪਰ ਮੁਗਲਾਂ ਨੂੰ ਇਸ ਯੁੱਧ ਵਿਚ ਅਜਿਹੀ ਹਾਰ ਮਿਲੀ ਕਿ ਫਿਰ ਉਹਨਾਂ ਗੁਰੂ ਦਸਮੇਸ਼-ਪਿਤਾ ਦਾ ਪਿੱਛਾ ਕਰਨ ਤੋਂ ਤੌਬਾ ਕਰ ਲਈ। ਇਸ ਲੜਾਈ ਵਿੱਚ ਮਾਝੇ ਤੋਂ ਵਾਪਸ ਆਏ ਚਾਲੀ ਸਿੰਘ ਵੀ ਸ਼ਹੀਦ ਹੋਏ, ਜਿਹਨਾਂ ਨੂੰ ਦਸਮ ਪਿਤਾ ਨੇ ਚਾਲੀ ਮੁਕਤਿਆਂ ਦੀ ਉਪਾਧੀ ਦੇ ਕੇ ਸਨਮਾਨਿਤ ਕੀਤਾ ਸੀ। ਇਨ੍ਹਾਂ ਬਹਾਦਰਾਂ ਨੇ ਪੰਜਾਬ ਦੀ ਸ਼ਾਨ ਅਤੇ ਦਸਮ ਪਿਤਾ ਦੇ ਸਿੱਖ ਹੋਣ ਦੇ ਮਾਣ ਦੀ ਜੋਤ ਦੇ ਜ਼ਲਾਲ ਨੂੰ ਕਾਇਮ ਰੱਖਣ ਲਈ ਮੁਗਲ ਸੈਨਾ ਨੂੰ ਗੁਰੂ ਜੀ ਤੱਕ ਪਹੁੰਚਣ ਤੋਂ ਪਹਿਲਾਂ ਹੀ ਰਾਹ ਵਿਚ ਰੋਕ ਲਿਆ ਤੇ ਰਣ ਭੂਮੀ ਨੂੰ ਮੁਗਲਾਂ ਦੇ ਖ਼ੂਨ ਨਾਲ ਰੰਗ ਕੇ ਖੁਦ ਵੀ ਸ਼ਹੀਦੀਆਂ ਪਾ ਗਏ। ਇਨ੍ਹਾਂ ਦੀ ਬਹਾਦਰੀ ਅਤੇ ਤਿਆਗ ਤੋਂ ਗੁਰੂ ਜੀ ਏਨੇ ਪ੍ਰਭਾਵਿਤ ਹੋਏ ਕਿ ਸ਼ਹੀਦ ਸਿੰਘਾਂ ਦੇ ਸਿਰਾ ਨੂੰ ਗੋਦ ਵਿਚ ਲੈ ਕੇ ਬਾਰ-ਬਾਰ ਬਖਸ਼ਿਸ਼ਾਂ ਕਰ ਰਹੇ ਸਨ ਕਿ ਇਹ ਮੇਰਾ ਪੰਜ ਹਜ਼ਾਰੀ ਹੈ; ਇਹ ਵੀਹ ਹਜ਼ਾਰੀ ਹੈ। ਉਨ੍ਹਾਂ ਵਿਚੋਂ ਕੇਵਲ ਸ੍ਰ: ਮਹਾਂ ਸਿੰਘ ਆਪਣੀਆਂ ਆਖਰੀ ਸਾਹਾਂ ਗਿਣ ਰਿਹਾ ਸੀ।

ਉਸਨੇ ਗੁਰੂ ਜੀ ਨੂੰ ਉੱਥੇ ਦੇਖ ਕੇ ਫਿਰ ਆਪਣੇ ਬੇਦਾਵੇ ਲਈ ਮੁਆਫੀ ਮੰਗੀ ਤੇ ਬੇਨਤੀ ਕੀਤੀ ਕਿ ਉਸ ਦੇ ਜਿਊਂਦੇ-ਜੀਅ ਉਸ ਦਾ ਲਿਖਿਆ ਬੇਦਾਵਾ ਫਾੜ ਦੇਣ ਅਤੇ ਉਨ੍ਹਾਂ ਸਾਰਿਆਂ ਨੂੰ ਮੁਆਫ ਕਰਕੇ ਆਪਣੀ ਸ਼ਰਨ ਵਿਚ ਲੈ ਲੈਣ। ਇਸ ਤੇ ਗੁਰੂ ਜੀ ਨੇ ਉਸ ਦੀ ਬੇਨਤੀ ਸਵੀਕਾਰ ਕਰ ਲਈ। ਗੁਰੂ ਜੀ ਨੇ ਉਨ੍ਹਾਂ ਸਾਰੇ ਸ਼ਹੀਦਾਂ ਦਾ ਸਸਕਾਰ ਆਪਣੇ ਹੱਥਾਂ ਨਾਲ ਕੀਤਾ ਅਤੇ ਉਨ੍ਹਾਂ ਨੂੰ ਮੁਕਤਿਆਂ ਦੀ ਪਦਵੀ ਨਾਲ ਨਿਵਾਜਿਆ, ਇਸੇ ਘਟਨਾਂ ਤੋਂ ਹੀ ਪਿੰਡ 'ਖਿਦਰਾਣੇ ਦੀ ਢਾਬ' ਦਾ ਨਾਮ ਮੁਕਤਸਰ ਰੱਖਿਆ ਗਿਆ।

ਯੁੱਧ ਤੋਂ ਬਾਅਦ ਗੁਰੂ ਜੀ ਜੰਡ ਸਾਹਿਬ ਸਾਦਿਕ ਦੇ ਰਸਤੇ ਬਜ਼ੀਦਪੁਰ ਗਏ ਜੋ ਫਿਰੋਜ਼ਪੁਰ ਤੋਂ ਛੇ ਮੀਲ ਦੂਰ ਲੁਧਿਆਣਾ ਸੜਕ 'ਤੇ ਵਾਕਿਆ ਹੈ। ਕੁਝ ਦਿਨ ਉੱਥੇ ਠਹਿਰ ਕੇ ਗੁਰੂ ਸਾਹਿਬ ਵਾਪਿਸ ਮੁਕਤਸਰ ਆ ਗਏ। ਇਸ ਉਪਰੰਤ ਉਹ ਰੁਪਾਣਾ ਤੇ ਭੂੰਦੜ ਹੁੰਦੇ ਹੋਏ ਗੁਰੂ ਜੀ ਫਖਰਸਰ ਥੇੜ੍ਹੀ ਪੁੱਜੇ। ਉੱਥੋਂ ਕੋਟ ਭਾਈ ਅਤੇ ਕੋਟ ਸਾਹਿਬ ਚੰਦ ਹੁੰਦੇ ਹੋਏ ਛਤੇਆਣਾ ਦੇ ਨਜ਼ਦੀਕ ਉਸ ਸਥਾਨ ਤੇ ਪੁੱਜੇ ਜਿਥੇ ਅੱਜ-ਕੱਲ੍ਹ ਗੁਰਦੁਆਰਾ ਗੁਪਤਸਰ ਹੈ। ਇਸ ਸਥਾਨ 'ਤੇ ਬਰਾੜਾਂ ਨੇ ਗੁਰੂ ਜੀ ਦੇ ਘੋੜੇ ਦੀਆਂ ਲਗਾਮਾਂ ਫੜ ਲਈਆਂ ਤੇ ਕਿਹਾ ਕਿ ਸਾਡੀ ਤਨਖਾਹ ਦਿਓ। ਉਸ ਸਮੇਂ ਰਾਵਲਪਿੰਡੀ ਦਾ ਇੱਕ ਸਿੱਖ ਸ਼ਰਧਾਲੂ ਬੇਅੰਤ ਮਾਇਆ ਲੈ ਕੇ ਪਹੁੰਚ ਗਿਆ। ਜਿਸ ਦੀ ਸੇਵਾ ਸਦਕਾ ਸਿੰਘਾਂ ਤੇ ਬਰਾੜਾਂ ਨੂੰ ਤਨਖਾਹ ਵੰਡੀ ਗਈ। ਪਰ ਜਥੇਦਾਰ ਦਾਨ ਸਿੰਘ ਅਤੇ ਉਸ ਦੇ ਸੈਨਿਕਾਂ ਨੇ ਤਨਖਾਹ ਲੈਣ ਤੋਂ ਇਨਕਾਰ ਕਰ ਦਿੱਤਾ। ਉਸ ਦੀ ਇਸ ਤਿਆਗ-ਭਾਵਨਾ ਤੋਂ ਗੁਰੂ ਜੀ ਬੜੇ ਖੁਸ਼ ਹੋਏ ਤੇ ਉਸ ਦੀ ਬੇਨਤੀ ਮੰਨ ਕੇ ਉਸ ਦੇ ਪਿੰਡ ਜਾਣ ਨੂੰ ਤਿਆਰ ਹੋਏ। ਭਾਈ ਦਾਨ ਸਿੰਘ ਦੇ ਪਿੰਡ ਮਹਿਮਾ ਸਰਜਾ ਦੇ ਬਾਹਰ ਹੀ ਡੇਰਾ ਲਾਇਆ। ਇੱਥੇ ਰਹਿੰਦੇ ਹੋਏ ਅਬਲੂ ਵਿਖੇ ਸਿੱਧੂਆਂ ਦੇ ਵਡੇਰੇ ਬਾਬਾ ਸਿੱਧ ਤਿਲਕ ਰਾਉ ਦੇ ਸਥਾਨ 'ਤੇ ਜਾਣ ਤੋਂ ਇਲਾਵਾ ਲੱਖੀ ਜੰਗਲ ਵੀ ਕਿਆਮ ਕੀਤਾ। ਇੱਥੇ ਚਾਰੇ ਪਾਸਿਆਂ ਤੋਂ ਸ਼ਰਧਾਲੂਆਂ ਦਾ ਆਣਾ-ਜਾਣਾ ਸ਼ੁਰੂ ਹੋ ਗਿਆ। ਬਹੁਤ ਸਾਰੇ ਅੰਮ੍ਰਿਤਪਾਨ ਕਰਕੇ ਤਿਆਰ-ਬਰ-ਤਿਆਰ ਸਿੰਘ ਬਣ ਗਏ। ਸਾਰੇ ਇਲਾਕੇ ਦੀ ਕਾਇਆ ਕਲਪ ਹੋ ਗਈ। ਇਹ ਇਲਾਕਾ ਬਠਿੰਡੇ ਦੇ ਆਸਪਾਸ ਮੀਲਾਂ ਤੱਕ ਫੈਲਿਆ ਹੋਇਆ ਸੀ ਅਤੇ ਲੱਖੀ ਜੰਗਲ ਦੇ ਨਾਮ ਨਾਲ ਪ੍ਰਸਿੱਧ ਰਿਹਾ ਹੈ।

ਕੁਝ ਸਮਾਂ ਇਥੇ ਰਹਿ ਕੇ ਗੁਰੂ ਸਾਹਿਬ ਗਿੱਦੜਬਾਹਾ, ਪਿਉਰੀ, ਜੰਗੀਰਾਣਾ, ਬਾਜ਼ਕ, ਕਾਲ ਝਰਾਣੀ, ਜੱਸੀ ਬਾਗਵਾਲੀ, ਪੱਕਾ ਕਲਾਂ, ਚੱਕ ਹੀਰਾ ਸਿੰਘ ਵਾਲਾ, ਬੰਗੀਆਂ ਹੁੰਦੇ ਹੋਏ ਤਲਵੰਡੀ ਸਾਬੋ ਪੁੱਜੇ। ਇੱਥੇ ਉਨ੍ਹਾਂ ਨੇ ਜੰਗੀ ਕਮਰਕੱਸਾ ਖੋਲ੍ਹਿਆ ਤੇ ਅਰਾਮ ਕੀਤਾ। ਜਿਸ ਸਦਕਾ ਇਸ ਦਾ ਨਾਮ ਦਮਦਮਾ ਸਾਹਿਬ ਪ੍ਰਸਿੱਧ ਹੋਇਆ। ਇਥੇ ਦਸਮ ਪਿਤਾ ਲਗਭਗ ਪੌਣੇ ਦੋ ਸਾਲ ਰਹੇ। ਭਾਈ ਡੱਲਾ ਸਿੰਘ ਜੋ ਕਿ ਸਿੱਧੂ ਖਾਨਦਾਨ ਦਾ ਵਡੇਰਾ ਸੀ; ਉਸ ਸਮੇਂ ਤਲਵੰਡੀ ਸਾਬੋ ਦਾ ਚੌਧਰੀ ਸੀ। ਇਹ ਗੁਰੂ ਘਰ ਦਾ ਬਹੁਤ ਸ਼ਰਧਾਲੂ ਸੀ। ਗੁਰੂ ਜੀ ਦੇ ਤਲਵੰਡੀ ਪੁੱਜਣ ਤੇ ਉਹ ਵੀ ਅੰਮ੍ਰਿਤਪਾਨ

ਕਰਕੇ ਸਿੰਘ ਸਜ ਗਿਆ। ਜਦ ਦਿੱਲੀ ਤੋਂ ਮਾਤਾ ਸੁੰਦਰੀ ਜੀ ਤੇ ਮਾਤਾ ਸਾਹਿਬ ਕੌਰ ਜੀ ਭਾਈ ਮਨੀ ਸਿੰਘ ਜੀ ਦੇ ਨਾਲ ਦਮਦਮਾ ਸਾਹਿਬ ਵਿਖੇ ਪਹੁੰਚੇ ਤਾਂ ਚਾਰੇ ਸਾਹਿਬਜ਼ਾਦਿਆਂ ਨੂੰ ਉਥੇ ਮੌਜੂਦ ਨਾ ਦੇਖ ਕੇ ਜਦੋਂ ਉਨ੍ਹਾਂ ਦਸਮੇਸ਼ ਪਿਤਾ ਜੀ ਤੋਂ ਪੁੱਛਿਆ ਕਿ ਸਾਹਿਬਜ਼ਾਦੇ ਕਿੱਥੇ ਹਨ? ਕਲਗੀਧਰ ਪਾਤਿਸ਼ਾਹ ਨੇ ਆਪਣੇ ਨਜ਼ਦੀਕ ਬੈਠੀ ਹਜ਼ਾਰਾਂ ਦੀ ਗਿਣਤੀ ਵਿੱਚ ਸਜੀ ਸੰਗਤ ਵਲ ਬਾਹਾਂ-ਪਸਾਰ-ਭਾਵ-ਵਿਭੋਰ ਹੋ ਕੇ ਕਿਹਾ, "ਇਨ ਪੁਤਰਨ ਕੇ ਸੀਸ ਪਰ ਵਾਰ ਦੀਏ ਸੁਤ ਚਾਰ/ ਚਾਰ ਮੂਏ ਤੋ ਕਿਆ ਭਇਆ ਜੀਵਤ ਕਈ ਹਜ਼ਾਰ।" ਤਲਵੰਡੀ ਸਾਬੋ ਦੇ ਕਿਆਮ ਵਿਖੇ ਜਿੱਥੇ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਕਰਵਾਈ ਉੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਠ ਗੁਰੂ ਜੀ ਨੇ ਖੁਦ ਅਰਥਾਂ ਸਹਿਤ ਸੰਗਤਾਂ ਨੂੰ ਸਰਵਣ ਕਰਾਇਆ। ਅਣਗਿਣਤ ਲੋਕਾਂ ਨੂੰ ਅੰਮ੍ਰਿਤਪਾਨ ਕਰਵਾਇਆ। ਸਰੋਵਰ ਮੁਕੰਮਲ ਕਰਵਾਇਆ ਜੋ ਕਿ ਮਾਲਵੇ ਦੀ ਯਾਤਰਾ ਸਮੇਂ ਨੌਵੇਂ ਪਾਤਿਸ਼ਾਹ ਨੇ ਆਪ ਖੁਦਵਾਉਣਾ ਸ਼ੁਰੂ ਕੀਤਾ ਸੀ। ਤਲਵੰਡੀ ਸਾਬੋ ਤੋਂ ਸਿੰਘਾਂ ਨੂੰ ਢੋਰਾਂ ਜਿਹੀ ਅਲਪ ਬੁੱਧੀ ਤੋਂ ਸਿਆਣੇ ਵਿਦਵਾਨ ਬਣਾਉਣ ਹਿੱਤ ਬਨਾਰਸ ਭੇਜਿਆ ਅਤੇ ਤਲਵੰਡੀ ਸਾਬੋ ਨੂੰ ਗੁਰੂ ਕੀ ਕਾਸ਼ੀ ਹੋਣ ਦਾ ਵਰਦਾਨ ਦਿੱਤਾ। ਉਸ ਸਮੇਂ ਹੀ ਗੁਰੂ ਸਾਹਿਬ ਨੇ ਬਠਿੰਡੇ ਤਕ ਦੇ ਸਾਰੇ ਇਲਾਕੇ ਦੀਆਂ ਸੰਗਤਾਂ ਨੂੰ ਧਰਮ ਦਾ ਉਪਦੇਸ਼ ਦੇਣ ਹਿੱਤ ਭ੍ਰਮਣ ਕੀਤਾ ਅਤੇ ਭਾਗੀ ਬਾਂਦਰ, ਜਗਾਰਾਮ ਤੀਰਥ-ਮਾਈਸਰ ਖਾਨਾ, ਮਿਠਾਈਸਰ; ਨੱਤ ਬੰਘੇਰ, ਕੋਟ ਸ਼ਮੀਰ, ਭੋਖੜੀ, ਹਾਜੀ ਰਤਨ ਅਤੇ ਬਠਿੰਡੇ ਗਏ।

ਅਨੰਦਪੁਰ ਸਾਹਿਬ ਤੋਂ ਲੈ ਕੇ ਦਮਦਮਾ ਸਾਹਿਬ ਤੱਕ ਵੱਡੇ-ਵੱਡੇ ਕੁੱਲ 20 ਸਤੰਭ ਬਣਾਏ ਗਏ ਹਨ, ਜਿਹਨਾਂ ਦਾ ਨਾਮ ਵੀ ਦਸਮੇਸ਼ ਸਤੰਭ ਰੱਖਿਆ ਗਿਆ ਹੈ। ਇਨ੍ਹਾਂ ਸਤੰਭਾਂ ਉੱਪਰ ਉੱਥੋਂ ਦੇ ਇਤਿਹਾਸਕ ਸਥਾਨ ਦਾ ਵਰਨਣ ਹਿੰਦੀ, ਪੰਜਾਬੀ, ਅੰਗ੍ਰੇਜ਼ੀ ਅਤੇ ਉਰਦੂ ਭਾਸ਼ਾਵਾਂ ਵਿੱਚ ਲਿਖਿਆ ਗਿਆ ਹੈ। ਪੰਜਵੀਂ ਭੁਜਾ ਉਤੇ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਦੀਆਂ ਤੁਕਾਂ ਖੁਦਵਾਈਆਂ ਗਈਆਂ ਹਨ ਜਿਨ੍ਹਾਂ ਦਾ ਸੰਖੇਪ ਵੇਰਵਾ ਇੰਜ ਹੈ:-






*ਗੁਰੂ ਗੋਬਿੰਦ ਸਿੰਘ ਮਾਰਗ ਦੇ ਮੁੱਖ ਸਤੰਭ ਅਤੇ ਮੀਲ ਪੱਥਰ*

1. ਸ੍ਰੀ ਅਨੰਦਪੁਰ ਸਾਹਿਬ
“ਹਿੰਦੂ ਤੁਰਕ ਕੋਊ ਰਾਫਜ਼ੀ ਇਮਾਮਸ਼ਾਫੀ/ ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ”

2. ਸ੍ਰੀ ਕੀਰਤਪੁਰ ਸਾਹਿਬ
“ਤਿਲਕ ਜੰਞੂ ਰਾਖਾ ਪ੍ਰਭ ਤਾ ਕਾ/ ਕੀਨੋ ਬਡੋ ਕਲੂ ਮਹਿ ਸਾਕਾ”

3. ਸ੍ਰੀ ਪਰਿਵਾਰ ਵਿਛੋੜਾ ਸਾਹਿਬ
“ਧੰਨ ਜੀਉ ਤਿਹ ਕੋ ਜਗ ਮੈ/ ਮੁਖ ਤੇ ਹਰਿ ਚਿੱਤ ਮੈ ਜੁੱਧੁ ਬਿਚਾਰੈ”

4. ਸ੍ਰੀ ਭੱਠਾ ਸਾਹਿਬ
“ਕਰਤਾ ਕਰੀਮ ਸੋਈ ਰਾਜ਼ਕ ਰਹੀਮ ਓਹੀ/ ਦੂਸਰੋ ਨਾ ਭੇਦ ਕੋਈ ਭੂਲ ਭਰਮ ਮਾਨਬੋ”

5. ਸ੍ਰੀ ਚਮਕੌਰ ਸਾਹਿਬ
“ਜੂਝ ਮਰੋਂ ਰਨ ਮੈ ਤਜਿ ਭੈ/ ਤੁਮ ਤੇ ਪ੍ਰਭੁ ਸਯਾਮ ਇਹੈ ਬਰੁ ਪਾਵੈ”

6. ਸ੍ਰੀ ਮਾਛੀਵਾੜਾ ਸਾਹਿਬ
“ਯਾਰੜੇ ਦਾ ਸਾਨੂੰ ਸਥਰ ਚੰਗਾ/ ਭਠ ਖੇੜਿਆਂ ਦਾ ਰਹਿਣਾ”

7. ਆਲਮਗੀਰ ਸਾਹਿਬ
“ਸਾਧ ਸਮੂਹ ਪ੍ਰਸੰਨ ਫਿਰੇ ਜਗ/ ਸੱਤ੍ਰ ਸਭੈ ਅਵਲੋਕ ਚਪੈਂਗੇ”

8. ਰਾਏਕੋਟ
“ਦੇਹ ਅਨਿੱਤ ਨ ਨਿੱਤ ਰਹੈ/ ਜਸੁ ਨਾਵ ਚੜੈ ਭਵਸਾਗਰ ਤਾਰੈ”

9. ਤਖਤੂਪੁਰਾ
“ਧੀਰਜ ਧਾਮ ਬਨਾਇ ਇਹੈ ਤਨ/ ਬੁੱਧਿ ਸੁ ਦੀਪਕ ਜਿਉਂ ਉਜਿਆਰੈ।”

10. ਦੀਨਾਂ-ਕਾਂਗੜ
“ਚੂੰ ਕਾਰ ਅਜ਼ ਹਮਾ ਹੀਲਤੇ ਦਰਗੁਜ਼ਸ਼ਤ/ ਹਲਾਲ ਅਸਤ ਬੁਰਦਨ ਬਸ਼ਮਸ਼ੀਰ ਦਸਤ”

11. ਡੋਡ
“ਜੈ ਜੈ ਜਗ ਕਾਰਨ ਸ੍ਰਿਸ਼ਟਿ ਉਬਾਰਨ/ ਮਮ ਪ੍ਰਤਿਪਾਰਨ ਜੈ ਤੇਗੰ”

12. ਢਿਲਵਾ ਸੋਢੀਆਂ
“ਪੂਰਨ ਜੋਤਿ ਜਗੈ ਘਟ ਮੈ ਤਬ/ ਖਾਲਸਾ ਤਾਂਹਿ ਨਖਾਲਸ ਜਾਨੈ”

13. **ਕੋਟਕਪੂਰਾ**

"ਹਮੂੰ ਮਰਦ ਬਾਯਦ ਸ਼ਵਦ ਸੁਖ਼ਨਵਰ/ ਨ ਸ਼ਿਕਮਿ ਦਿਗਰ ਦਰ ਦਹਾਨਿ ਦਿਗਰ"

14. **ਜੈਤੋਂ**

"ਯਾਹੀ ਕਾਜ ਧਰਾ ਹਮ ਜਨਮੰ ਸਮਝ ਲੇਹੁ ਸਾਧੂ ਸਭ ਮਨਮੰ/ ਧਰਮ ਚਲਾਵਨ ਸੰਤ ਉਬਾਰਨ, ਦੁਸਟ ਸਭਨ ਕੋ ਮੂਲ ਉਪਾਰਨ"

15. **ਮੁਕਤਸਰ**

"ਜਬ ਆਵ ਕੀ ਅਉਧ ਨਿਦਾਨ ਬਨੈ/ ਅਤਿ ਹੀ ਰਣ ਮੈਂ ਤਬਿ ਜੂਝ ਮਰੋਂ"

16. **ਸ੍ਰੀ ਗੁਰੂ ਸਰ**

"ਪਾਂਇ ਗਹੇ ਜਬ ਤੇ ਤੁਮਰੇ/ ਤਬ ਤੇ ਕੋਊ ਆਂਖ ਤਰੇ ਨਹੀ ਆਨਯੋ"

17. **ਸ੍ਰੀ ਲਖੀਸਰ**

"ਲਖੀ ਜੰਗਲ ਖਾਲਸਾ, ਆਇ ਦੀਦਾਰ ਲਗੈ ਨੇ/ ਸੁਣ ਕੇ ਸਦ ਮਹੀਦਾ, ਮੇਹੀਂ ਪਾਣੀ ਘਾਹ ਮੁਤੋ ਨੇ/ ਕਿਸੇ ਨਾਲ ਨ ਰਲੀਆਂ ਕਾਈ, ਕੋਈ ਸ਼ਉਕ ਪਯੋ ਨੇ/ ਗਇਆ ਫਿਰਾਕ ਮਿਲਿਆ ਮਿਤ ਮਾਹੀ, ਤਾਹੀ ਸ਼ੁਕਰ ਕੀਤੇ ਨੇ"

18. **ਜੱਸੀ ਬਾਗਸਰ**

"ਸਾਚ ਕਹਉ ਸੁਨਿ ਲੇਹੁ ਸਭੈ/ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭੁ ਪਾਯੋ"

19. **ਚੱਕ ਫਤੇਹ ਸਿੰਘ ਵਾਲਾ**

"ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ/ ਨਹੀਂ ਮੋ ਸੇ ਗਰੀਬ ਕਰੋਰ ਪਰੇ"

20. **ਸ੍ਰੀ ਦਮਦਮਾ ਸਾਹਿਬ**

"ਜੋ ਗ੍ਰਿਹ ਮੈ ਮਨ ਤੇ ਤਨ ਤੇ/ ਸਿਰਲੌਂ ਧਨ ਹੈ ਸਭ ਹੀ ਇਨਹੀ ਕੋ"

ਗੁਰੂ ਗੋਬਿੰਦ ਸਿੰਘ ਮਾਰਗ ਉਹ ਮਾਰਗ ਹੈ, ਜਿਸ ਉਪਰ ਸ੍ਰੀ ਗੁਰੂ ਗੋਬਿੰਦ ਸਿੰਘ ਮਹਾਰਾਜ ਦੇ ਘੋੜੇ ਦੀਆਂ ਟਾਪਾਂ ਪਈਆਂ ਤੇ ਉਨ੍ਹਾਂ ਦੇ ਬਾਜ਼ ਨੇ ਉਡਾਰੀਆਂ ਭਰੀਆਂ। ਇਸ ਮਾਰਗ ਉਤੇ ਕਲਗੀਵਾਲਾ ਪਾਤਿਸ਼ਾਹ ਪੈਦਲ ਚੱਲਿਆ ਸੀ। ਇਸ ਮਾਰਗ ਦੀਆਂ ਤਿੱਖੀਆਂ ਸੂਲਾਂ ਨੇ ਗੁਰੂ ਜੀ ਦੇ ਪਵਿੱਤਰ ਚਰਨਾਂ ਨੂੰ ਜ਼ਖਮੀ ਕੀਤਾ ਸੀ। ਇਸ ਮਾਰਗ ਤੇ ਆਪ ਨੂੰ ਮੁਸਲਮਾਨ ਸ਼ਰਧਾਲੂਆਂ ਨੇ ਉੱਚ ਦਾ ਪੀਰ ਕਹਿ ਕੇ ਇਹ ਸਾਬਤ ਕੀਤਾ ਸੀ ਕਿ ਗੁਰੂ ਜੀ ਮਾਨਵਤਾ ਦੇ ਅਵਤਾਰ ਸਨ ਅਤੇ ਸਭ ਦੇ ਸਾਂਝੇ ਸਨ। ਉਨ੍ਹਾਂ ਦੀ ਲੜਾਈ ਕਿਸੇ ਧਰਮ ਵਿਰੁੱਧ ਨਹੀਂ ਸੀ ਬਲਕਿ ਉਹ ਤਾਂ ਬਸ ਕੱਟੜਤਾ ਭਰੀ ਸੰਪ੍ਰਦਾਇਕਤਾ ਦੇ ਵਿਰੁੱਧ ਸਨ। ਇਸੇ ਮਾਰਗ ਤੇ ਸਾਹਿਬਜ਼ਾਦਿਆਂ ਨੇ ਦੇਸ਼ ਅਤੇ ਕੌਮ

ਲਈ ਆਪਣੇ ਪ੍ਰਾਣ ਨਿਛਾਵਰ ਕਰ ਦਿੱਤੇ ਸਨ। ਇਹ ਉਹਨਾਂ ਸ਼ਹੀਦਾਂ ਅਤੇ ਸੂਰਬੀਰਾਂ ਦਾ ਮਾਰਗ ਹੈ, ਜਿਹਨਾਂ ਦੀ ਕੀਰਤੀ ਦੇ ਗੁਣ-ਗਾਣ ਲੋਕ ਰਹਿੰਦੀ ਦੁਨੀਆਂ ਤੱਕ ਕਰਦੇ ਰਹਿਣਗੇ। ਇਹ ਉਹ ਮਾਰਗ ਹੈ ਜਿਸ ਉੱਪਰ ਗੁਰੂ ਸਾਹਿਬ ਦੇ ਸ਼ਹੀਦ-ਮੁਰੀਦ, ਪੰਜ ਪਿਆਰੇ, ਚਾਰ ਸਾਹਿਬਜ਼ਾਦੇ ਤੇ ਅਨੇਕਾਂ ਬਲੀਦਾਨੀ ਸਿੰਘ ਚੱਲੇ ਸਨ। ਦੁਨੀਆਂ ਜਦ ਵੀ ਇਸ ਮਾਰਗ ਉਪਰ ਚੱਲੇਗੀ ਉਸ ਨੂੰ ਸਰਬੰਸਦਾਨੀ ਦਸਮੇਸ਼ ਪਿਤਾ ਦੀਆਂ ਕੁਰਬਾਨੀਆਂ ਯਾਦ ਆਉਣਗੀਆਂ। ਇਸ ਮਾਰਗ ਦੇ ਪਾਂਧੀਆਂ ਨੂੰ ਹਮੇਸ਼ਾਂ ਦਰਵੇਸ਼ ਪਾਤਿਸ਼ਾਹ ਦੇ ਜੀਵਨ ਤੋਂ ਪ੍ਰੇਰਨਾ ਮਿਲਦੀ ਰਹੀ ਹੈ ਅਤੇ ਮਿਲਦੀ ਰਹੇਗੀ। ਜਦੋਂ ਕਦੇ ਵੀ ਅਸੀਂ ਇਸ ਮਾਰਗ ਤੇ ਚੱਲਾਂਗੇ ਤਾਂ ਸਾਡੇ ਸਿਰ ਉਸ ਮਹਾਨ ਗੁਰੂ ਦੇ ਅੱਗੇ ਆਦਰ ਸਹਿਤ ਝੁੱਕ ਕੇ ਸਿਜਦਾ ਕਰਨਗੇ ਅਤੇ ਕ੍ਰਿਤੱਗਤਾ ਭਾਵ ਨਾਲ ਅਸੀਂ ਸੰਸਾਰੀ ਲੋਕ ਇਸ ਮਾਰਗ ਦੀ ਧੂੜ ਨੂੰ ਦਸਮੇਸ਼ ਪਿਤਾ ਦੀ ਚਰਨ ਧੂੜ ਵਜੋਂ ਮਸਤਕ ਨੂੰ ਲਾ ਕੇ ਆਪਣੇ ਮੱਥੇ ਦੇ ਲੇਖਾਂ ਦੀ ਸੁਧਾਈ ਕਰਨ ਯੋਗ ਹੋ ਸਕਾਂਗੇ।

ਗੁਰੂ ਸਾਹਿਬ ਤਲਵੰਡੀ ਸਾਬੋ ਤੋਂ ਔਰੰਗਜ਼ੇਬ ਦਾ ਸੱਦਾ ਪੱਤਰ ਮਿਲਣ ਤੇ ਦੱਖਣ ਵੱਲ ਨੂੰ ਚੱਲ ਪਏ। ਗੁਰੂ ਸਾਹਿਬ ਤਲਵੰਡੀ ਸਾਬੋ, ਸਿਰਸਾ ਅਤੇ ਰਾਜਸਥਾਨ ਵਿੱਚ ਨੌਹਰ-ਬਾਧਰਾਂ ਦੇ ਰਸਤੇ ਹੁੰਦੇ ਹੋਏ ਬਘੌਰ ਸਾਹਿਬ ਦੇ ਸਥਾਨ ਤੇ ਪੁੱਜੇ। ਇੱਥੇ ਉਨ੍ਹਾਂ ਨੂੰ ਪਤਾ ਲੱਗਾ ਕਿ ਔਰੰਗਜ਼ੇਬ ਦੀ ਮੌਤ ਹੋ ਚੁੱਕੀ ਹੈ। ਗੁਰੂ ਜੀ ਨੂੰ ਔਰਗੰਜ਼ੇਬ ਦੇ ਵੱਡੇ ਪੁੱਤਰ ਮੁਅੱਜ਼ਮ ਦਾ ਸੱਦਾ ਪੱਤਰ ਮਿਲਿਆ ਕਿ ਗੱਦੀ ਨਸ਼ੀਨੀ ਦੀ ਖਾਨਾਜੰਗੀ ਵਿੱਚ ਉਸ ਦੀ ਮੱਦਦ ਕੀਤੀ ਜਾਵੇ। ਦਸਵੇਂ ਪਾਤਿਸ਼ਾਹ ਦੀ ਮਦਦ ਨਾਲ ਉਹ ਜਾਜੂ ਦੀ ਲੜਾਈ ਜਿੱਤ ਕੇ ਬਹਾਦਰ ਸ਼ਾਹ ਦੇ ਨਾਮ ਨਾਲ ਦਿੱਲੀ ਦੇ ਤਖਤ ਤੇ ਬੈਠਾ। ਇਸ ਤੋਂ ਬਾਅਦ ਗੁਰੂ ਜੀ ਜੈਪੁਰ, ਜੋਧਪੁਰ, ਚਿਤੌੜ ਹੁੰਦੇ ਹੋਏ ਬੁਰਹਾਨਪੁਰ ਪਹੁੰਚੇ ਅਤੇ ਬਾਦਸ਼ਾਹ ਬਹਾਦਰ ਸ਼ਾਹ ਨੂੰ ਮਿਲੇ। ਇੱਥੇ ਬਹਾਦਰ ਸ਼ਾਹ ਨੇ ਮਾਸੂਮ ਸਾਹਿਬਜ਼ਾਦਿਆਂ ਅਤੇ ਸਿੱਖਾਂ ਤੇ ਅਤਿਆਚਾਰ ਕਰਨ ਵਾਲੇ ਸਰਹੰਦ ਦੇ ਸੂਬੇਦਾਰ ਵਜ਼ੀਰ ਖਾਂ ਦੇ ਖਿਲਾਫ ਕੋਈ ਕਾਰਵਾਈ ਨਾ ਕਰਨ ਲਈ ਲੀਤੋ-ਲੇਲ ਦੀ ਨੀਤੀ ਅਪਣਾਈ। ਇਸ ਕਰਕੇ ਗੁਰੂ ਸਾਹਿਬ ਨੇ ਬਹਾਦਰ ਸ਼ਾਹ ਨਾਲੋਂ ਆਪਣਾ ਰਸਤਾ ਅਲੱਗ ਕਰ ਲਿਆ ਅਤੇ ਗੋਦਾਵਰੀ ਦੇ ਕਿਨਾਰੇ ਨਗੀਨਾ ਘਾਟ ਦੇ ਸਥਾਨ ਤੇ ਕਿਆਮ ਕੀਤਾ। ਇੱਥੇ ਹੀ ਗੁਰੂ ਜੀ ਦੀ ਮੁਲਾਕਾਤ ਬੰਦਾ ਬਹਾਦਰ ਨਾਲ ਹੋਈ। ਗੁਰੂ ਜੀ ਨੇ ਬੰਦੇ ਨੂੰ ਅੰਮ੍ਰਿਤ ਛਕਾਇਆ। ਸ੍ਰੀ ਦਸਮੇਸ਼ ਜੀ ਨੇ ਆਪਣੇ ਜੋਤੀ ਜੋਤ ਸਮਾਉਣ ਦਾ ਸਮਾਂ ਨੇੜੇ ਸਮਝਿਆ ਤਾਂ ਆਪ ਜੀ ਨੇ ਮਾਤਾ ਸਾਹਿਬ ਕੌਰ ਨੂੰ ਮਾਤਾ ਸੁੰਦਰੀ ਪਾਸ ਦਿੱਲੀ ਭੇਜ ਦਿੱਤਾ। ਮਾਤਾ ਸਾਹਿਬ ਕੌਰ ਜੀ ਗੁਰੂ ਸਾਹਿਬ ਦੇ ਦਰਸ਼ਨ ਕੀਤੇ ਬਿਨ੍ਹਾਂ ਜਲ-ਪਾਨ ਵੀ ਨਹੀਂ ਕਰਦੇ ਸਨ। ਸੋ ਉਨ੍ਹਾਂ ਦੇ ਇਸ ਪ੍ਰਣ ਨੂੰ ਨਿਭਾਉਣ ਲਈ ਦਸਵੇਂ ਪਾਤਿਸ਼ਾਹ ਨੇ ਉਨ੍ਹਾਂ ਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਪੰਜ ਸ਼ਸਤਰ ਸਨਮਾਨ ਨਾਲ ਰੱਖਣ ਲਈ ਦਿਤੇ ਅਤੇ ਆਦੇਸ਼ ਦਿੱਤਾ ਕਿ ਇਨ੍ਹਾਂ ਸ਼ਸਤਰਾਂ ਵਿਚੋਂ ਜਦੋਂ ਵੀ ਉਹ ਚਾਹੁਣ

ਦਸਵੇਂ ਪਾਤਿਸ਼ਾਹ ਦੇ ਦਰਸ਼ਨ ਕਰ ਸਕਣਗੇ। ਉਨ੍ਹਾਂ ਦੇ ਨਾਲ ਭਾਈ ਮਨੀ ਸਿੰਘ ਜੀ ਅਤੇ ਕੁਝ ਹੋਰ ਸਿੰਘ ਭੇਜੇ। ਇਸ ਤੋਂ ਕੁਝ ਦਿਨ ਬਾਦ ਆਪ ਜੀ ਨੂੰ ਅਰਾਮ ਕਰਦੇ ਸਮੇਂ ਸੂਬਾ ਸਰਹਿੰਦ ਵਲੋਂ ਭੇਜੇ ਦੋ ਪਠਾਣ ਭਰਾਵਾਂ ਨੇ ਜ਼ਖਮੀ ਕਰ ਦਿੱਤਾ। ਬਹਾਦਰ ਸ਼ਾਹ ਨੂੰ ਪਤਾ ਲੱਗਣ ਤੇ ਉਸ ਨੇ ਇਸ ਦਾ ਬਹੁਤ ਅਫਸੋਸ ਕੀਤਾ ਤੇ ਗੁਰੂ ਜੀ ਦਾ ਜ਼ਖਮ ਸਿਊਣ ਹਿੱਤ ਆਪਣੇ ਜਰਾਹ ਭੇਜੇ ਜਿਨ੍ਹਾਂ ਵਿੱਚ ਫਰਾਂਸ ਦਾ ਕੋਲ ਨਾਮ ਦਾ ਇੱਕ ਡਾਕਟਰ ਵੀ ਸੀ।

ਅਖੀਰ 7 ਅਕਤੂਬਰ 1708 ਦੀ ਰਾਤ ਦੇ ਤੀਜੇ ਪਹਿਰ ਸ੍ਰੀ ਗੁਰੂ ਜੀ ਨੇ ਇਸ਼ਨਾਨ ਕੀਤਾ। ਵਸਤਰ ਅਤੇ ਸ਼ਸਤਰ ਸਜਾਏ। ਜਪੁਜੀ ਸਾਹਿਬ ਦਾ ਪਾਠ ਕੀਤਾ। ਆਪ ਹੀ ਅਰਦਾਸਾ ਸੋਧਿਆ। ਸੰਗਤ ਨੂੰ ਆਦੇਸ਼ ਦਿਤਾ ਕਿ ਸੰਗਤ ਲਾਈ ਹੋਈ ਕਨਾਤ ਦੇ ਬਾਹਰ ਹੀ ਰਹੇਗੀ। ਕਨਾਤ ਦੇ ਅੰਦਰ ਚੰਦਨ ਦੀ ਚਿਖਾ ਤਿਆਰ ਕਰ ਦਿੱਤੀ ਗਈ ਸੀ। ਆਪ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਮੱਥਾ ਟੇਕਿਆ ਅਤੇ ਸੰਗਤ ਨੂੰ ਅੰਤਮ ਵਿਦਾਇਗੀ ਲੈਣ ਤੋਂ ਪਹਿਲਾਂ "ਪੂਜਾ ਅਕਾਲ ਕੀ, ਪਰਚਾ ਸ਼ਬਦ ਕਾ, ਦੀਦਾਰ ਖ਼ਾਲਸੇ ਕਾ" ਦਾ ਉਪਦੇਸ਼ ਦਿੱਤਾ ਅਤੇ ਬਾ-ਬੁਲੰਦ ਚੜ੍ਹਦੀ ਕਲਾ ਦੇ ਜੈਕਾਰੇ ਨਾਲ, "ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ" ਦੀ ਅਲਖ ਜਗਾ ਕੇ ਇਸ ਫ਼ਾਨੀ ਜਹਾਨ ਤੋਂ ਲਾਸਾਨੀ ਤੇ ਲਾਫਾਨੀ ਰੂਪ ਵਿੱਚ ਰੁਖਸਤ ਹੋਏ।

ਸੋ ਇਹ ਉਸ ਅਤਿ ਕਠਿਨ ਤੇ ਅਣਹੋਣੇ ਕਸ਼ਟਾਂ ਦੇ ਸਫਰ ਦੀ ਇੱਕ ਵਿਲੱਖਣ ਦਾਸਤਾਨ ਹੈ। ਇਹ ਉਹ ਪੰਧ ਹੈ ਜੋ ਦਸਮੇਸ਼ ਪਿਤਾ ਨੇ ਅਕਹਿ ਤੇ ਅਸਹਿ ਜਫਰ ਜਾਲ ਕੇ ਤੈਅ ਕੀਤਾ। ਅਮਾਨਵੀ ਜ਼ੁਲਮ ਵਿਰੁੱਧ ਲੜਦਿਆਂ, ਧਰਮ ਦੀ ਰੱਖਿਆ ਵਾਸਤੇ ਤੇ ਇਨਸਾਨੀਅਤ ਦੇ ਹੱਕ ਵਾਸਤੇ ਸੰਘਰਸ਼ ਕਰਦਿਆਂ ਗੁਰੂ ਦਸਵੇਂ ਪਾਤਿਸ਼ਾਹ ਨੇ ਹੱਕ-ਸੱਚ ਤੇ ਚਲਦਿਆਂ ਮਾਨਵਤਾ ਦੇ ਅਲੰਬਰਦਾਰ ਵਜੋਂ ਰਹਿੰਦੀ ਦੁਨੀਆਂ ਤੀਕਰ ਆਪਣੀਆਂ ਪਵਿੱਤਰ ਪੈੜਾਂ ਇਸ ਧਰਤੀ 'ਤੇ ਹਮੇਸ਼ਾਂ-ਹਮੇਸ਼ਾਂ ਲਈ ਅੰਕਿਤ ਕੀਤੀਆਂ। ਜਿਨ੍ਹਾਂ ਦੀ ਸ਼ਨਾਖਤ ਅੱਜ ਚੱਪੇ-ਚੱਪੇ ਤੇ ਸੁਭਾਇਮਾਨ ਯਾਦਗਾਰੀ ਗੁਰਦੁਆਰੇ ਤੇ ਹੋਰ ਪਾਵਨ ਨਿਸ਼ਾਨ ਲੋਕਾਈ ਦੀ ਅਗਵਾਈ ਲਈ ਪ੍ਰੇਰਨਾ ਸਰੋਤ ਬਣ ਕੇ ਕਰ ਰਹੇ ਹਨ।

ਇਹ ਉਹ ਰਾਹਗੁਜ਼ਰ ਹੈ, ਜਿਸ ਨੂੰ ਕਲਗੀਧਰ ਪਿਤਾ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਅਨੰਦਪੁਰ ਤੇ ਤਲਵੰਡੀ ਸਾਬੋ ਤੱਕ ਕੁੱਲ 47 ਦਿਨਾਂ ਵਿੱਚ ਅੰਤਾਂ ਦਾ ਮਾਨਸਿਕ ਤੇ ਸਰੀਰਕ ਸੰਘਰਸ਼ ਕਰਦਿਆਂ ਤੈਹ ਕੀਤਾ। ਇਹ ਰਾਹ ਗੁਜ਼ਰ ਸਰਬੰਸਦਾਨ ਦੀ ਸਾਖਸ਼ੀ ਹੋਣ ਵਜੋਂ ਉਹ ਅਣਹੋਣੀ ਕਹਾਣੀ ਦੁਨੀਆਂ ਨੂੰ ਸੁਣਾਉਂਦੀ ਹੈ; ਜੋ ਨਾ ਪਹਿਲਾਂ ਕਦੇ ਕਿਸੇ ਨੇ ਸੁਣੀ; ਨਾ ਸੁਣਾਈ। ਇਸ ਗੋਬਿੰਦ ਮਾਰਗ ਦੇ ਪਾਂਧੀ ਬਾਰੇ ਤਾਂ ਇਹ ਹੀ ਕਿਹਾ ਜਾ ਸਕਦਾ ਹੈ ਕਿ, "ਕੀ ਸਿਫਤ ਕਰਾਂ ਸ਼ਾਹਿ-ਸ਼ਹਿਨਸ਼ਾਹ ਗੋਬਿੰਦ

ਤੇਰੀ/ ਕਿਥੇ ਤੇਰੀ ਹਸਤੀ ਕਿਥੇ ਮੇਰੀ ਸੋਚ ਨਿਮਾਣੀ?" ਕਿਉਂਕਿ ਸਾਹਿਬੇ-ਕਮਾਲ ਦਸਮੇਸ਼ ਪਾਤਿਸ਼ਾਹ ਦੇ ਮੇਚ ਦੀ ਸਿਫਤ ਸਾਡੇ ਕੋਲ ਕਿੱਥੇ ਹੈ?

ਫਿਰ ਅਸੀਂ ਨਾਰਕੀ ਦੁਨਿਆਵੀ ਜੀਅ ਉਸ ਇਲਾਹੀ ਦੀ ਸਿਫਤ-ਸਲਾਹ ਕਰਨ ਜੋਗੇ ਵੀ ਕਿੱਥੇ ਹਾਂ। ਦਸਵੇਂ ਪਾਤਿਸ਼ਾਹ ਨੇ ਬੇਸ਼ੱਕ ਸਾਨੂੰ ਸਪਸ਼ਟ ਵਰਜਿਆ ਹੈ ਕਿ, "ਜੋ ਹਮ ਕੋ ਪਰਮੇਸਰ ਉਚਰਿ ਹੈ/ ਤੇ ਸਭ ਨਰਕਿ ਕੁੰਡ ਮਹਿ ਪਰਿ ਹੈ" ਭਾਵ ਮੈਨੂੰ ਰੱਬ ਦਾ ਬੰਦਾ ਹੀ ਸਮਝੋ; ਜੇ ਮੈਨੂੰ ਰੱਬ ਕਿਹਾ ਤਾਂ ਤੁਸੀਂ ਨਰਕ ਦੇ ਭਾਗੀ ਹੋਵੋਗੇ। ਬੇਸ਼ੱਕ ਉਨ੍ਹਾਂ ਦਾ ਇਸ ਤਾੜਨਾ ਪਿੱਛੇ ਬੜਾ ਡੂੰਘਾ ਅੰਤਰੀਵ ਮੰਤਵ ਸੀ ਕਿ ਉਨ੍ਹਾਂ ਨੇ ਖਾਲਸਾ ਸਿਰਜਣਾ ਦੇ ਰੂਪ ਵਿੱਚ ਇੱਕ-ਇੱਕ ਰੂਹ ਨੂੰ ਰੱਬ ਦੀ ਅੰਸ਼ ਬਣਾਇਆ ਸੀ। ਇਸ ਲਈ ਉਨ੍ਹਾਂ ਦਾ ਖਦਸ਼ਾ ਬਿਲਕੁਲ ਠੀਕ ਸੀ ਕਿ ਕਿਤੇ ਫੇਰ ਇਹ ਖਾਲਸਾ ਰੱਬ ਘਰ ਦੇ ਰਾਹ ਵਿੱਚ ਫਉੜੀਆਂ ਦਾ ਸਹਾਰਾ ਨਾ ਲਭਦਾ ਫਿਰੇ। ਸਗੋਂ ਪੁਲਾਘਾਂ-ਛਾਲਾਂ ਮਾਰਦੀ ਅਤੇ ਜੇ ਲੋੜ ਬਣੇ ਤਾਂ ਕੁਰਬਾਨੀਆਂ ਦੇ ਰਸਤੇ ਰੱਬ ਵਿੱਚ ਲੀਨ ਹੋਣ ਲਈ ਸਦਾ ਤੱਤਪਰ ਤੇ ਤਿਆਰ-ਬਰ-ਤਿਆਰ ਰਹੇ। ਪਰ ਹਜ਼ੂਰ ਪਾਤਿਸ਼ਾਹ ਅਸੀਂ ਤੇਰਾ ਮਾਰਗ ਭੁੱਲਣ ਦੀ ਇਸ ਗਲਤੀ ਤਾਂ ਚਿਰੋਕਣੀ ਕਰਕੇ ਨਾਰਕੀ ਤਾਂ ਪਹਿਲਾਂ ਹੀ ਬਣ ਚੁੱਕੇ ਹਾਂ। ਸੋ ਜੇ ਸੱਚੀ-ਮੁੱਚੀ ਤੁਹਾਨੂੰ ਰੱਬ ਕਹਿ ਹੀ ਲਈਏ ਤਾਂ ਤੁਸੀਂ ਵੀ ਤਾਂ ਸਾਨੂੰ ਨਾਰਕੀ ਹੀ ਬਣਾਉਗੇ ਨਾਂ? ਸੋ ਸਾਨੂੰ ਹੁਣ ਕੋਈ ਫਰਕ ਨਹੀਂ ਪੈਣਾ। ਫਿਰ ਕਿਉਂ ਨਾ ਅਸੀਂ ਤੁਹਾਨੂੰ ਰੱਬ ਮੰਨਣ ਦਾ ਇਹ ਸੱਚਾ ਸੌਦਾ ਵਿਹਾਜ ਲਈਏ? ਸਗੋਂ ਤੁਹਾਡੇ ਸਦੋਂ-ਸਦੋਂ ਕ੍ਰਿਪਾਲੂ-ਦਿਆਲੂ ਸਰੂਪ 'ਤੇ ਸਾਨੂੰ ਭਰੋਸਾ ਹੈ ਕਿ "ਪ੍ਰਭ ਕੀਜੈ ਕ੍ਰਿਪਾ ਨਿਧਾਨ ਹਮ ਹਰਿ ਗੁਨ ਗਾਵਹਿਗੇ/ ਹਉ ਤੁਮਰੀ ਕਰਹੁ ਨਿਤ ਆਸ ਪ੍ਰਭ ਮੋਹਿ ਕਬ ਗਲਿ ਲਾਵਹਿਗੇ/ ਰਹਾਉ / ਹਮ ਬਾਰਿਕ ਮੁਗਧ ਇਆਨ ਪਿਤਾ ਸਮਝਾਵਹਿਗੇ/ ਸੁਤੁ ਖਿਨੁ ਖਿਨੁ ਭੂਲਿ ਬਿਗਾਰਿ ਜਗਤ ਪਿਤ ਭਾਵਹਿਗੇ/ ਜੋ ਹਰਿ ਸੁਆਮੀ ਤੁਮ ਦੇਹੁ ਸੋਈ ਹਮ ਪਾਵਹਗੇ॥" ਸੋ ਫੇਰ ਸਾਡੇ ਤਾਰਨਹਾਰ ਰੱਬ ਬਣ ਕੇ ਸਾਨੂੰ ਗੋਬਿੰਦ ਮਾਰਗ ਦੀ ਫੇਰ ਨਿਸ਼ਾਨਦੇਹੀ ਕਰਕੇ ਭਵਜਲ ਪਾਰ ਕਰਾਉ ਕਿਉਂਕਿ 'ਰਾਹਗੁਜ਼ਰ ਭੀ ਤੂ ਹੈ ਕਾਰਵਾਂ ਭੀ ਤੂ ਹੈ/ ਕਹਿਕਸ਼ਾ ਭੀ ਤੂ ਹੈ ਆਸਮਾਂ ਭੀ ਤੂ ਹੈ।'

ਇਹ ਗਾਥਾ ਗੋਬਿੰਦ ਮਾਰਗ ਦੀ ਹੈ। ਜਿਸ ਦੀ ਗੁਆਹੀ ਪੀੜ੍ਹੀ-ਦਰ-ਪੀੜ੍ਹੀ ਇਸ ਰਾਹ ਦੇ ਮਾਰਗੀ ਬੰਦੇ, ਜੀਆ-ਜੰਤ, ਚਿੜੀ-ਜਨੌਰ, ਪਸ਼ੂ-ਪੰਛੀ, ਸੱਪ-ਸਲੂਤੀਆਂ, ਕੰਡਿਆਲੇ ਝਾੜ-ਬੂਟੇ ਤੇ ਬਨਸਪਤੀ ਤੋਂ ਇਲਾਵਾ ਰੋਹੀਆਂ ਦੇ ਸ਼ੇਰ-ਬਘੇਰੇ, ਹਿਰਨ, ਲੂੰਬੜ ਤੇ ਗਿੱਦੜ ਸਭ ਦੇ ਰਹੇ ਹਨ। ਖੈਰ! ਸਾਡੇ ਵਰਗੇ ਅਲਪ ਬੁੱਧੀ ਗਰਦਬਾਂ ਦੀ ਸ਼ਾਹਦੀ ਦੀ ਤੇਰੇ ਗੋਬਿੰਦ ਮਾਰਗ ਨੂੰ ਲੋੜ ਵੀ ਨਹੀਂ ਕਿਉਂਕਿ ਬ੍ਰਹਿਮੰਡ ਤੇ ਬ੍ਰਹਿਮੰਡ ਦਾ ਰਚੈਤਾ ਖੁਦ ਰੱਬ ਵੀ ਇਸ ਦਾ ਸ਼ਾਖਸ਼ਾਤ ਸਾਖਸ਼ੀ ਹੈ। ਇਹ ਤਾਂ ਸਮੇਂ-ਸਮੇਂ ਮਨੁੱਖਤਾ ਦੀ ਹਮੇਸ਼ਾਂ ਲੋੜ ਰਹੀ ਹੈ ਅਤੇ ਲੋੜ ਰਹੇਗੀ ਕਿ ਉਨ੍ਹਾਂ ਨੇ

ਪਰਮ ਪਿਤਾ ਪ੍ਰਮਾਤਮਾ ਦੇ ਵਿੱਚ ਆਤਮਿਕ ਤੌਰ ਤੇ ਲੀਨ ਹੋ ਕੇ ਜਲ ਕਾ ਜਲ ਹੁਆ ਰਾਮ ਹੋਣਾ ਹੈ ਅਤੇ ਫਿਰ ਸੰਸਾਰਿਕ ਆਵਾਗਮਨ ਦੇ ਚੱਕਰ ਤੋਂ ਬਚਣਾ ਹੈ ਤਾਂ ਇਸ ਪ੍ਰਾਪਤੀ ਲਈ ਗੁਰੂ ਬਾਬੇ ਨਾਨਕ ਦਾ ਸੰਦੇਸ਼ ਹੈ ਕਿ ਸੱਚੇ ਗੁਰੂ ਬਿਨ੍ਹਾਂ ਰੱਬ ਦੀ ਪ੍ਰਾਪਤੀ ਸੰਭਵ ਨਹੀਂ। ਇਹ ਮਾਰਗ ਦੁਨਿਆਵੀ ਜੀਵਾਂ ਲਈ ਅਤਿ ਕਠਿਨ ਅਤੇ ਖੰਡੇ ਦੀ ਧਾਰ 'ਤੇ ਤੁਰਨ ਦੇ ਬਰਾਬਰ ਹੈ। ਪਰ ਨਾਲ ਹੀ ਇਸ ਮਾਰਗ ਦੇ ਹਰ ਪਾਂਧੀ ਨੂੰ ਭਾਈ ਗੁਰਦਾਸ ਜੀ ਵੱਲੋਂ ਦਿੱਤਾ ਜੋ ਭਰੋਸਾ ਸਾਨੂੰ ਇਸ ਪਵਿੱਤਰ ਮਾਰਗ 'ਤੇ ਚੱਲਣ ਦੀ ਪ੍ਰੇਰਣਾ ਦਿੰਦਾ ਹੈ ਕਿ, "ਚਰਨ ਸਰਨ ਗੁਰ ਏਕ ਪੈਂਡਾ ਜਾਇ ਚਲ/ ਸਤਿਗੁਰ ਕੋਟਿ ਪੈਂਡਾ ਆਗੇ ਹੋਇ ਲੇਤ ਹੈ।।"



ਕਿਵੇਂ ਝੂਲਿਆ ਤਖ਼ਤ ਲਹੌਰ ਉਤੇ, ਕਦੇ ਕੇਸਰੀ ਸੋਹਣੇ ਨਿਸ਼ਾਨ ਤੋਂ ਪੁੱਛ ?



# ਗੁਰੂ ਗੋਬਿੰਦ ਸਿੰਘ ਮਾਰਗ

## ਆਤਮਾ ਨੂੰ ਪ੍ਰਮਾਤਮਾ ਤੱਕ ਲੈ ਜਾਣ ਦਾ ਮਾਰਗ ਹੈ

**Courtesy : Ajit Pal Singh Ropar**

## ਚਰਨ ਚਲਉ ਮਾਰਗਿ ਗੋਬਿੰਦ॥ ਮਿਟਹਿ ਪਾਪ ਜਪੀਐ ਹਰਿ ਬਿੰਦ॥




1704 ਤੋਂ 2004 ਤੱਕ ਅਨੰਦਪੁਰ ਸਾਹਿਬ ਤੋਂ ਦਮਦਮਾ ਸਾਹਿਬ ਤੱਕ ਗੋਬਿੰਦ ਮਾਰਗ ਦੀ ਧਰਾਤਲ

Courtesy : Parminder Singh, ASR.

## ਅਵੱਲਿ ਅਲਹ ਨੂਰ ਉਪਾਇਆ...........




ਯੇਹ ਨੂਰ ਉਸ ਕਾ ਯੇਹ ਜ਼ਹੂਰ ਉਸ ਕਾ
ਗ਼ਰ ਤੂ ਨਾ ਦੇਖੇ ਤੋ ਕਸੂਰ ਕਿਸ ਕਾ

ਇਸ ਕਦਰ ਤੇਰਾ ਤਸੱਵਰ ਕਭੀ ਬੜ੍ਹ ਜਾਤਾ ਹੈ
ਆਈਨਾਂ ਭੀ ਦੇਖੂੰ ਤੋ ਚਿਹਰਾ ਤੇਰਾ ਨਜ਼ਰ ਆਤਾ ਹੈ

## ਸੂਰਾ ਸੋ ਪਹਿਚਾਨੀਐ ਜੋ ਲਰੈ ਦੀਨ ਕੇ ਹੇਤ...........




ਤੂ ਸ਼ਾਹੀਂ ਹੈ ਪ੍ਰਵਾਜ਼ ਹੈ ਕਾਮ ਤੇਰਾ
ਤੇਰੇ ਸਾਮਨੇ ਆਸਮਾਂ ਔਰ ਭੀ ਹੈਂ

ਕਹਿਕਸ਼ਾਂ ਭੀ ਤੂ ਹੈ ਆਸਮਾਂ ਭੀ ਤੂ ਹੈ
ਰਾਹ ਗੁਜ਼ਰ ਭੀ ਤੂ ਹੈ ਕਾਰਵਾਂ ਭੀ ਤੂ ਹੈ

# ਪੰਜ ਤਖਤ



ਤਖਤ ਸ੍ਰੀ ਪਟਨਾ ਸਾਹਿਬ



ਤਖਤ ਸ੍ਰੀ ਕੇਸਗੜ੍ਹ ਸਾਹਿਬ
ਅਨੰਦਪੁਰ ਸਾਹਿਬ



ਅਕਾਲ ਤਖਤ ਸ੍ਰੀ ਹਰਿਮੰਦਰ ਸਾਹਿਬ, ਅੰਮ੍ਰਿਤਸਰ



ਤਖਤ ਸ੍ਰੀ ਹਜ਼ੂਰ ਸਾਹਿਬ, ਨਾਂਦੇੜ



ਤਖਤ ਸ੍ਰੀ ਦਮਦਮਾ ਸਾਹਿਬ

# ☬ ਖਾਲਸਾ ਪੰਥ ਦੇ ਪੰਜ ਤਖਤ ਸਾਹਿਬ ☬

ਗੁਰਬਾਣੀ ਦਾ ਫੁਰਮਾਨ ਹੈ ਕਿ "ਜਿੱਥੇ ਜਾਇ ਬਹੇ ਮੇਰਾ ਸਤਿਗੁਰੂ ਸੋ ਥਾਨ ਸੁਹਾਵਾ ਰਾਮਰਾਜੇ" ਭਾਵ ਧਰਤੀ ਦੇ ਜਿਸ ਵੀ ਖਿੱਤੇ ਨੂੰ ਗੁਰੂਆਂ ਪੀਰਾਂ ਦੀ ਚਰਨ-ਛੋਹ ਪ੍ਰਾਪਤ ਹੋ ਜਾਵੇ; ਉਹ ਧਰਤੀ ਪਵਿੱਤਰ ਹੋ ਜਾਂਦੀ ਹੈ ਅਤੇ ਲੋਕਾਂ ਲਈ ਪੂਜਣਯੋਗ ਬਣ ਜਾਂਦੀ ਹੈ। ਜਿਸ ਤਰ੍ਹਾਂ ਧਰਤੀ ਦੇ ਬੰਦਿਆਂ ਦੇ ਆਪਣੇ ਸੰਸਕਾਰਾਂ ਮੁਤਾਬਿਕ ਚੰਗੇ ਮਾੜੇ ਭਾਗ ਹੁੰਦੇ ਹਨ; ਉਸ ਤਰ੍ਹਾਂ ਹੀ ਧਰਤੀ ਦੇ ਖਿੱਤਿਆਂ ਦੇ ਵੀ ਭਾਗ ਹੁੰਦੇ ਹਨ। ਜਿਸ ਕਰਕੇ ਧਰਤੀ'ਤੇ ਕੁਝ ਅਜਿਹੇ ਸਥਾਨ ਹੁੰਦੇ ਹਨ ਜਿਹੜੇ ਗੁਰੂ ਚਰਨਾਂ ਦੀ ਛੋਹ ਸਦਕਾ ਸਤਿਕਾਰਤ ਹੋ ਜਾਂਦੇ ਹਨ। ਫਿਰ ਉਨ੍ਹਾਂ ਸਥਾਨਾਂ ਵਿੱਚੋਂ ਵੀ ਕੁਝ ਕੁ ਇਜੇਹੇ ਹੁੰਦੇ ਹਨ; ਜਿਨ੍ਹਾਂ ਨੂੰ ਮਾਨਵਤਾ ਸ਼ਰਧਾ-ਸਤਿਕਾਰ ਦੇ ਪੱਖੋਂ ਸਰਵੋਤਮ ਕਰਾਰ ਦਿੰਦੀ ਹੈ। ਹਰ ਧਰਮ ਅਤੇ ਮੱਤ ਦੇ ਨਗਰਾਂ ਤੇ ਕਸਬਿਆਂ ਵਿੱਚ ਮੰਦਰ, ਮਸਜਿਦ, ਗਿਰਜੇ ਤੇ ਗੁਰਦੁਆਰੇ ਤਾਂ ਹੁੰਦੇ ਹਨ; ਪਰ ਕੁਝ ਕੁ ਧਾਰਮਿਕ ਸਥਾਨਾਂ ਨੂੰ ਹੀ ਕੁਦਰਤ ਵੱਲੋਂ ਪ੍ਰਾਚੀਨ ਤੇ ਇਤਿਹਾਸਕ ਹੋਣ ਦਾ ਮਾਣ ਮਿਲਦਾ ਹੈ। ਇਸ ਤੋਂ ਅਗਾਂਹ ਸ਼ਰਧਾਲੂਆਂ ਦੇ ਅਗਾਧ ਵਿਸ਼ਵਾਸ ਦੇ ਲਖਾਇਕ ਕੁਝ ਕੁ ਗੁਰਦੁਆਰਿਆਂ ਨੂੰ ਅਕਾਲ-ਪੁਰਖ ਵਾਹਿਗੁਰੂ ਦੇ ਤਖਤ ਹੋਣ ਦਾ ਇਲਾਹੀ ਵਰਦਾਨ ਪ੍ਰਾਪਤ ਹੈ।

ਜਿੱਥੇ ਦੁਨਿਆਵੀ ਰਾਜੇ-ਮਹਾਰਾਜਿਆਂ ਦੀ ਗੱਦੀ ਨੂੰ ਤਖਤ ਕਹਿੰਦੇ ਹਨ; ਉੱਥੇ ਇਲਾਹੀ ਪੁਰਖਾਂ ਦੀ ਇਹ ਗੁਰਗੱਦੀ ਹੁੰਦਾ ਹੈ। ਸਿੱਖ ਮੱਤ ਵਿੱਚ ਤਖਤ ਸਾਹਿਬ ਦੀ ਉਪਾਧੀ ਸਾਰੇ ਹਿੰਦੋਸਤਾਨ ਵਿੱਚ ਪੰਜ ਤਖਤਾਂ ਨੂੰ ਹੀ ਮਿਲੀ ਹੈ। ਜੋ ਕਿ ਸ੍ਰੀ ਅਕਾਲ ਤਖਤ ਸਾਹਿਬ ਅੰਮ੍ਰਿਤਸਰ, ਤਖਤ ਸ੍ਰੀ ਹਰ ਮੰਦਰ ਸਾਹਿਬ ਪਟਨਾ, ਤਖਤ ਸ੍ਰੀ ਕੇਸਗੜ੍ਹ ਸਾਹਿਬ ਅਨੰਦਪੁਰ, ਤਖਤ ਸ੍ਰੀ ਹਜ਼ੂਰ ਸਾਹਿਬ ਨਾਂਦੇੜ ਅਤੇ ਤਖਤ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ ਹਨ।

## ਸ੍ਰੀ ਅਕਾਲ ਤਖ਼ਤ- ਅੰਮ੍ਰਿਤਸਰ ਸਾਹਿਬ

ਸ੍ਰੀ ਅਕਾਲ ਤਖ਼ਤ ਸਾਹਿਬ ਗੁਰੂ ਹਰਿਗੋਬਿੰਦ ਸਾਹਿਬ ਨੇ ਸੰਨ 1608 ਵਿੱਚ ਅੰਮ੍ਰਿਤਸਰ ਵਿਖੇ ਸਥਾਪਤ ਕੀਤਾ। ਇਸ ਤੋਂ ਪਹਿਲਾਂ ਉਨ੍ਹਾਂ ਦੇ ਗੁਰ-ਪਿਤਾ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਵੱਲੋਂ ਹਰ ਮੰਦਰ ਸਾਹਿਬ ਦੀ ਸਥਾਪਨਾ ਹੋ ਚੁੱਕੀ ਸੀ ਅਤੇ ਉਸ ਵਿੱਚ ਆਦਿ ਗ੍ਰੰਥ ਦਾ ਪ੍ਰਕਾਸ਼ ਹੋ ਚੁੱਕਾ ਸੀ। ਭਾਰਤ ਦੀ ਸੰਸਕ੍ਰਿਤੀ ਵਿੱਚ ਕਿਸੇ ਵੀ ਧਰਮ ਦੇ ਚਾਰ ਸਰਬ ਸਾਂਝੇ ਮੂਲ ਸੋਮੇ ਹੁੰਦੇ ਹਨ; (1) ਰੱਬ ਦੀ ਹੋਂਦ; (2) ਗੁਰੂ ਦੀ ਹੋਂਦ; (3) ਮੰਦਿਰ ਦੀ ਸਥਾਪਨਾ; (4) ਮੰਦਿਰ ਵਿੱਚ ਧਰਮ ਦੀ ਪੋਥੀ ਦੀ ਹੋਂਦ ਹੋਣਾ ਅਤਿ ਜ਼ਰੂਰੀ ਹੈ। ਇਸ ਤੋਂ ਇਲਾਵਾ ਇਸ ਮੰਦਿਰ ਵਿੱਚ ਆਉਣ ਵਾਲੀਆਂ ਸੰਗਤਾਂ ਦੀ ਸਰੀਰਕ ਸੁੱਚਮ ਵਾਸਤੇ ਦਰਸ਼ਨ ਇਸ਼ਨਾਨ ਲਈ ਸਰੋਵਰ ਦਾ ਹੋਣਾ ਵੀ ਲਾਜ਼ਮੀ

ਹੈ। ਗੁਰੂ ਅਰਜਨ ਦੇਵ ਪਾਤਿਸ਼ਾਹ ਨੇ ਉਸ ਸਮੇਂ ਦੀ ਜ਼ਰੂਰਤ ਮੁਤਾਬਿਕ ਗੁਰੂ ਨਾਨਕ ਦੇ ਫਲੱਸਫੇ ਅਨੁਸਾਰ ਇੱਕ ਰੱਬ ਦੀ ਹੋਂਦ ਦਾ ਪਾਠ ਗੁਰੂ ਗ੍ਰੰਥ ਸਾਹਿਬ ਦੇ ਰੂਪ ਵਿੱਚ ਤਿਆਰ ਕਰਵਾ ਕੇ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਵਿਖੇ ਇਸ ਗ੍ਰੰਥ ਦੀ ਸਥਾਪਨਾ ਕੀਤੀ। ਗੁਰੂ ਸਾਹਿਬ ਨੇ ਇੱਕ ਮੁਸਲਮਾਨ ਫਕੀਰ ਸਾਈਂ ਮੀਆਂ ਮੀਰ ਤੋਂ ਹਰਿਮੰਦਰ ਸਾਹਿਬ ਦੀ ਨੀਂਹ ਰਖਵਾਈ। ਕਿਸੇ ਵੀ ਧਰਮ ਜਾਂ ਉਸ ਧਰਮ ਦੇ ਪੈਰੋਕਾਰ ਰੱਬ ਦੇ ਬੰਦੇ ਹੋਣ ਦੇ ਨਾਤੇ ਇੱਕ ਦੂਜੇ ਤੋਂ ਭਿੰਨ ਨਹੀਂ ਹੁੰਦੇ ਤੇ ਇਨ੍ਹਾਂ ਵਿੱਚ ਕੋਈ ਦੁਨਿਆਵੀ ਵਖਰੇਵਾਂ ਵੀ ਨਹੀਂ ਹੁੰਦਾ ਕਿਉਂਕਿ ਇਹ ਖ਼ੁਦ ਇਲਾਹੀ ਹਸਤੀਆਂ ਹੁੰਦੇ ਹਨ। ਇਸ ਲਈ ਸਾਈਂ ਮੀਆਂ ਮੀਰ ਜੀ ਨੇ ਦਰਬਾਰ ਸਾਹਿਬ ਦੀ ਨੀਂਹ ਰੱਖ ਕੇ ਆਪਣੀ ਮੁਸਲਮਾਨ ਕੌਮ ਨੂੰ ਸਪਸ਼ਟ ਦਰਸਾਇਆ ਕਿ ਗੁਰੂ ਨਾਨਕ ਤੇ ਉਨ੍ਹਾਂ ਦੀ ਦੂਜੀ ਜੋਤ ਗੁਰੂ ਅੰਗਦ ਦੇਵ ਜੀ, ਤੀਜੀ ਜੋਤ ਗੁਰੂ ਅਮਰ ਦਾਸ ਜੀ; ਉਨ੍ਹਾਂ ਤੋਂ ਬਾਦ ਗੁਰੂ ਰਾਮ ਦਾਸ ਜੀ ਅਤੇ ਬਾਅਦ ਵਿੱਚ ਗੁਰੂ ਅਰਜਨ ਸਾਹਿਬ ਜੀ ਤੱਕ ਦੇ ਸਿੱਖ ਮੱਤ ਦਾ ਉਹ ਸਤਿਕਾਰ ਕਰਦੇ ਸਨ। ਗੁਰੂ ਰਾਮ ਦਾਸ ਜੀ ਨੇ ਅੰਮ੍ਰਿਤਸਰ ਵਿਖੇ ਦਰਬਾਰ ਸਾਹਿਬ ਦੀ ਨੀਂਹ ਰੱਖੀ। ਇਸ ਲਈ ਹੀ ਇਹ ਕਿਹਾ ਗਿਆ ਕਿ "ਵਸਦੀ ਸਘਨ ਆਪਾਰ ਅਨੂਪ ਰਾਮਦਾਸ ਪੁਰ।" ਹਰਿਮੰਦਰ ਸਾਹਿਬ ਦੇ ਚੌਹ ਦਰਵਾਜ਼ੇ ਚੌਹ ਵਰਨਾਂ ਲਈ ਖੁੱਲੇ ਰੱਖ ਕੇ ਹਰਿਮੰਦਰ ਦੇ ਚੌਗਿਰਦੇ ਵਿੱਚ ਸਰੋਵਰ ਬਣਵਾਇਆ। ਉਸ ਵਕਤ ਦੀ ਮੁਗਲ ਹਕੂਮਤ ਨੂੰ ਇਹ ਸਭ ਕੁਝ ਨਾਖੁਸ਼ਗਵਾਰ ਗੁਜਰਿਆ ਅਤੇ ਉਨ੍ਹਾਂ ਨੇ ਆਨੇ-ਬਹਾਨੇ ਪਾ ਕੇ ਸਾਹਿਬ ਸ੍ਰੀ ਗੁਰੂ ਅਰਜਨ ਸਾਹਿਬ ਜੀ ਨੂੰ ਤਸੀਹੇ ਦੇ ਕੇ ਸ਼ਹੀਦ ਕਰ ਦਿੱਤਾ। ਗੁਰੂ ਹਰਿਗੋਬਿੰਦ ਸਾਹਿਬ ਨੇ ਇਸ ਸਾਰੇ ਵਰਤਾਰੇ ਨੂੰ ਅੱਖੀਂ ਦੇਖਿਆ ਤੇ ਦ੍ਰਿੜ ਨਿਸ਼ਚਾ ਕੀਤਾ ਕਿ ਭਗਤੀ ਦੇ ਨਾਲ ਸ਼ਕਤੀ ਦੇ ਪ੍ਰਚਾਰ ਤੇ ਪ੍ਰਸਾਰ ਦੀ ਵੀ ਲੋੜ ਹੈ। ਇਸ ਲਈ ਉਨ੍ਹਾਂ ਨੇ ਮੀਰੀ ਅਤੇ ਪੀਰੀ ਦੀ ਤਲਵਾਰ ਧਾਰਨ ਕਰਦੇ ਹੋਏ ਮੀਰੀ ਦੀ ਪ੍ਰਤੀਕ ਕਲਗੀ ਤੇ ਰਾਜਸੀ ਤੌਰ ਤਰੀਕੇ ਆਪਣੇ ਜੀਵਨ ਵਿੱਚ ਧਾਰਨ ਕੀਤੇ। ਸਿੰਘਾਂ ਨੂੰ ਮਾਨਸਿਕ ਅਤੇ ਸਰੀਰਕ ਤੌਰ ਤੇ ਤਕੜਾ ਕੀਤਾ ਅਤੇ ਉਨ੍ਹਾਂ ਦੀ ਫੌਜੀ ਸਿਖਲਾਈ ਵੀ ਕਰਵਾਈ ਅਤੇ ਆਪ ਵੀ ਫੌਜ ਰੱਖੀ। ਪਰ ਜਿੱਥੋਂ ਤੱਕ ਤਖਤ ਤੇ ਬੈਠਣ ਦੀ ਗੱਲ ਹੈ ਉਹ ਉਨ੍ਹਾਂ ਨੇ ਆਪਣੀ ਸ਼ਕਤੀ ਦਾ ਪ੍ਰਤੀਕ ਤਖਤ ਨਹੀਂ ਬਣਾਇਆ ਸਗੋਂ ਅਕਾਲ ਪੁਰਖ ਦੀ ਸ਼ਕਤੀ ਦਾ ਪ੍ਰਤੀਕ ਤਖਤ ਸਥਾਪਿਤ ਕੀਤਾ ਜਿਸ ਦਾ ਨਾਂ ਅਕਾਲ ਤਖ਼ਤ ਰੱਖਿਆ। ਜਿਸ ਦਾ ਸਿੱਧਾ ਮਤਲਬ ਹੈ ਕਿ ਦੁਨਿਆਵੀ ਰਾਜੇ ਮਹਾਰਾਜੇ ਤਾਂ ਜੱਗ ਵਿੱਚ ਚਲੋ-ਚੱਲੀ ਦਾ ਮੇਲਾ ਹਨ। ਇੱਕ ਅਜਿਹਾ ਤਖਤ ਬਣਾਇਆ ਜਾਵੇ ਜੋ ਅਕਾਲ ਪੁਰਖ ਦੇ ਨਾਮ ਨਾਲ ਜੁੜਦਾ ਹੋਇਆ ਅਕਾਲ ਅਤੇ ਸਦੀਵੀ ਹੀ ਬਣ ਜਾਵੇ। ਇਸ ਸਮੇਂ ਤੋਂ ਲੈ ਕੇ ਹੁਣ ਤੱਕ ਅਕਾਲ ਤਖੱਤ ਹਮੇਸ਼ਾਂ ਹੀ ਸਿੱਖਾਂ ਦੀ ਸ਼੍ਰੋਮਣੀ ਸ਼ਕਤੀ ਦਾ ਪ੍ਰਤੀਕ ਰਿਹਾ ਹੈ ਅਤੇ ਅੱਜ ਵੀ ਹੈ। ਬਾਵਜੂਦ ਝੱਖੜ-ਝੋਲਿਆਂ ਦੇ ਅੱਜ ਵੀ ਸਿੱਖਾਂ ਦੀ ਸ਼੍ਰੋਮਣੀ ਸ਼ਕਤੀ ਵਜੋਂ ਅਡੋਲ ਹੈ।

ਸ੍ਰੀ ਅਕਾਲ ਤਖਤ ਸਾਹਿਬ ਦੀ ਇੱਕ ਉਪਮਾ ਪ੍ਰਤੱਖ ਤੌਰ ਤੇ ਦਿਸਦੀ ਹੈ ਪਰ ਸਿਰਫ ਜਾਗਰੂਕ ਤੇ ਸੰਵੇਦਨਾਸ਼ੀਲ ਰੂਹਾਂ ਹੀ ਇਸ ਗੱਲ ਨੂੰ ਸਮਝ ਸਕਦੀਆਂ ਹਨ ਕਿ ਉਸ ਦਾ ਮੁਹਾਣ ਬਿਲਕੁਲ ਹਰਿਮੰਦਰ ਸਾਹਿਬ ਦੇ ਸਾਹਮਣੇ ਨਹੀਂ ਰੱਖਿਆ ਗਿਆ ਜੋ ਕਿ ਇਸ ਗੱਲ ਦੀ ਪ੍ਰਤੱਖ ਗਵਾਹੀ ਦਿੰਦਾ ਹੈ ਕਿ ਨਾਨਕ ਦੇ ਫਲੱਸਫੇ ਵਿੱਚ ਭਗਤੀ ਦਾ ਦਰਜਾ ਸ਼ਕਤੀ ਤੋਂ ਉਪਰ ਹੈ ਅਤੇ ਜਿੱਥੇ ਸ਼ਬਦ-ਗੁਰੂ ਦਾ ਸਥਾਨ ਹੈ ਉੱਥੇ ਅਕਾਲ ਤਖਤ ਵੀ ਹਰਿਮੰਦਰ ਸਾਹਿਬ ਦੇ ਸਥਾਨ ਦੀ ਬਰਾਬਰੀ ਨਾ ਕਰਦੇ ਹੋਏ ਥੋੜੇ ਜਿਹੇ ਸਤਿਕਾਰ-ਸਨਮਾਨ ਵਜੋਂ ਪੱਲਾ ਕਰਦਾ ਹੈ।

ਅਕਾਲ ਤਖਤ ਸਿੱਖ ਮੱਤ ਦਾ ਸਭ ਤੋਂ ਪਹਿਲਾ ਤੇ ਸ਼੍ਰੋਮਣੀ ਤਖਤ ਹੈ। ਇਸ ਤੋਂ ਬਾਦ ਗੁਰੂ ਗੋਬਿੰਦ ਸਾਹਿਬ ਹੀ ਇੱਕ ਅਜਿਹੇ ਰੱਬ ਦੇ ਮਹਾਨਤਮ ਪੁੱਤਰ ਹੋਏ ਜਿਨ੍ਹਾਂ ਦੇ ਨਾਮ 'ਤੇ ਹੋਰ ਚਾਰ ਤਖਤ ਉਨ੍ਹਾਂ ਦੇ ਜਨਮ ਸਥਾਨ ਵਜੋਂ ਤਖਤ ਸ੍ਰੀ ਹਰਿਮੰਦਰ ਸਾਹਿਬ ਪਟਨਾ ਵਿਖੇ, ਤਖਤ ਸ੍ਰੀ ਕੇਸਗੜ੍ਹ ਸਾਹਿਬ ਅਨੰਦਪੁਰ ਵਿਖੇ, ਤਲਵੰਡੀ ਸਾਬੋ ਵਿਖੇ ਉਨ੍ਹਾਂ ਦੇ ਕਿਆਮ ਦੀ ਪਵਿੱਤਰ ਯਾਦ ਵਿੱਚ ਤਖਤ ਸ੍ਰੀ ਦਮਦਮਾ ਸਾਹਿਬ ਅਤੇ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਜੋਤੀ ਜੋਤ ਸਮਾਉਂਣ ਅਤੇ ਆਦਿ ਗ੍ਰੰਥ ਨੂੰ ਸ਼ਬਦ-ਗੁਰੂ ਦੇ ਰੂਪ ਵਿੱਚ ਗੁਰੂ ਗ੍ਰੰਥ ਸਾਹਿਬ ਜੀ ਦਾ ਸਦੀਵੀ ਸਰੂਪ ਅਤੇ ਗੁਰ ਗੱਦੀ ਦੇਣ ਦੀ ਪਾਵਨ ਤੇ ਪਵਿੱਤਰ ਯਾਦ ਵਿੱਚ ਤਖਤ ਸ੍ਰੀ ਹਜ਼ੂਰ ਸਾਹਿਬ ਅਬਿਚਲ ਨਗਰ ਨਾਂਦੇੜ ਵਿਖੇ ਸੁਭਾਇਮਾਨ ਹੈ।

## 2. ਤਖ਼ਤ ਸ੍ਰੀ ਹਰਿਮੰਦਰ ਸਾਹਿਬ - ਪਟਨਾ ਸਾਹਿਬ

ਸ੍ਰੀ ਪਟਨਾ ਸਾਹਿਬ ਦੀ ਧਰਤੀ ਨੇ ਅਜਿਹੇ ਅਲੌਕਿਕ ਪਰਮ ਮਨੁੱਖ ਨੂੰ ਜਨਮ ਦਿੱਤਾ, ਜਿਸ ਦੀ ਕਿ ਦੁਨੀਆਂ ਦੇ ਇਤਿਹਾਸ ਵਿੱਚ ਕਿਧਰੇ ਮਿਸਾਲ ਨਹੀਂ ਹੈ। ਗੁਰੂ ਗੋਬਿੰਦ ਸਿੰਘ ਜੀ ਮਹਾਨ ਵਿਦਵਾਨ ਸਨ। ਉਹਨਾਂ ਨੇ ਬਹੁਤ ਸਾਰੇ ਵਿਦਵਾਨਾਂ ਦੀ ਸਰਪ੍ਰਸਤੀ ਵੀ ਕੀਤੀ। ਆਪਣੀ ਉਮਰ ਦੇ ਛੋਟੇ ਜਿਹੇ ਅਰਸੇ 42 ਸਾਲ 9 ਮਹੀਨੇ 13 ਦਿਨ ਦੇ ਦੌਰਾਨ ਉਨ੍ਹਾਂ ਬੇ-ਮਿਸਾਲ ਸਾਹਿਤ ਦੀ ਰਚਨਾ ਕੀਤੀ ਜੋ ਕਿ ਦਸਮ ਗਰੰਥ ਦੇ ਨਾਮ ਅਧੀਨ ਸੰਕਲਿਤ ਹੈ। ਉਹ ਕਮਾਲ ਦੇ ਧਨੁਸ਼ਧਾਰੀ, ਤੇਗ ਦੇ ਧਨੀ ਅਤੇ ਜੰਗ ਦੀ ਵਿਉਂਤਬੰਦੀ ਦੇ ਪੱਖੋਂ ਬਹੁਤ ਹੀ ਉੱਚ ਕੋਟੀ ਦੇ ਦੂਰਅੰਦੇਸ਼ ਜਰਨੈਲ ਸਨ। ਪਰਿਵਾਰਕ ਜੀਵਨ ਵਿੱਚ ਉਹ ਹੋਣਹਾਰ ਸਪੁੱਤਰ ਅਤੇ ਲਾਸਾਨੀ ਪਿਤਾ ਸਨ। ਆਪਾ ਵਾਰਨ ਅਤੇ ਤਿਆਗ ਦੇ ਮੁਜੱਸਮ ਗੁਰੂ ਦਸਵੇਂ ਪਾਤਿਸ਼ਾਹ ਨੂੰ ਦੁਨੀਆਂ ਦਾ ਇੱਕੋ ਇੱਕ ਸਰਬੰਸਦਾਨੀ ਹੋਣ ਦਾ ਇਲਾਹੀ ਖ਼ਿਤਾਬ ਮਿਲਿਆ। ਉਨ੍ਹਾਂ ਜਿਸ ਤਰ੍ਹਾਂ ਦਬੀ ਕੁਚਲੀ ਕੌਮ ਦੇ ਨਵਨਿਰਮਾਣ ਦੇ ਕਾਰਜ ਨੂੰ ਆਪਣੇ ਹੱਥਾਂ ਵਿੱਚ ਲਿਆ ਅਤੇ ਕੌਮ ਦੀ ਮੁਰਦਾ ਰੂਹ ਅੰਦਰ ਜਾਨ ਪਾ ਕੇ ਕੌਮ ਦੀ ਕਾਇਆ ਕਲਪ ਕਰਦੇ ਹੋਏ ਇੱਕ ਨਵੀਂ ਕੌਮ ਦਾ ਇਤਿਹਾਸ ਸਿਰਜਿਆ। ਜਿਸਦਾ ਸਦਕਾ ਮੰਨਿਆ ਗਿਆ ਹੈ ਕਿ ਦੁਨੀਆਂ ਦੀ

ਤਵਾਰੀਖ਼ ਵਿੱਚ ਉਹਨਾਂ ਦੀ ਸ਼ਖ਼ਸ਼ੀਅਤ ਦਾ ਕੋਈ ਸਾਨੀ ਨਹੀਂ ਅਤੇ ਅੱਗੇ ਤੋਂ ਕਿਸੇ ਅਜਿਹੀ ਸਖ਼ਸ਼ੀਅਤ ਦੇ ਆਗਮਨ ਬਾਰੇ ਤਾਂ ਭਵਿੱਖ ਹੀ ਦੱਸ ਸਕੇਗਾ।

ਪਟਨਾ ਈਸਵੀ ਸੰਨ ਤੋਂ ਪਹਿਲਾਂ 321-184 ਦੇ ਵਿਚਕਾਰ ਮੋਰੀਆ ਵੰਸ਼ ਦੀ ਰਾਜਧਾਨੀ ਰਿਹਾ ਹੈ। ਚੰਦਰਗੁਪਤ ਵੇਲੇ ਪਟਨੇ ਦੀ ਆਬਾਦੀ 9 ਮੀਲ ਲੰਬੀ ਅਤੇ ਡੇਢ ਮੀਲ ਚੌੜੀ ਸੀ। ਸ਼ਹਿਰ ਦੇ ਚਾਰੇ ਪਾਸੇ ਪੱਕੀ ਕੰਧ ਬਣੀ ਹੋਈ ਸੀ। ਜਿਸ ਦੇ 570 ਬੁਰਜ ਅਤੇ 64 ਦਰਵਾਜੇ ਸਨ। ਇਸ ਦੁਆਲੇ ਖਾਈ ਸੱਠ ਫੁੱਟ ਚੌੜੀ ਅਤੇ 45 ਫੁੱਟ ਡੂੰਘੀ ਸੀ। ਔਰੰਗਜ਼ੇਬ ਨੇ ਆਪਣੇ ਪੋਤਰੇ ਅਜ਼ੀਮ ਨੂੰ ਪਟਨੇ ਦਾ ਗਵਰਨਰ ਥਾਪ ਕੇ ਇਸ ਦਾ ਨਾਮ ਅਜ਼ੀਮਾਬਾਦ ਰੱਖਿਆ ਸੀ।

ਪਟਨਾ ਸਭ ਤੋਂ ਪਹਿਲਾਂ ਰਾਜਾ ਅਜਾਤਸ਼ਤਰੂ ਨੇ ਆਬਾਦ ਕੀਤਾ ਸੀ। ਜਿਵੇਂ ਪੁਰਾਣੀ ਦਿੱਲੀ ਦੇ ਖੰਡਰ ਨਵੀਂ ਦਿੱਲੀ ਤੋਂ ਵਿੱਥ ਤੇ ਹਨ, ਇਸੇ ਤਰ੍ਹਾਂ ਪਾਟਲੀਪੁੱਤਰ ਦੇ ਖੰਡਰ ਵੀ ਪਟਨੇ ਦੇ ਨਜ਼ਦੀਕ ਪਾਏ ਜਾਂਦੇ ਹਨ। ਇਸ ਤੋਂ ਇਲਾਵਾ ਰਾਜਾ ਅਸ਼ੋਕ ਦੇ ਰਾਜ ਭਵਨ ਦੇ ਚਿੰਨ੍ਹ ਵੀ ਮਿਲਦੇ ਹਨ, ਸੰਸਕ੍ਰਿਤ ਗਰੰਥਾਂ ਵਿੱਚ ਪਟਨੇ ਦੇ ਨਾਮ ਕੁਸੁਮਪੁਰ, ਪਦਮਾਵਤੀ, ਪੁਸ਼ਪਪੁਰ ਵੀ ਹਨ।

## ਸ੍ਰੀ ਪਟਨਾ ਸਾਹਿਬ ਵਿੱਚ ਗੁਰਦੁਆਰੇ

1) ਹਰਿਮੰਦਰ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦਾ ਜਨਮ ਅਸਥਾਨ। ਇਹ ਖ਼ਾਲਸੇ ਦਾ ਦੂਜਾ ਤਖ਼ਤ ਹੈ। ਇਸ ਦੀ ਇਮਾਰਤ ਮਹਾਰਾਜਾ ਰਣਜੀਤ ਸਿੰਘ ਸਾਹਿਬ ਨੇ ਬਣਵਾਈ ਹੈ। ਇੱਥੇ ਗੁਰੂ ਸਾਹਿਬ ਦੀਆਂ ਕੁੱਝ ਵਸਤਾਂ ਹਨ:

ਪੰਘੂੜਾ ਸਾਹਿਬ, ਜਿਸ ਉੱਤੇ ਬਾਲਗੁਰੂ ਬਿਰਾਜਦੇ ਰਹੇ ਸਨ। ਦਸਮੇਸ਼ ਜੀ ਦੇ ਚਾਰ ਤੀਰ, ਇੱਕ ਛੋਟੀ ਤਲਵਾਰ, ਇੱਕ ਛੋਟਾ ਖੰਡਾ, ਇੱਕ ਛੋਟੀ ਕਟਾਰ, ਕਲਗੀਧਰ ਦਾ ਕੰਘਾ ਚੰਦਨ ਦਾ, ਦਸਮੇਸ਼ ਦੀਆਂ ਖੜਾਵਾਂ ਹਾਥੀਦੰਦ ਦੀਆਂ। ਗੁਰੂ ਤੇਗ ਬਹਾਦਰ ਸਾਹਿਬ ਦੀਆਂ ਖੜਾਵਾਂ ਚੰਦਨ ਦੀਆਂ ਅਤੇ ਕਲਗੀਧਰ ਬਾਲ ਅਵਸਥਾ ਵਿੱਚ ਜੋ ਗੁਰਮੁਖੀ ਅੱਖਰ ਪੈਂਤੀ ਦੇ ਲਿਖਦੇ ਰਹੇ ਸਨ, ਉਹ ਵੀ ਕਾਗਜ਼ਾਂ ਤੇ ਚਿੰਨ੍ਹਿਤ ਹਨ। ਪਟਨਾ ਸਾਹਿਬ ਵਿਖੇ ਬਾਲ ਗੁਰੂ ਜੀ ਦਾ ਚੋਲਾ ਤੇ ਮਾਤਾ ਗੁਜਰੀ ਜੀ ਦੀ ਚੱਕੀ ਵੀ ਹੈ।

2) ਗੁਰੂ ਕਾ ਬਾਗ : ਇਹ ਪਟਨੇ ਵਿਖੇ ਕਬਰਸਤਾਨ ਨੇੜੇ ਕਾਜ਼ੀਆਂ ਦਾ ਬਾਗ ਸੀ, ਜਦ ਗੁਰੂ ਤੇਗ ਬਹਾਦਰ ਸਾਹਿਬ ਪਟਨੇ ਆਏ ਤਾਂ ਕਾਜੀ ਨੇ ਇਹ ਬਾਗ ਭੇਂਟ ਕੀਤਾ, ਇਥੇ ਮੰਜੀ ਸਾਹਿਬ ਹੈ ਅਤੇ ਗੁਰੂ ਗਰੰਥ ਸਾਹਿਬ ਜੀ ਦਾ ਪ੍ਰਕਾਸ਼ ਹੁੰਦਾ ਹੈ। ਵੈਸਾਖ ਸੁਦੀ 5 ਨੂੰ ਮੇਲਾ ਲਗਦਾ ਹੈ।

3) ਗੁਰਦੁਆਰਾ ਗੋਬਿੰਦ ਘਾਟ : ਗੰਗਾ ਦੇ ਕਿਨਾਰੇ ਉਹ ਘਾਟ ਜਿੱਥੇ ਦਸਮੇਸ਼ ਪਾਤਿਸ਼ਾਹ ਜੀ ਜਲ ਛਕਿਆ ਕਰਦੇ ਅਤੇ ਕਿਸ਼ਤੀਆਂ ਤੇ ਸਵਾਰ ਹੋ ਕੇ ਗੰਗਾ

ਦੀ ਸੈਰ ਨੂੰ ਜਾਂਦੇ ਸਨ, ਇੱਥੇ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਲਈ ਗੁਰਦੁਆਰਾ ਸਾਹਿਬ ਬਣਿਆ ਹੈ।

4) **ਗੁਰਦੁਆਰਾ ਬੜੀ ਸੰਗਤ** : ਗਊਘਾਟ ਮੁਹੱਲੇ ਵਿੱਚ ਇੱਕ ਜੈਤੇ ਸੇਠ ਦੀ ਹਵੇਲੀ ਦੀ ਥਾਂ ਸੀ। ਗੁਰੂ ਤੇਗ ਬਹਾਦਰ ਸਾਹਿਬ ਪਟਨੇ ਵਿੱਚ ਆ ਕੇ ਸਭ ਤੋਂ ਪਹਿਲਾਂ ਇੱਥੇ ਹੀ ਬਿਰਾਜੇ ਸਨ, ਉਸ ਭਾਈ ਜੈਤੇ ਸੇਠ ਨੇ ਪ੍ਰੇਮ ਭਾਵ ਨਾਲ ਸੇਵਾ ਕੀਤੀ, ਹੁਣ ਇਸ ਸਥਾਨ ਤੇ ਇੱਕ ਸੁੰਦਰ ਗੁਰਦੁਆਰਾ ਸਾਹਿਬ ਦੀ ਇਮਾਰਤ ਹੈ।

5) **ਗੁਰਦੁਆਰਾ ਮੈਨੀ ਸੰਗਤ** : ਪਟਨਾ ਨਿਵਾਸੀ ਫਤਹਿ ਚੰਦ ਮੈਨੀ ਗੋਤਰ ਦਾ ਖੱਤਰੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦਾ ਸਿੱਖ ਸੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਬਾਲ-ਲੀਲਾ ਕਰਦੇ ਫਤਹਿਚੰਦ ਦੇ ਘਰ ਜਾਇਆ ਕਰਦੇ ਸਨ, ਇਸ ਦੀ ਧਰਮਾਤਮਾ ਇਸਤਰੀ ਗੁਰੂ ਸਾਹਿਬ ਨੂੰ ਪੂਰੀ, ਦੁੱਧ, ਤਲੇ ਹੋਏ ਚਣੇ ਅਰਪਿਤ ਕਰਿਆ ਕਰਦੀ ਸੀ। ਇਸ ਲਈ ਫਤਹਿ ਚੰਦ ਦੇ ਘਰ ਜੋ ਸੰਗਤਿ (ਸਿੱਖ ਸਮਾਜ) ਦੇ ਇਕੱਠੇ ਹੋਣ ਦਾ ਅਸਥਾਨ ਸੀ, ਉਹ ਮੈਨੀ ਸੰਗਤਿ ਨਾਮ ਤੋਂ ਪ੍ਰਸਿੱਧ ਹੋਇਆ ਸੀ। ਹੁਣ ਵੀ ਇਸ ਸਥਾਨ ਤੇ ਪੂਰੀ ਅਤੇ ਚਣਿਆਂ ਦਾ ਪ੍ਰਸ਼ਾਦ ਹੀ ਵਰਤਾਇਆ ਜਾਂਦਾ ਹੈ। ਇਹ ਅਸਥਾਨ ਹਰਿਮੰਦਰ ਸਾਹਿਬ (ਜਨਮ ਅਸਥਾਨ) ਤੋਂ ਬਹੁਤੀ ਦੂਰ ਨਹੀਂ ਹੈ। ਗੁਰੂ ਸਾਹਿਬ ਦੇ ਜੋੜੇ ਅਤੇ ਉਸ ਸਮੇਂ ਦਾ ਕਰੌਂਦੇ ਦਾ ਬੂਟਾ ਏਥੇ ਹੈ। ਇਸ ਗੁਰਦੁਆਰਾ ਸਾਹਿਬ ਦਾ ਨਾਮ ਛੋਟੀ ਸੰਗਤ ਵੀ ਹੈ।

6) **ਗੁਰਦੁਆਰਾ ਸਾਹਿਬ ਮੋਹਨ ਮਾਈ ਸੰਗਤ** : ਇਹ ਵੱਡੀ ਧਰਮਾਤਮਾ ਮਾਈ ਸੀ, ਕਲਗੀਧਰ ਇਸ ਦਾ ਪ੍ਰੇਮ ਭਾਵ ਜਾਣਕੇ ਕਈ ਵਾਰ ਇਸ ਦੇ ਘਰ ਚਰਣ ਪਾਉਂਦੇ ਅਤੇ ਚਨੇ ਦੀਆਂ ਤਲੀਆਂ ਹੋਈਆਂ ਘੁੰਘਣੀਆਂ ਛਕਿਆ ਕਰਦੇ ਸਨ। ਇਸ ਅਸਥਾਨ ਨੂੰ ਮੋਹਨ ਮਾਈ ਦੀ ਸੰਗਤ ਦੇ ਨਾਮ ਨਾਲ ਜਾਣਿਆਂ ਜਾਂਦਾ ਹੈ।

ਇਨਸਾਨੀ ਜਾਮੇ ਵਿੱਚ ਇੰਨੀਆਂ ਬੇ-ਬਹਾ ਲਾਸਾਨੀ ਸਿਫ਼ਤਾਂ ਸਦਕਾ ਲੁਕਾਈ ਦਸਵੇਂ ਪਾਤਿਸ਼ਾਹ ਦੇ ਨਾਮ ਨਾਲ ਸੈਂਕੜੇ ਵਿਸ਼ੇਸ਼ਣਾਤਮਕ ਲਕਬ ਜਾਂ ਉਪਾਧੀਆਂ ਲਾ ਕੇ ਉਹਨਾਂ ਨੂੰ ਸੰਬੋਧਨ ਕਰਦੀ ਹੈ। ਪਟਨਾ ਸਾਹਿਬ ਦੀ ਇਤਿਹਾਸਿਕ ਧਰਤੀ ਨੂੰ ਅਜਿਹੇ ਯੁਗ-ਪੁਰਸ਼ ਦਾ ਜਨਮ ਸਥਾਨ ਹੋਣ ਦਾ ਮਾਣ ਪ੍ਰਾਪਤ ਹੈ।

## 3. ਤਖ਼ਤ ਸ੍ਰੀ ਕੇਸਗੜ੍ਹ ਸਾਹਿਬ - ਅਨੰਦਪੁਰ ਸਾਹਿਬ

ਅਨੰਦਪੁਰ ਸਾਹਿਬ ਵਿਖੇ ਸਾਰੇ ਹੀ ਧਾਰਮਿਕ ਸਥਾਨ ਅਹਿਮ ਹਨ। ਪਰ ਸਭ ਤੋਂ ਮਹੱਤਵਪੂਰਣ ਸਥਾਨ ਤਖਤ ਕੇਸਗੜ੍ਹ ਸਾਹਿਬ ਹੈ। ਜਿੱਥੇ ਕਿ ਖਾਲਸਾ ਪੰਥ ਦੀ ਸਾਜਣਾ ਕੀਤੀ ਗਈ ਸੀ।

ਕੇਸਗੜ੍ਹ ਸਾਹਿਬ ਇੱਕ ਉੱਚੀ ਪਹਾੜੀ ਤੇ ਬਣਿਆ ਹੋਇਆ ਹੈ। ਕਿਸੇ ਵੇਲੇ

ਇਹ ਪਹਾੜੀ ਮੌਜੂਦਾ ਉਚਾਈ ਤੋਂ 10-15 ਫੁੱਟ ਵਧੇਰੇ ਸੀ ਤੇ ਇਸ ਦੇ ਨਾਲ ਹੀ ਇੱਕ ਹੋਰ ਪਹਾੜੀ ਵੀ ਸੀ। ਉਸ ਪਹਾੜੀ ਤੇ ਸੀਸ-ਭੇਟ ਕੌਤਕ ਵਾਲੇ ਦਿਨ ਵੱਖਰਾ ਤੰਬੂ ਗੱਡਿਆ ਹੋਇਆ ਸੀ। ਇਸੇ ਕਰ ਕੇ ਉਸ ਨੂੰ "ਤੰਬੂ ਵਾਲੀ ਪਹਾੜੀ" ਵੀ ਆਖਦੇ ਸਨ। ਇਹ ਪਹਾੜੀ ਹੁਣ ਖੁਰ ਕੇ ਅਲੋਪ ਹੋ ਗਈ ਹੈ। ਕੇਸਗੜ੍ਹ ਸਾਹਿਬ ਤੋਂ ਅਨੰਦਗੜ੍ਹ ਤੱਕ ਸਾਰਾ ਉੱਚਾ ਪਹਾੜ ਸੀ।

ਕੇਸਗੜ੍ਹ ਸਾਹਿਬ ਤੇ ਹੀ ਖਾਲਸਾ ਪ੍ਰਗਟ ਕਰਨ ਵੇਲੇ ਦੀਵਾਨ ਸਜਾਇਆ ਗਿਆ ਸੀ ਤੇ ਹਜ਼ਾਰਾਂ ਸੰਗਤਾਂ ਇਸ ਮੌਕੇ ਤੇ ਹਾਜ਼ਿਰ ਸਨ। ਇਸ ਤੋਂ ਪਤਾ ਲੱਗਦਾ ਹੈ ਕਿ ਕੇਸਗੜ੍ਹ ਸਾਹਿਬ ਤੋਂ ਅਨੰਦਪੁਰ ਸਾਹਿਬ ਤੱਕ ਪਹਾੜੀਆਂ ਅਤੇ ਆਲੇ-ਦੁਆਲੇ ਦੀਆਂ ਪਹਾੜੀਆਂ ਦੇ ਵਿਚਕਾਰ ਕਿੰਨੀ ਖੁਲ੍ਹੀ ਜਗ੍ਹਾ ਸੀ। ਉਹ ਸਾਰੀ ਸੰਗਤ ਯਕੀਨਨ ਇਨ੍ਹਾਂ ਪਹਾੜੀਆਂ ਦੇ ਵਿਚਕਾਰ ਹੀ ਬੈਠੀ ਹੋਵੇਗੀ।

ਤਖਤ ਕੇਸਗੜ੍ਹ ਸਾਹਿਬ ਸੰਨ 1689 ਵਿੱਚ ਤਿਆਰ ਹੋਇਆ ਸੀ। ਇਸ ਤੋਂ ਪਹਿਲਾਂ ਇਨ੍ਹਾਂ ਉੱਚੀਆਂ ਪਹਾੜੀਆਂ ਤੇ ਦੀਵਾਨ ਸਜਾਏ ਜਾਂਦੇ ਸਨ। ਅਨੰਦਪੁਰ ਸਾਹਿਬ ਵਿੱਚ 1700 ਤੋਂ 1704 ਤੱਕ ਕਈ ਲੜਾਈਆਂ ਹੋਈਆਂ ਅਤੇ ਬਾਕੀ ਸਾਰੇ ਕਿਲ੍ਹਿਆਂ ਤੇ ਹਮਲੇ ਹੋਏ ਪਰ ਕੇਸਗੜ੍ਹ ਸਾਹਿਬ ਹਮੇਸ਼ਾਂ ਹੀ ਸੁਰੱਖਿਅਤ ਰਿਹਾ ਕਿਉਂਕਿ ਇਸ ਵੱਲ ਆਉਣ ਤੋਂ ਪਹਿਲਾਂ ਅਗੰਮਗੜ੍ਹ-ਹੋਲਗੜ੍ਹ, ਲੋਹਗੜ੍ਹ, ਫਤਹਿਗੜ੍ਹ, ਅਨੰਦਗੜ੍ਹ ਅਤੇ ਤਾਰਾਗੜ੍ਹ ਸਾਰੇ ਕਿਲ੍ਹਿਆਂ ਨੂੰ ਸਰ ਕਰਨਾ ਜ਼ਰੂਰੀ ਹੁੰਦਾ ਸੀ। ਸਿਰਫ 6 ਦਿਸੰਬਰ 1704 ਦੇ ਦਿਨ ਗੁਰੂ ਸਾਹਿਬ ਵੱਲੋਂ ਅਨੰਦਪੁਰ ਖਾਲੀ ਕੀਤੇ ਜਾਣ ਮਗਰੋਂ ਹੀ ਇਸ ਤਖਤ ਵਿਖੇ ਪਹਾੜੀ ਫੌਜਾਂ ਦਾਖਲ ਹੋਈਆਂ ਅਤੇ ਉਨ੍ਹਾਂ ਨੇ ਇਸ ਨੂੰ ਢਾਹ ਕੇ ਪਧਰਾ ਕਰ ਦਿੱਤਾ ਸੀ। ਬੰਦਾ ਸਿੰਘ ਬਹਾਦਰ ਦੇ ਪੰਜਾਬ ਤੇ ਕਾਬਜ਼ ਹੋਣ ਤੋਂ ਮਗਰੋਂ ਅਨੰਦਪੁਰ ਸਾਹਿਬ 'ਚ ਫੇਰ ਸਿੱਖਾਂ ਦੀ ਆਮਦ ਸ਼ੁਰੂ ਹੋ ਗਈ। ਇਸ ਮਗਰੋਂ ਫਿਰ ਇਕ ਵਾਰ ਸਖਤੀ ਤੇ ਜ਼ੁਲਮ ਦਾ ਦੌਰ ਚਲਿਆ ਪਰ ਜਦੋਂ ਮਿਸਲਾਂ ਨੇ ਪੰਜਾਬ ਤੇ ਕਬਜ਼ਾ ਕਰ ਲਿਆ ਤਾਂ ਸਿੱਖਾਂ ਵਾਸਤੇ ਅਨੰਦਪੁਰ ਸਾਹਿਬ ਵਿੱਚ ਮਸਲੇ ਮੁਕ ਗਏ। ਇਸ ਵਕਤ ਦੇ ਦੌਰਾਨ ਬਾਬਾ ਬਘੇਲ ਸਿੰਘ ਲਾਲ ਕਿਲ੍ਹਾ ਦਿੱਲੀ ਤੇ ਖਾਲਸਾਈ ਨਿਸ਼ਾਨ ਸਾਹਿਬ ਲਹਿਰਾਉਣ ਅਤੇ ਦਿੱਲੀ ਦੇ ਗੁਰਦੁਆਰੇ ਸਜਾਉਣ ਮਗਰੋਂ ਅਨੰਦਪੁਰ ਸਾਹਿਬ ਆਏ ਅਤੇ ਉਨ੍ਹਾਂ ਨੇ ਇੱਥੋਂ ਦੇ ਗੁਰਦੁਆਰਿਆਂ ਦੀ ਸੁੱਧ ਲਈ। 1812 ਵਿੱਚ ਅਜਮੇਰ ਚੰਦ ਦੇ ਪੋਤੇ ਮਹਾਂ ਚੰਦ ਨੇ ਅਨੰਦਪੁਰ ਸਾਹਿਬ ਤੇ ਹਮਲਾ ਕਰ ਦਿੱਤਾ ਪਰ ਜਬਰਦਸਤ ਹਾਰ ਖਾਧੀ। ਇਸ ਤੋਂ ਕੁਝ ਸਾਲ ਮਗਰੋਂ ਲਾਹੌਰ ਵਿਚ ਮਹਾਰਾਜਾ ਰਣਜੀਤ ਸਿੰਘ ਦੀ ਹਕੂਮਤ, ਕਪੂਰਥਲਾ, ਪਟਿਆਲਾ, ਨਾਭਾ, ਜੀਂਦ ਤੇ ਕੈਥਲ ਰਿਆਸਤਾਂ ਵਿਚ ਸਿੱਖਾਂ ਦੇ ਬੋਲ ਬਾਲੇ ਨੇ ਅਨੰਦਪੁਰ ਸਾਹਿਬ ਨੂੰ ਸਭ ਤੋਂ ਵੱਧ ਮਹਿਫੂਜ਼ ਜਗ੍ਹਾ ਬਣਾ ਦਿੱਤਾ।

1815 ਤੋਂ ਮਗਰੋਂ ਅਨੰਦਪੁਰ ਸਾਹਿਬ ਵਿੱਚ ਰੌਣਕਾਂ ਵਧਣ ਲੱਗ ਪਈਆਂ।

ਕਈ ਸਿੰਘ ਇੱਥੇ ਸੇਵਾ ਕਰਨ ਲੱਗ ਪਏ। ਕੇਸਗੜ੍ਹ 'ਚ ਗ੍ਰੰਥੀ ਦੀ ਸੇਵਾ ਕਰਨ ਵਾਲਿਆਂ ਵਿੱਚ ਭਾਈ ਕਰਮ ਸਿੰਘ, ਬਾਬਾ ਖੜਕ ਸਿੰਘ, ਭਾਈ ਬੁਧ ਸਿੰਘ, ਬਾਬਾ ਪੂਰਨ ਸਿੰਘ ਤੇ ਭਾਈ ਅਮਰ ਸਿੰਘ ਦੇ ਨਾਵਾਂ ਦਾ ਜ਼ਿਕਰ ਤਵਾਰੀਖ ਦੇ ਕੁਝ ਸੋਮਿਆਂ ਵਿੱਚ ਮਿਲਦਾ ਹੈ।

## 4. ਤਖ਼ਤ ਸ੍ਰੀ ਹਜ਼ੂਰ ਸਾਹਿਬ –ਨੰਦੇੜ

ਨਾਨਕ ਗੁਰੂ ਗੋਬਿੰਦ ਸਿੰਘ ਜੀ ਪੂਰਨ ਗੁਰ ਅਵਤਾਰ।
ਜਗ ਮਗ ਜੋਤ ਬਿਰਾਜ ਰਹੀ ਸ੍ਰੀ ਅਬਿਚਲ ਨਗਰ ਅਪਾਰ।

ਸੂਹੀ ਰਾਗ ਦੀ ਤੁਕ "ਅਬਿਚਲ ਨਗਰ ਗੋਬਿੰਦ ਗੁਰੂ ਕਾ" ਅਨੁਸਾਰ ਖਾਲਸੇ ਨੇ ਗੁਰਦੁਵਾਰਾ ਸਾਹਿਬ ਦਾ ਨਾਉਂ ਇਹ ਥਾਪਿਆ ਸੀ। ਇਸ ਦਾ ਦੂਜਾ ਨਾਮ ਸ੍ਰੀ ਹਜ਼ੂਰ ਸਾਹਿਬ ਹੈ। ਇਹ ਖਾਲਸੇ ਦਾ ਚੌਥਾ ਤਖਤ ਹੈ। ਇਸ ਅਸਥਾਨ ਤੇ ਕਲਗੀਧਰ ਪਾਤਿਸ਼ਾਹ ਦੇ ਪਾਵਨ ਸ਼ਸਤਰ ਚੱਕਰ, ਚੌੜਾ ਤੇਗਾ, ਫੌਲਾਦ ਦੀ ਕਮਾਨ, ਗੁਰਜ਼, ਨਾਰਾਚ (ਸਰਬ ਲੋਹ ਦਾ ਤੀਰ) ਸੁਨਹਿਰੀ ਛੋਟੀ ਕ੍ਰਿਪਾਨ ਛੇ ਇੰਚ ਦੀ। ਇਨ੍ਹਾਂ ਤੋ ਇਲਾਵਾ ਹੋਰ ਬਹੁਤ ਅਮੋਲਕ ਸ਼ਸਤਰ ਹਨ। ਇਹ ਸ਼ਸਤਰ ਗੁਰੂ ਸਾਹਿਬ ਦੇ ਸਿੰਘਾਸਨ 'ਤੇ ਸੁੰਦਰ ਢੰਗ ਨਾਲ ਸਜਾਏ ਹੋਏ ਹਨ।

ਇਹ ਪਾਵਨ ਅਸਥਾਨ ਮਹਾਰਾਸ਼ਟਰ ਸਟੇਟ ਵਿੱਚ ਨੰਦੇੜ ਸਟੇਸ਼ਨ ਤੋਂ ਇੱਕ ਮੀਲ ਪੂਰਬ ਦਿਸ਼ਾ ਨੂੰ ਸ੍ਰੀ ਦਸਮੇਸ਼ ਪਿਤਾ ਜੀ ਦੀ ਯਾਦ ਤਾਜ਼ਾ ਕਰ ਰਿਹਾ ਹੈ। ਇਹ ਇਲਾਕਾ ਕਿਸੇ ਸਮੇਂ ਹੈਦਰਾਬਾਦ ਨਜ਼ਾਮ ਦੇ ਅਧੀਨ ਸੀ।

ਇਸ ਅਸਥਾਨ ਦੇ ਨਾਲ ਹੀ ਮਾਈ ਭਾਗੋ ਦਾ ਸ਼ਥਾਨ ਹੈ। ਮਾਈ ਭਾਗੋ ਢਿੱਲੋਂ ਗੋਤ ਦੀ ਉਚ ਆਚਾਰ ਵਾਲੀ ਇਸਤਰੀ ਸੀ। ਉਹ ਪਿੰਡ ਝਬਾਲ ਜ਼ਿਲ੍ਹਾ ਅੰਮ੍ਰਿਤਸਰ ਦੀ ਰਹਿਣ ਵਾਲੀ ਸੀ। ਇਹ ਬੀਬੀ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਅਨੰਨ ਭਾਈ ਲੰਗਾਹ ਦੇ ਭਾਈ ਪੈਰੋਸ਼ਾਹ ਦੀ ਔਲਾਦ ਵਿੱਚੋਂ ਸੀ। ਜਦੋਂ ਬਹੁਤ ਬਾਰੇ ਸਿੱਖ ਅਨੰਦਪੁਰ ਸਾਹਿਬ ਦੇ ਜੰਗ ਵਿਚੋਂ ਬੇਦਾਵਾ ਲਿਖ ਕੇ ਆਪਣੇ ਘਰਾਂ ਨੂੰ ਆ ਗਏ ਤਾਂ ਇਸ ਬੀਬੀ ਨੇ ਉਨ੍ਹਾਂ ਨੂੰ ਧਿਰਕਾਰਿਆ ਤੇ ਕਈ ਤਰਕ ਦਿੱਤੇ ਜਿਨ੍ਹਾਂ ਕਾਰਨ ਉਹ ਸਿੰਘ ਮੁੜ ਗੁਰੂ ਸਾਹਿਬਾਨ ਦੇ ਚਰਨਾਂ ਵਿੱਚ ਹਾਜ਼ਰ ਹੋਣ ਤੇ ਮੈਦਾਨੇ ਜੰਗ ਵਿੱਚ ਲੜਨ ਲਈ ਤਿਆਰ ਹੋ ਗਏ ਤਾਂ ਇਸ ਬੀਬੀ ਨੇ ਆਪ ਘੋੜੇ ਤੇ ਸਵਾਰ ਹੋ ਕੇ ਸਿੰਘ ਭੇਸ ਧਾਰ ਕੇ ਅਤੇ ਸਿੰਘਾਂ ਨੂੰ ਨਾਲ ਲੈ ਕੇ ਗੁਰੂ ਸਾਹਿਬ ਵਲ ਚਲ ਪਈ ਅਤੇ ਮੁਗਲ ਫ਼ੌਜ ਨਾਲ ਖਿਦਰਾਣੇ ਦੀ ਢਾਬ ਮੁਕਤਸਰ ਵਿਖੇ ਸੰਨ 1705 ਵਿੱਚ ਟਾਕਰਾ ਹੋ ਗਿਆ, ਜਿੱਥੇ 40 ਸਿੰਘ ਸ਼ਹੀਦ ਹੋ ਗਏ ਅਤੇ ਮਾਤਾ ਜੀ ਫੱਟੜ ਹੋ ਗਏ, ਇਸ ਬੀਬੀ ਨੇ ਮੁਕਤਸਰ ਵਿਖੇ ਇਨ੍ਹਾਂ 40 ਸ਼ਹੀਦ ਹੋਏ ਸਿੰਘਾਂ ਦਾ ਅੰਗੀਠਾ ਸਜਾ ਕੇ ਸਸਕਾਰ ਕੀਤਾ। ਜਿੱਥੇ ਅੱਜ 40 ਮੁਕਤਿਆਂ

ਦੀ ਯਾਦ ਵਿੱਚ ਗੁਰਦਵਾਰਾ ਮੁਕਤਸਰ ਸਾਹਿਬ ਸੁਭਾਏਮਾਨ ਹਨ।

ਤਲਵੰਡੀ ਸਾਬੋ ਤੋਂ ਜਦ ਗੁਰੂ ਜੀ ਦੱਖਣ ਨਾਂਦੇੜ ਨੂੰ ਗਏ ਤਾਂ ਮਾਤਾ ਭਾਗੋ ਉਹਨਾਂ ਦੇ ਨਾਲ ਹੀ ਗਏ ਅਤੇ ਗੁਰੂ ਸਾਹਿਬ ਦੇ ਸਰੀਰ ਛੱਡਣ ਤਕ ਉਹਨਾਂ ਦੇ ਨਾਲ ਹੀ ਰਹੇ। ਗੁਰੂ ਗੋਬਿੰਦ ਸਿੰਘ ਸਾਹਿਬ ਅਕਤੂਬਰ, 1708 ਵਿੱਚ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਵਿਖੇ ਜੋਤੀ ਜੋਤਿ ਸਮਾਏ ਤਾਂ ਮਾਈ ਭਾਗੋ ਜੀ ਹਜ਼ੂਰ ਸਾਹਿਬ ਤੋਂ ਬਿਦਰ ਆ ਗਏ। ਬਾਅਦ ਵਿੱਚ ਬਿਦਰ ਤੋਂ 10 ਕਿਲੋਮੀਟਰ ਦੂਰ ਜਨਵਾੜੇ ਵਿਖੇ ਨਿਵਾਸ ਕਰ ਲਿਆ। ਆਪਣੇ ਘਰੇਲੂ ਸਮੇਂ ਵਿਚ ਮਾਤਾ ਜੀ ਬ੍ਰਿਕਤ ਰੂਪ ਵਿਚ ਵਿਚਰਨ ਲੱਗੀ। ਜਦੋਂ ਮਾਤਾ ਜੀ ਦਾ ਅੰਤ ਸਮਾਂ ਆਇਆ ਤਾਂ ਉਨ੍ਹਾਂ ਨੇ ਜਨਵਾੜੇ ਦੇ ਰਾਓ ਭਰਾਵਾਂ ਰੁਸਤਮ ਰਾਓ ਤੇ ਬਾਲਾ ਰਾਓ ਨੂੰ ਕਿਹਾ ਕਿ ਮੇਰਾ ਸਸਕਾਰ ਤਾਂ ਬੇਸ਼ੱਕ ਜਨਵਾੜੇ ਕਰ ਦੇਣਾ ਪਰ ਮੇਰੇ ਫੁੱਲ ਹਜ਼ੂਰ ਸਾਹਿਬ ਭੇਜ ਦੇਣਾ ਜੋ ਕਿ ਇਸੇ ਤਰ੍ਹਾਂ ਹੀ ਕੀਤਾ ਗਿਆ।

## ਨਾਂਦੇੜ ਸਾਹਿਬ ਦੇ ਗੁਰਦੁਆਰੇ:

**ਗੁਰਦੁਆਰਾ ਹੀਰਾ ਘਾਟ:-** ਇੱਥੇ ਬਹਾਦਰ ਸ਼ਾਹ ਨੇ ਗੁਰੂ ਸਾਹਿਬ ਨੂੰ ਭੇਟਾ ਵਜੋਂ ਇੱਕ ਹੀਰਾ ਭੇਂਟ ਕੀਤਾ। ਗੁਰੂ ਸਾਹਿਬ ਨੇ ਮਾਇਆ ਤੋਂ ਲਿਪਤ ਹੋਣ ਦੇ ਸਬੂਤ ਵਜੋਂ ਇਹ ਹੀਰਾ ਨਾਲ ਚਲਦੀ ਗੋਦਾਵਰੀ ਨਦੀ ਵਿੱਚ ਸੁੱਟ ਦਿੱਤਾ, ਜਿਸ ਤੋਂ ਬਹਾਦਰ ਸ਼ਾਹ ਅਸਚਰਜ ਰਹਿ ਗਿਆ। ਇਹ ਸਥਾਨ ਨੰਦੇੜ ਤੋਂ ਪੱਛਮ ਵੱਲ ਗੋਦਾਵਰੀ ਨਦੀ ਦੇ ਕੰਢੇ ਸੁਭਾਏਮਾਨ ਹੈ।

**ਗੁਰਦੁਆਰਾ ਬੰਦਾ ਬਹਾਦਰ:-** ਇੱਥੇ ਗੋਦਾਵਰੀ ਦੇ ਕੰਢੇ ਤੇ ਇੱਕ ਬੈਰਾਗੀ ਸਾਧੂ ਮਾਧੋ ਦਾਸ ਰਹਿੰਦਾ ਸੀ। ਉਹ ਦਸਵੇਂ ਪਾਤਿਸ਼ਾਹ ਦਾ ਮੁਰੀਦ ਹੋ ਗਿਆ। ਗੁਰੂ ਸਾਹਿਬ ਨੇ ਉਸਨੂੰ ਬੰਦਾ ਬਹਾਦਰ ਸਾਜ ਕੇ ਜਬਰ ਤੇ ਜ਼ੁਲਮ ਦਾ ਡਟ ਕੇ ਮੁਕਾਬਲਾ ਕਰਨ ਦਾ ਉਪਦੇਸ਼ ਦੇ ਕੇ ਪੰਜਾਬ ਭੇਜਿਆ। ਪੰਜਾਬ ਪਹੁੰਚ ਕੇ ਬਾਬਾ ਬੰਦਾ ਸਿੰਘ ਬਹਾਦਰ ਨੇ ਸੂਬਾ ਸਰਹੰਦ ਵਜ਼ੀਰ ਖ਼ਾਂ ਸਮੇਤ ਸਮਾਣੇ ਦੇ ਜਲਾਦ ਜਲਾਲ-ਓ-ਦੀਨ ਨੂੰ ਸੋਧਿਆ, ਜਿਸ ਨੇ ਕਿ ਗੁਰੂ ਤੇਗ ਬਹਾਦਰ ਸਾਹਿਬ ਅਤੇ ਛੋਟੇ ਸਾਹਿਬਜ਼ਾਦਿਆਂ ਨੂੰ ਸ਼ਹੀਦ ਕੀਤਾ ਸੀ।

**ਗੁਰਦੁਆਰਾ ਨਗੀਨਾ ਘਾਟ:-** ਇਸ ਅਸਥਾਨ ਤੇ ਇੱਕ ਸਿੱਖ ਵਣਜਾਰੇ ਨੇ ਗੁਰੂ ਸਾਹਿਬ ਨੂੰ ਇੱਕ ਕੀਮਤੀ ਨਗੀਨਾ ਭੇਂਟ ਕੀਤਾ ਜੋ ਗੁਰੂ ਸਾਹਿਬ ਨੇ ਗੋਦਾਵਰੀ ਨਦੀ ਦੀ ਭੇਂਟਾ ਕਰ ਦਿੱਤਾ।

**ਗੁਰਦੁਆਰਾ ਸੰਗਤ ਸਾਹਿਬ:-** ਇਸ ਅਸਥਾਨ ਉੱਤੇ ਗੁਰੂ ਸਾਹਿਬ ਸੰਗਤਾਂ ਨੂੰ ਉਪਦੇਸ਼ ਦਿੰਦੇ ਸਨ ਅਤੇ ਇੱਥੇ ਹੀ ਜਦੋਂ ਬਹਾਦਰ ਸ਼ਾਹ ਤੋਂ ਉਸ ਦੀ ਮੁਗਲ ਫ਼ੌਜ ਨੇ ਤਲਬਾਂ ਮੰਗੀਆਂ ਤਾਂ ਗੁਰੂ ਸਾਹਿਬ ਨੇ ਮਾਲ ਟੇਕਰੀ ਦੇ ਸਥਾਨ ਤੋਂ ਗੁਪਤ ਖ਼ਜ਼ਾਨਾ

ਮੰਗਵਾ ਕੇ ਫ਼ੌਜਾਂ ਨੂੰ ਤਲਬਾਂ ਦਿੱਤੀਆਂ, ਜਿਸ ਤੋਂ ਬਾਦਸ਼ਾਹ ਅਸਚਰਜ ਰਹਿ ਗਿਆ। ਗੁਰਦਵਾਰਾ ਮਾਲ ਟੇਕਰੀ ਵਾਲੇ ਅਸਥਾਨ ਨੂੰ ਸੰਨ 1560 ਈ: ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਚਰਨਾਂ ਦੀ ਛੋਹ ਪ੍ਰਾਪਤ ਹੋਈ ਸੀ।

**ਗੁਰਦੁਆਰਾ ਸ਼ਿਕਾਰ ਘਾਟ:-** ਇਸ ਅਸਥਾਨ ਤੇ ਗੁਰੂ ਸਾਹਿਬਾਂ ਨੇ ਸ਼ਿਕਾਰ ਸਮੇਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਬੇਮੁੱਖ ਹੋਏ ਇੱਕ ਮੂਲੇ ਖੱਤਰੀ ਜੋ ਹੁਣ ਖ਼ਰਗੋਸ਼ ਦੀ ਜੂਨ ਵਿੱਚ ਸੀ ਨੂੰ ਤੀਰ ਮਾਰ ਕੇ ਮੁਕਤ ਕੀਤਾ ਸੀ।

ਇੱਥੇ ਹੀ ਮੀਰਪੁਰ ਛੋਟਾ ਦੇ ਵਸਨੀਕ ਪੈਂਦੇ ਖ਼ਾਂ ਦੇ ਪੋਤੇ ਦੋ ਭਰਾ ਜਮਸ਼ੇਦ ਖਾਨ ਤੇ ਗੁਲ ਖਾਨ ਨੌਕਰੀ ਲਈ ਦੀਵਾਨ ਵਿੱਚ ਹਾਜ਼ਰ ਹੋਏ। ਗੁਰੂ ਸਾਹਿਬ ਨੇ ਇਨ੍ਹਾਂ ਨੂੰ ਫ਼ੌਜ ਵਿੱਚ ਨੌਕਰ ਰੱਖ ਲਿਆ। ਜਦੋਂ ਵੀ ਇਹ ਗੁਰੂ ਸਾਹਿਬ ਦੇ ਦਰਸ਼ਨਾਂ ਨੂੰ ਆਉਂਦੇ, ਗੁਰੂ ਜੀ ਇਨ੍ਹਾਂ ਨੂੰ ਬਹੁਤ ਪ੍ਰੇਮ ਪਿਆਰ ਜਤਾਉਂਦੇ ਸਨ। ਇੱਕ ਰਾਤ ਆਰਾਮ ਕਰ ਰਹੇ ਗੁਰੂ ਜੀ ਇਕੱਲੇ ਸਨ ਤਾਂ ਇਨ੍ਹਾਂ ਨੀਚ ਤੁਰਕਾਂ ਨੇ ਵੇਲਾ ਤਾੜ ਸਾਹਿਬਾਂ ਤੇ ਕਟਾਰ ਦਾ ਵਾਰ ਕੀਤਾ ਜੋ ਗੁਰੂ ਸਾਹਿਬ ਦੀ ਵੱਖੀ ਵਿੱਚ ਲੱਗਾ। ਗੁਰੂ ਜੀ ਨੇ ਇੱਕ ਹੱਥ ਨਾਲ ਜਖ਼ਮ ਦੱਬ ਕੇ ਦੂਜੇ ਨਾਲ ਤੇਗ ਵਾਹੀ ਤੇ ਇੱਕ ਪਠਾਣ ਨੂੰ ਮੌਕੇ ਤੇ ਹੀ ਪਾਰ ਬੁਲਾਇਆ, ਦੂਜੇ ਪਠਾਣ ਨੂੰ ਜੋ ਭੈ ਭੀਤ ਹੋ ਕੇ ਨੱਠਣ ਲੱਗਾ ਸੀ ਤਾਂ ਭਾਈ ਧੰਨਾ ਸਿੰਘ ਨੇ ਮਾਰ ਦਿੱਤਾ। ਇਨ੍ਹਾਂ ਪਠਾਣਾਂ ਨੂੰ ਸਰਹਿੰਦ ਦੇ ਨਵਾਬ ਵਜ਼ੀਰ ਖਾਨ ਨੇ ਬਹੁਤ ਇਨਾਮ ਦੇ ਕੇ ਇਸ ਕੰਮ ਲਈ ਭੇਜਿਆ ਸੀ। ਝੱਟ ਹੀ ਹਕੀਮ ਤੇ ਜਿਰਾਹ ਹਾਜ਼ਰ ਹੋਏ ਅਤੇ ਹਜ਼ੂਰ ਦੀ ਮਰ੍ਹਮ ਪੱਟੀ ਕੀਤੀ ਗਈ। ਗੁਰੂ ਸਾਹਿਬ ਨੇ ਆਪਣਾ ਅੰਤਿਮ ਸਮਾਂ ਜਾਣ ਕੇ ਆਪ ਨੇ ਸਿੰਘਾਂ ਨੂੰ ਉਪਦੇਸ਼ ਦਿੱਤਾ ਕਿ ਅੱਗੇ ਲਈ ਤੁਹਾਡੇ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੋਣਗੇ। ਆਪ ਵੀ ਗੁਰੂ ਸਾਹਿਬ ਨੂੰ ਮੱਥਾ ਟੇਕ ਕੇ ਗੁਰਿਆਈ ਦਿੱਤੀ ਅਤੇ ਖਾਲਸੇ ਨੂੰ ਉਪਦੇਸ਼ ਦਿੱਤਾ ਕਿ ਉਨ੍ਹਾਂ ਦੇ ਚਲਾਣੇ ਦਾ ਅਫਸੋਸ ਨਹੀਂ ਕਰਨਾ। ਪੂਜਾ ਅਕਾਲ ਕੀ, ਪਰਚਾ ਸ਼ਬਦ ਕਾ ਤੇ ਦੀਦਾਰ ਖਾਲਸੇ ਦਾ ਕਰਨਾ ਤੇ ਉਸ ਵਿੱਚੋਂ ਹੀ ਉਨ੍ਹਾਂ ਦੇ ਦੀਦਾਰ ਹੋਣਗੇ। ਗੁਰੂ ਸਾਹਿਬ ਕੱਤਕ ਸੰਨ 1708 ਨੂੰ ਜੋਤੀ-ਜੋਤ ਸਮਾ ਗਏ। ਇਸ ਸਥਾਨ ਤੇ ਗੁਰੂ ਸਾਹਿਬਾਂ ਦੀ ਯਾਦ ਵਿੱਚ ਹਰ ਸਾਲ ਵਿਸਾਖੀ, ਦੁਸਹਿਰਾ, ਦੀਵਾਲੀ ਅਤੇ ਹੋਲਾ-ਮਹੱਲਾ ਦੇ ਜੋੜ ਮੇਲੇ ਬੜੀ ਧੂਮ ਧਾਮ ਨਾਲ ਮਨਾਏ ਜਾਂਦੇ ਹਨ।

## 5. ਗੁਰੂ ਕਾਸ਼ੀ-ਤਖ਼ਤ ਸ੍ਰੀ ਦਮਦਮਾ ਸਾਹਿਬ, ਤਲਵੰਡੀ ਸਾਬੋ

ਮੁਕਤਸਰ ਤੋਂ ਗੁਰੂ ਗੋਬਿੰਦ ਸਿੰਘ ਜੀ ਤਲਵੰਡੀ ਸਾਬੋ ਪੁਜੇ। ਨਿਰੰਤਰ ਜ਼ਫਰ ਤੇ ਸਫਰ ਤੋਂ ਬਾਅਦ ਇਥੇ ਆ ਕੇ ਆਰਾਮ ਲਈ ਕਮਰਕੱਸਾ ਖੋਲ੍ਹਿਆ। ਇਸ ਲਈ ਅਸਥਾਨ ਨੂੰ ਦਮਦਮਾ ਸਾਹਿਬ ਵੀ ਕਹਿੰਦੇ ਹਨ। ਇੱਥੇ ਵਿਦਿਆ ਅਤੇ ਸਾਹਿਤਕ ਰਚਨਾ ਦਾ ਪ੍ਰਵਾਹ ਚਲਾਇਆ ਅਤੇ ਦਮਦਮਾ ਸਾਹਿਬ ਨੂੰ ਗੁਰੂ ਕੀ ਕਾਸ਼ੀ ਹੋਣ ਦਾ

ਵਰਦਾਨ ਦਿੱਤਾ। ਉਸ ਵਕਤ ਇੱਥੇ ਭਾਈ ਡੱਲਾ ਸਿੰਘ ਜੋ ਕਿ ਸਿੱਧੂ ਖਾਨਦਾਨ ਦੇ ਸਰਦਾਰ ਸਨ, ਉਨ੍ਹਾਂ ਨੇ ਗੁਰੂ ਸਾਹਿਬ ਦੀ ਬੜੀ ਸੇਵਾ ਕੀਤੀ। ਭਾਈ ਡੱਲਾ ਸਿੰਘ ਦਾ ਪ੍ਰੇਮ ਵੇਖ ਕੇ ਗੁਰੂ ਸਾਹਿਬ ਇੱਥੇ ਕਰੀਬ ਸਾਢੇ ਨੌਂ ਮਹੀਨੇ ਰਹੇ। ਗੁਰੂ ਸਾਹਿਬ ਨੂੰ ਧਰਮ ਤੇ ਵਿਦਿਆ ਦੇ ਪ੍ਰਚਾਰ ਦਾ ਸਮਾਂ ਮਿਲਿਆ। ਇਥੇ ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਕੌਰ ਜੀ ਭਾਈ ਮਨੀ ਸਿੰਘ ਜੀ ਨੂੰ ਨਾਲ ਲੈ ਕੇ ਦਿੱਲੀ ਤੋਂ ਸਵਾਮੀ-ਗੁਰੂ ਜੀ ਦੇ ਦਰਸ਼ਨ ਕਰਨ ਆਏ। ਮਾਤਾਵਾਂ ਨੇ ਜਦ ਸਾਹਿਬਜ਼ਾਦਿਆਂ ਬਾਰੇ ਪੁਛਿਆ ਤਾਂ ਗੁਰੂ ਸਾਹਿਬ ਨੇ ਫੁਰਮਾਇਆ:

ਇਨ ਪੁਤਰਨ ਕੇ ਸੀਸ ਪੇ ਵਾਰ ਦੀਏ ਸੁਤ ਚਾਰ।।
ਚਾਰ ਮੂਏ ਤੋ ਕਿਆ ਹੂਆ ਜੀਵਤ ਕਈ ਹਜਾਰ।।

ਗੁਰੂ ਸਾਹਿਬ ਨੇ ਬਾਬਾ ਦੀਪ ਸਿੰਘ ਜੀ ਨੂੰ ਇੱਥੇ ਦਾ ਸਭ ਤੋਂ ਪਹਿਲਾ ਗਰੰਥੀ ਥਾਪਿਆ। ਦਸਵੇਂ ਪਾਤਿਸ਼ਾਹ ਨੇ ਭਾਈ ਮਨੀ ਸਿੰਘ ਅਤੇ ਬਾਬਾ ਦੀਪ ਸਿੰਘ ਜੀ ਤੋਂ ਸੇਵਾ ਲੈਂਦੇ ਹੋਏ ਇਥੇ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਤਿਆਰ ਕਰਵਾਈ ਅਤੇ ਸਿੱਖਾਂ ਨੂੰ ਅਰਥਾਂ ਸਮੇਤ ਪੜ੍ਹਾਇਆ। ਕਿਹਾ ਜਾਂਦਾ ਹੈ ਕਿ ਗੁਰੂ ਗ੍ਰੰਥ ਸਾਹਿਬ ਜੀ ਦੇ ਅਰਥਾਂ



*ਗੁਰੂ ਸਾਹਿਬ ਭਾਈ ਮਨੀ ਸਿੰਘ ਜੀ ਪਾਸੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਲਿਖਵਾਉਂਦੇ ਹੋਏ*



*ਤਖਤ ਸ੍ਰੀ ਦਮਦਮਾ ਸਾਹਿਬ ਦੇ ਪਹਿਲੇ ਮੁੱਖ ਗ੍ਰੰਥੀ - ਬਾਬਾ ਦੀਪ ਸਿੰਘ ਜੀ*

ਦੀ ਟਕਸਾਲ ਅਰੰਭ ਹੋਈ ਜੋ ਅਜ ਦਮਦਮੀ ਟਕਸਾਲ ਦੇ ਨਾਮ ਨਾਲ ਜਾਣੀ ਜਾਂਦੀ ਹੈ। ਫੂਲ ਵੰਸ਼ ਦੇ ਰਤਨ ਭਾਈ ਤਿਲੋਕ ਸਿੰਘ ਅਤੇ ਭਾਈ ਰਾਮ ਸਿੰਘ ਜੀ ਨੇ ਇਥੇ ਹੀ ਦਸ਼ਮੇਸ਼ ਜੀ ਤੋਂ ਅੰਮ੍ਰਿਤ ਪਾਨ ਕੀਤਾ ਸੀ। ਇਥੋਂ ਦੇ ਜੰਗਲ ਬੀਆਬਾਨਾਂ ਨੂੰ ਸਮਾਂ ਪਾ ਕੇ ਸਰਸਬਜ਼ ਹੋਣ ਅਤੇ ਇਸ ਨੂੰ ਨਹਿਰਾਂ ਦਾ ਦੇਸ਼ ਹੋਣ ਦਾ ਵਰ ਬਖਸ਼ਿਆ ਸੀ। ਇਥੇ ਵਿਸਾਖੀ ਨੂੰ ਭਾਰੀ ਮੇਲਾ ਲਗਦਾ ਹੈ। ਗੁਰ ਪੁਰੀ ਨਿਵਾਸੀ ਸੰਤ ਬਾਬਾ ਅਤਰ ਸਿੰਘ ਜੀ ਬੁੰਗਾ ਮਸਤੂਆਣੇ ਵਾਲਿਆਂ ਨੇ ਇਸ ਗੁਰਧਾਮ ਦੀ ਬਹੁਤ ਸੇਵਾ ਕਰਵਾਈ। ਹੁਣ ਇਸ

ਅਸਥਾਨ ਦੀ ਸੇਵਾ ਸੰਤ ਬਾਬਾ ਮਿੱਠਾ ਸਿੰਘ ਜੀ ਕਰਵਾ ਰਹੇ ਹਨ। ਦਮਦਮਾ ਸਾਹਿਬ ਸਿੱਖ ਲਿਖਾਰੀਆਂ ਅਤੇ ਗਿਆਨੀਆਂ ਦੀ ਟਕਸ਼ਾਲ ਹੈ।

ਦਸਮੇਸ਼ ਪਿਤਾ ਮੁਕਤਸਰ ਦੀ ਜੰਗ ਤੋਂ ਬਾਅਦ ਰੁਪਾਣਾ, ਫਖ਼ਰਸਰ ਥੇੜੀ, ਕੋਟ ਸਾਹਿਬ ਚੰਦ, ਛੱਤੇਆਣਾ, ਘੁੱਦਾ, ਕਾਲ ਝਰਾਣੀ, ਗੁਰੂ ਸਰ, ਜੱਸੀ ਬਾਗਵਾਲੀ, ਚੱਕ ਪੱਕਾ ਕਲਾਂ, ਚੱਕ ਹੀਰਾ ਸਿੰਘ ਵਾਲਾ ਤੇ ਬੰਗੀਆਂ ਵਿੱਚੋਂ ਹੁੰਦੇ ਹੋਏ; ਤਲਵੰਡੀ ਸਾਬੋ ਪੁੱਜੇ ਸਨ ਜੱਸੀ ਬਾਗਵਾਲੀ ਪਾਤਿਸ਼ਾਹ ਨੂੰ ਭਾਈ ਸੁਖੂ ਤੇ ਭਾਈ ਬੁੱਧੂ ਦੋ ਮਸਤਾਨੇ ਸਿੱਖ ਮਿਲੇ, ਜਿਨ੍ਹਾਂ ਨੇ ਪਾਤਿਸ਼ਾਹ ਨੂੰ ਅਰਜ਼ ਕੀਤੀ ਕਿ ਉਚ ਦੇ ਪੀਰ ਦਾ ਫਿਰ ਰੂਪ ਬਣਾਉਣ ਤਾਂ ਕਿ ਇਹ ਮਸਤਾਨੇ ਉਨ੍ਹਾਂ ਨੂੰ ਪਠਾਣ ਸ਼ਰਧਾਲੂਆਂ ਨਬੀ ਖਾਂ ਤੇ ਗਨੀ ਖਾਂ ਵਾਂਗ ਮੋਢਿਆ ਤੇ ਚੁੱਕ ਸਕਣ। ਗੁਰੂ ਸਾਹਿਬ ਨੇ ਇਨ੍ਹਾਂ ਦੀ ਇੱਛਾ ਪੂਰਨ ਕੀਤੀ ਤੇ ਇਹ ਸ਼ਬਦ ਉਚਾਰਨ ਕੀਤਾ; "ਸਾਚੁ ਕਹੂ ਸੁਨਿ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ।" ਇਨ੍ਹਾਂ ਥਾਵਾਂ ਤੇ ਅੱਜ ਇਸ ਇਤਿਹਾਸਕ ਮਾਰਗ ਦੇ ਦਰਸ਼ਨ ਹਿੱਤ ਆਲੀਸ਼ਾਨ ਗੁਰਦਵਾਰੇ ਸੁਭਾਏਮਾਨ ਹਨ। ਤਲਵੰਡੀ ਸਾਬੋ ਰਹਿੰਦੇ ਹੋਏ ਦਸਵੇਂ ਪਾਤਿਸ਼ਾਹ ਨੇ ਇਸ ਇਲਾਕੇ ਦਾ ਭਰਮਣ ਕੀਤਾ। ਤਲਵੰਡੀ ਸਾਬੋ ਦੇ ਆਸ ਪਾਸ ਰਾਮਾ ਮੰਡੀ ਅਤੇ ਮੌਜੂਦਾ ਹਰਿਆਣਾ ਦੇ ਇਲਾਕੇ ਕਾਲਿਆਂ ਵਾਲੀ ਮੰਡੀ, ਸਰਸਾ ਆਦਿ ਦਾ ਵੀ ਭਰਮਣ ਕੀਤਾ। ਦਸਵੇਂ ਪਾਤਿਸ਼ਾਹ ਨੱਤ-ਬੰਗੇਰ ਵੀ ਆਏ ਜੋ ਕਿ ਢਿਲਵਾਂ ਗੋਤ ਦੇ ਲੋਕਾਂ ਦਾ ਜੱਦੀ ਪੁਸ਼ਤੀ ਪਿੰਡ ਹੈ। ਇਸ ਤੋਂ ਇਲਾਵਾ ਭਾਗੀਬਾਂਦਰ, ਕੋਟ ਸ਼ਮੀਰ, ਬਠਿੰਡਾ, ਲੱਖੀ ਜੰਗਲ, ਗੋਨਿਆਣਾ, ਬੁਰਜ ਮਹਿਮਾ, ਅਬਲੂ, ਮਹਿਮਾ ਸਵਾਏ ਪਿੰਡਾਂ ਵਿੱਚ ਵੀ ਗਏ। ਮਹਿਮਾ ਸਵਾਏ ਜੋ ਕਿ ਬਾਬਾ ਦਾਨ ਸਿੰਘ ਦਾ ਪਿੰਡ ਹੈ ਜਿਨ੍ਹਾਂ ਨੇ ਮਾਲਵੇ ਦੀ ਸਿੱਖੀ ਰੱਖੀ। ਇਥੇ ਵੀ ਇਨ੍ਹਾਂ ਥਾਵਾਂ ਤੇ ਗੁਰੂ ਜੀ ਯਾਦ ਵਿੱਚ ਇਤਿਹਾਸਕ ਗੁਰਦਵਾਰੇ ਬਣੇ ਹੋਏ ਹਨ।

ਲੰਬੇ ਸਫਰ ਨੂੰ ਤਹਿ ਕਰਨ ਤੋਂ ਬਾਅਦ ਤਲਵੰਡੀ ਸਾਬੋ ਵਿਖੇ ਪਹੁੰਚ ਕੇ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣਾ ਕਮਰਕਸਾ ਖੋਲ ਕੇ ਆਰਾਮ ਕੀਤਾ। ਬਹੁਤ ਸਾਰਾ ਧਾਰਮਿਕ ਸਾਹਿਤ ਅਨੰਦਪੁਰ ਛੱਡਣ ਤੋਂ ਬਾਦ ਗੁਰਦੁਆਰਾ ਪਰਿਵਾਰ ਵਿਛੋੜਾ ਸਾਹਿਬ ਦੇ ਕੋਲ ਸਰਸਾ ਨਦੀ ਦੇ ਭਿਆਨਕ ਹੜ੍ਹ ਦੀ ਭੇਂਟ ਚੜ ਗਿਆ। ਉਸ ਵਿੱਚ ਆਦਿ ਗ੍ਰੰਥ ਵੀ ਸੀ। ਗੁਰੂ ਜੀ ਨੇ ਸੰਨ 1705 ਈ. ਵਿੱਚ ਭਾਈ ਮਨੀ ਸਿੰਘ ਜੀ ਤੋਂ ਆਪਣੀ ਯਾਦਦਾਸ਼ਤ ਸਦਕਾ ਆਦਿ ਗ੍ਰੰਥ ਫਿਰ ਲਿਖਵਾਇਆ ਅਤੇ ਬਾਬਾ ਦੀਪ ਸਿੰਘ ਜੀ ਨੂੰ ਮੁੱਖ ਗ੍ਰੰਥੀ ਥਾਪਿਆ। ਇਸ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਮੌਜੂਦਾ ਸਰੂਪ ਦਾ ਪ੍ਰਕਾਸ਼ ਤਲਵੰਡੀ ਸਾਬੋ ਵਿਖੇ ਹੋਇਆ। ਇਸ ਤੋਂ ਕੋਈ 101 ਕੁ ਸਾਲ ਪਹਿਲਾਂ ਸੰਨ 1604 ਈ. ਵਿੱਚ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਦਿ ਗ੍ਰੰਥ ਦਾ ਸੰਕਲਨ ਭਾਈ ਗੁਰਦਾਸ ਜੀ ਤੋਂ ਹਰਿਮੰਦਰ ਸਾਹਿਬ ਅੰਮ੍ਰਿਤਸਰ ਵਿਖੇ ਕਰਵਾਇਆ

ਸੀ ਅਤੇ ਬਾਬਾ ਬੁੱਢਾ ਜੀ ਨੂੰ ਮੁੱਖ ਗ੍ਰੰਥੀ ਨਿਯੁਕਤ ਕੀਤਾ ਗਿਆ ਸੀ। ਦੱਸਣਾ ਯੋਗ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਬਾਬਾ ਬੁੱਢਾ ਜੀ ਨੂੰ ਬਾਲ ਅਵਸਥਾ ਵਿੱਚ ਸਿਆਣੀਆਂ ਗੱਲਾਂ ਕਰਦੇ ਸੁਣ ਕੇ ਹੀ ਬਾਬੇ ਬੁੱਢਾ ਦੀ ਉਪਾਧੀ ਦਿੱਤੀ ਸੀ ਅਤੇ ਬਾਬਾ ਬੁੱਢਾ ਜੀ ਨੇ ਛੇਵੀਂ ਪਾਤਿਸ਼ਾਹੀ ਤੱਕ ਪੰਜ ਪਾਤਿਸ਼ਾਹੀਆਂ ਨੂੰ ਗੁਰਗੱਦੀ ਸਮੇਂ ਤਿਲਕ ਦਿੱਤਾ ਸੀ। ਤਖਤ ਦਮਦਮਾ ਸਾਹਿਬ ਵਿਖੇ ਗੁਰੂ ਸਾਹਿਬ ਅਤੇ ਬਾਬਾ ਦੀਪ ਸਿੰਘ ਜੀ ਦੀਆਂ ਪਵਿੱਤਰ ਯਾਦਗਾਰੀ ਵਸਤਾਂ ਤੇ ਸ਼ਸ਼ਤਰ ਸੁਭਾਇਮਾਨ ਹਨ।



*ਪਹਿਲੇ ਮੁੱਖ ਗ੍ਰੰਥੀ ਸ੍ਰੀ ਹਰਿਮੰਦਰ ਸਾਹਿਬ – ਬਾਬਾ ਬੁੱਢਾ ਜੀ*



*ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਕਲਮਬੰਦ ਕਰਨ ਵਾਲੇ – ਭਾਈ ਗੁਰਦਾਸ ਜੀ*

ਤਲਵੰਡੀ ਸਾਬੋ ਵਿਖੇ ਹੀ ਭਾਈ ਡੱਲਾ ਸਿੰਘ ਨੂੰ ਗੁਰੂ ਸਾਹਿਬ ਵਲੋਂ ਬਖਸ਼ੀਆਂ ਨਿਸ਼ਾਨੀਆਂ ਉਨ੍ਹਾਂ ਦੀ ਔਲਾਦ ਵਿੱਚੋਂ ਸ. ਸਮਸ਼ੇਰ ਸਿੰਘ ਦੇ ਵਾਰਸਾਂ ਪਾਸ ਪਈਆਂ ਹਨ। ਇੱਥੇ ਇੱਕ ਖੜਗ, ਦੋ ਦਸਤਾਰਾਂ, ਦੋ ਚੋਲੇ, ਦੋ ਪਜਾਮੇ, ਇੱਕ ਬਾਜ਼ ਦਾ ਡੋਰਾ ਹੈ। ਤਲਵੰਡੀ ਸਾਬੋ ਵਿਖੇ ਹੋਰ ਗੁਰ ਅਸਥਾਨ ਇਹ ਹਨ:

**ੳ) ਜੰਡਸਰ:** ਪਿੰਡ ਤੋਂ ਅੱਧਾ ਮੀਲ ਉਤਰ ਵੱਲ ਜਿਥੇ ਦਸਮ ਪਿਤਾ ਨੇ ਬੈਠ ਕੇ ਆਪਣੇ ਸਿੱਖਾਂ ਨੂੰ ਤਲਬਾਂ ਵੰਡੀਆਂ ਸਨ। ਜਿਸ ਜੰਡ ਨਾਲ ਘੋੜਾ ਬੱਧਾ ਸੀ, ਉਹ ਹੁਣ ਵੀ ਮੌਜੂਦ ਹੈ।

**ਅ) ਟਿੱਬੀ ਸਾਹਿਬ:** ਪਿੰਡ ਤੋਂ ਅੱਧ ਮੀਲ ਉਤਰ ਵੱਲ ਸ੍ਰੀ ਦਸਮੇਸ਼ ਜੀ ਦਾ ਉਹ ਅਸਥਾਨ ਜਿੱਥੇ ਹੋਲਾ ਮਹੱਲਾ ਖੇਡਿਆ ਸੀ। ਇਸ ਦੇ ਪਾਸ ਦੇ ਸਰੋਵਰ ਦਾ ਨਾਉਂ ਮਹੱਲਸਰ ਹੈ।

**ੲ) ਮੰਜੀ ਸਾਹਿਬ:** ਗਰੂਸਰ ਸਰੋਵਰ ਦੇ ਦੱਖਣ ਵੱਲ ਗੁਰੂ ਤੇਗ ਬਹਾਦਰ ਸਾਹਿਬ ਦਾ ਅਸਥਾਨ ਇਹ ਸਰੋਵਰ ਖੁਦਵਾਉਣ ਸਮੇਂ ਸਤਿਗੁਰੂ ਨੇ ਆਪਣੇ ਦੋਸ਼ਾਲੇ ਨਾਲ ਖੁਦ ਗਾਰ ਕੱਢੀ ਸੀ।

ਸ) ਲਿੱਖਣਸਰ: ਵੱਡੇ ਦਰਬਾਰ ਦੇ ਪਾਸ ਹੀ ਪੂਰਵ ਵੱਲ ਦਸਮੇਸ਼ ਦਾ ਇਹ ਅਸਥਾਨ ਹੈ, ਕਲਗੀਵਾਲੇ ਇਥੇ ਲਿੱਖਣਾ (ਕਲਮਾਂ) ਘੜ ਕੇ ਫਰਮਾਇਆ ਕਰਦੇ ਸਨ ਕਿ ਇਹ ਵਿਦਿਆ ਦੀ ਟਕਸਾਲ ਹੋਵੇਗੀ।

"ਇਹ ਹੈ ਪ੍ਰਗਟ ਹਮਾਰੀ ਕਾਂਸੀ। ਪੜ੍ਹ ਹੈ ਇਹਾਂ ਢੋਰ ਮਤਿ ਰਾਸੀ/ ਲੇਖਕ ਮਨੀ ਕਵਿੰਦ ਗਿਆਨੀ। ਬੁੱਧਿ ਸਿੱਧੂ ਹੋਵੈ ਹੈ, ਇਤ ਆਨੀ/ ਤਿਨ ਕੇ ਕਾਰਨ ਕਲਮ ਗਢ, ਹੇਤ ਪ੍ਰਗਟ ਹਮ ਡਾਰ/ ਸਿੱਖ ਸਖਾ ਇਤ ਪੜ੍ਹੇਗੇਂ ਹਮਰੇ ਕਈ ਹਜ਼ਾਰ।।"

ਇਸ ਅਸਥਾਨ ਤੋਂ ਗੁਰੂ ਸਾਹਿਬ ਦੀ ਮੋਹਰ ਮਿਲੀ ਸੀ। ਇਹ ਦਮਦਮਾ ਸਾਹਿਬ/ਤਿਉਣਾ ਪੁਜਾਰੀਆਂ ਵਿਖੇ ਹੈ। ਜਿਸ ਉਪਰ ਇਸ ਪਾਵਨ ਸਥਾਨ ਨੂੰ ਤਖ਼ਤ ਹੋਣ ਦਾ ਪ੍ਰਮਾਣ ਅੰਕਿਤ ਹੋਣ ਕਰਕੇ ਦਮਦਮਾ ਸਾਹਿਬ ਤਲਵੰਡੀ ਸਾਬੋ ਨੂੰ ਪੰਜਵੇਂ ਤਖ਼ਤ ਹੋਣ ਦੀ ਮਾਨਤਾ ਪ੍ਰਾਪਤ ਹੈ।

ਤਖਤ ਸ੍ਰੀ ਦਮਦਮਾ ਸਾਹਿਬ ਦੇ ਪਾਵਨ ਪਵਿੱਤਰ ਅਸਥਾਨ ਉਤੇ ਸਾਹਿਬੇ-ਏ -ਕਮਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਮੁਖਾਰਬਿੰਦ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪੂਰਨ ਕਥਾ ਸ੍ਰਵਣ ਕਰਕੇ ਬ੍ਰਹਮ ਗਿਆਨੀ ਦੀ ਪਦਵੀ ਹਾਂਸਲ ਕਰਨ ਵਾਲੇ ਅਠਤਾਲੀ (48) ਗੁਰਸਿੱਖਾਂ ਦੇ ਨਾਮ ਹੇਠ ਲਿਖੇ ਅਨੁਸਾਰ ਹਨ:-

1. ਭਾਈ ਮਨੀ ਸਿੰਘ ਜੀ ਸ਼ਹੀਦ 2. ਬਾਬਾ ਦੀਪ ਸਿੰਘ ਜੀ ਸ਼ਹੀਦ 3. ਬਾਬਾ ਰਾਮ ਕੁਇਰ (ਗੁਰਬਖਸ਼ ਸਿੰਘ ਬਾਬਾ ਬੁੱਢੇ ਕਾ) 4. ਬਾਬਾ ਕਾਨ ਸਿੰਘ ਜੀ (ਗੁਰਬਖਸ਼ ਸਿੰਘ ਬਾਬਾ ਬੁੱਢੇ ਕਾ) 5. ਬਾਬਾ ਬਨੋਦ ਸਿੰਘ ਜੀ 6. ਬਾਬਾ ਗੁਰਬਖਸ਼ ਸਿੰਘ ਜੀ 7. ਭਾਈ ਦਾਨ ਸਿੰਘ ਜੀ 8. ਭਾਈ ਸ਼ਮੀਰ ਸਿੰਘ ਜੀ 9. ਭਾਈ ਧਰਮ ਸਿੰਘ ਜੀ 10. ਭਾਈ ਪਰਮ ਸਿੰਘ ਜੀ 11. ਭਾਈ ਨੰਦ ਲਾਲ ਜੀ 12. ਭਾਈ ਧੰਨਾ ਸਿੰਘ ਜੀ (ਕਵਗਿਜ) 13. ਭਾਈ ਦਇਆ ਸਿੰਘ ਜੀ (ਜੀਂਦ) 14. ਭਾਈ ਭੀਵਾ ਸਿੰਘ ਜੀ (ਬਠਿੰਡਾ) 15. ਭਾਈ ਪਿਆਰ ਸਿੰਘ ਜੀ (ਅੰਮ੍ਰਿਤਸਰ) 16. ਭਾਈ ਸੁੰਦਰ ਸਿੰਘ ਜੀ (ਧਰਮਕੋਟ) 17. ਭਾਈ ਬੀਰ ਸਿੰਘ ਜੀ (ਰੰਗਰੇਟੇ ਸਿੰਘ) 18. ਭਾਈ ਧੀਰ ਸਿੰਘ ਜੀ (ਰੰਗਰੇਟੇ ਸਿੰਘ) 19. ਭਾਈ ਅਮਰ ਸਿੰਘ ਜੀ ਮੀਰਾਕੋਟ 20. ਭਾਈ ਤਾਰਾ ਸਿੰਘ ਜੀ ਦਿੱਲੀ 21. ਭਾਈ ਜਗਜੀਵਨ ਸਿੰਘ ਜੀ ਅੰਬਾਲਾ 22. ਭਾਈ ਗੋਪਾਲ ਸਿੰਘ ਜੀ ਮਨੀਮਾਜਰਾ 23. ਭਾਈ ਧਿਆਨ ਸਿੰਘ ਜੀ ਮਾਜਰਾ 24. ਭਾਈ ਬਿਸੰਬਰ ਸਿੰਘ ਜੀ ਉਜੈਨ 25. ਭਾਈ ਹਰਿਗੋਪਾਲ ਸਿੰਘ ਜੀ ਉਜੈਨ 26. ਭਾਈ ਮਾਨ ਸਿੰਘ ਜੀ ਚੌਰਬਰਦਾਰ 27. ਭਾਈ ਰਾਏ ਸਿੰਘ ਜੀ ਰਾਮਪੁਰ 28. ਭਾਈ ਮੱਖਣ ਸਿੰਘ ਜੀ ਨਾਭਾ 29. ਭਾਈ ਮਦਨ ਸਿੰਘ ਜੀ ਐਤੀਆਣਾ 30. ਭਾਈ ਧਰਮ ਸਿੰਘ ਜੀ ਭਿੰਡਰਕਲਾਂ 31. ਭਾਈ ਸੁਜਾਨ ਸਿੰਘ ਜੀ ਰੋਪੜ 32. ਭਾਈ ਜੀਵਨ ਸਿੰਘ ਜੀ ਬੋਪਾਰਾਏ 33. ਭਾਈ ਅਕਾਲ ਸਿੰਘ ਜੀ ਅਖਾੜਾ 34. ਭਾਈ ਪ੍ਰਿਤਪਾਲ ਸਿੰਘ ਜੀ

ਰਾਵਲਪਿੰਡੀ 35. ਭਾਈ ਦਿਆਲ ਸਿੰਘ ਜੀ ਗੋਇੰਦਵਾਲ 36. ਭਾਈ ਬਖਤਾਵਰ ਸਿੰਘ ਜੀ ਸੋਢੀ ਅਨੰਦਪੁਰ 37. ਭਾਈ ਦੇਵਾ ਸਿੰਘ ਜੀ ਤਰਨਤਾਰਨ 38. ਭਾਈ ਮੇਵਾ ਸਿੰਘ ਜੀ ਖਡੂਰ ਸਾਹਿਬ 39. ਭਾਈ ਧਿਆਨ ਸਿੰਘ ਜੀ ਨਨਕਾਣਾ ਸਾਹਿਬ 40. ਭਾਈ ਅਚਲ ਸਿੰਘ ਜੀ ਤਲਵੰਡੀ ਸਾਬੋ 41. ਭਾਈ ਜੈ ਸਿੰਘ ਰਾਜਾ ਜੈਪੁਰ 42. ਭਾਈ ਬਿਸ਼ਨ ਸਿੰਘ ਰਾਜਾ ਜੋਧਪੁਰ 43. ਭਾਈ ਭਾਗ ਸਿੰਘ ਜੀ ਅਨੰਦਪੁਰ 44. ਭਾਈ ਵਸਾਵਾ ਸਿੰਘ ਜੀ ਚੋਹਲਾ ਸਾਹਿਬ 45. ਭਾਈ ਘਣੀਆ ਸਿੰਘ ਜੀ ਤਖਤੂਪੁਰਾ 46. ਭਾਈ ਰਾਮ ਸਿੰਘ ਜੀ (ਫੂਲ ਕੇ) 47. ਭਾਈ ਤ੍ਰਿਲੋਕ ਸਿੰਘ ਜੀ (ਫੂਲ ਕੇ) 48. ਭਾਈ ਮਲਿਆਗਰ ਸਿੰਘ ਜੀ (ਫੂਲ ਕੇ)

ਗੁਰੂ ਗੋਬਿੰਦ ਸਿੰਘ 4 ਤਖਤਾਂ ਦਾ ਸ਼ਾਹ-ਏ ਸ਼ਹਿਨਸ਼ਾਹ ਹਨ। ਉਹ ਦਰਵੇਸ਼ ਪਾਤਿਸ਼ਾਹ ਹਨ - ਦਸਮੇਸ਼-ਪਿਤਾ ਸਾਹਿਬੇ ਕਮਾਲ ਹਨ - ਉਹ ਮਹਾਨ ਸਿਰਜਣਾ ਤੇ ਅਧਿਆਤਮਿਕ ਕਾਰਜਾਂ ਦਾ ਮਹਾਨਤਮ ਸਿਰਜਣਹਾਰ ਹਨ। ਇਸ ਲਈ ਗੁਰਬਾਣੀ ਦਾ ਪਾਵਨ ਫੁਰਮਾਨ "ਜਿਥੇ ਜਾਇ ਬਹੇ ਮੇਰਾ ਸਤਿਗੁਰ ਸੋ ਥਾਨਿ ਸੁਹਾਵਾ ਰਾਮ ਰਾਜੇ" ਦਸਵੇਂ ਪਾਤਿਸ਼ਾਹ ਦੇ ਜੀਵਨ 'ਤੇ ਪੂਰਨ ਢੁੱਕਦਾ ਹੈ।



# ☬ ਇੱਕ ਅਨਮੋਲ ਸਵਾਂਤੀ ਬੂੰਦ ☬

ਦੁਨੀਆਂ ਦੇ ਇਤਿਹਾਸ ਨੇ ਅੱਜ ਤੱਕ ਇਹ ਜਲਵਾ ਸਿਰਫ ਇੱਕ ਵਾਰ ਹੀ ਵੇਖਿਆ-ਸੁਣਿਆ ਹੈ ਕਿ ਦੁਨਿਆਵੀ ਰਿਸ਼ਤਿਆਂ ਵਿੱਚੋਂ ਸਭ ਤੋਂ ਵੱਧ ਮਹੱਤਵਪੂਰਣ ਮਾਤਾ-ਪਿਤਾ ਸਵਰਗਵਾਸ ਹੋ ਜਾਣ ਸਬੰਧੀ, ਲਖਤੇ-ਜਿਗਰ ਧੀ-ਪੁੱਤ ਅਕਾਲ ਚਲਾਣਾ ਕਰ ਜਾਣ, ਫਿਰ ਸਮਾਜਿਕ ਰਿਸ਼ਤੇ ਵਿੱਚ ਸਭ ਤੋਂ ਨੇੜਲੇ ਰਿਸ਼ਤੇ ਧਰਮ ਪਤਨੀ ਦਾ ਸਾਥ ਮੁੱਕ ਜਾਵੇ ਜਾਂ ਹੋਰ ਅੰਗ-ਸਾਕ ਰੱਬ ਨੂੰ ਪਿਆਰੇ ਹੋ ਜਾਣ; ਪਰ ਕੋਈ ਮਨੁੱਖ ਇਸ ਵਰਤਾਰੇ ਤੇ ਬੇਹਬਲ ਹੋ ਕੇ ਬੇਮੁਹਾਰੇ ਅੱਥਰੂ ਕੇਰਨ ਦੀ ਬਜਾਏ ਰੱਬ ਦੀ ਰਜ਼ਾ ਵਿੱਚ ਉਸ ਦਾ ਭਾਣਾ ਮੰਨਦਾ ਹੋਇਆ ਅਕਾਲ ਪੁਰਖ ਦਾ ਸ਼ੁਕਰਾਨਾ ਅਦਾ ਕਰ ਰਿਹਾ ਹੋਵੇ ਕਿ ਜੋ ਪਰਿਵਾਰ ਉਸ ਨੂੰ ਇਲਾਹੀ ਅਮਾਨਤ ਵਜੋਂ ਮਿਲਿਆ ਸੀ ਉਹ ਅਮਾਨਤ ਵਾਹਿਗੁਰੂ ਨੇ ਆਪ ਵਾਪਸ ਲੈ ਕੇ ਉਸ ਉੱਪਰ ਅਹਿਸਾਨ ਕੀਤਾ ਹੈ। ਹੋਰ ਗੱਲ ਤਾਂ ਛੱਡੋ ਜਦੋਂ ਕੋਈ ਸੰਗੀ-ਸਾਥੀ ਥੋੜ੍ਹੇ ਸਮੇਂ ਲਈ ਵੀ ਸਾਥੋਂ ਦੂਰ ਹੁੰਦਾ ਹੈ ਤਾਂ ਉਸ ਦੇ ਵਿਛੋੜੇ ਦਾ ਸੱਲ ਹੀ ਆਦਮੀ ਨੂੰ ਪੂਰਨ ਤੌਰ ਤੇ ਵਿਚਲਿਤ ਕਰਕੇ ਬਿਰਹੋਂ ਦੇ ਗੀਤੜੇ ਗਾਉਣ ਲਾ ਦਿੰਦਾ ਹੈ। ਪਰ ਇਹ ਇੱਕ ਲਾਸਾਨੀ ਮੰਜ਼ਰ ਪੰਜਾਬ ਦੀ ਧਰਤੀ ਅਤੇ ਦੁਨੀਆਂ ਦੇ ਇਤਿਹਾਸ ਨੇ ਕੋਈ ਤਿੰਨ ਕੁ ਸੌ ਸਾਲ ਪਹਿਲਾਂ ਅੱਖੀਂ ਵੇਖਿਆ ਕਿ ਇੱਕ ਮਰਦ ਅਗੰਮੜੇ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅਦੁੱਤੀ ਸਰਬੰਸਦਾਨ ਕੀਤਾ। ਪਰ ਨਾ ਉਹ ਆਪਣੇ ਪਿਤਾ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਧਰਮ ਅਤੇ ਦੇਸ਼ ਦੀ ਖਾਤਰ ਦਿੱਤੀ ਸ਼ਹਾਦਤ ਦੇ ਸਮੇਂ ਵਿਚਲਿਤ ਹੋਏ ਭਾਵੇਂ ਉਦੋਂ ਉਹ ੭ ਕੁ ਸਾਲ ਦੀ ਬਾਲ ਅਵਸਥਾ ਵਿੱਚ ਹੀ ਸਨ। ਫਿਰ ਜਦੋਂ ਗੁਰੂ ਸਾਹਿਬ ਦੀ ਧਰਮ ਸੁਪਤਨੀ ਮਾਤਾ ਜੀਤੋ ਜੀ ਨੇ ਅਨੰਦਪੁਰ ਦੀ ਧਰਤੀ ਤੋਂ ਪਿਆਣਾ ਕੀਤਾ ਤਾਂ ਉਦੋਂ ਵੀ ਉਹ ਪ੍ਰੇਮ ਵਿਛੋਹ ਦੇ ਵੈਰਾਗ ਨਾਲ ਨਾ ਟੁੱਟੇ ਅਤੇ ਨਾ ਖੁੱਸੇ ਵੇਖੇ-ਸੁਣੇ ਗਏ। ਸਗੋਂ ਮਾਤਾ ਜੀਤੋ ਜੀ ਦੀਆਂ ਅੰਤਮ ਰਸਮਾਂ ਰੱਬ ਦਾ ਭਾਣਾ ਮੰਨਦੇ ਹੋਏ ਚੜ੍ਹਦੀ ਕਲਾ ਵਿੱਚ ਪੂਰੀਆਂ ਕੀਤੀਆਂ ਅਤੇ ਜਿਸ ਜਗ੍ਹਾ ਉਨ੍ਹਾਂ ਦਾ ਸਸਕਾਰ ਕੀਤਾ; ਉਸ ਦਾ ਨਾਂ ਵੀ ਅਗੰਮਪੁਰ ਰੱਖਿਆ। ਜੋ ਅੱਜ ਵੀ ਉਸ ਰੱਬੀ ਜਮਾਲ ਦੀ ਯਾਦ ਦਿਵਾਉਂਦਾ ਹੈ ਕਿ ਕਿਵੇਂ ਰੂਹਾਨੀਅਤ ਦੇ ਪੱਖੋਂ ਤਕੜੇ ਇਨਸਾਨ ਰੱਬ ਦੀ ਰਜ਼ਾ ਨੂੰ ਉਸ ਦਾ ਭਾਣਾ ਮੰਨ ਕੇ ਜਾਹੋ-ਜਲਾਲ ਵਿੱਚ ਵਿਚਰਦੇ ਹਨ। ਫੇਰ ਤਸੱਵਰ ਮਾਤਰ ਹੀ ਜੇ ਸੋਚਿਆ ਜਾਵੇ ਕਿ ਕਿਸ ਤਰ੍ਹਾਂ ਆਪਣੀ ਪਿਆਰੀ ਘਰ ਤੇ ਨਗਰੀ ਅਨੰਦਪੁਰੀ ਨੂੰ ਉਨ੍ਹਾਂ ਨੇ ਜਦੋਂ ਹਰ ਪਾਸੇ ਤੋਂ ਅਕ੍ਰਿਤਘਣਤਾ ਦੀ ਫਿਜ਼ਾ ਤੇ ਅਣਸੁਖਾਵੇਂ ਹਾਲਾਤਾਂ ਵਿੱਚ ਛੱਡਿਆ; ਇਸ ਦੇ ਬਾਵਜੂਦ ਵੀ ਉਨ੍ਹਾਂ ਦੇ ਚਿਹਰੇ 'ਤੇ ਉਦੋਂ ਵੀ ਚੜ੍ਹਦੀ ਕਲਾ ਦਾ ਜਾਹੋ ਜਲਾਲ ਹੀ ਲੋਕਾਈ ਨੇ ਦੇਖਿਆ। ਇਤਿਹਾਸ ਗੁਆਹ ਹੈ ਕਿ ਕਿਸੇ ਨੇ ਵੀ ਉਨ੍ਹਾਂ ਨੂੰ ਖੁਦ ਅਤੇ ਉਨ੍ਹਾਂ ਦੇ ਲਾਡਲੇ ਸੂਰਬੀਰ ਸਿੰਘਾਂ ਨੂੰ ਢਹਿੰਦੀਆਂ ਕਲਾਂ ਵਿੱਚ ਜਾਂ ਵਿਛੋੜੇ ਦੇ ਸੰਤਾਪ

ਵਿੱਚ ਨਹੀਂ ਵੇਖਿਆ। ਅਨੰਦਗੜ੍ਹ ਦਾ ਕਿਲ੍ਹਾ ਛੱਡਣ ਉਪਰੰਤ ਗੁਰੂ ਦੀ ਸੁਰਖਿਅਤ ਰਵਾਨਗੀ ਦੀਆਂ ਸੌਂਹਾਂ ਖਾ ਕੇ ਮੁਕਰੀਆਂ ਵਿਰੋਧੀ ਫੌਜਾਂ ਨੇ ਪਿਛੋਂ ਹਮਲਾ ਕਰ ਦਿੱਤਾ। ਸਰਸਾ ਨਦੀ ਆਈ; ਆਪ ਅਤੇ ਵੱਡੇ ਸਾਹਿਬਜ਼ਾਦੇ ਇੱਕ ਪਾਸੇ; ਧਰਮ ਪਤਨੀਆਂ ਮਾਤਾ ਸਾਹਿਬ ਕੌਰ ਜੀ ਅਤੇ ਮਾਤਾ ਸੁੰਦਰੀ ਜੀ ਦੂਜੇ ਪਾਸੇ ਅਤੇ ਤਿਆਗ ਮੂਰਤੀ ਪਿਆਰੀ ਗੁਜਰੀ ਮਾਂ ਜੀ ਅਤੇ ਛੋਟੇ ਸਾਹਿਬਜ਼ਾਦੇ ਪਤਾ ਨਹੀਂ ਕਿਹੜੇ ਪਾਸੇ? ਪਰਿਵਾਰ ਵਿਛੋੜੇ ਦਾ ਫਿਕਰ ਤਾਂ ਪਰਿਵਾਰ ਦੇ ਹਰ ਜੀਅ ਨੂੰ ਹੋਇਆ। ਬੇਸ਼ੱਕ ਦੁਨੀਆਂਦਾਰਾਂ ਦੀ ਭਾਸ਼ਾ ਵਿੱਚ ਅਜਿਹੀ ਚਿੰਤਾ ਨੂੰ ਚਿਤਾ ਸਮਾਨ ਹੋਣ ਦਾ ਦਰਜਾ ਦਿੱਤਾ ਜਾਂਦਾ ਹੈ। ਪਰ ਗੁਰੂ ਪਰਿਵਾਰ ਵਿੱਚ ਕੋਈ ਹਾਲ ਪਾਹਰਿਆ ਨਹੀਂ ਹੋਈ ਤੇ ਨਾ ਹੀ ਕੋਈ ਸਿੱਟ-ਸਿਆਪਾ ਹੋਇਆ। ਸਗੋਂ ਵਾਹਿਗੁਰੂ ਦੇ ਓਟ-ਆਸਰੇ ਸਦਕਾ ਫਿਕਰ ਜਾਂ ਫਿਰਾਕ ਦੀ ਝਲਕ ਮਾਤਰ ਵੀ ਚਿਹਰੇ ਤੇ ਨਹੀਂ ਉਭਰੀ। ਫਿਰ ਇੱਕ ਮੁਰੀਦ ਨਿਹੰਗ ਖਾਂ ਦਾ ਘਰ ਪਿੰਡ ਕੋਟਲਾ ਨਿਹੰਗ ਰੋਪੜ ਵਿਖੇ ਆਇਆ। ਆਪਣੇ ਪੁੱਤਰਾਂ ਵਰਗੇ ਭਾਈ ਰਾਮ ਸਿੰਘ ਚੌਰਬਰਦਾਰ, ਭਾਈ ਆਲਮ ਸਿੰਘ ਨੱਚਣਾ ਤੇ ਭਾਈ ਉਦੈ ਸਿੰਘ ਅੰਗ ਰੱਖਿਅਕਾਂ ਤੇ ਇੱਕ ਤੋਂ ਵੱਧ ਇੱਕ ਸੂਰਬੀਰਤਾ ਦੇ ਮੁਜੱਸਮ ਹੋਰ ਸੈਂਕੜੇ ਯੋਧਿਆਂ ਦੀ ਬਹਾਦਰੀ ਤੇ ਵੀਰਗਤੀ ਤੋਂ ਬਾਦ ਨਾਗਣੀ ਬਰਛੀ ਨਾਲ ਹਾਥੀ ਨੂੰ ਮੋੜਨ ਵਾਲੇ ਪ੍ਰਾਕਰਮੀ ਯੋਧੇ ਭਾਈ ਬਚਿੱਤਰ ਸਿੰਘ ਨੂੰ ਅਤਿਅੰਤ ਜ਼ਖਮੀ ਹਾਲਤ ਵਿੱਚ ਨਿਹੰਗ ਖਾਂ ਨੂੰ ਸੌਂਪਣਾ ਕਰਦੇ ਹੋਏ ਜਾਂ ਸਰਸਾ ਨਦੀ ਦੇ ਮਹਾਨ ਸਪੂਤ-ਸ਼ਹੀਦਾਂ ਬਾਰੇ ਸੋਚ ਤੇ ਫਿਕਰ ਨੇ ਗਲਬਾ ਪਾਉਣ ਦਾ ਤਰੱਦਦ ਤਾਂ ਕੀਤਾ ਹੋਵੇਗਾ। ਪਰ ਧੰਨ ਹੈ ਉਹ ਰੱਬੀ-ਰੂਹ ਜਿਸਦਾ ਨਾ ਦਿਲ ਲਰਜ਼ਿਆ ਅਤੇ ਨਾ ਅੰਦਰਲੇ ਡੂੰਘੇ ਦਰਦ ਦੀ ਪੀੜ ਹੀ ਉਸ ਜਲਾਲੀ ਮੱਥੇ 'ਤੇ ਕਿਸੇ ਸ਼ਿਕਨ ਮਾਤਰ ਉਭਰੀ। ਉਸ ਤੋਂ ਬਾਦ ਚਮਕੌਰ ਦੀ ਗੜ੍ਹੀ ਆਈ; ਆਪ ਖੁਦ, ਦੋਨੋਂ ਵੱਡੇ ਸਾਹਿਬਜ਼ਾਦੇ ਅਤੇ 37 ਕੁ ਸਿੰਘ; ਹੋ ਰਹੀ ਬਰਸਾਤ ਦੇ ਕਾਰਨ ਦਸੰਬਰ ਦੀ ਯਖ ਕਕਰੀਲੀ ਰਾਤ ਨੂੰ ਭਿੱਜੇ ਵਸਤਰਾਂ ਨਾਲ ਅਤੇ ਰੋਟੀ ਪਾਣੀ ਤੋਂ ਬਿਨਾਂ ਮੁਗਲਾਂ ਦੀ ਟਿੱਡੀ ਦਲ ਜਿਹੀ ਵੱਡੀ ਫੌਜ ਵਿੱਚ ਘਿਰੇ ਹੋਏ ਸਨ। ਪਰ ਦੁਸ਼ਮਣਾਂ ਨੇ ਵੀ ਅਸ਼-ਅਸ਼ ਕਰਕੇ ਕਬੂਲ ਕੀਤਾ ਕਿ ਚਮਕੌਰ ਦੀ ਗੜ੍ਹੀ ਵਿੱਚ ਨਾ ਕੋਈ ਰੋਣੀ ਸੂਰਤ ਦਿਸੀ ਅਤੇ ਨਾ ਹੀ ਕਿਸੇ ਦਾ ਰੋਣਾ-ਧੋਣਾ ਸੁਣਿਆਂ। ਸਗੋਂ ਚਮਕੌਰ ਦੀ ਗੜ੍ਹੀ ਅੱਜ ਵੀ ਇਸ ਇਤਿਹਾਸਕ ਸੱਚਾਈ ਦੀ ਨਿਸ਼ਾਨਦੇਹੀ ਕਰਦੀ ਹੋਈ ਸ਼ਾਹਦੀ ਭਰਦੀ ਹੈ ਕਿ ਦੀਨ-ਦੁਨੀਆਂ ਨੇ ਗੜ੍ਹੀ ਵਿਚੋਂ ਸੂਰਬੀਰਾਂ ਦੇ ਬੁਲੰਦ ਆਵਾਜ਼ ਜੈਕਾਰੇ ਹੀ ਸੁਣੇ। ਪਰ ਥੋੜ੍ਹਾ ਜਿਹਾ ਰੁੱਕ ਕੇ ਜੇ ਸੋਚਿਆ ਜਾਵੇ ਕਿ ਜੇ ਸਾਨੂੰ ਵੀ ਜੇ ਆਪਣੇ ਬਾਲ ਬੱਚੇ ਨੂੰ ਇਸ ਦਸ਼ਾ ਵਿੱਚ ਵੇਖਣ ਦੀ ਨੌਬਤ ਆ ਜਾਏ ਤਾਂ ਆਪਾਂ ਤਾਂ ਭਾਈ ਧਾਹਾਂ ਮਾਰਦੇ ਤੇ ਰੋਂਦੇ ਕੁਰਲਾਂਦੇ ਤੌਬਾ-ਤੌਬਾ ਕਰਕੇ ਸੁਲਾਹਨਾਮੇ ਦਾ ਚਿੱਟਾ ਝੰਡਾ ਚੜ੍ਹਾ ਦੇਣ ਵਿੱਚ ਹੀ ਆਪਣੀ ਸਲਾਮਤੀ ਸਮਝਾਂਗੇ? ਖੈਰ ਛੱਡੋ! ਕਿਥੇ ਉਹ ਬ੍ਰਹਿਮੰਡੀ ਰੂਹਾਂ ਤੇ ਕਿਥੇ ਮੈਂ ਤੇ ਤੂੰ ਰੱਬ ਦੇ ਦੁਨਿਆਵੀ ਟੋਭੇ ਦੀਆਂ ਡੱਡਾਂ-

ਮੱਛੀਆਂ! ਇੱਥੋਂ ਤੱਕ ਦੀ ਵਿਥਿਆ ਤਾਂ ਇਸ ਤੋਂ ਦਰਪੇਸ਼ ਆਏ ਦੁੱਖਾਂ ਤੇ ਕਸ਼ਟਾਂ ਦੇ ਸਨਮੁੱਖ ਉਰਲੇ ਪਾਰ ਦੀ ਬਾਤ ਹੀ ਲਗਦੀ ਹੈ। ਇਸ ਤੋਂ ਅਗਲੇ ਪਾਰ ਦੀ ਗਾਥਾ ਤਾਂ ਗੁਰਬਾਣੀ ਦੇ ਫੁਰਮਾਨ ਮੁਤਾਬਿਕ "ਭੀਖਾ ਬਾਤ ਅਗੰਮ ਕੀ, ਕਹਿਣ ਸੁਣਨ ਕੀ ਨਾਂਹ" ਦੀ ਤਰਜਮਾਨੀ ਕਰਦੀ ਹੈ ਕਿ ਕਿਸ ਸ਼ਾਨ ਨਾਲ ਵੱਡੇ ਸਾਹਿਬਜ਼ਾਦੇ ਅਜੀਤ ਸਿੰਘ ਸਾਹਿਬ ਨੂੰ ਜੰਗ ਦੇ ਮੈਦਾਨ ਵਿੱਚ ਭੇਜਿਆ ਗਿਆ। ਕੋਈ ਹੁਕਮ ਦੇ ਅਧੀਨ ਨਹੀਂ; ਸਗੋਂ ਸਾਹਿਬਜ਼ਾਦਾ ਅਜੀਤ ਸਿੰਘ ਸਾਹਿਬ ਦੀ ਪਿਤਾ ਨੂੰ ਕੀਤੀ ਹੋਈ ਬੇਨਤੀ ਨੂੰ ਪ੍ਰਵਾਨ ਕਰਦੇ ਹੋਏ, ਖ਼ੁਸ਼ੀ ਖ਼ੁਸ਼ੀ ਉਨ੍ਹਾਂ ਦੇ ਅਸਤਰ ਸ਼ਸਤਰ ਸਜਾ ਕੇ 18 ਸਾਲ ਦੇ ਪੁੱਤਰ ਜਿਸ ਦੇ ਵਿਆਹ ਦੀ ਗੱਲ ਹਾਲੇ ਚੱਲਣੀ ਸੀ, ਉਸ ਨੂੰ ਮੌਤ ਰੂਪੀ ਲਾੜੀ ਨੂੰ ਵਰਨ ਲਈ ਤੋਰਿਆ। ਕੁਰਬਾਨ ਜਾਈਏ ਉਸ ਪਿਤਾ ਦੇ ਸਪੂਤ ਤੋਂ ਜਿਸ ਨੇ ਆਪਣੇ ਪਿਤਾ ਦੇ ਨਕਸ਼ੇ ਕਦਮਾਂ ਤੇ ਚਲਦੇ ਹੋਏ ਕੌਮ ਦੇ ਸਵੈਮਾਣ ਤੇ ਇੱਜ਼ਤ ਆਬਰੂ ਦੀ ਰਾਖੀ ਖਾਤਰ ਗੁਰੂ-ਪਿਤਾ ਵਲੋਂ ਸ਼ੁਰੂ ਕੀਤੇ ਸੰਘਰਸ਼ੀ ਮਿਸ਼ਨ ਦੀ ਪੂਰਤੀ ਲਈ ਆਪਣੇ ਸਿੰਘਾਂ-ਸਾਥੀਆਂ ਨਾਲ ਖ਼ੁਸ਼ੀ-ਖ਼ੁਸ਼ੀ ਆਪਣੇ ਜੀਵਨ ਦੀ ਆਹੂਤੀ ਦੇ ਦਿੱਤੀ। ਸਾਹਿਬਜ਼ਾਦਿਆਂ ਦੀ ਸ਼ਹੀਦੀ 'ਤੇ ਮੁਸਲਮਾਨ ਇਤਿਹਾਸਕਾਰਾਂ ਨੇ ਵੀ ਤਸਲੀਮ ਕੀਤਾ ਤੇ ਲਿਖਿਆ ਕਿ ਗੜ੍ਹੀ ਵਿਚੋਂ ਫਤੇਹ ਦੇ ਜੈਕਾਰੇ ਹੀ ਗੂੰਜੇ। ਫੇਰ ਦੂਜੇ ਸਾਹਿਬਜ਼ਾਦੇ ਸਾਹਿਬ ਜੁਝਾਰ ਸਿੰਘ ਨੇ ਆਪਣੇ ਵੱਡੇ ਵੀਰ ਦੇ ਮਾਰਗ 'ਤੇ ਚਲਦੇ ਹੋਏ ਕੌਮ ਦੇ ਇਸ ਵੱਡੇ ਹੋਮ ਯੱਗ ਵਿੱਚ ਆਪਣੇ ਆਪ ਨੂੰ ਸਮਰਪਿਤ ਕੀਤਾ। ਇਸ ਨਜ਼ਾਰੇ ਦਾ ਅੱਜ 300 ਸਾਲ ਬਾਅਦ ਖਿਆਲ ਮਾਤਰ ਹੀ ਸਾਡੀ ਰੂਹ ਨੂੰ ਧੁਰ ਅੰਦਰ ਤੱਕ ਕੰਬਾ ਦੇਣ ਲਈ ਕਾਫੀ ਹੈ ਅਤੇ ਇਥੋਂ ਤੱਕ ਦਾ ਵਿਸਥਾਰ ਹੀ ਸਾਡੀ ਕਹਿਣ-ਸੁਣਨ ਦੀ ਸ਼ਕਤੀ ਤੋਂ ਬਾਹਰ ਹੈ। ਇਸ ਹੌਲਨਾਕ ਘਟਨਾ ਦੀ ਯਾਦ ਹੀ ਦੁਨੀਆਂਦਾਰਾਂ ਨੂੰ ਧਾਹਾਂ ਮਾਰ ਕੇ ਵਿਰਲਾਪ ਕਰਨ ਦੀ ਸਥਿਤੀ ਤੱਕ ਪਹੁੰਚਾ ਸਕਦੀ ਹੈ। ਬਸ਼ਰਤੇ ਕਿ ਅਸੀਂ ਉਨ੍ਹਾਂ ਸ਼ਹੀਦਾਂ ਦੀਆਂ ਬੇਮਿਸਾਲ ਕੁਰਬਾਨੀਆਂ ਪ੍ਰਤੀ ਕ੍ਰਿਤੱਗਤਾ ਦੀ ਭਾਵਨਾ ਰੱਖਦੇ ਹੋਈਏ। ਪਰ ਜੇ ਅਸੀਂ ਕਲਯੁਗੀ ਵਰਤਾਰੇ ਵਿੱਚ ਆਪਣੀ ਦੁਨਿਆਵੀ ਹਉਮੈਂ ਦੀ ਖੱਟੀ ਕਮਾਈ ਕਰਕੇ ਅਕ੍ਰਿਤਘਣ ਬਣ ਚੁੱਕੇ ਹੋਈਏ ਤਾਂ ਫੇਰ ਹੋਰ ਗੱਲ ਹੈ। ਸਾਹਿਬ ਅਜੀਤ ਸਿੰਘ ਦੀ ਸ਼ਹੀਦੀ ਉਪਰੰਤ ਸਾਹਿਬਜ਼ਾਦਾ ਜੁਝਾਰ ਸਿੰਘ ਨੂੰ ਦਸਮੇਸ਼ ਪਾਤਿਸ਼ਾਹ ਵਲੋਂ ਖ਼ੁਸ਼ੀ-ਖ਼ੁਸ਼ੀ ਸ਼ਸਤਰ ਸਜਾਏ ਗਏ ਅਤੇ ਸ਼ਹੀਦੀ ਗਾਨੇ ਬੰਨ੍ਹੇ ਗਏ। ਇਸ ਤਰਾਂ ਸਾਹਿਬਜ਼ਾਦਾ ਜੁਝਾਰ ਸਿੰਘ ਕੌਮ ਦੀ ਇੱਜ਼ਤ-ਆਬਰੂ ਖਾਤਰ ਮਹਾਂਭਾਰਤ ਦੇ ਵੀਰ ਅਭਿਮਨਯੂੰ ਵਾਂਗੂੰ ਵੱਡੇ-ਵੱਡੇ ਨਾਬਰ ਤੇ ਜਾਬਰ ਜਰਨੈਲਾਂ ਵਿੱਚ ਘਿਰੇ ਵੀਰਗਤੀ ਨੂੰ ਪ੍ਰਾਪਤ ਹੋਏ। ਚਮਕੌਰ ਦੀ ਗੜ੍ਹੀ ਵਿਚੋਂ ਸ਼ੁਕਰਾਨੇ ਦੀ ਅਰਦਾਸ ਹੋਈ ਕਿ ਹੇ ਮਾਲਕ! ਤੇਰਾ ਸ਼ੁਕਰ ਹੈ ਕਿ ਮੈਂ ਤੇਰੀ ਬਖਸ਼ੀ ਦਾਤ ਦੀ ਅਮਾਨਤ ਤੈਨੂੰ ਮੋੜ ਰਿਹਾ ਹਾਂ। ਉਪਰੰਤ ਸਾਹਿਬਜ਼ਾਦਾ ਜੁਝਾਰ ਸਿੰਘ ਤੇ ਉਨ੍ਹਾਂ ਦੇ ਸੰਗੀ ਸਾਥੀ ਸੂਰਬੀਰ ਸਿੰਘਾਂ ਦੀ ਬੇਜੋੜ ਕੁਰਬਾਨੀ ਦੇ ਸਤਿਕਾਰ ਵਜੋਂ ਜਿਸ ਹੌਸਲੇ ਤੇ ਹਿੰਮਤ ਨਾਲ ਜੈਕਾਰੇ ਨਗਾਰੇ ਦੀ ਚੋਟ

ਨਾਲ ਗਜਾਏ ਗਏ ਉਨ੍ਹਾਂ ਦੀ ਗੂੰਜਾਰ ਦੀਨ-ਦੁਨੀਆਂ ਨੇ ਸੁਣੀ। ਜਦੋਂ ਗੁਰੂ ਪਾਤਿਸ਼ਾਹ ਇਸ ਸਿਆਹ ਦਿਨ ਦੀ ਜੰਗ ਵਿਚ ਆਪਣੇ ਦੋ ਵੱਡੇ ਸਾਹਿਬਜ਼ਾਦਿਆਂ ਨੂੰ ਤੇ ਪੰਜ ਪਿਆਰਿਆਂ ਵਿਚੋਂ ਭਾਈ ਮੋਹਕਮ ਸਿੰਘ, ਭਾਈ ਹਿੰਮਤ ਸਿੰਘ ਤੇ ਭਾਈ ਸਾਹਿਬ ਸਿੰਘ ਨੂੰ ਆਪਣੇ ਹੱਥੀਂ ਸਜਾ ਕੇ ਥਾਪੜਾ ਦਿੰਦੇ ਹੋਏ ਜੰਗ ਦੇ ਮੈਦਾਨ ਵਿਚ ਭੇਜਣ ਉਪਰੰਤ ਇਹਨਾਂ ਸੂਰਬੀਰਾਂ ਦੀ ਸੂਰਮਗਤੀ ਅਤੇ ਲਾਸਾਨੀ ਸ਼ਹਾਦਤਾਂ ਦੇ ਅਡੋਲ ਤੇ ਅਡਿੱਗ ਗਵਾਹ ਵਜੋਂ ਸ਼ਾਹਦੀ ਭਰਦੇ ਹੋਏ ਅਕਾਲ ਪੁਰਖ ਵਾਹਿਗੁਰੂ ਅੱਗੇ ਸ਼ੁਕਰਾਨੇ ਦੀ ਅਰਦਾਸ ਕਰ ਰਹੇ ਸਨ ਕਿ ਹੇ ਅਕਾਲ ਪੁਰਖ ਵਾਹਿਗੁਰੂ; ਤੈਨੂੰ ਤੇਰੀ ਦਿੱਤੀ ਅਮਾਨਤ ਵਾਪਸ ਕਰ ਰਿਹਾ ਹਾਂ। ਉਸ ਦਿਨ ਗੁਰੂ ਪਾਤਿਸ਼ਾਹ ਦਾ 38ਵਾਂ ਜਨਮ ਦਿਹਾੜਾ ਸੀ। ਅਜਿਹਾ ਜਨਮ ਦਿਹਾੜਾ ਨਾ ਦੁਨੀਆਂ ਦੇ ਇਤਿਹਾਸ ਵਿਚ ਕਿਸੇ ਸ਼ਖਸੀਅਤ ਦਾ ਆਇਆ ਅਤੇ ਨਾ ਹੀ ਸਮੁੱਚੀ ਮਾਨਵਤਾ ਦੇ ਇਤਿਹਾਸ ਵਿੱਚ ਕਿਸੇ ਮਹਾਂਪੁਰਖ ਨੇ ਆਪਣਾ ਜਨਮ ਦਿਨ ਇੰਝ ਮਨਾਇਆ ਹੈ। ਜਿਥੇ ਕਿ ਲਖਤੇ ਜਿਗਰਾਂ ਨੇ ਅਤੇ ਗੁਰੂ ਪਿਆਰੇ ਸਿੰਘਾਂ ਨੇ ਗੁਰੂ ਪਿਤਾ ਵਲੋਂ ਮਾਨਵਤਾ ਦੇ ਭਲੇ ਲਈ ਆਰੰਭੇ ਮਿਸ਼ਨ ਵਿਚ ਆਪਾ ਨਿਛਾਵਰ ਕਰਦੇ ਹੋਏ ਆਪਣੀਆਂ ਜਿੰਦਾਂ ਵਾਰ ਕੇ ਗੁਰੂ-ਪਿਤਾ ਨੂੰ ਜਨਮ ਦਿਨ ਦਾ ਤੋਹਫਾ ਦਿੱਤਾ ਹੋਵੇ ਅਤੇ ਉੱਥੇ ਹੀ ਗੁਰੂ ਪਿਤਾ ਨੇ ਅਕਾਲ ਪੁਰਖ ਨੂੰ ਉਸ ਦੀ ਪਰਿਵਾਰ ਰੂਪੀ ਅਮਾਨਤ ਦਾ ਤੋਹਫਾ ਮੋੜ ਕੇ ਸਰਵ-ਸ਼ਕਤੀਮਾਨ ਦਾ ਸ਼ੁਕਰਾਨਾ ਕੀਤਾ ਹੋਵੇ। ਇਹ ਕਿਹੋ ਜਿਹੀ ਲੜਾਈ ਸੀ ਕਿ ਜਿਸ ਕੌਮ ਲਈ ਆਪਣਾ ਸਭ ਕੁਝ ਵਾਰ ਦਿੱਤਾ ਉਹ ਕੌਮ ਨਾਲ ਨਹੀਂ ਸੀ? ਬੱਸ ਕੁਝ ਗਿਣਤੀ ਦੇ ਹੀ ਰੱਬ ਦੇ ਬਖਸ਼ੇ ਸੂਰਬੀਰ ਯੋਧਿਆਂ ਦਾ ਸੰਗ ਸਾਥ ਸੀ ਤੇ ਦੂਜੇ ਪਾਸੇ ਟਿੱਡੀ ਦਲ ਜਿਡੀ ਵਿਰੋਧੀ ਫੌਜ ਸੀ। ਇਹ ਲੜਾਈ ਇੱਕ ਪਾਸੇ ਤੋਂ ਕੌਮ ਅਤੇ ਧਰਮ ਦੀ ਰਾਖੀ ਖਾਤਰ ਤੇ ਦੂਜੇ ਪਾਸੇ ਤੋਂ ਜ਼ੁਲਮ ਤੇ ਜਬਰ ਦੀ ਇੰਤਹਾ ਤੱਕ ਦੀ ਸੀ। ਸੋ ਜ਼ੁਲਮ ਤੇ ਤਸ਼ੱਦਦ ਦੀ ਇਹ ਦਾਨਵੀ ਲੜਾਈ ਮਾਨਵੀ ਸਿਦਕ ਤੇ ਸਬਰ ਦੀ ਸੀ। ਨਾ ਇਹ ਲੜਾਈ ਰਾਜ ਲਈ ਸੀ। ਨਾ ਇਹ ਲੜਾਈ ਤਾਜ ਲਈ ਸੀ। ਬੇਸ਼ੱਕ ਦੂਜੇ ਪਾਸੇ ਵਿਰੋਧੀਆਂ ਨੂੰ ਰਾਜ ਖੁੱਸ ਜਾਣ ਦੇ ਖਤਰੇ ਦੇ ਨਾਲ ਤਾਜੋਂ ਬੇਤਾਜ ਹੋਣ ਦਾ ਵੀ ਖਤਰਾ ਸੀ। ਇਹ ਖਦਸ਼ਾ ਅਖੀਰ ਸੱਚ ਵੀ ਹੋ ਨਿਬੜਿਆ ਜਦੋਂ ਕਿ ਅਖੀਰ ਵਿੱਚ ਗੁਰੂ ਦੇ ਇਨ੍ਹਾਂ ਸ਼ਹੀਦਾਂ-ਮੁਰੀਦਾਂ ਦੀਆਂ ਕੁਰਬਾਨੀਆਂ ਰੰਗ ਲਿਆਈਆਂ ਤੇ ਧੁਰ ਦਰਗਾਹਿ ਤੋਂ ਇੱਕ ਇਨਕਲਾਬ ਦੀ ਸਦਾ ਗੂੰਜੀ ਜਿਸ ਨੇ ਜਦੋਂ ਸੁੱਤੀ ਹੋਈ ਕੌਮ ਦੀ ਆਤਮਾ ਨੂੰ ਜਗਾਇਆ ਤਾਂ ਇਸ ਨੇ ਇੱਕ ਲੋਕ ਲਹਿਰ ਨੂੰ ਜਨਮ ਦਿੱਤਾ। ਜਿਸ ਦੇ ਵੇਗ ਦੇ ਅੱਗੇ ਸਰਹਿੰਦ ਦੀ ਕਹਿੰਦੀ-ਕਹਾਉਂਦੀ ਸਾਮਰਾਜੀ ਤਾਕਤ ਤਹਿਸ-ਨਹਿਸ ਹੋਈ ਤੇ ਸਰਹਿੰਦ ਨੇ ਆਪਣੀ ਬੁਨਿਆਦ ਵਿੱਚ ਹੀ ਤਰੇੜਾਂ ਪੈਂਦੀਆਂ ਨਹੀਂ ਤੱਕੀਆਂ; ਸਗੋਂ ਵੱਡੀ ਹਕੂਮਤ ਦੀ ਸ਼ਾਹੀ ਤਾਮੀਰ ਦੀ ਇੱਟ ਨਾਲ ਇੱਟ ਖੜਕਦੀ ਵੇਖੀ। ਜਿਸ ਦੀਆਂ ਗੱਲਾਂ ਚੌਹ-ਕੂੰਟੀ ਹੋਈਆਂ।

ਇਧਰ ਚਮਕੌਰ ਦੀ ਜੰਗ ਤੋਂ ਬਾਅਦ ਜਦੋਂ ਕੋਈ ਸਾਹਿਬਜ਼ਾਦਿਆਂ ਅਤੇ ਸਿੰਘਾਂ ਦੀਆਂ ਅੰਤਿਮ ਰਸਮਾਂ ਪੂਰੀਆਂ ਕਰਨ ਵਾਲਾ ਵੀ ਨਾ ਰਿਹਾ ਤਾਂ ਸ਼ਹੀਦ ਹੋਣ ਵਾਲੇ 37 ਸਿੰਘਾਂ ਵਿੱਚੋਂ ਇੱਕ ਸਿੰਘ ਦੀ ਸੁਪਤਨੀ ਮਾਤਾ ਸ਼ਰਨ ਕੌਰ ਵਾਸੀ ਰਾਇਪੁਰ-ਚਮਕੌਰ ਨੇ ਉੱਦਮ ਕਰਕੇ ਮੁਗਲ ਫੌਜਾਂ ਤੋਂ ਬਚਦੀ ਬਚਾਉਂਦੀ ਹੋਈ ਨੇ ਸਾਹਿਬਜ਼ਾਦਿਆਂ ਤੇ ਸ਼ਹੀਦ-ਸਿੰਘਾਂ ਦਾ ਅੰਗੀਠਾ ਸਜਾਇਆ। ਜਦੋਂ ਅੰਗੀਠੇ ਦੀ ਅੱਗ ਧੱਦਕੀ ਤਾਂ ਮੁਗਲਾਂ ਨੇ ਇਸ ਨੂੰ ਬੁਝਾ ਦਿੱਤਾ। ਪਰ ਉਸ ਤੋਂ ਪਹਿਲਾਂ ਮਾਤਾ ਸ਼ਰਨ ਕੌਰ ਨੇ ਖੁਦ ਇਸ ਅੰਗੀਠੇ ਵਿੱਚ ਛਾਲ ਮਾਰ ਕੇ ਆਪਣੇ ਪ੍ਰਾਣਾਂ ਦੀ ਆਹੂਤੀ ਦੇ ਦਿੱਤੀ। ਕੁੱਝ ਦਿਨ ਬਾਅਦ ਕਸਬਾ ਫੂਲ-ਮਹਰਾਜ ਦੇ ਚੌਧਰੀ ਸਿੱਧੂ ਬਾਬਾ ਰਾਮ ਸਿੰਘ ਤੇ ਬਾਬਾ ਤਲੋਕ ਸਿੰਘ ਮਾਮਲਾ ਤਾਰਨ ਸਰਹੰਦ ਦੀ ਰਿਆਸਤ ਵਿਖੇ ਆਏ ਤਾਂ ਉਹਨਾਂ ਨੂੰ ਪਤਾ ਲੱਗਿਆ ਕਿ ਛੋਟੇ ਸਾਹਿਬਜ਼ਾਦਿਆਂ ਨੂੰ ਸਰਹੰਦ ਵਿਖੇ ਕਤਲ ਕਰ ਦਿੱਤਾ ਗਿਆ ਸੀ ਤੇ ਦਾਦੀ ਮਾਂ ਨੇ ਵੀ ਪ੍ਰਾਣ ਤਿਆਗ ਦਿੱਤੇ ਸਨ। ਉਨ੍ਹਾਂ ਦੇ ਸਸਕਾਰ ਲਈ ਟੋਡਰ ਮੱਲ ਨੇ ਸੋਨੇ ਦੀ ਮੋਹਰ ਨਾਲ ਮੋਹਰ ਜੋੜ ਕੇ ਜਮੀਨ ਖਰੀਦੀ ਸੀ ਤੇ ਉਨ੍ਹਾਂ ਦਾ ਅਤੇ ਦਾਦੀ ਮਾਂ ਗੁਜਰੀ ਜੀ ਦਾ ਅੰਗੀਠਾ ਤਿਆਰ ਕੀਤਾ ਸੀ। ਇਹ ਦੋਨੋਂ ਭਾਈ ਉਥੋਂ ਚਮਕੌਰ ਸਾਹਿਬ ਵੱਲ ਨੂੰ ਆਏ ਤਾਂ ਕਿ ਗੁਰੂ ਸਾਹਿਬ, ਉਨ੍ਹਾਂ ਦੇ ਵੱਡੇ ਸਾਹਿਬਜ਼ਾਦਿਆਂ ਅਤੇ ਸਿੰਘਾਂ ਦੀ ਸੁੱਖ-ਸਾਂਦ ਦਾ ਪਤਾ ਕੀਤਾ ਜਾਵੇ। ਚਮਕੌਰ ਸਾਹਿਬ ਆ ਕੇ ਉਹਨਾਂ ਨੇ ਆਪਣਾ ਭੇਸ ਮੁਗਲਾਂ ਤੋਂ ਬਚਣ ਲਈ ਮਸਤਾਨਿਆਂ ਦਾ ਬਣਾ ਲਿਆ। ਇੱਥੇ ਪਹੁੰਚ ਕੇ ਉਨ੍ਹਾਂ ਨੇ ਵੱਡੇ ਸਾਹਿਬਜ਼ਾਦਿਆਂ ਅਤੇ ਸ਼ਹੀਦ ਸਿੰਘਾਂ ਦਾ ਅੱਧ ਜਲਿਆ ਅੰਗੀਠਾ ਦੁਬਾਰਾ ਸਜਾਇਆ ਤੇ ਉਹਨਾਂ ਬ੍ਰਹਿਮੰਡੀ ਰੂਹਾਂ ਦੀਆਂ ਅੰਤਿਮ ਰਸਮਾਂ ਪੂਰੀਆਂ ਕੀਤੀਆਂ।

ਉੱਧਰ ਚਮਕੌਰ ਦੀ ਗੜ੍ਹੀ ਵਿੱਚੋਂ ਪੰਜ ਸਿੰਘਾਂ ਦੀ ਹੋਈ ਪੰਚਾਇਤ ਦਾ ਪਹਿਲਾ ਗੁਰਮਤਾ ਮੰਨਦੇ ਹੋਏ ਦਸਵੇਂ ਪਾਤਿਸ਼ਾਹ ਨੇ ਮੁਗਲ ਫੌਜਾਂ ਦੀਆਂ ਸਫਾਂ ਵਿਚੋਂ ਲਲਕਾਰ ਕੇ ਲੰਘਦੇ ਹੋਏ ਗੁਰਦੁਆਰਾ ਜੰਡ ਸਾਹਿਬ ਤੋਂ ਗੁਰਦੁਆਰਾ ਝਾੜ ਸਾਹਿਬ ਦੇ ਰਸਤੇ ਮਾਛੀਵਾੜੇ ਤਕ ਉਦੋਂ ਦੇ 12 ਕੋਹ ਜੋ ਕਿ ਹੁਣ ਦੇ 29 ਕਿਲੋਮੀਟਰ ਸਫਰ ਤੋਂ ਬਾਅਦ ਮੌਜੂਦਾ ਗੁਰਦੁਆਰਾ ਚਰਨ ਕਮਲ; ਮਾਛੀਵਾੜਾ ਸਾਹਿਬ ਵਿਖੇ ਪਹੁੰਚੇ। ਸਾਰਾ ਰਸਤਾ ਬੀਆਬਾਨ ਸੀ ਤੇ ਪਿੱਛੇ ਮੁਗਲ ਫੌਜਾਂ ਸਨ। ਆਸਪਾਸ ਜੰਗਲੀ ਜੀਵ ਤੇ ਸੱਪ ਸਲੂਤੀਆਂ; ਅਤੇ ਸੂਲਾਂ-ਕੰਡੇ ਪੈਰਾਂ ਥੱਲੇ ਸਨ। ਨਾ ਤਾਂ ਅੱਜ ਵਰਗੇ ਸਾਂਵੇ ਪੱਧਰੇ ਰਾਹ ਸਨ ਤੇ ਨਾ ਹੀ ਰੋਸ਼ਨੀਆਂ ਸਨ। ਦਸਮੇਸ਼ ਪਿਤਾ ਨੇ ਕਈ ਦਿਨਾਂ ਦੇ ਫਾਕੇ ਤੋਂ ਬਾਦ ਅੱਕਾਂ ਦੇ ਪੱਤਿਆਂ ਤੇ ਅੱਕ ਦੇ ਦੁੱਧ ਦਾ ਆਹਾਰ ਕੀਤਾ। ਚਮਕੌਰ ਦੀ ਲੜਾਈ ਵਿੱਚ ਪੰਜ ਪਿਆਰਿਆਂ ਵਿਚੋਂ ਤਿੰਨ ਪਿਆਰੇ ਭਾਈ ਮੋਹਕਮ ਸਿੰਘ, ਭਾਈ ਹਿੰਮਤ ਸਿੰਘ ਅਤੇ ਭਾਈ ਸਾਹਿਬ ਸਿੰਘ ਚਮਕੌਰ ਵਿਖੇ ਵੀਰਗਤੀ ਨੂੰ ਪ੍ਰਾਪਤ ਹੋ ਚੁੱਕੇ ਸਨ ਤੇ ਬਾਕੀ ਦੋ ਪਿਆਰੇ ਭਾਈ ਧਰਮ ਸਿੰਘ ਅਤੇ ਭਾਈ ਦਯਾ ਸਿੰਘ ਤੇ ਨਿਹੰਗ

ਬਾਬਾ ਮਾਨ ਸਿੰਘ ਚਮਕੌਰ ਦੀ ਗੜੀ ਵਿਚੋਂ ਗੁਰੂ ਸਾਹਿਬ ਤੋਂ ਬਾਅਦ ਹਜ਼ਾਰਾਂ ਮੁਗਲਾਂ ਦੀ ਫੌਜ ਦਾ ਘੇਰਾ ਤੋੜਨ ਵਿੱਚ ਕਾਮਯਾਬ ਹੋ ਕੇ ਗੁਰੂ ਸਾਹਿਬ ਵਲੋਂ ਦੱਸੀ ਦਿਸ਼ਾ ਦੇ ਵਿੱਚ ਰਵਾਨਾ ਹੋਏ। ਉਨ੍ਹਾਂ ਨੇ ਮਾਛੀਵਾੜੇ ਦੇ ਜੰਗਲ ਵਿੱਚ ਆ ਕੇ ਨਬੀ ਖਾਂ ਤੇ ਗਨੀ ਖਾਂ ਸਮੇਤ ਗੁਰੂ ਸਾਹਿਬ ਦੇ ਦਰਸ਼ਨ ਦਿਦਾਰੇ ਕੀਤੇ। ਮਾਛੀਵਾੜੇ ਦੇ ਜੰਗਲ ਵਿੱਚ ਦੋ ਜਹਾਨ ਦੇ ਵਾਲੀ ਨੇ ਰੱਬ ਦੀ ਰਜ਼ਾ ਤੇ ਚੜ੍ਹਦੀ ਕਲਾ ਵਿੱਚ ਰਹਿੰਦੇ ਹੋਏ ਧਰਤੀ ਦਾ ਵਿਛੌਣਾ ਕੀਤਾ ਤੇ ਖੂਹ ਦੀ ਟਿੰਡ ਦਾ ਸਰ੍ਹਾਣਾ ਕਰਕੇ ਸਮੁੱਚੀ ਮਾਨਵਤਾ ਨੂੰ ਹੀ ਨਹੀਂ; ਸਗੋਂ ਰੱਬ ਨੂੰ ਵੀ ਆਪਣਾ ਅਹਿਸਾਨਮੰਦ ਕਰ ਲਿਆ। ਅਕਾਲ ਪੁਰਖ ਵਾਹਿਗੁਰੂ ਅੱਗੇ ਗੁਰੂ ਸਾਹਿਬ ਨੇ ਉਸ ਖੌਫਨਾਕ ਰਾਤ ਦਾ ਕੋਈ ਸ਼ਿਕਵਾ-ਸ਼ਕਾਇਤ ਜਾਂ ਗੁੱਸਾ-ਗਿਲਾ ਨਹੀਂ ਕੀਤਾ ਅਤੇ ਨਾ ਹੀ ਕੋਈ ਨਿਹੋਰਾ ਦਿੱਤਾ ਕਿਉਂਕਿ ਇਸ਼ਕ ਹਕੀਕੀ ਦਾ ਇੱਕੋ-ਇੱਕ ਪੰਜਾਬੀ ਵਿੱਚ ਜੋ ਉਨ੍ਹਾਂ ਨੇ ਸ਼ਬਦ ਉਚਾਰਿਆ; ਉਸ ਦਾ ਪਿਛੋਕੜ ਹੀਰ ਰਾਂਝੇ ਦੇ ਇਸ਼ਕ ਹਕੀਕੀ ਦਾ ਸੁਖਨ ਸੀ। ਗੁਰੂ ਸਾਹਿਬ ਨੇ ਆਪਣੇ ਮਿੱਤਰ ਪਿਆਰੇ ਅਕਾਲ ਪੁਰਖ ਨੂੰ ਬ੍ਰਹਿਮੰਡੀ ਰਮਜ਼ ਵਿੱਚ ਸਹਿਜ-ਸੁਖੈਨ ਜਿਹੇ ਹੀ 'ਯਾਰੜੇ ਦਾ ਸਾਨੂੰ ਸੱਥਰ ਚੰਗਾ ਭੱਠ ਖੇੜਿਆਂ ਦਾ ਰਹਿਣਾ' ਦੀ ਸੱਦ ਦਿੱਤੀ। ਵੇਦਨਾਂ ਦੇ ਇਨ੍ਹਾਂ ਸ਼ਿੱਦਤ ਭਰਪੂਰ ਸ਼ਬਦਾਂ ਵਿੱਚ ਹਾਲ ਮੁਰੀਦਾਂ ਦਾ ਕਹਿਣਾ ਜਿਹੇ ਅਲੌਕਿਕ ਰੁੱਕੇ ਨੂੰ ਜਦੋਂ ਮਾਛੀਵਾੜੇ ਦੀ ਧਰਤੀ ਤੋਂ ਧੁਰ ਦਰਗਾਹੇ ਭੇਜ ਕੇ ਅਕਾਲ ਪੁਰਖ ਦਾ ਸ਼ੁਕਰਾਨਾ ਕੀਤਾ ਗਿਆ ਤਾਂ ਸਾਹਿਬਾਂ ਨੇ ਇਸ਼ਕ ਹਕੀਕੀ ਦੀ ਇੱਕ ਨਵੀਂ ਹੀ ਹੱਦ ਬੰਨ੍ਹ ਦਿੱਤੀ। ਵਾਰਸ ਸ਼ਾਹ ਦੇ ਕੌਲ ਅਨੁਸਾਰ ਆਸ਼ਕ ਹਮੇਸ਼ਾਂ ਆਸ਼ਕੀ ਦੇ ਬਾਬ ਦਾ ਇਸ ਤਰ੍ਹਾਂ ਇੱਕ ਨਵਾਂ ਪੰਨਾ ਰਚਦੇ ਹਨ। ਜਿਵੇਂ ਕਿ ਬਾਬਾ ਵਾਰਸ ਸ਼ਾਹ ਕਹਿੰਦੇ ਹਨ:-

ਟੁਰਿਆਂ ਸੱਦੇ ਸਿਕੰਦਰੀ ਮੁੱਕ ਜਾਂਦੇ/ਮੁੱਕੇ ਇਸ਼ਕ ਦੀ ਨਾਂ ਸਬੀਲ ਯਾਰੋ/ਪੰਨਾ ਇਸ਼ਕ ਦਾ ਆਸ਼ਕਾਂ ਨੇ ਪਾ ਦਿੱਤਾ/ ਕਰਕੇ ਸ਼ੁਰੂ ਦੀ ਨੇਕ ਤਫਸੀਲ ਯਾਰੋ/ਦਰਸ ਇਸ਼ਕ ਦਾ ਸਦਾ ਇਹ ਰਹੇ ਖੁਲਾ/ਆਸ਼ਕ ਕਦੇ ਨਾ ਕਰਨ ਤਾਫ਼ੀਲ ਯਾਰੋ।

ਦੂਜੇ ਪਾਸੇ ਛੋਟੀਆਂ ਜਿੰਦਾਂ ਦੇ ਵੱਡੇ ਸਾਕੇ ਦਾ ਵਰਤਾਰਾ ਫਤਹਿਗੜ੍ਹ ਸਾਹਿਬ ਦੀ ਧਰਤੀ ਨੇ ਵੇਖਿਆ। ਬੁੱਢੀ ਦਾਦੀ ਮਾਂ ਤੇ ਦੋ ਛੋਟੇ ਸਾਹਿਬਜ਼ਾਦੇ ਜ਼ੋਰਾਵਰ ਸਿੰਘ ਤੇ ਫਤਹਿ ਸਿੰਘ ਸਰਸਾ ਨਦੀ ਪਾਰ ਕਰਨ ਸਮੇਂ ਆਪਣੇ ਗੁਰੂ ਪਿਤਾ, ਮਾਤਾਵਾਂ ਤੇ ਵੱਡੇ ਭਰਾਵਾਂ ਨਾਲੋਂ ਵਿਛੜ ਗਏ ਸਨ। ਮਾਤਾ ਸੁੰਦਰੀ ਜੀ ਤੇ ਮਾਤਾ ਸਾਹਿਬ ਕੌਰ ਤੇ ਭਾਈ ਮਨੀ ਸਿੰਘ ਵਿਛੜ ਕੇ ਦਿੱਲੀ ਵੱਲ ਨੂੰ ਚਲੇ ਗਏ। ਘਰ ਦਾ ਵਿਸ਼ਵਾਸਪਾਤਰ ਰਸੋਈਆ ਗੰਗੂ ਜੋ ਬਾਅਦ ਵਿੱਚ ਅਕ੍ਰਿਤਘਣਤਾ ਦੀ ਘਿਨੌਣੀ ਤਸਵੀਰ ਬਣਿਆ। ਉਸ ਨੇ ਮਾਤਾ ਗੁਜਰੀ ਅਤੇ ਉਹਨਾਂ ਦੇ ਪੋਤਰਿਆਂ ਕੋਲ ਜੋ ਸੋਨੇ ਚਾਂਦੀ ਦੀਆਂ ਮੋਹਰਾਂ ਸਨ ਉਹ ਮੋਹਰਾਂ ਚੁਰਾ ਲਈਆਂ ਤੇ ਲਾਲਚ ਵਸ ਦਾਦੀ ਮਾਂ ਤੇ ਛੋਟੇ ਸਾਹਿਬਜ਼ਾਦਿਆਂ ਨੂੰ ਮੋਰਿੰਡੇ ਦੇ ਕੋਤਵਾਲ ਜਾਨੀ ਖਾਂ ਤੇ ਮਾਨੀ ਖਾਂ ਦੇ ਹਵਾਲੇ ਕਰ ਦਿੱਤਾ। ਮੋਰਿੰਡੇ ਤੋਂ

ਉਹਨਾਂ ਨੂੰ ਸੂਬਾ ਸਰਹੰਦ ਦੀ ਕਚਹਿਰੀ ਵਿੱਚ ਪੇਸ਼ ਕੀਤਾ ਗਿਆ। ਦੁਨੀਆਂ ਵਿੱਚ ਹੋਏ ਮਾਸੂਮਾਂ ਉਪਰ ਅਨਰਥ ਤੇ ਅਨਿਆਂ ਦਾ ਸਭ ਤੋਂ ਵੱਡਾ ਮੁਕੱਦਮਾ; ਸਭ ਤੋਂ ਘੱਟ ਸਮੇਂ ਲਈ ਚੱਲਿਆ। ਉਨ੍ਹਾਂ ਦਾ ਕਸੂਰ ਸਿਰਫ ਇਹ ਸੀ ਕਿ ਇਹ ਮਾਸੂਮ ਜਿੰਦਾਂ ਦਸਮੇਸ਼ ਪਿਤਾ ਦੀ ਅੰਸ਼ ਸਨ ਤੇ ਮਾਤਾ ਗੁਜਰੀ ਦਸਮੇਸ਼ ਪਿਤਾ ਦੀ ਮਾਤਾ ਸੀ। ਫਤਵਾ ਇਹ ਦਿੱਤਾ ਗਿਆ ਕਿ ਸਾਹਿਬਜ਼ਾਦਿਆਂ ਨੂੰ ਜਿਉਂਦੇ ਜੀਅ ਕੰਧਾਂ ਵਿੱਚ ਚਿਣਵਾ ਦਿੱਤਾ ਜਾਵੇ। ਇਸ ਹੌਲਨਾਕ ਫਤਵੇ ਨੂੰ ਰੱਬੀ ਰਜ਼ਾ ਬਣਾ ਕੇ ਛੋਟੇ ਸਾਹਿਬਜ਼ਾਦਿਆਂ ਨੇ ਅੰਤਲੇ ਸਵਾਸਾਂ ਤੱਕ ਸਿੱਖੀ ਸ਼ਹਾਦਤਾਂ ਦੀ ਫੁਲਵਾੜੀ ਦੇ ਸ਼ੋਮਣੀ ਗੁਰੂ ਅਰਜਨ ਦੇਵ ਜੀ ਤੋਂ ਲੈ ਕੇ ਹਿੰਦ ਦੀ ਚਾਦਰ ਆਪਣੇ ਦਾਦਾ ਸ੍ਰੀ ਗੁਰੂ ਤੇਗ ਬਹਾਦਰ ਜੀ ਤੇ ਆਪਣੇ ਵੱਡੇ ਭਰਾਵਾਂ ਦੀ ਡਗਰ 'ਤੇ ਚਲਦੇ ਹੋਏ ਆਪਣੀ ਦਾਦੀ ਮਾਂ ਨਾਲ ਕੀਤੇ ਸ਼ਹੀਦੀ ਪਾਉਣ ਦੇ ਵਾਅਦੇ ਨੂੰ ਖਿੜੇ ਮੱਥੇ ਪ੍ਰਵਾਨ ਚੜ੍ਹਾਇਆ। ਇਨ੍ਹਾਂ ਛੋਟੀਆਂ ਜਿੰਦਾਂ ਪਰ ਵੱਡੀਆਂ ਰੂਹਾਂ ਨੇ ਇਸ ਵੱਡੇ ਸਾਕੇ ਦੇ ਰੂਪ ਵਿੱਚ ਦੁਨੀਆਂ ਨੂੰ ਪ੍ਰਤੱਖ ਦਿਖਾ ਦਿੱਤਾ ਕਿ ਜਬਰ ਤੇ ਸਬਰ ਦੀ ਲੜਾਈ ਵਿਚ ਸਬਰ ਦੀ ਜਿੱਤ ਸਦੀਵੀ ਹੈ। ਉਸ ਤੋਂ ਬਾਅਦ ਇਕੱਲੀ ਮਾਤਾ ਗੁਜਰੀ ਲਈ ਇਸ ਧਰਤੀ ਤੇ ਬਚਿਆ ਵੀ ਕੀ ਸੀ ਤੇ ਉਨ੍ਹਾਂ ਨੇ ਵੀ ਆਪਣੇ ਪ੍ਰਾਣ ਪੰਖੇਰੂ ਬ੍ਰਹਿਮੰਡ ਵੱਲ ਨੂੰ ਤੋਰਦੇ ਹੋਏ ਇਸ ਫਾਨੀ ਸੰਸਾਰ ਨੂੰ ਅਲਵਿਦਾ ਆਖ ਦਿੱਤੀ। ਦੋ ਜਾਂ ਤਿੰਨ ਦਿਨ ਦੇ ਇਸ ਮੁਕੱਦਮੇ ਦੌਰਾਨ ਦੁੱਧ ਦੀ ਸੇਵਾ ਅਤੇ ਸਰਦੀਆਂ ਦੀਆਂ ਕਕਰੀਲੀਆਂ ਰਾਤਾਂ ਵਿੱਚ ਥੋੜ੍ਹਾ ਬਹੁਤ ਤਨ ਢਕਣ ਲਈ ਠੰਢੇ ਬੁਰਜ ਵਿੱਚ ਕੁਝ ਕੱਪੜੇ-ਲੱਤੇ ਅਤੇ ਦੁੱਧ ਦੀ ਸੇਵਾ ਮੋਤੀ ਮਹਿਰੇ ਨੇ ਕੀਤੀ ਸੀ। ਬਾਬਾ ਮੋਤੀ ਮਹਿਰਾ ਜੀ ਨੂੰ ਤੇ ਉਨ੍ਹਾਂ ਦੇ ਪਰਿਵਾਰ ਨੂੰ ਸਪਸ਼ਟ ਪਤਾ ਸੀ ਕਿ ਇਸ ਸੇਵਾ ਦੀ ਬਹੁਤ ਵੱਡੀ ਸਜ਼ਾ ਭੁਗਤਣੀ ਪਵੇਗੀ ਅਤੇ ਇਸ ਤਰ੍ਹਾਂ ਹੀ ਹੋਇਆ ਕਿ ਉਸ ਸੇਵਾ ਦੇ ਪੁੰਜ ਤੇ ਉਸ ਦੇ ਪਰਿਵਾਰ ਨੇ ਕੋਹਲੂ ਵਿੱਚ ਪੀੜੇ ਜਾਣ ਦੀ ਸਜ਼ਾ ਝੱਲ ਕੇ ਰਹਿੰਦੀ ਦੁਨੀਆਂ ਤੱਕ ਮਾਨਵਤਾ ਦੇ ਪਹਿਰੇਦਾਰਾਂ ਲਈ ਕੀਤੀ ਆਪਣੀ ਨੇਕ ਸੇਵਾ ਤੇ ਕੁਰਬਾਨੀ ਦੀ ਮਿਸਾਲ ਕਾਇਮ ਕਰ ਦਿੱਤੀ। ਅਦਾਲਤ ਵਿੱਚ ਰੱਬ ਦੀ ਇੱਕ ਹੋਰ ਨੇਕ ਰੂਹ ਨਵਾਬ ਮਲੇਰਕੋਟਲਾ ਸ਼ੇਰ ਮੁਹੰਮਦ ਖਾਂ ਨੇ ਹਾਅ ਦਾ ਨਾਅਰਾ ਮਾਰ ਕੇ ਸਿੱਖ ਕੌਮ ਨਾਲ ਹੀ ਨਹੀਂ; ਸਗੋਂ ਕੁੱਲ ਪੰਜਾਬੀਆਂ ਨਾਲ ਸਾਂਝ ਪਾਈ ਜੋ ਕਿ ਹੁਣ ਤੱਕ ਨਿਭ ਰਹੀ ਹੈ। ਇਸ ਤੋਂ ਬਾਅਦ ਇੱਕ ਨਾਂ ਅਕ੍ਰਿਤਘਣ ਦੀਵਾਨ ਸੁੱਚਾ ਨੰਦ ਦਾ ਨਾਂ ਲੈਣਾ ਤਾਂ ਨਹੀਂ ਬਣਦਾ ਪਰ ਇਤਿਹਾਸ ਵੀ ਸਾਡੇ ਸਾਹਮਣੇ ਹੈ ਕਿ ਕਿਸ ਤਰ੍ਹਾਂ ਉਸ ਨੇ ਅਤਿਅੰਤ ਮਾੜੀ ਕਰਤੂਤ ਵਿਖਾਈ ਤੇ ਸੂਬਾ ਸਰਹੰਦ ਵਜ਼ੀਰ ਖਾਂ ਨੂੰ ਰਾਏ ਦਿੱਤੀ ਕਿ ਇਹ ਬੱਚੇ ਵੱਡੇ ਹੋ ਕੇ ਦਸਮੇਸ਼ ਪਾਤਿਸ਼ਾਹ ਦੇ ਰਸਤੇ 'ਤੇ ਹੀ ਚੱਲਣਗੇ। ਇਸ ਲਈ ਇਹ ਹੀ ਠੀਕ ਹੋਵੇਗਾ ਕਿ ਇਹਨਾਂ ਨੂੰ ਹੁਣ ਹੀ ਖ਼ਤਮ ਕਰ ਦਿੱਤਾ ਜਾਵੇ। ਪਰ ਇਸ ਦੇ ਉਲਟ ਇਤਿਹਾਸ ਇਹ ਵੀ ਦੱਸ ਰਿਹਾ ਹੈ ਕਿ ਕਿਵੇਂ ਉਦੋਂ ਹੀ ਰੱਬ ਦੇ ਇੱਕ ਨੇਕ ਬੰਦੇ ਨੇ ਇਹ ਵੀ ਇੱਕ ਨੇਕ ਕਰਮ ਕਮਾਇਆ ਕਿ ਦਾਦੀ ਮਾਤਾ

ਗੁਜਰੀ ਅਤੇ ਦੋਨੋਂ ਛੋਟੇ ਸਾਹਿਬਜ਼ਾਦਿਆਂ ਦੀਆਂ ਦੇਹਾਂ ਦਾ ਸਸਕਾਰ ਕਰਨ ਲਈ ਲੋੜੀਂਦੀ ਜ਼ਮੀਨ ਮੌਕੇ ਦੇ ਹਾਕਮਾਂ ਤੋਂ ਸੋਨੇ ਦੀ ਮੋਹਰ ਨਾਲ ਮੋਹਰ ਰੱਖ ਕੇ ਖਰੀਦੀ। ਇਸ ਸੱਜਣ ਪੁਰਖ ਟੋਡਰ ਮੱਲ ਦਾ ਨਾਮ ਪੰਜਾਬ ਹੀ ਨਹੀਂ; ਦੁਨੀਆਂ ਦੇ ਇਤਿਹਾਸ ਵਿੱਚ ਵੀ ਕ੍ਰਿਤੱਗਤਾ ਦੀ ਸੋਹਣੀ ਮੂਰਤ ਦੇ ਤੌਰ ਤੇ ਹਮੇਸ਼ਾਂ ਹਮੇਸ਼ਾਂ ਲਈ ਚਮਕਦਾ ਰਹੇਗਾ।

ਇਸ ਤਰ੍ਹਾਂ ਫਤਹਿਗੜ੍ਹ ਸਾਹਿਬ ਦੀ ਧਰਤੀ ਨੇ ਛੋਟੀਆਂ ਜਿੰਦਾਂ ਦੇ ਵੱਡੇ ਸਾਕੇ ਨੂੰ ਵੇਖਿਆ ਅਤੇ ਚਮਕੌਰ ਦੀ ਧਰਤੀ ਨੇ ਸੈਂਤੀ ਸਿੰਘਾਂ ਅਤੇ ਦੋ ਸਾਹਿਬਜ਼ਾਦਿਆਂ ਦੀ ਲਾਸਾਨੀ ਕੁਰਬਾਨੀ ਦੀ ਚਸ਼ਮਦੀਦ ਗਵਾਹੀ ਦਿੱਤੀ। ਜੋ ਅੱਜ ਵੀ ਪੀੜ੍ਹੀ ਦਰ ਪੀੜ੍ਹੀ, ਹਰਫ਼-ਬ-ਹਰਫ਼ ਦੁਨੀਆਂ ਦੇ ਇਤਿਹਾਸ ਵਿੱਚ ਬੇਮਿਸਾਲ ਸ਼ਹਾਦਤਾਂ ਵਜੋਂ ਕਾਇਮ ਹੈ।

ਚਮਕੌਰ ਸਾਹਿਬ ਤੋਂ ਮਾਛੀਵਾੜਾ, ਅੱਗੇ ਘੁਲਾਲ, ਕਟਾਣਾ ਸਾਹਿਬ, ਆਲਮਤੀਰ ਤੇ ਮੋਹੀ ਲੰਘਦੇ ਹੋਏ ਦਸਮੇਸ਼ ਪਿਤਾ ਆਪਣੇ ਇੱਕ ਹੋਰ ਮੁਸਲਮਾਨ ਮੁਰੀਦ ਰਾਏ ਕੱਲ੍ਹੇ ਕੋਲ ਰਾਏ ਕੋਟ ਪਹੁੰਚੇ। ਇਹ ਰਾਏ ਕੱਲ੍ਹਾ ਕੋਟਲੇ ਨਿਹੰਗ ਦੇ ਮੁਖੀ ਨਿਹੰਗ ਖਾਨ ਦਾ ਰਿਸ਼ਤੇਦਾਰ ਵੀ ਸੀ। ਮਾਸੂਮਾਂ ਤੇ ਮਾਸੂਮੀਅਤ ਨਾਲ ਬੀਤੇ ਹਸ਼ਰ ਦੀ ਖਬਰ ਲੈਣ ਲਈ ਦਸਵੇਂ ਪਾਤਿਸ਼ਾਹ ਨੇ ਚੌਧਰੀ ਰਾਏ ਕੱਲ੍ਹਾ ਨੂੰ ਕਿਹਾ। ਉਸ ਨੇ ਅੱਗੇ ਨੂਰੇ ਮਾਹੀ ਨੂੰ ਸਰਹਿੰਦ ਭੇਜਿਆ ਤਾਂ ਕਿ ਉਹ ਮੌਕੇ ਤੇ ਜਾ ਕੇ ਉਥੋਂ ਦੀ ਹਾਲ ਵਾਰਤਾ ਬਾਰੇ ਜਾਣਕਾਰੀ ਹਾਸਲ ਕਰੇ। ਜਦੋਂ ਸਰਹਿੰਦ ਤੋਂ ਵਾਪਸ ਆ ਕੇ ਦੋ ਪਿੰਡਾਂ ਦੇ ਸਾਂਝੇ ਬੀੜ੍ਹ ਲੰਮੇ ਜੱਟਪੁਰੇ ਪਹੁੰਚ ਕੇ ਨੂਰੇ ਮਾਹੀ ਨੇ ਦੁਨੀਆਂ ਦੇ ਸਭ ਤੋਂ ਵੱਧ ਘਿਨੌਣੇ ਇਸ ਮੁਕੱਦਮੇ ਦੀ ਵਿਥਿਆ ਪੂਰਨ ਵੈਰਾਗ ਵਿੱਚ ਵਿਰਲਾਪ ਕਰਦੇ ਹੋਏ ਨੇ ਪਰਤ-ਦਰ-ਪਰਤ ਖੋਲ੍ਹ ਕੇ ਸੁਣਾਈ ਤਾਂ ਨਾ ਕੋਈ ਚੌਧਰੀ, ਨਾ ਕੋਈ ਸਰਦਾਰ ਅਤੇ ਨਾ ਹੀ ਸੰਗਤ ਵਿੱਚ ਕੋਈ ਅਜਿਹਾ ਮਨੁੱਖ ਸੀ ਜੋ ਮਾਸੂਮੀਅਤ ਦੇ ਇਸ ਕਤਲ ਤੇ ਭੁੱਬਾਂ ਤੇ ਧਾਹਾਂ ਮਾਰ ਕੇ ਨਾ ਰੋਇਆ ਹੋਵੇ। ਪਰ ਧੰਨ ਹੈ; ਦਸਮੇਸ਼ ਪਿਤਾ ਦੇ ਸਿਦਕ-ਸਬਰ ਦਾ ਪਿਆਲਾ; ਜੋ ਜ਼ੁਲਮ ਤੇ ਜਬਰ ਦੇ ਇੰਨੇ ਵੱਡੇ ਹਿਚਕੋਲਿਆਂ ਦੇ ਬਾਵਜੂਦ ਛਲਕਿਆ ਤੱਕ ਨਹੀਂ। ਇਹ ਤਾਂ ਨਹੀਂ ਹੋ ਸਕਦਾ ਕਿ ਗੁਰੂ ਪਿਤਾ ਨੂੰ ਇਸ ਵਰਤਾਰੇ ਦਾ ਦੁੱਖ ਨਾ ਹੋਇਆ ਹੋਵੇ ਪਰ ਜਿਵੇਂ ਸ਼ਿਵ ਜੀ ਨੇ ਲੋਕਾਈ ਦਾ ਜ਼ਹਿਰ ਪਿਆਲਾ ਆਪ ਪੀ ਲਿਆ ਸੀ; ਉਸ ਤਰਾਂ ਹੀ ਇੱਥੇ ਦਸਵੇਂ ਪਾਤਿਸ਼ਾਹ ਨੇ ਅਡੋਲ ਹੀ ਸਮੁੱਚੀ ਲੋਕਾਈ ਦੇ ਇਸ ਦਰਦ ਨੂੰ ਆਪਣੇ ਅੰਦਰ ਹੀ ਸਹਿਜ ਮਤੇ ਸਮੋ ਲਿਆ। ਪਰ ਇਹ ਵੀ ਸਮੇਂ ਦੀ ਇੱਕ ਇਤਿਹਾਸਕ ਗੁਆਹੀ ਹੈ ਕਿ ਕਿਸੇ ਬ੍ਰਿਹਿਮੰਡੀ ਜਲੌਅ ਹੇਠ ਅਚਨਚੇਤ ਜਿਹੇ ਹੀ ਉਨ੍ਹਾਂ ਦੇ ਤੀਰ ਨੇ ਇੱਕ ਜੰਗਲੀ ਬੂਟੀ ਕਾਹੀ ਦੀ ਜੜ੍ਹ ਨੂੰ ਪੁੱਟ ਸੁੱਟਿਆ ਤਾਂ ਪਾਤਿਸ਼ਾਹ ਦੇ ਮੂੰਹੋਂ ਸ਼ਬਦ ਨਿਕਲੇ ਕਿ ਹੁਣ ਜ਼ੁਲਮ ਦਾ ਅੰਤ ਹੋ ਚੁੱਕਾ ਹੈ ਤੇ ਮੁਗਲ ਸਾਮਰਾਜ ਦੀ

ਜੜ੍ਹ ਪੁੱਟੀ ਗਈ ਹੈ। ਇੱਥੇ ਵੀ ਉਨ੍ਹਾਂ ਨੇ ਕਿਸੇ ਮੁਸਲਮਾਨ ਜਾਂ ਵਿਅਕਤੀਗਤ ਤੌਰ ਤੇ ਇੱਥੋਂ ਤੱਕ ਕਿ ਸਰਹਿੰਦ ਦੇ ਨਵਾਬ ਵਜ਼ੀਰ ਖਾਂ ਜਾਂ ਉਸ ਦੇ ਕੁਕਰਮੀ ਚੇਲਿਆਂ-ਚਪਟਿਆਂ ਬਾਰੇ ਕੋਈ ਵੀ ਮੰਦਾ ਬੋਲ ਨਹੀਂ ਬੋਲਿਆ। ਇਹ ਵਡੱਪਣ ਤੇ ਵਡਿਆਈ ਉਸ ਰੱਬ ਦੇ ਨਿਵਾਜੇ ਹੋਏ ਰੱਬ-ਪੁੱਤਰ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੀ ਹੀ ਹੋ ਸਕਦੀ ਹੈ। ਜਿਨ੍ਹਾਂ ਦਾ ਮਾਨਵਤਾ ਦੇ ਭਲੇ ਲਈ ਵਡੱਪਣ; ਸੂਲੀ ਤੇ ਚੜ੍ਹਾਏ ਗਏ ਈਸਾ ਮਸੀਹ ਦੀ ਵਡਿਆਈ ਵਾਂਗ ਵਿਸ਼ਾਲ ਹਿਰਦੇ ਦੀ ਉਪਜ ਸੀ। ਜੋ ਕਿ ਆਪਣੇ ਵਿਰੋਧੀਆਂ ਬਾਰੇ ਕਹਿ ਸਕਦੇ ਹਨ ਕਿ ਹੇ ਪ੍ਰਮਾਤਮਾਂ ਇਨ੍ਹਾਂ ਨੂੰ ਮੁਆਫ ਕਰਨਾ ਕਿਉਂਕਿ ਇਹ ਨਹੀਂ ਜਾਣਦੇ ਕਿ ਇਹ ਕੀ ਗੁਨਾਹ ਕਰ ਰਹੇ ਹਨ। ਇਸਤਰਾਂ ਹੀ ਜਾਂ ਉਸ ਤੋਂ ਪਹਿਲਾਂ ਸੁਕਰਾਤ ਨੇ ਮਾਨਵਤਾ ਦੀਆਂ ਕਦਰਾਂ-ਕੀਮਤਾਂ ਦੀ ਰਾਖੀ ਕਰਦੇ ਹੋਏ, ਲੋਕਾਈ ਲਈ ਜੋ ਜ਼ਹਿਰ ਪਿਆਲਾ ਪੀਤਾ ਸੀ। ਉਸ ਦਾ ਸਮਰੂਪ ਇਤਿਹਾਸ ਹੁਣ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਹਰਾ ਰਹੇ ਸਨ। ਜਦੋਂ ਗੁਰੂ ਸਾਹਿਬ ਸੰਗਤਾਂ ਨੂੰ ਭਾਣਾ ਮੰਨਣ ਤੇ ਧੀਰਜ-ਧਰਵਾਸ ਰੱਖਣ ਲਈ ਕਹਿ ਰਹੇ ਸਨ ਤਾਂ ਉਦੋਂ ਹੀ ਅਛੋਪਲੇ ਜਿਹੇ ਇੱਕ ਤੇ ਸਿਰਫ ਇੱਕ ਹੀ ਅਣਮੋਲ ਸਵਾਂਤੀ ਬੂੰਦ ਜਿਹਾ ਹੰਝੂ ਬੇਸ਼ਕੀਮਤੀ ਮੋਤੀ ਬਣ ਕੇ ਉਸ ਨੂਰੀ ਪਾਤਿਸ਼ਾਹ ਦੀ ਨੂਰਾਨੀ ਅੱਖ ਦੇ ਕੋਏ ਨੂੰ ਅਣਭੋਲ ਜਿਹੇ ਉਲੰਘ ਕੇ ਧਰਤੀ ਤੇ ਜਾ ਡਿੱਗਾ। ਬ੍ਰਹਿਮੰਡ ਦਾ ਸਿਤਾਰਾ ਵਿਗਿਆਨ ਦੱਸਦਾ ਹੈ ਕਿ 27 ਨਕਸ਼ੱਤਰਾਂ ਵਿੱਚ ਇੱਕ ਸਵਾਂਤੀ ਨਕਸ਼ੱਤਰ ਹੁੰਦਾ ਹੈ। ਪਪੀਹਾ ਇੱਕ ਪੰਛੀ ਹੁੰਦਾ ਹੈ ਜਿਸ ਨੂੰ ਕਦੇ ਕਿਸੇ ਨੇ ਪੰਛੀਆਂ ਵਾਂਗ ਚੁੰਝ ਰਾਹੀਂ ਪਾਣੀ ਪੀਂਦੇ ਨਹੀਂ ਵੇਖਿਆ। ਵੇਦ-ਪੁਰਾਣਾਂ ਵਿੱਚ ਲਿਖਿਆ ਹੈ ਕਿ ਜਦੋਂ ਪਪੀਹਾ ਆਪਣੀ ਚਿਰਕਾਲੀ ਪਿਆਸ ਨੂੰ ਬੁਝਾਉਣ ਖਾਤਰ ਅਕਾਲ ਪੁਰਖ ਅੱਗੇ ਕੂਕਦਾ ਹੈ ਤਾਂ ਜੇ ਸਵਾਂਤੀ ਨਕਸ਼ੱਤਰ ਦੀ ਲਗਨ ਸਥਿਤੀ ਵਿੱਚ ਬਾਰਸ਼ ਹੋ ਜਾਵੇ ਤਾਂ ਪਪੀਹੇ ਦੀ ਪਿਆਸ ਤ੍ਰਿਪਤ ਕਰਨ ਲਈ ਜੋ ਬੂੰਦ ਉਸ ਦੇ ਗਲੇ ਵਿੱਚ ਉਤਰਦੀ ਹੈ; ਉਸ ਨੂੰ ਸਵਾਂਤੀ ਬੂੰਦ ਕਿਹਾ ਜਾਂਦਾ ਹੈ। ਸੋ ਗੁਰੂ ਸਾਹਿਬ ਦੀ ਅੱਖ ਵਿੱਚ ਆਏ ਇੱਕ ਸਵਾਂਤੀ ਹੰਝੂ ਦਾ ਕੌਤਕ ਬੇਸ਼ੱਕ ਸਾਡੀ ਸਮਝਣ ਦੀ ਸਮਰੱਥਾ ਤਾਂ ਨਹੀਂ! ਪਰ ਜੇ ਇਸ ਨੂੰ ਸਾਹਿਬਾਂ ਦੀ ਜ਼ਿੰਦਗਾਨੀ ਅਤੇ ਉਨ੍ਹਾਂ ਦੇ ਮਿਸ਼ਨ ਦੇ ਪ੍ਰਸੰਗ ਵਿੱਚ ਲਈਏ ਕਿ ਗੁਰੂ ਸਾਹਿਬ ਨੂੰ ਅਕਹਿ ਤੇ ਅਸਹਿ ਜਫਰ ਜਾਲਣੇ ਪਏ। ਉਨ੍ਹਾਂ ਨੇ ਆਪਣੇ ਹੱਥੀਂ ਆਪਣੇ ਸਾਰੇ ਪਰਿਵਾਰ ਦਾ ਸਾਡੇ ਲਈ ਸਰਬੰਸਦਾਨ ਕੀਤਾ। ਆਪਣੀ ਅੱਖੀਂ ਆਪਣੇ ਜਿਗਰ ਦੇ ਟੁਕੜੇ ਵੱਡੇ ਸਾਹਿਬਜ਼ਾਦਿਆਂ ਤੇ ਸਪੂਤ ਯੋਧੇ ਤੇ ਸੂਰਬੀਰ ਸਿੰਘਾਂ ਦੀਆਂ ਬੇਮਿਸਾਲ ਸ਼ਹਾਦਤਾਂ ਵੇਖੀਆਂ। ਪਰ ਕਿਸੇ ਨੇ ਉਨ੍ਹਾਂ ਨੂੰ ਨਾ ਕਦੇ ਰੁਦਨ ਕਰਦੇ ਵੇਖਿਆ, ਨਾ ਹੀ ਉਨ੍ਹਾਂ ਦਾ ਵੈਰਾਗ ਵਿੱਚ ਕਿਸੇ ਨੇ ਕਦੇ ਗਲਾ ਭਰਿਆ ਵੇਖਿਆ ਅਤੇ ਨਾ ਹੀ ਕਿਸੇ ਨੇ ਕਦੇ ਉਨ੍ਹਾਂ ਦੀਆਂ ਅੱਖਾਂ ਵਿੱਚ ਅੱਥਰੂ ਤੱਕੇ। ਇੱਥੋਂ ਤੱਕ ਕਿ ਜਦੋਂ ਮਾਤਾ ਸੁੰਦਰੀ ਜੀ ਤੇ ਮਾਤਾ ਸਾਹਿਬ ਕੌਰ ਜੀ ਨੂੰ ਸਾਬੋ ਕੀ ਤਲਵੰਡੀ ਵਿਖੇ ਸਿੱਧੂ ਬਾਬੇ ਰਾਮੇ ਤੇ ਬਾਬੇ ਤਿਲੋਕੇ ਨੇ ਚਮਕੌਰ ਸਾਹਿਬ ਤੇ

ਫਤਹਿਗੜ੍ਹ ਦੀ ਦਰਦਨਾਕ ਵਿਥਿਆ; ਗੁਰੂ ਸਾਹਿਬ ਅਤੇ ਸਿੱਧੂਆਂ ਦੇ ਵਡੇਰੇ ਚੌਧਰੀ ਬਾਬਾ ਡੱਲਾ ਸਿੰਘ, ਇਲਾਕੇ ਦੇ ਹੋਰ ਸਿੱਧੂ-ਬਰਾੜ ਸਰਦਾਰਾਂ ਤੇ ਹੋਰ ਕੌਮਾਂ ਦੇ ਮੁਖੀਆਂ ਤੇ ਅਨੇਕਾਂ ਸੰਗਤਾਂ ਦੀ ਹਾਜ਼ਰੀ ਵਿੱਚ ਸੁਣਾਈ ਤਾਂ ਉੱਥੇ ਹਾਜ਼ਰ ਹਰ ਬਸ਼ਰ ਨੇ ਭੁੱਬਾਂ ਮਾਰ-ਮਾਰ ਕੇ ਰੁਦਨ ਤੇ ਵਿਰਲਾਪ ਕੀਤਾ। ਮਾਤਰੀ ਪ੍ਰੇਮ ਦੇ ਪ੍ਰਵਾਹ ਹੇਠ ਸਾਹਿਬਜ਼ਾਦਿਆਂ ਦੀ ਵਿਥਿਆ ਸੁਣ ਕੇ ਗੁਰੂ ਸਾਹਿਬ ਤੋਂ ਮਾਵਾਂ ਦੇ ਵਛੱਲ ਨੇ ਗੁਰੂ-ਪਤੀ ਤੋਂ ਪੁੱਤਰਾਂ ਦੀ ਵਾਪਸੀ ਦੀ ਮੰਗ ਕੀਤੀ ਤਾਂ ਉਸ ਵੇਲੇ ਵੀ ਪਾਤਿਸ਼ਾਹ ਇਨਸਾਨੀ ਭਾਵਨਾ ਤੋਂ ਦੂਰ ਕਿਸੇ ਇਲਾਹੀ ਰੰਗਣਾ ਵਿੱਚ ਆਪਣੀਆਂ ਸੁਪਤਨੀਆਂ ਨੂੰ ਅਤੇ ਸੰਗਤਾਂ ਨੂੰ ਰੱਬ ਦੀ ਰਜ਼ਾ ਵਿੱਚ ਹੌਸਲੇ ਤੇ ਚੜ੍ਹਦੀ ਕਲਾ ਵਿੱਚ ਰਹਿ ਕੇ ਭਾਣਾ ਮੰਨਣ ਦਾ ਉਪਦੇਸ਼ ਦਿੰਦੇ ਹੋਏ ਭਵਿੱਖ ਕਾਲ ਦੇ ਇੱਕ ਨੁਕਤੇ ਵੱਲ ਧਿਆਨ ਦਿਵਾ ਰਹੇ ਸਨ ਕਿ "ਇਨ ਪੁਤਰਨ ਕੇ ਸੀਸ ਪਰ ਬਾਰ ਦੀਏ ਸੁਤ ਚਾਰ, ਚਾਰ ਮੁਏ ਤੋ ਕਿਆ ਹੂਆ ਜੀਵਤ ਕਈ ਹਜਾਰ।" ਫਿਰ ਅਸੀਂ ਸਾਹਿਬ ਦਸਵੇਂ ਪਾਤਿਸ਼ਾਹ ਦੇ ਜੋਤੀ-ਜੋਤ ਸਮਾਉਣ ਦੇ ਸਮੇਂ ਦਾ ਪ੍ਰਸੰਗ ਲੈਂਦੇ ਹਾਂ ਜਦੋਂ ਕਿ ਉਨ੍ਹਾਂ ਨੇ ਸੰਗਤਾਂ ਨੂੰ ਰੋਣ-ਕੁਰਲਾਉਣ ਅਤੇ ਵਿਰਲਾਪ ਕਰਨ ਦੀ ਮਨਾਹੀ ਕਰਦੇ ਹੋਏ ਗੁਰਗੱਦੀ ਦੀ ਸੌਂਪਣਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਕੀਤੀ ਅਤੇ ਆਪ ਖੁਦ ਬ੍ਰਹਮ ਵਿੱਚ ਲੀਨ ਹੋਣ ਦੀ ਆਪਣੀ ਮਨਸ਼ਾ ਮੁਤਾਬਿਕ ਅੰਗੀਠੇ ਵਿੱਚ ਜਾ ਬਿਰਾਜਮਾਨ ਹੋਏ। ਅੰਤਮ ਸਮੇਂ ਵੀ ਉਨ੍ਹਾਂ ਨੇ ਪੁਰ ਨੂਰ ਤੇ ਪੂਰਨ ਚੜ੍ਹਦੀ ਕਲਾ ਦੀ ਅਵਸਥਾ ਵਿੱਚ ਸੰਗਤਾਂ ਨੂੰ ਅਕਾਲ ਪੁਰਖ ਦੇ ਜੈਕਾਰੇ ਨਾਲ ਫਤਹਿ ਗਜਾਈ ਅਤੇ ਅਲਵਿਦਾ ਕਹੀ।

ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦਾ ਪੂਰਾ ਜੀਵਨ ਇਸ ਤਰ੍ਹਾਂ ਰੱਬ ਦੀ ਰਜ਼ਾ ਵਿੱਚ ਮਾਨਵਤਾ ਦੀਆਂ ਉੱਚੀਆਂ-ਸੁੱਚੀਆਂ ਕਦਰਾਂ-ਕੀਮਤਾਂ ਦੀ ਰਾਖੀ ਲਈ ਬਤੀਤ ਹੋਇਆ। ਉਹ ਕੌਮ ਨੂੰ ਸਰਬੰਸਦਾਨ ਜਿਹੇ ਮਹਾਂਦਾਨ ਦੇਣ ਵੇਲੇ ਵੀ ਅਡਿੱਗ ਤੇ ਅਡੋਲ ਰਹੇ। ਪਰ ਜਿਸ ਇੱਕ ਅਣਮੋਲ ਸਵਾਂਤੀ ਹੰਝੂ ਦੀ ਅਸੀਂ ਗੱਲ ਕਰ ਰਹੇ ਹਾਂ ਉਹ ਕਿਥੋਂ, ਕਿਵੇਂ ਤੇ ਕਿਉਂ ਪ੍ਰਗਟ ਹੋਇਆ? ਇਸ ਬਾਰੇ ਹਮਾਤੜ ਅਲਪੱਗ ਬੁੱਧੀ ਵਾਲਿਆਂ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਪੂਰਨ ਜੀਵਨ ਦਰਸ਼ਨ ਤੋਂ ਬਾਅਦ ਵੀ ਇਹ ਸਮਝ ਆਉਣੀ ਅਸੰਭਵ ਹੈ ਕਿ ਇਹ ਜੋ ਇੱਕ ਅਣਮੋਲ ਹੰਝੂ ਰਾਏ ਕੋਟ ਦੀ ਧਰਤੀ ਤੇ ਅਣਭੋਲ ਜਿਹੇ ਡਿੱਗਿਆ ਉਹ ਕਿਉਂ ਤੇ ਕਿਵੇਂ ਡਿੱਗਿਆ? ਇਹ ਤਾਂ ਰੱਬ ਦੀਆਂ ਰੱਬ ਹੀ ਜਾਣੇ ਤੇ ਜਾਂ ਉਸ ਦੀਆਂ ਰਮਜ਼ਾਂ ਉਸ ਨੂੰ ਜਾਨਣ ਵਾਲੇ ਭਗਤ ਹੀ ਜਾਨਣ। ਪਰ ਦੁਨੀਆਂਦਾਰਾਂ ਦੇ ਕਿਆਫਿਆਂ ਮੁਤਾਬਿਕ ਤਾਂ ਇੰਨੀ ਕੁ ਸੋਝੀ ਪੈਂਦੀ ਹੈ ਕਿ ਰਾਏ ਕੋਟ ਦੀ ਫਾਨੀ ਧਰਤੀ ਦੀ ਪੇਸ਼ਾਨੀ 'ਤੇ ਉਹ ਜੋ ਇੱਕ ਲਾਫਾਨੀ ਹੰਝੂ ਡਿੱਗਾ। ਉਹ ਹੰਝੂ ਨਹੀਂ ਸੀ; ਸਗੋਂ ਇਹ ਇੱਕ ਸਿਦਕਵਾਨ ਤੇ ਸੰਤੋਖੀ ਪਪੀਹੇ ਦੀ ਪੁਕਾਰ 'ਤੇ ਉਸ ਦੀ ਪਿਆਸ ਨੂੰ ਤ੍ਰਿਪਤ ਕਰਨ ਲਈ ਅਸਮਾਨੋਂ ਡਿੱਗੀ ਇੱਕ ਸਵਾਂਤੀ ਬੂੰਦ ਸੀ। ਜੋ ਪੰਜਾਬ ਦੀ ਸਿੱਕਦੀ ਅਤੇ ਤੱਪਦੀ ਧਰਤੀ ਮਾਂ ਦੇ ਕਲੇਜੇ ਠੰਢ ਪਾਉਣ ਲਈ ਹੀ

ਡਿੱਗੀ ਸੀ। ਇਸ ਦੀ ਮਿਸਾਲ ਪ੍ਰਾਚੀਨ ਇਤਿਹਾਸ ਦੇ ਰਮਾਇਣ ਕਾਲ ਵਿੱਚ ਵੀ ਮਿਲਦੀ ਹੈ ਕਿ ਜਦੋਂ ਸ੍ਰੀ ਰਾਮ ਚੰਦਰ ਜੀ ਨੇ ਅਸ਼ਵਮੇਧ ਯੱਗ ਕੀਤਾ ਤਾਂ ਉਸ ਸਮੇਂ ਉਨ੍ਹਾਂ ਦੇ ਵਿਰੁੱਧ ਉਨ੍ਹਾਂ ਦੇ ਪੁੱਤਰਾਂ ਲਵ ਤੇ ਕੁਸ਼ ਵਲੋਂ ਲੜੇ ਗਏ ਅਣਜਾਣੇ ਤੇ ਅਣਭੋਲ ਯੁੱਧ ਤੋਂ ਬਾਦ ਪਤਾ ਲੱਗਣ ਉਪਰੰਤ ਮਾਤਾ ਸੀਤਾ ਜੀ ਵਲੋਂ ਕੀਤੇ ਗਏ ਰੁਦਨ ਤੇ ਅਫਸੋਸ ਦਾ ਦੁੱਖ; ਜਦੋਂ ਧਰਤੀ ਮਾਤਾ ਵਲੋਂ ਨਾ ਸਮੋਇਆ ਗਿਆ ਤਾਂ ਧਰਤੀ ਮਾਂ ਨੂੰ ਆਪਣਾ ਆਪ ਪਾੜ ਕੇ; ਸੀਤਾ ਮਾਤਾ ਨੂੰ ਆਪਣੇ ਅੰਦਰ ਸਮੋਣਾ ਪਿਆ ਸੀ। ਬੇਸ਼ੱਕ ਇਹ ਤਸੱਵਰ ਅਧੂਰਾ ਹੀ ਹੋਵੇ। ਪਰ ਕੁਝ ਕੁ ਸੋਝੀ ਇਉਂ ਹੀ ਪੈਂਦੀ ਹੈ ਕਿ ਜੇ ਇਹ ਸਵਾਂਤੀ ਬੂੰਦ ਦਸਵੇਂ ਪਾਤਿਸ਼ਾਹ ਦੀ ਅੱਖ ਦੇ ਕੋਏ ਨੂੰ ਹੰਝੂ ਬਣ ਕੇ ਨਾ ਉਲੰਘਦੀ ਤੇ ਕੌਮ ਦੀ ਆਤਮਾ ਨੂੰ ਨਾ ਠਾਰਦੀ ਤਾਂ ਮਾਸੂਮੀਅਤ ਅਤੇ ਮਾਸੂਮਾਂ ਦੇ ਕਤਲ ਦੀ ਵਿੱਥਿਆ ਸੁਣ ਕੇ ਧਰਤੀ ਮਾਂ ਅਤੇ ਉਸ ਦੀ ਲੋਕਾਈ ਦਾ ਕਲੇਜਾ ਫਟ ਜਾਣਾ ਸੀ। ਫੇਰ ਇਸ ਭੁਚਾਲ ਤੇ ਜ਼ਲਜ਼ਲੇ ਦੀ ਕਰੋਪੀ ਦਾ ਜਲਵਾ ਦੇਖਣ ਤੋਂ ਬਾਅਦ ਕੋਈ ਵਿਰਲਾ-ਟਾਂਵਾਂ ਹੀ ਹਰਿਓ-ਬੂਟ ਬਚਣਾ ਸੀ।

ਸੋ ਇਸ ਤਰ੍ਹਾਂ ਉਸ ਅਣਮੋਲ ਸਵਾਂਤੀ ਬੂੰਦ ਜਿਹੇ ਇੱਕੋ ਹੰਝੂ ਦੀ ਇੱਕ ਸਦੀਵੀ ਦਾਸਤਾਨ ਬਣੀ। ਸਮੇਂ ਦਾ ਕਾਲ ਚੱਕਰ ਹੁਣ ਤੱਕ ਸਾਨੂੰ ਇਸ ਦੀ ਯਾਦ ਦਿਵਾ ਰਿਹਾ ਹੈ ਅਤੇ ਮਨੁੱਖਤਾ ਦਾ ਇਤਿਹਾਸ ਹਮੇਸ਼ਾ ਹੀ ਇਸ ਅਲੌਕਿਕ ਦਾਸਤਾਨ ਨੂੰ ਇਨ੍ਹਾਂ ਸ਼ਬਦਾਂ ਨਾਲ ਦੁਹਰਾਉਂਦਾ ਰਹੇਗਾ ਕਿ "ਮੁਤਰਿਬ ਸੇ ਕਹਿ ਦੋ ਆਜ ਕਿ ਵੋ ਇਸ ਅੰਦਾਜ਼ ਸੇ ਗਾਏ ਕਿ ਹਰ ਦਿਲ ਕੋ ਲਗੇ ਇਕ ਠੇਸ ਸੀ ਔਰ ਹਰ ਆਂਖ ਮੇਂ ਪਾਨੀ ਭਰ ਆਏ।" ਮਨੁੱਖਤਾ ਦੀਆਂ ਪੀੜ੍ਹੀਆਂ-ਦਰ-ਪੀੜ੍ਹੀਆਂ ਇਨ੍ਹਾਂ ਅਜ਼ੀਮ-ਤਰੀਨ ਲਾਸਾਨੀ ਤੇ ਲਾਫਾਨੀ ਕੁਰਬਾਨੀਆਂ ਦੀ ਅਮਰ ਗਾਥਾ ਨੂੰ ਸਦੋਂ-ਸਦੋਂ ਲਈ ਆਪਣੇ ਮਨਾਂ ਵਿੱਚ ਵਸਾ ਕੇ ਹਮੇਸ਼ਾ ਹੀ ਨੱਤ-ਮਸਤਕ ਪ੍ਰਣਾਮ ਕਰਦੀਆਂ ਰਹਿਣਗੀਆਂ।



# ਗੁਰੂ ਘਰ ਦੇ ਸ਼ਹੀਦ-ਮੁਰੀਦ

ਗੁਰੂ ਗੋਬਿੰਦ ਸਿੰਘ ਜੀ ਵਲੋਂ ਖਾਲਸਾ ਸਿਰਜਣਾ ਜਿਹੀ ਕ੍ਰਾਂਤੀਕਾਰੀ ਲਹਿਰ ਨੇ ਇਕ ਵਾਰ ਤਾਂ ਜਨ-ਸਧਾਰਣ ਵਿੱਚ ਤਰਥੱਲੀ ਮਚਾ ਦਿੱਤੀ। ਇਸ ਸਦਕਾ ਮਹਾਨ ਧਾਰਮਿਕ ਤੇ ਰਾਜਨੀਤਿਕ ਇਨਕਲਾਬ ਦੀ ਬੁਨਿਆਦ ਰੱਖੀ ਗਈ। ਇਸ ਜਾਗ੍ਰਤੀ ਅੰਦੋਲਨ ਵਿਚ ਹਜ਼ਾਰਾਂ ਲੱਖਾਂ ਪ੍ਰਾਣੀਆਂ ਨੇ ਬੇ-ਬਹਾ ਸ਼ਹੀਦੀਆਂ ਤੇ ਕੁਰਬਾਨੀਆਂ ਦਿੱਤੀਆਂ। ਉਹ ਸ਼ਹੀਦ ਕਹਾਏ ਅਤੇ ਜੋ ਵਿਅਕਤੀ ਸਮਾਜ ਸੇਵਾ ਲਈ ਆਪਣੀਆਂ ਮਨੋਬਿਰਤੀ ਸ਼ਕਤੀਆਂ, ਸਮਾਂ ਅਤੇ ਦੌਲਤ ਸੇਵਾ-ਘਾਲਿ ਵਜੋਂ ਇਸ ਲੇਖੇ ਲਾਉਂਦੇ ਹਨ; ਉਹ ਮੁਰੀਦਾਂ ਵਜੋਂ ਜਾਣੇ ਜਾਂਦੇ ਹਨ। ਗੁਰੂ ਸੰਵਾਰੇ ਅਜਿਹੇ ਸ਼ਹੀਦਾਂ-ਮੁਰੀਦਾਂ ਦੀ ਜੋ ਸਾਨੂੰ ਅਧੂਰੀ-ਪੂਰੀ ਜਾਣਕਾਰੀ ਹੈ ਉਹ ਪਾਠਕਾਂ ਦੀ ਜਾਣਕਾਰੀ ਲਈ ਤੁਛ ਜਿਹੀ ਭੇਟ ਵਜੋਂ ਹਾਜ਼ਰ ਹੈ। ਇਹ ਇੱਕ ਕੌੜੀ ਸਚਾਈ ਹੈ ਕਿ ਗੁਲਾਮੀ ਦੇ ਜੂਲੇ ਥੱਲੇ ਆਈਆਂ ਕੌਮਾਂ ਆਪਣਾ ਨਵਾਂ ਇਤਿਹਾਸ ਤਾਂ ਸਿਰਜਦੀਆਂ ਹਨ। ਪਰ ਲਿਖ ਨਹੀਂ ਸਕਦੀਆਂ ਕਿਉਂਕਿ ਜੋ ਸ਼ਹੀਦੀਆਂ ਪਾ ਗਏ ਉਨ੍ਹਾਂ ਨੇ ਤਾਂ ਇਤਿਹਾਸ ਲਿਖਣਾ ਹੀ ਕਿਵੇਂ ਸੀ ਅਤੇ ਜੋ ਇਸ ਦੁਨੀਆਂ ਤੇ ਮੁਰੀਦਾਂ ਵਜੋਂ ਵਿਚਰਦੇ ਵੀ ਰਹੇ; ਉਹ ਵੀ ਇੰਨੇ ਸੰਘਰਸ਼ਮਈ ਜੀਵਨ ਵਿਚੋਂ ਗੁਜ਼ਰੇ ਕਿ ਉਨ੍ਹਾਂ ਨੂੰ ਇਤਿਹਾਸ ਲਿਖਣ ਦੀ ਸੁਧ-ਬੁਧ ਹੀ ਨਹੀਂ ਰਹੀ। ਫਿਰ ਵੀ ਗੁਰੂ ਸਾਹਿਬ ਦੇ ਅਨੇਕਾਂ ਹੀ ਸੇਵਕ ਹੋਏ ਹਨ ਜਿਨ੍ਹਾਂ ਨੂੰ ਸ਼ਹੀਦਾਂ-ਮੁਰੀਦਾਂ ਦੀ ਮਹਾਨ ਉਪਾਧੀ ਪ੍ਰਾਪਤ ਹੋਈ। ਇਨ੍ਹਾਂ ਸ਼ਹੀਦਾਂ-ਮੁਰੀਦਾਂ ਵਿੱਚੋਂ ਕਈ ਮੋਹਰੀ ਸਿੱਖ ਐਸੇ ਸਨ ਜੋ ਪਰਿਵਾਰ ਸਮੇਤ ਹੀ ਸਤਿਗੁਰਾਂ ਪਾਸ ਨਿਵਾਸ ਰੱਖਦੇ ਸਨ, ਜਿਵੇਂ ਕਿ ਭਾਈ ਮਨੀ ਸਿੰਘ, ਭਾਈ ਆਲਮ ਸਿੰਘ, ਭਾਈ ਨਾਨੂ ਸਿੰਘ, ਪੰਡਿਤ ਕ੍ਰਿਪਾ ਸਿੰਘ ਆਦਿ। ਇਨ੍ਹਾਂ ਸਾਰੀਆਂ ਮਹਾਨ ਆਤਮਾਵਾਂ ਬਾਰੇ ਵਿਸਥਾਰ ਵਿੱਚ ਜਾਣਕਾਰੀ ਦੇਣਾ ਤਾਂ ਕਠਿਨ ਹੈ; ਪਰ ਜਿਹਨਾਂ ਬਾਰੇ ਕੁਝ ਕੁ ਸਮੱਗਰੀ ਮਿਲਦੀ ਹੈ, ਉਹਨਾਂ ਦੀ ਚਰਚਾ ਸੰਭਵ ਹੈ। ਸੋ ਭਲਾ ਹੋਵੇ ਉਨ੍ਹਾਂ ਸ਼ਰਧਾਵਾਨ ਰਾਜਪੂਤਾਂ ਤੇ ਸਿੱਖ ਘਰਾਣਿਆਂ ਦੇ ਖਾਨਦਾਨੀ ਭੱਟਾਂ ਦਾ ਜਿਨ੍ਹਾਂ ਨੇ ਆਪਣੀਆਂ ਵਹੀਆਂ ਵਿੱਚ ਕੁਝ ਕੁ ਸਮੱਗਰੀ ਰਿਕਾਰਡ ਕਰ ਰੱਖੀ ਹੈ। ਜਿਸ ਸਦਕਾ ਸ਼ੁਰੂ ਤੋਂ ਹੀ ਗੁਰੂ ਘਰ ਅਤੇ ਖਾਸ ਕਰਕੇ ਗੁਰੂ ਕਲਗੀਧਰ ਜੀ ਦੇ ਮੋਹਰੀ ਸਿੱਖਾਂ ਨੂੰ ਖਿਰਾਜੇ ਅਕੀਦਤ ਪੇਸ਼ ਕਰਨ ਦਾ ਨਿਗੂਣਾ ਜਿਹਾ ਯਤਨ ਕੀਤਾ ਜਾ ਰਿਹਾ ਹੈ। ਐ ਰੌਸ਼ਨੀਏ ਤਬਾ ਤੂ ਬਰਮਨ ਬਲਾ ਸ਼ੁਦੀ ਭਾਵ ਐ ਨੇਕ ਰੋਸ਼ਨ ਰੂਹ ਤੂੰ ਆਪਣੇ ਆਲੇ ਦੁਆਲੇ ਦੀਆਂ ਬਦੀਆਂ ਅਤੇ ਬਦ ਲੋਕਾਂ ਤੋਂ ਸੰਭਲ ਕੇ ਰਹਿ। ਇਹ ਸ਼ਹੀਦ-ਮੁਰੀਦ ਆਪਣੇ ਜੀਵਨ ਦੇ ਵਿੱਚ ਗੁਰੂ ਕ੍ਰਿਪਾ ਨਾਲ ਇਸ ਤਰ੍ਹਾਂ ਰੌਸ਼ਨ ਹੋਏ ਕਿ ਉਨ੍ਹਾਂ ਦੇ ਆਲੇ-ਦੁਆਲੇ ਦੀਆਂ ਬਦੀਆਂ ਅਤੇ ਬਦੀਆਂ ਦੇ ਧਾਰਨੀ ਬਦ ਬੰਦਿਆਂ ਨੇ ਉਨ੍ਹਾਂ ਨਾਲ ਬੇ-ਮਤਲਬ ਸ਼ਰੀਕਾ ਪਾਲਿਆ ਅਤੇ ਆਪਣੀਆਂ ਅਧਰਮੀ ਕਰਤੂਤਾਂ ਤੇ ਚੌਧਰਾਂ ਨੂੰ ਖਤਰਾ ਸਮਝਦੇ ਹੋਏ ਉਨ੍ਹਾਂ ਨੇ ਇਨ੍ਹਾਂ ਰੱਬ ਦੇ ਬੰਦਿਆਂ ਨੂੰ ਘੋਰ ਸੰਘਰਸ਼ਾਂ ਵਿੱਚ ਪਾਇਆ ਅਤੇ ਦੁਨੀਆਂ ਦੇ ਅਣਕਹੇ ਤੇ ਅਣਸੁਣੇ

ਤਸੀਹੇ ਦਿੱਤੇ । ਪਰ ਇਹ ਇਲਾਹੀ ਬੰਦੇ ਸਰਬੱਤ ਦੇ ਭਲੇ ਲਈ ਹੱਸ-ਹੱਸ ਕੇ ਆਪਣੀ ਜ਼ਿੰਦਗੀ ਦੇ ਸਫਰ ਵਿੱਚ ਜ਼ਫਰ ਜਾਲਦੇ ਹੋਏ ਆਪਣਾ ਸਭ ਕੁੱਝ ਨਿਛਾਵਰ ਕਰ ਗਏ।

ਗੁਰੂ ਸਾਹਿਬਾਨ ਦੇ ਦਰ ਘਰ ਦੇ ਸ਼ਹੀਦ-ਮੁਰੀਦ ਅਣਗਿਣਤ ਹਨ। ਜਿਨ੍ਹਾਂ ਵਿੱਚੋਂ ਕੁਝ ਕੁ ਦਾ ਇਤਿਹਾਸ ਸੀਨਾ-ਬ-ਸੀਨਾ ਜਾਂ ਪੁਰਾਣੀਆਂ ਹੱਥ ਲਿਖਤਾਂ ਤੋਂ ਮਿਲਦਾ ਹੈ। ਇਨ੍ਹਾਂ ਦੇ ਨਾਮ ਤਾਂ ਨਿਤਾ-ਪ੍ਰਤੀ ਦੀ ਸਿੱਖ ਅਰਦਾਸ ਦਾ ਅੰਗ ਵੀ ਬਣ ਗਏ ਹਨ। ਪਰ ਇਨ੍ਹਾਂ ਦੇ ਜੀਵਨ ਬਾਰੇ ਅਤੇ ਹੋਰ ਅਣਗਿਣਤ ਸ਼ਹੀਦਾਂ-ਮੁਰੀਦਾਂ ਦੇ ਜੀਵਨ ਬਾਰੇ ਲੋੜੀਂਦੀ ਜਾਣਕਾਰੀ ਕੌਮੀ ਰੂਪ ਵਿੱਚ ਸਾਡੀ ਇਤਿਹਾਸਕ ਬਿਰਤੀ ਨਾ ਹੋਣ ਕਰਕੇ ਸਾਡੀਆਂ ਪੀੜ੍ਹੀਆਂ ਤੱਕ ਨਹੀਂ ਪਹੁੰਚ ਸਕੀ। ਉਨ੍ਹਾਂ ਦੀਆਂ ਕੁਰਬਾਨੀਆਂ ਲਈ ਤਾਂ ਕੌਮ ਪੀੜ੍ਹੀ-ਦਰ-ਪੀੜ੍ਹੀ ਇਸ ਨਮੋਸ਼ੀ ਵਿੱਚ ਹੀ ਰਹੇਗੀ ਕਿ ਸਾਡੇ ਤੋਂ ਇਨ੍ਹਾਂ ਸ਼ਖਸੀਅਤਾਂ ਦੇ ਨਾਮ ਤੇ ਇਨ੍ਹਾਂ ਦੀ ਸੇਵਾ ਘਾਲ ਸਬੰਧੀ ਜਾਣਕਾਰੀ ਸਾਥੋਂ ਸਾਂਭੀ ਨਹੀਂ ਗਈ। ਗੁਰੂ ਨਾਨਕ ਪਾਤਿਸ਼ਾਹ ਦੇ ਸਮੇਂ ਦੇ ਭਾਈ ਬਾਲਾ-ਮਰਦਾਨਾ ਤੇ ਭਾਈ ਲਾਲੋ ਅਤੇ ਗੁਰੂ ਅੰਗਦ ਦੇਵ ਪਾਤਿਸ਼ਾਹ ਦੇ ਸਮੇਂ ਭਾਈ ਪੈੜਾ ਮੋਖਾ ਜੀ ਤੇ ਹੋਰ ਸ਼ਰਧਾਲੂ ਸਿੱਖ ਹੋਏ ਹਨ। ਇਸ ਤਰ੍ਹਾਂ ਹੀ ਗੁਰੂ ਅਮਰਦਾਸ ਪਾਤਿਸ਼ਾਹ ਅਤੇ ਗੁਰੂ ਰਾਮਦਾਸ ਪਾਤਿਸ਼ਾਹ ਦੇ ਵੀ ਅਨੇਕਾਂ ਅਨਿੰਨ ਭਗਤ ਹੋਏ ਹਨ। ਪੰਜਵੇਂ ਪਾਤਿਸ਼ਾਹ ਗੁਰੂ ਅਰਜਨ ਸਾਹਿਬ ਜੀ ਦੇ ਸਮੇਂ ਦੇ ਭਾਈ ਬਹਿਲੋ ਜੀ, ਭਾਈ ਭਗਤੂ ਜੀ, ਬਾਬਾ ਬੁੱਢਾ ਜੀ, ਭਾਈ ਗੁਰਦਾਸ ਜੀ, ਭਾਈ ਮੰਝ ਜੀ ਆਦਿ ਬਹੁਤ ਸਾਰੇ ਗੁਰੂ ਘਰ ਦੇ ਮਹਾਨ ਸੇਵਾਦਾਰ ਹੋਏ ਹਨ। ਸ੍ਰੀ ਹਰਿਮੰਦਰ ਸਾਹਿਬ ਦੀ ਨੀਂਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਉਸ ਵਕਤ ਦੇ ਪਹੁੰਚੇ ਹੋਏ ਮੁਸਲਮਾਨ ਸੰਤ ਸਾਂਈ ਮੀਆਂ ਮੀਰ ਜੀ ਤੋਂ ਰਖਵਾਈ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਸਮੇਂ ਕੀਰਤਪੁਰ ਸਾਹਿਬ ਵਿਖੇ ਮੁਸਲਮਾਨ ਫਕੀਰ ਬੁੱਢਣ ਸ਼ਾਹ ਜੋ ਕਿ ਸ੍ਰੀ ਹਰਿਗੋਬਿੰਦ ਸਾਹਿਬ ਦੇ ਸਪੁੱਤਰ ਬਾਬਾ ਗੁਰਦਿੱਤਾ ਜੀ ਦੇ ਸਮਕਾਲੀ ਵਜੋਂ ਰੱਬ ਦੀ ਭਗਤੀ ਵਿੱਚ ਲੀਨ ਸਨ। ਇਥੇ ਦੱਸਣਯੋਗ ਹੋਵੇਗਾ ਕਿ ਸਾਂਈ ਬੁੱਢਣ ਸ਼ਾਹ ਗੁਰੂ ਨਾਨਕ ਦੇਵ ਪਾਤਿਸ਼ਾਹ ਦੇ ਸਮੇਂ ਤੋਂ ਕੀਰਤਪੁਰ ਸਾਹਿਬ ਵਿਖੇ ਬਿਰਾਜਮਾਨ ਸਨ। ਇਹ ਵੀ ਗੁਰੂ ਘਰ ਦੇ ਬਹੁਤ ਸ਼ਰਧਾਵਾਨ ਸਨ। ਗੁਰੂ ਹਰਿਗੋਬਿੰਦ ਸਾਹਿਬ ਦੇ ਬਹੁਤ ਹੀ ਸ਼ਰਧਾਲੂ ਭਾਈ ਬਿਧੀ ਚੰਦ ਅਤੇ ਭਾਈ ਰੂਪ ਚੰਦ ਆਦਿ ਤੋਂ ਇਲਾਵਾ ਸਾਰੇ ਗੁਰੂ ਸਾਹਿਬਾਨ ਦੇ ਸਮੇਂ ਹੋਏ ਗੁਰੂ-ਘਰ ਦੇ ਬੇਮਿਸਾਲ ਸੇਵਾ ਦੇ ਪੁੰਜ ਸ਼ਰਧਾਲੂਆਂ ਦੇ ਨਾਮ ਸਾਡੇ ਲਈ ਹਮੇਸ਼ਾਂ ਸਤਿਕਾਰਤ ਰਹਿਣਗੇ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਸਮੇਂ ਮੁਰੀਦਾਂ ਦੇ ਨਾਲ-ਨਾਲ ਸ਼ਹੀਦਾਂ ਦੀ ਵੀ ਲੋੜ ਪਈ। ਇਸ ਲਈ ਗੁਰੂ ਸਾਹਿਬ ਦੇ ਸੰਗੀ-ਸਾਥੀ ਸ਼ਹੀਦ ਯੋਧਿਆਂ ਨੂੰ ਵੀ ਇਹ ਕੌਮ ਹਮੇਸ਼ਾ ਸ਼ਰਧਾ ਵਜੋਂ ਸਿਰ ਝੁਕਾਉਂਦੀ ਰਹੇਗੀ। ਗੁਰੂ ਸੱਤਵੇਂ ਪਾਤਿਸ਼ਾਹ, ਅੱਠਵੇਂ ਪਾਤਿਸ਼ਾਹ ਤੇ ਨੌਵੇਂ ਪਾਤਿਸ਼ਾਹ ਦੇ ਸੰਗੀ-ਸਾਥੀ ਵੀ ਆਪਣੀ ਸੇਵਾ ਘਾਲਣਾ ਵਜੋਂ ਸਾਡੇ ਲਈ ਸਤਿਕਾਰਯੋਗ ਹਨ। ਖਾਸ ਤੌਰ ਤੇ ਗੁਰੂ ਤੇਗ ਬਹਾਦਰ ਸਾਹਿਬ ਨਾਲ ਗੁਰੂ ਦੇ ਸਨਮੁੱਖ ਹੋ ਕੇ ਕੁਰਬਾਨੀਆਂ

ਦੇਣ ਵਾਲੇ ਭਾਈ ਦਿਆਲਾ ਜੀ ਜੋ ਕਿ ਦੇਗ ਵਿੱਚ ਉਬਾਲੇ ਗਏ, ਭਾਈ ਮਤੀ ਦਾਸ ਜੀ ਜੋ ਕਿ ਆਰੇ ਨਾਲ ਚੀਰੇ ਗਏ ਤੇ ਭਾਈ ਸਤੀ ਦਾਸ ਜੀ ਜਿਨ੍ਹਾਂ ਨੂੰ ਰੂੰ ਵਿੱਚ ਲਪੇਟ ਕੇ ਅੱਗ ਲਾ ਕੇ ਸ਼ਹੀਦ ਕੀਤਾ ਗਿਆ। ਇਨ੍ਹਾਂ ਦੀਆਂ ਕੁਰਬਾਨੀਆਂ ਨੂੰ ਅੱਜ ਵੀ ਜਦੋਂ ਕੋਈ ਮਨ ਵਿੱਚ ਵਸਾਉਂਦਾ ਹੈ ਤਾਂ ਸਰੀਰ ਦੇ ਲੂੰ ਕੰਡੇ ਖੜ੍ਹੇ ਹੋ ਜਾਂਦੇ ਹਨ। ਗੁਰੂ ਤੇਗ ਬਹਾਦਰ ਪਾਤਿਸ਼ਾਹ ਦੀ ਸ਼ਹੀਦੀ ਤੋਂ ਉਪਰੰਤ ਭਾਈ ਜੈਤਾ ਜੀ, ਭਾਈ ਉਦੈ ਸਿੰਘ ਜੀ ਤੇ ਭਾਈ ਨਾਨੂੰ ਜੀ ਵਲੋਂ ਦਿੱਲੀ ਤੋਂ ਅਨੰਦਪੁਰ ਸਾਹਿਬ ਸੀਸ ਲਿਆਉਣ ਦੀ ਸੇਵਾ ਜੱਗ ਜ਼ਾਹਿਰ ਹੈ। ਇਹ ਵੀ ਦੁਨੀਆਂ ਦੇ ਸਾਹਮਣੇ ਹੈ ਕਿ ਲੱਖੀ ਸ਼ਾਹ ਵਣਜਾਰੇ ਨੇ ਨੌਵੇਂ ਪਾਤਿਸ਼ਾਹ ਦੇ ਧੜ ਦਾ ਸਸਕਾਰ ਕਰਨ ਲਈ ਆਪਣੇ ਘਰ ਨੂੰ ਹੀ ਅੱਗ ਲਾ ਲਈ। ਇਸ ਤਰ੍ਹਾਂ ਗੁਰੂ ਘਰ ਦੇ ਸ਼ਹੀਦਾਂ-ਮੁਰੀਦਾਂ ਦੀ ਨਾ ਤਾਂ ਕਦੇ ਤੋਟ ਆਈ ਹੈ ਅਤੇ ਨਾ ਹੀ ਇਨ੍ਹਾਂ ਸ਼ਹੀਦਾਂ-ਮੁਰੀਦਾਂ ਤੋਂ ਸਾਨੂੰ ਮਿਲ ਰਹੀ ਪ੍ਰੇਰਨਾ ਦਾ ਸਰੋਤ ਕਦੇ ਸੁੱਕਿਆ ਹੈ ਅਤੇ ਨਾ ਹੀ ਇਨ੍ਹਾਂ ਕੁਰਬਾਨੀਆਂ ਦਾ ਪ੍ਰਵਾਹ ਕਦੇ ਮੁੱਕਿਆ ਹੈ। ਇਸ ਤੋਂ ਇਲਾਵਾ ਮੁਗਲ ਬਾਦਸ਼ਾਹ ਬਾਬਰ ਤੋਂ ਲੈ ਕੇ ਬਾਦਸ਼ਾਹ ਬਹਾਦਰ ਸ਼ਾਹ ਤੱਕ ਖੁਦ ਬਾਬਰ, ਹਮਾਯੂੰ, ਅਕਬਰ, ਖੁਸਰੋ ਤੇ ਬਹਾਦਰ ਸ਼ਾਹ ਵਰਗੀਆਂ ਰਾਜਸੀ ਤਾਕਤਾਂ ਅਤੇ ਰਾਜਪੂਤ ਘਰਾਣਿਆਂ ਦੇ ਸ਼ਾਸਕ ਵੀ ਆਪੋ-ਆਪਣੇ ਸਮੇਂ ਗੁਰੂ ਸਾਹਿਬਾਨ ਦੇ ਸ਼ਰਧਾਵਾਨ ਰਹੇ।

ਨੌਵੇਂ ਪਾਤਿਸ਼ਾਹ ਦੇ ਸੰਗੀ-ਸਾਥੀ, ਦਸਵੇਂ ਪਾਤਿਸ਼ਾਹ ਦੇ ਵੀ ਅੰਗ-ਸੰਗ ਖੜ੍ਹੇ ਕਿਉਂਕਿ ਦਸਵੇਂ ਪਾਤਿਸ਼ਾਹ ਉਸ ਸਮੇਂ ਸਿਰਫ ਨੌਂ ਹੀ ਸਾਲ ਦੀ ਬਾਲ ਅਵਸਥਾ ਵਿੱਚ ਸਨ। ਲਖੀ ਸ਼ਾਹ ਵਣਜਾਰੇ ਅਤੇ ਉਸ ਦੇ ਪੁੱਤਰ ਭਾਈ ਨਿਗਾਹੀਆ ਜੀ, ਭਾਈ ਜੈਤਾ ਜੀ ਤੇ ਭਾਈ ਉਦੈ ਸਿੰਘ, ਭਾਈ ਮਹਾਂ ਸਿੰਘ, ਮਾਈ ਭਾਗੋ, ਭਾਈ ਚਤਰ ਸਿੰਘ ਬਰਾੜ, ਭਾਈ ਸੰਗਤੀਆ ਸਿੰਘ, ਭਾਈ ਦਰਸੋ ਤੇ ਨੀਲੇ ਘੋੜੇ ਦਲ ਸ਼ਿੰਗਾਰ ਦੇ ਸਾਈਸ ਬਾਬਾ ਧੰਨਾ ਸਿੰਘ ਅਤੇ ਭੰਗਾਣੀ ਦੀ ਲੜਾਈ ਵਿੱਚ ਸੂਰਮਗਤੀ ਨੂੰ ਪ੍ਰਾਪਤ ਹੋਏ ਸੂਰਬੀਰਾਂ ਵਿੱਚ ਗੁਰੂ ਸਾਹਿਬ ਦੇ ਭੂਆ ਵੀਰੋ ਜੀ, ਮਾਮਾ ਕ੍ਰਿਪਾਲ ਚੰਦ ਦੇ ਪੁੱਤ-ਭਰਾਵਾਂ ਅਤੇ ਪੀਰ ਬੁੱਧੂ ਸ਼ਾਹ ਸਮੇਤ ਉਨ੍ਹਾਂ ਦੇ ਪੁੱਤਰਾਂ ਸੰਘੋ ਸ਼ਾਹ, ਜੀਤ ਮੱਲ, ਗੁਲਾਬ ਚੰਦ, ਗੰਗਾ ਰਾਮ ਅਤੇ ਮੋਹਰੀ ਜੀ ਆਦਿ ਨੇ ਗੁਰੂ ਘਰ ਦੀ ਸੇਵਾ ਦੀਆਂ ਅਤਿ ਉਤਮ ਪ੍ਰਿਤਾਂ ਪਾਈਆਂ ਅਤੇ ਇਥੋਂ ਤਕ ਕਿ ਗੁਰੂ ਘਰ ਦੇ ਅੰਗ-ਸਾਕਾਂ ਨੇ ਵੀ ਵੱਡੀ ਗਿਣਤੀ ਵਿੱਚ ਸ਼ਹੀਦੀਆਂ ਪਾਈਆਂ। ਇਸ ਤਰ੍ਹਾਂ ਗੁਰੂ ਦੇ ਦਰਿ ਅਤੇ ਦਰਗਾਹਿ ਵਿਚ ਇਹ ਸਾਰੇ ਸੇਵਕ ਸ਼ਹੀਦਾਂ-ਮੁਰੀਦਾਂ ਦੇ ਨਾਮ ਨਾਲ ਪ੍ਰਵਾਨ ਹੋਏ।

ਅਨੰਦਪੁਰ ਸਾਹਿਬ ਅਤੇ ਅਨੰਦਪੁਰ ਸਾਹਿਬ ਛੱਡਣ ਸਮੇ ਤੋਂ ਸਰਸਾ ਨਦੀ ਪਾਰ ਕਰਨ ਤੱਕ ਸ਼ਹੀਦਾਂ ਦੇ ਨਾਮ ਇਸ ਤਰ੍ਹਾਂ ਹਨ। ਭਾਈ ਉਦੇ ਸਿੰਘ, ਭਾਈ ਆਲਮ ਸਿੰਘ, ਭਾਈ ਆਲੀ ਸਿੰਘ, ਭਾਈ ਮਾਲੀ ਸਿੰਘ, ਭਾਈ ਸੰਗਤ ਸਿੰਘ ਬੰਗਸੀ, ਭਾਈ ਬਚਿਤਰ ਸਿੰਘ ਤੇ ਉਨ੍ਹਾਂ ਦੇ ਗੋਦ ਲਏ ਪੁੱਤਰ ਜ਼ੋਰਾਵਰ ਸਿੰਘ ਦੀ ਸ਼ਾਹੀ ਟਿੱਬੀ ਦੀ ਲੜਾਈ ਵਿੱਚ ਸ਼ਹੀਦੀ ਹੋਈ। ਭਾਈ ਰਾਮ ਸਿੰਘ ਚੌਰਬਰਦਾਰ ਜੋ ਕਿ ਨਿਰਮੋਹਗੜ੍ਹ

ਦੀ ਲੜਾਈ ਸੰਨ 1700 ਵਿਚ ਗੁਰੂ ਸਾਹਿਬ ਦੇ ਸਾਹਮਣੇ ਹੋ ਕੇ ਤੋਪ ਦਾ ਨਿਸ਼ਾਨਾ ਬਣਿਆ, ਭਾਈ ਬਚਿੱਤਰ ਸਿੰਘ ਨਾਗਣੀ ਬਰਛੀ ਵਾਲੇ ਯੋਧੇ ਅਤੇ ਭਾਈ ਜੈਤਾ ਜੀ ਸਰਸਾ ਨੰਗਲ ਦੀ ਲੜਾਈ ਵਿੱਚ ਸ਼ਹੀਦ ਹੋਏ।

ਚਮਕੌਰ ਸਾਹਿਬ ਦੀ ਲੜਾਈ ਵਿਚ ਪੰਜ ਪਿਆਰਿਆਂ ਵਿਚੋਂ ਤਿੰਨ ਪਿਆਰੇ ਭਾਈ ਸਾਹਿਬ ਸਿੰਘ, ਭਾਈ ਹਿੰਮਤ ਸਿੰਘ ਤੇ ਭਾਈ ਮੋਹਕਮ ਸਿੰਘ ਸ਼ਹੀਦ ਹੋਏ। ਇਥੇ ਹੀ ਭਾਈ ਸੰਗਤ ਸਿੰਘ ਵਾਸੀ ਕੱਟਾ ਸੰਭੌਰ, ਤਹਿਸੀਲ ਨੂਰਪੁਰ ਬੇਦੀ ਜਿਨ੍ਹਾਂ ਨੂੰ ਚਮਕੌਰ ਦੀ ਗੜ੍ਹੀ ਵਿੱਚ ਗੁਰੂ ਸਾਹਿਬ ਨੇ ਆਪ ਆਪਣੀ ਕਲਗੀ ਲਾ ਕੇ ਨਿਵਾਜਿਆ; ਇਹ ਸਾਰੇ ਚਮਕੌਰ ਦੀ ਗੜ੍ਹੀ ਵਿੱਚ ਦੋ ਵੱਡੇ ਸਾਹਿਬਜ਼ਾਦਿਆਂ ਤੇ 37 ਸ਼ਹੀਦ ਸਿੰਘਾਂ ਵਿੱਚੋਂ ਸਨ। ਇਹ ਸਾਰੇ ਕੁਰਬਾਨੀ ਦੇ ਪੁੰਜ ਕੌਮ ਦੇ ਮਹਾਨ ਸ਼ਹੀਦਾਂ ਵਜੋਂ ਪ੍ਰਵਾਨ ਹੋਏ।

ਗੁਰੂ ਘਰ ਦੇ ਪ੍ਰਮੁੱਖ ਮੁਰੀਦਾਂ ਵਿਚ ਭਾਈ ਘਨ੍ਹਈਆ, ਪਿੰਡ ਕੋਟਲਾ ਦੇ ਨਿਹੰਗ ਖਾਨ ਤੇ ਉਸ ਦੀ ਬੇਟੀ ਮੁਮਤਾਜ਼, ਕਰੀਮਦੀਨ ਉਰਫ ਕਰਮੂ ਮਲਾਹ, ਲੱਛਮੀ ਦੇਵੀ, ਮਾਤਾ ਸ਼ਰਨ ਕੌਰ ਪਿੰਡ ਰਾਏਪੁਰ ਚਮਕੌਰ ਸਾਹਿਬ, ਸਿੱਧੂ ਬਾਬੇ ਰਾਮੇ ਤੇ ਤਲੋਕੇ, ਮਾਈ ਭਾਗੋ, ਬਾਬਾ ਮੋਤੀ ਮਹਿਰੇ ਸਮੇਤ ਉਸ ਦਾ ਪਰਿਵਾਰ, ਬੀਬੀ ਜ਼ੈਨਾ ਬੇਗਮ, ਬਾਬਾ ਟੋਡਰ ਮੱਲ, ਮਲੇਰਕੋਟੀਏ ਨਵਾਬ ਬਾਬਾ ਸ਼ੇਰ ਮੁਹੰਮਦ ਖਾਨ, ਸਲੋਹ ਦੇ ਸਈਅਦ ਪੀਰ ਮੁਹੰਮਦ ਅਤੇ ਅਜਨੇਰ ਦੇ ਕਾਜ਼ੀ ਚਿਰਾਗਦੀਨ ਤੇ ਨੂਰਪੁਰੀਏ ਅਨਾਯਤ ਅਲੀ ਤੇ ਸਈਅਦ ਹਸਨ ਅਲੀ ਮੋਠੂ ਮਾਜਰਾ, ਮਾਛੀਵਾੜੇ ਦੇ ਬਾਬੇ ਗੁਲਾਬੇ, ਮਾਤਾ ਹਰਦੇਈ, ਬਾਬਾ ਨਬੀ ਖਾਨ ਤੇ ਗਨੀ ਖਾਨ, ਨਿਹੰਗ ਬਾਬਾ ਮਾਨ ਸਿੰਘ, ਮਿਸਤਰੀ ਭਾਈ ਝੰਡਾ ਸਿੰਘ ਘੁਲਾਲ ਵਾਸੀ 22 ਤੀਰ ਤੇ ਤਲਵਾਰ ਦੇਣ ਸਦਕਾ ਆਲਮਗੀਰ ਵਿਖੇ ਭਾਈ ਨਿਗਾਹੀਆ ਸਿੰਘ ਵਲੋਂ ਦਿੱਤਾ ਗਿਆ ਸਵਾਰੀ ਲਈ ਘੋੜਾ, ਪਿੰਡ ਮਧੇਅ ਕੇ ਦੇ ਉਮਰੇ ਮਿਸਤਰੀ ਵੱਲੋਂ ਗੁਰੂ ਸਾਹਿਬ ਦੇ ਅੰਗੂਠੇ ਦੇ ਪਾਕੇ ਨੂੰ ਕੱਢਣ ਹੇਤੂ ਅਤੇ ਅਤੇ ਭਾਈ ਦੇਸਾ ਸਿੰਘ ਮਿਸਤਰੀ ਵੱਲੋਂ ਦੀਨੇ ਕਾਂਗੜ ਵਿਖੇ ਨਵਾਂ ਚੁਬਾਰਾ ਗੁਰੂ ਸਾਹਿਬ ਦੀ ਰਿਹਾਇਸ਼ ਲਈ ਦੇਣ ਕਰਕੇ ਇਹ ਸਭ ਗੁਰੂ ਦੇ ਪਰਮ ਸੇਵਕ ਹੋਣ ਸਦਕਾ ਮੁਰੀਦ ਕਹਾਏ।

ਗੁਰੂ ਗੋਬਿੰਦ ਸਿੰਘ ਜੀ ਦੇ ਸ਼ਹੀਦਾਂ-ਮੁਰੀਦਾਂ ਵਿੱਚ ਗੁਰੂ ਸਾਹਿਬ ਪ੍ਰਤੀ ਜੋ ਸ਼ਰਧਾ ਸਤਿਕਾਰ ਸੀ ਉਸ ਦੀ ਇੰਤਹਾ ਇਹ ਸੀ ਕਿ ਗੁਰੂ ਗੋਬਿੰਦ ਸਿੰਘ ਜੀ ਦਾ ਤਸੱਵਰ ਕਰਦੇ ਹੋਏ ਤਿੰਨ ਸੌ ਸਾਲ ਪਹਿਲਾਂ ਤੋਂ ਲੈ ਕੇ ਹੁਣ ਤੱਕ ਆਪਣੀ ਅਰਦਾਸ ਬੇਨਤੀ ਦੇ ਅਟੁੱਟ ਅੰਗ ਵਜੋਂ ਇਹ ਕਹਿੰਦੇ ਹਨ, "ਖੰਡਾ ਜਾ ਕੇ ਹਾਥ ਮੇਂ ਕਲਗੀ ਸੋਹੇ ਸੀਸ/ ਸੋ ਹਮਰੀ ਰਛਾ ਕਰੈ ਸ੍ਰੀ ਕਲਗੀ ਧਰਿ ਜਗਦੀਸ।"

ਚਮਕੌਰ ਸਾਹਿਬ ਦੀ ਜੰਗ ਵਿੱਚ ਦੋ ਸਾਹਿਬਜ਼ਾਦਿਆਂ; ਸਾਹਿਬਜ਼ਾਦਾ ਅਜੀਤ ਸਿੰਘ ਅਤੇ ਸਾਹਿਬਜ਼ਾਦਾ ਜੁਝਾਰ ਸਿੰਘ ਤੋਂ ਇਲਾਵਾ (1)ਭਾਈ ਸਹਜ ਸਿੰਘ (2)ਭਾਈ ਸਰਦੂਲ ਸਿੰਘ (3)ਭਾਈ ਸਰੂਪ ਸਿੰਘ (4)ਪਿਆਰੇ ਭਾਈ ਸਾਹਿਬ ਸਿੰਘ (5)ਭਾਈ

ਸੁਜਾਨ ਸਿੰਘ (6)ਭਾਈ ਸੇਵਾ ਸਿੰਘ (7)ਭਾਈ ਸੰਗੋ ਸਿੰਘ (8)ਭਾਈ ਸੰਤ ਸਿੰਘ (9)ਭਾਈ ਸ਼ੇਰ ਸਿੰਘ (10)ਭਾਈ ਹਰਦਾਸ ਸਿੰਘ (11)ਪਿਆਰੇ ਭਾਈ ਹਿੰਮਤ ਸਿੰਘ (12)ਭਾਈ ਕਰਮ ਸਿੰਘ (13)ਭਾਈ ਕ੍ਰਿਪਾਲ ਸਿੰਘ (14)ਭਾਈ ਖੜਗ ਸਿੰਘ (15)ਭਾਈ ਗੁਰਦਾਸ ਸਿੰਘ (16)ਭਾਈ ਗੁਰਦਿੱਤ ਸਿੰਘ (17)ਭਾਈ ਗੁਲਾਬ ਸਿੰਘ (18)ਭਾਈ ਗੰਗਾ ਸਿੰਘ (19)ਭਾਈ ਗੰਡਾ ਸਿੰਘ (20)ਭਾਈ ਚੜ੍ਹਤ ਸਿੰਘ (21)ਭਾਈ ਜਵਾਹਰ ਸਿੰਘ (22)ਭਾਈ ਜੈਮਲ ਸਿੰਘ (23)ਭਾਈ ਜਵਾਲਾ ਸਿੰਘ (24)ਭਾਈ ਝੰਡਾ ਸਿੰਘ (25)ਭਾਈ ਟੇਕ ਸਿੰਘ (26)ਭਾਈ ਠਾਕੁਰ ਸਿੰਘ (27)ਭਾਈ ਤ੍ਰਿਲੋਕ ਸਿੰਘ (28)ਭਾਈ ਦਿਆਲ ਸਿੰਘ (29)ਭਾਈ ਦਮੋਦਰ ਸਿੰਘ (30)ਭਾਈ ਨਰਾਯਣ ਸਿੰਘ (31)ਭਾਈ ਨਿਹਾਲ ਸਿੰਘ (32)ਭਾਈ ਪੰਜਾਬ ਸਿੰਘ (33)ਭਾਈ ਪ੍ਰੇਮ ਸਿੰਘ (34)ਭਾਈ ਬਸਾਵਾ ਸਿੰਘ (35)ਭਾਈ ਬਿਸਨ ਸਿੰਘ (36)ਭਾਈ ਭਗਵਾਨ ਸਿੰਘ (37)ਭਾਈ ਮਤਾਬ ਸਿੰਘ (38)ਪਿਆਰੇ ਭਾਈ ਮੁਹਕਮ ਸਿੰਘ (39)ਭਾਈ ਰਣਜੀਤ ਸਿੰਘ (40)ਭਾਈ ਰਤਨ ਸਿੰਘ, ਸ਼ਹੀਦ ਹੋਏ।

## ਮੁਕਤਸਰ ਦੇ ਚਾਲੀ ਮੁਕਤਿਆਂ ਦੇ ਨਾਮ ਇਸ ਪ੍ਰਕਾਰ ਹਨ:-

(1)ਭਾਈ ਸਮੀਰ ਸਿੰਘ (2)ਭਾਈ ਸਰਜਾ ਸਿੰਘ (3)ਭਾਈ ਸਾਧੂ ਸਿੰਘ (4)ਭਾਈ ਸੁਹੇਲ ਸਿੰਘ (5)ਭਾਈ ਸੁਲਤਾਨ ਸਿੰਘ (6)ਭਾਈ ਸੋਭਾ ਸਿੰਘ (7)ਭਾਈ ਸੰਤ ਸਿੰਘ (8)ਭਾਈ ਹਰਸਾ ਸਿੰਘ (9)ਭਾਈ ਹਰੀ ਸਿੰਘ (10)ਭਾਈ ਕਰਨ ਸਿੰਘ (11)ਭਾਈ ਕਰਮ ਸਿੰਘ (12)ਭਾਈ ਕਾਲ੍ਹਾ ਸਿੰਘ (13)ਭਾਈ ਕੀਰਤਿ ਸਿੰਘ (14)ਭਾਈ ਕ੍ਰਿਪਾਲ ਸਿੰਘ (15)ਭਾਈ ਖੁਸ਼ਾਲ ਸਿੰਘ (16)ਭਾਈ ਗੁਲਾਬ ਸਿੰਘ (17)ਭਾਈ ਗੰਗਾ ਸਿੰਘ (18)ਭਾਈ ਗੰਡਾ ਸਿੰਘ (19)ਭਾਈ ਘਰਬਾਰਾ ਸਿੰਘ (20)ਭਾਈ ਚੰਬਾ ਸਿੰਘ (21)ਭਾਈ ਜਾਦੋ ਸਿੰਘ (22)ਭਾਈ ਜੋਗਾ ਸਿੰਘ (23)ਭਾਈ ਜੰਗ ਸਿੰਘ (24)ਭਾਈ ਦਿਯਾਲ ਸਿੰਘ (25)ਭਾਈ ਦਰਬਾਰਾ ਸਿੰਘ (26)ਭਾਈ ਦਿਲਬਾਗ ਸਿੰਘ (27)ਭਾਈ ਧਰਮ ਸਿੰਘ (28)ਭਾਈ ਧੰਨਾ ਸਿੰਘ (29)ਭਾਈ ਨਿਹਾਲ ਸਿੰਘ (30)ਭਾਈ ਨਿਧਾਨ ਸਿੰਘ (31)ਭਾਈ ਬੂੜ ਸਿੰਘ (32)ਭਾਈ ਭਾਗ ਸਿੰਘ (33)ਭਾਈ ਭੋਲਾ ਸਿੰਘ (34)ਭਾਈ ਭੰਗਾ ਸਿੰਘ (35)ਭਾਈ ਮਹਾ ਸਿੰਘ (36)ਭਾਈ ਮੱਜਾ ਸਿੰਘ (37)ਭਾਈ ਮਾਨ ਸਿੰਘ (38)ਭਾਈ ਮਾਯਾ ਸਿੰਘ (39)ਭਾਈ ਰਾਏ ਸਿੰਘ (40)ਭਾਈ ਲਛਮਣ ਸਿੰਘ।

ਇਨ੍ਹਾਂ ਸ਼ਹੀਦਾਂ-ਮੁਰੀਦਾਂ ਤੋਂ ਇਲਾਵਾ ਗੁਰੂ ਸਾਹਿਬ ਦੇ ਹੋਰ ਵੀ ਬੇਅੰਤ ਸ਼ਹੀਦ-ਮੁਰੀਦ ਸਨ ਜਿਨ੍ਹਾਂ ਸਭ ਦਾ ਜੀਵਨ ਬਿਓਰਾ ਨਹੀਂ ਮਿਲਦਾ। ਪਰ ਕੁਝ ਕੁ ਸ਼ਹੀਦਾਂ-ਮੁਰੀਦਾਂ ਬਾਰੇ ਜੋ ਥੋੜ੍ਹੀ ਬਹੁਤੀ ਜਾਣਕਾਰੀ ਸੀਨਾ-ਬ-ਸੀਨਾ ਸਾਡੀਆਂ ਅਜੋਕੀਆਂ ਪੀੜ੍ਹੀਆਂ ਤਕ ਜ਼ੁਬਾਨੀ ਜਾਂ ਲਿਖਤੀ ਪਹੁੰਚੀ ਹੈ; ਉਸ ਦਾ ਸੰਖੇਪ ਵੇਰਵਾ ਪਾਠਕਾਂ ਨਾਲ ਸਾਂਝਾ ਕੀਤਾ ਜਾ ਰਿਹਾ ਹੈ।

**ਭਾਈ ਮਨੀ ਸਿੰਘ**: ਆਪ ਦਾ ਜਨਮ ਨਾਇਕ ਮਾਈਦਾਸ ਪਵਾਰ ਦੇ ਘਰ ਮਾਤਾ ਮਧੁਰੀ ਬਾਈ ਦੀ ਕੁਖੋਂ ਸੰਨ 1644 ਨੂੰ ਪਿੰਡ ਅਲੀਪੁਰ ਜ਼ਿਲ੍ਹਾ ਮੁਜ਼ੱਫਰਗੜ੍ਹ ਵਿਚ ਹੋਇਆ ਤੇ ਸ਼ਹੀਦੀ ਨੱਬੇ ਵਰ੍ਹੇ ਦੀ ਉਮਰ ਵਿਚ 24 ਜੂਨ, 1734 ਈ. ਨੂੰ ਲਾਹੌਰ ਹੋਈ। ਜਦ ਸੰਨ 1699 ਵਿਚ ਖੰਡੇ-ਬਾਟੇ ਦਾ ਅੰਮ੍ਰਿਤ ਤਿਆਰ ਹੋਇਆ ਤਾਂ ਸਿੱਖਾਂ ਨੂੰ ਸਿੰਘ ਸਜਾਉਣ ਲਈ ਉਹ ਅੰਮ੍ਰਿਤਸਰ ਕੇਂਦਰ ਵਿਚ ਆਗੂ ਬਣ ਕੇ ਗਏ। ਦਸਮੇਸ਼ ਜੀ ਦੇ ਦੇਹਾਂਤ ਬਾਦ ਸੰਕਟ ਕਾਲ ਵਿਚ ਉਹਨਾਂ ਦੋ ਵੱਡੇ ਕੰਮ ਕੀਤੇ - ਦਸਮ ਗ੍ਰੰਥ ਦਾ ਸੰਕਲਨ ਤੇ ਸੰਪਾਦਨ ਅਤੇ ਖ਼ਾਲਸਾ ਪੰਥ ਦਾ ਸੰਚਾਲਨ। ਆਪ ਦੀ ਖ਼ਾਨਦਾਨੀ ਵਡਿਆਈ ਇਸ ਕਰਕੇ ਵੀ ਹੈ ਕਿ ਆਪ ਦੇ ਦਸ ਭਾਈ ਗੁਰੂ ਖ਼ਾਤਰ ਸ਼ਹੀਦ ਹੋਏ ਤੇ ਦਸ ਪੁੱਤਰਾਂ ਵਿਚੋਂ ਸੱਤ ਪੁੱਤਰ ਵੀ ਸਿੱਖੀ ਖ਼ਾਤਰ ਸ਼ਹਾਦਤ ਦਾ ਜਾਮ ਪੀ ਗਏ।

**ਮਾਮਾ ਕ੍ਰਿਪਾਲ ਚੰਦ**: ਇਹ ਮਾਤਾ ਗੁਜਰੀ ਜੀ ਦੇ ਸਕੇ ਭਾਈ, ਲਾਲ ਚੰਦ ਸੁਭਿਖੀ ਖੱਤਰੀ, ਨਿਵਾਸੀ ਕਰਤਾਰਪੁਰ, ਦੇ ਪੁੱਤਰ ਸਨ। ਮਾਮਾ ਕ੍ਰਿਪਾਲ ਚੰਦ ਗੁਰੂ ਤੇਗ਼ ਬਹਾਦਰ ਜੀ ਦੀ ਪੂਰਬ ਯਾਤਰਾ ਸਮੇਂ 1656 ਈ. ਵਿਚ ਨਾਲ ਗਏ ਸਨ ਤੇ ਫਿਰ ਕਾਫ਼ੀ ਅਰਸਾ ਪਟਨੇ ਹੀ ਰਹੇ ਤੇ ਬਾਲ ਗੋਬਿੰਦ ਰਾਇ ਦੀ ਪਾਲਣਾ ਤੇ ਨਿਗਰਾਨੀ ਕਰਦੇ ਰਹੇ। ਭੰਗਾਣੀ ਜੁੱਧ ਵਿਚ ਵੀ ਹਿੱਸਾ ਲਿਆ। 1724 ਈ. ਨੂੰ ਆਪ ਨੂੰ ਸ਼ਾਹੀ ਹੁਕਮ ਨਾਲ ਬਾਕੀ 60 ਸਿੱਖਾਂ ਨਾਲ ਦਿੱਲੀ ਸ਼ਹੀਦ ਕਰ ਦਿੱਤਾ ਗਿਆ।

**ਕ੍ਰਿਪਾਲ ਚੰਦ ਉਦਾਸੀ**: ਇਕ ਮਹਾਨ ਤਪੱਸਵੀ ਉਦਾਸੀ ਸਾਧੂ ਜੋ ਆਪਣੀ ਜਮਾਤ ਸਮੇਤ ਗੁਰੂ ਗੋਬਿੰਦ ਸਿੰਘ ਜੀ ਦੇ ਨਾਲ ਰਿਹਾ ਕਰਦੇ ਸਨ। ਜਦੋਂ ਸੰਨ 1688 ਈ. ਨੂੰ ਭੰਗਾਣੀ ਦਾ ਯੁੱਧ ਹੋਇਆ ਤਾਂ ਮਹਾਤਮਾ ਕ੍ਰਿਪਾਲ ਦਾਸ ਪਿੱਛੇ ਨਹੀਂ ਹਟੇ ਸਗੋਂ ਇਨ੍ਹਾਂ ਨੇ ਆਪਣੇ ਮੋਟੇ ਸੋਟੇ ਨਾਲ ਕਈ ਵੈਰੀਆਂ ਨੂੰ ਸੋਧਿਆ ਅਤੇ ਹਯਾਤ ਖ਼ਾਂ ਦੇ ਸਿਰ ਵਿਚ ਕੁਤਕਾ ਮਾਰ ਕੇ ਉਸ ਨੂੰ ਥਾਂ ਮਾਰਿਆ। ਜਿਸ ਬਾਰੇ ਗੁਰੂ ਗੋਬਿੰਦ ਸਾਹਿਬ ਨੇ ਬਚਿੱਤਰ ਨਾਟਕ ਵਿੱਚ ਲਿਖਿਆ ਹੈ ਕਿ ਉਸ ਦੀ ਖੋਪੜੀ ਐਂ ਫਟੀ ਜਿਵੇਂ ਮੱਖਣ ਦੀ ਭਰੀ ਚਾਟੀ ਟੁੱਟੀ ਹੋਵੇ।

**ਫੁੱਫੜ ਸਾਧੂ ਜਨ**: ਬਾਬਾ ਸਾਧੂ ਜਨ ਗੁਰੂ ਹਰਿਗੋਬਿੰਦ ਜੀ ਦੇ ਦਾਮਾਦ, ਬੀਬੀ ਵੀਰੋ ਦੇ ਪਤੀ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਫੁੱਫੜ ਜੀ ਲਗਦੇ ਸਨ। ਆਪ ਦਾ ਜਨਮ ਧਰਮ ਚੰਦ ਖੋਸਲੇ ਦੇ ਘਰ 1623 ਈ. ਦੇ ਲਾਗੇ ਚਾਗੇ ਪਿੰਡ ਮੱਲ੍ਹਾ ਜ਼ਿਲ੍ਹਾ ਬਠਿੰਡਾ ਵਿਚ ਹੋਇਆ। ਆਪ ਦੇ ਪੰਜ ਪੁੱਤਰ ਸਨ, ਜਿਨ੍ਹਾਂ ਵਿਚੋਂ ਦੋ ਸੰਗੋਸ਼ਾਹ ਤੇ ਜੀਤ ਮੱਲ ਭੰਗਾਣੀ ਦੇ ਯੁੱਧ ਵਿਚ ਸ਼ਹੀਦੀ ਪਾ ਗਏ ਸਨ, ਬਾਕੀ ਤਿੰਨ ਗੁਲਾਬ ਚੰਦ, ਮਾਹਰੀ ਚੰਦ ਤੇ ਗੰਗਾ ਰਾਮ ਗੁਰੂ ਸਾਹਿਬ ਨਾਲ ਸਮੇਂ ਸਮੇਂ ਵਿਚਰਦੇ ਰਹੇ। ਆਪ ਵਿਦਵਾਨ ਕਵੀ ਸੀ, ਜਿਨ੍ਹਾਂ 30-32 ਰਾਗਾਂ ਵਿਚ ਕਾਫ਼ੀ ਬਾਣੀ ਲਿਖੀ ਹੈ।

**ਭਾਈ ਬੱਜਰ ਸਿੰਘ**: ਭਾਈ ਬੱਜਰ ਸਿੰਘ ਸ੍ਰੀ ਦਸਮੇਸ਼ ਜੀ ਦੇ ਸ਼ਸਤਰ ਵਿਦਿਆ ਦੇ ਉਸਤਾਦ ਸਨ ਜੋ ਕਿ ਤੀਰਅੰਦਾਜ਼ੀ, ਗੱਤਕੇਬਾਜ਼ੀ ਤੇ ਪਲੱਥੇਬਾਜ਼ੀ

ਵਿਚ ਬਹੁਤ ਮਾਹਿਰ ਸਨ। ਇਹ ਲਾਡਵਾ ਪਰਗਣਾ ਥਾਨੇਸਰ ਦੇ ਵਾਸੀ ਭਾਈ ਮਨੀ ਸਿੰਘ ਜੀ ਦੀ ਭੂਆ ਮਲੂਕੀ ਦੇ ਰਾਠੌਰ ਪਰਿਵਾਰ ਵਿਚੋਂ ਸਨ। ਭਾਈ ਬੱਜਰ ਸਿੰਘ ਚੱਪਰਚਿੜੀ ਦੇ ਯੁੱਧ ਵਿਚ ਵੈਰੀਆਂ ਨਾਲ ਲੋਹਾ ਲੈਂਦੇ ਸੰਨ 1710 ਈ. ਨੂੰ ਸ਼ਹੀਦੀ ਪਾ ਗਏ।

**ਬੀਬੀ ਭਿਖਾਂ ਦੇਈ**: ਇਹ ਆਲਮ ਸਿੰਘ ਮੁਸਾਹਬ ਦੀ ਧਰਮ ਪਤਨੀ, ਬੱਜਰ ਸਿੰਘ ਦੀ ਬੇਟੀ ਤੇ ਰਾਮੇ ਦੀ ਪੋਤੀ ਸਨ। ਇਹ ਅਨੰਦਪੁਰ ਤਿਆਗ ਬਾਦ ਵਹੀਰ ਨਾਲ ਆ ਰਹੀ ਸਨ ਤੇ ਨੰਗਲ ਗੁੱਜਰਾਂ ਦੇ ਲਾਗੇ ਹੋਈ ਲੜਾਈ ਵਿਚ ਵੈਰੀਆਂ ਨਾਲ ਟਾਕਰਾ ਕਰਦੀ ਸ਼ਹੀਦੀ ਪਾ ਗਈ। ਇਨ੍ਹਾਂ ਦਾ ਪਤੀ ਤੇ ਦੋ ਪੁੱਤਰ ਚਮਕੌਰ ਦੀ ਜੰਗ ਵਿਚ ਸ਼ਹੀਦ ਹੋ ਗਏ ਸਨ।

**ਆਲਮ ਸਿੰਘ**: ਇਹ ਸਿਆਲਕੋਟ ਦੇ ਵਸਨੀਕ ਭਾਈ ਦੁਰਗੂ ਜੀ ਦਾ ਪੁੱਤਰ ਸੀ। ਗੁਰੂ ਜੀ ਦਾ ਅਤਿ ਨਿਕਟਵਰਤੀ ਮੁਸਾਹਬ, ਬਿਲਾਸੀ ਤੇ ਬੜਾ ਫੁਰਤੀਲਾ ਸੀ। ਇਸ ਕਰਕੇ ਸਤਿਗੁਰੂ ਇਸ ਨੂੰ 'ਨੱਚਣਾ' ਕਹਿ ਕੇ ਯਾਦ ਕਰਦੇ ਸਨ। ਗੁਰੂ ਜੀ ਦੇ ਸ਼ਸ਼ਤਰ ਅਧਿਆਪਕ ਭਾਈ ਬੱਜਰ ਸਿੰਘ ਦੀ ਬੇਟੀ ਭਿਖਾਂ ਇਸ ਨੂੰ ਵਿਆਹੀ ਹੋਈ ਸੀ ਜੋ ਸਰਸੇ ਲਾਗੇ ਝੱਖੀਆਂ ਦੀ ਜੂਹ ਵਿੱਚ ਸ਼ਹੀਦ ਹੋਈ। ਇਸ ਦੇ ਤਿੰਨ ਪੁੱਤਰ ਅਮੋਲਕ ਸਿੰਘ, ਮੋਹਰ ਸਿੰਘ ਤੇ ਬਾਘੜ ਸਿੰਘ ਸਨ ਜਿਨ੍ਹਾਂ ਵਿਚੋਂ ਦੋ ਪੁੱਤਰ ਆਪਣੇ ਪਿਤਾ ਆਲਮ ਸਿੰਘ ਨਾਲ ਚਮਕੌਰ ਦੀ ਜੰਗ ਵਿੱਚ ਸ਼ਹੀਦ ਹੋਏ।

**ਊਦਾ ਰਾਠੌਰ**: ਊਦਾ ਰਾਠੌਰ, ਭਾਈ ਖੇਮ ਚੰਦ ਚੰਦਨੀਏ ਦਾ ਪੁੱਤਰ ਤੇ ਬਾਬੇ ਧਰਮੇ ਦਾ ਪੋਤਾ, ਲਾਡਵਾ ਜ਼ਿਲ੍ਹਾ ਕਰਨਾਲ ਦਾ ਰਹਿਣ ਵਾਲਾ ਸਨ। ਭਾਈ ਨਾਨੂੰ ਸਿੰਘ ਤੇ ਭਾਈ ਜੈਤਾ ਜੀ ਦੇ ਨਾਲ ਰਲ ਕੇ ਇਸ ਨੇ ਸੀਸ ਅਨੰਦਪੁਰ ਪਹੁੰਚਾਉਣ ਦੀ ਸੇਵਾ ਕੀਤੀ। ਇਹ ਸੂਰਬੀਰ ਸਿੱਖ ਫਿਰ ਸਤਿਗੁਰਾਂ ਪਾਸ ਅਨੰਦਪੁਰ ਰਹਿੰਦਾ ਰਿਹਾ ਤੇ ਅਖ਼ੀਰ ਭੰਗਾਣੀ ਦੇ ਜੁੱਧ ਵਿਚ ਸੰਨ 1688 ਈ. ਨੂੰ ਇਸ ਸ਼ਹੀਦੀ ਪਾਈ।

**ਭਾਈ ਜੀਵਨ ਸਿੰਘ**: ਇਹ ਦਿੱਲੀ ਵਾਲੇ ਭਾਈ ਆਗਿਆ ਰਾਮ ਦੇ ਪੁੱਤਰ ਤੇ ਬਾਬੇ ਦੁੱਲੇ ਦੇ ਪੋਤੇ ਸਨ ਜੋ ਕਿ ਦਿਲਵਾਲੀ ਮਹੱਲੇ ਨਿਵਾਸ ਰੱਖਦੇ ਸਨ। ਇਸ ਦਾ ਪਹਿਲਾ ਨਾਮ ਜੈਤਾ ਸੀ। ਨੌਵੇਂ ਸਤਿਗੁਰਾਂ ਦਾ ਸੀਸ ਜਦ ਭਾਈ ਨਾਨੂੰ ਜਿਵੇਂ ਕਿਵੇਂ ਘਰ ਲੈ ਆਏ ਤਾਂ ਫਿਰ ਉਨ੍ਹਾਂ ਭਾਈ ਨਾਨੂੰ ਸਿੰਘ ਤੇ ਭਾਈ ਉਦੈ ਰਾਠੌਰ ਨੂੰ ਨਾਲ ਲੈ ਕੇ ਇਹ ਸੀਸ ਦੋਹਣੀ ਵਿਚ ਪਾ ਕੇ ਅਨੰਦਪੁਰ ਪਹੁੰਚਾਇਆ ਸੀ। ਇਸ ਸੇਵਾ 'ਤੇ ਪ੍ਰਸੰਨ ਹੋ ਕੇ ਸਤਿਗੁਰਾਂ ਇਹ ਬਚਨ ਕੀਤਾ ਸੀ - 'ਰੰਘਰੇਟੇ ਗੁਰੂ ਕੇ ਬੇਟੇ'। ਸਰਸਾ ਨਦੀ ਕਿਨਾਰੇ ਹੋਈ ਜੰਗ ਵਿਚ ਇਕ ਗੋਲੀ ਆਪਦੇ ਮੱਥੇ ਵਿਚ ਐਸੀ ਲੱਗੀ ਕਿ ਪ੍ਰਾਣ ਪੰਖੇਰੂ ਉਡ ਗਏ।

**ਭਾਈ ਉਦੈ ਸਿੰਘ**: ਇਹ ਭਾਈ ਮਨੀ ਸਿੰਘ ਜੀ ਦੇ ਸਪੁੱਤਰ ਸਨ ਜੋ ਕਿ ਸੰਨ 1665 ਈ. ਨੂੰ ਜਨਮੇ। ਇਹ ਬੜੇ ਬਹਾਦਰ ਯੋਧੇ ਸਨ। ਅਨੰਦਪੁਰ ਤਿਆਗ

ਸਮੇਂ ਇਹ 50 ਸਵਾਰਾਂ ਸਮੇਤ ਪਹਾੜੀ ਫ਼ੌਜ ਨਾਲ ਲੜ ਰਹੇ ਸਨ। ਚੂੰਕਿ ਇਸ ਦਾ ਚੇਹਰਾ ਮੋਹਰਾ ਗੁਰੂ ਸਾਹਿਬ ਨਾਲ ਕੁਝ ਰਲਦਾ ਮਿਲਦਾ ਸੀ, ਇਸ ਕਰਕੇ ਪਹਾੜੀਏ ਤੇ ਮੁਗ਼ਲ ਲਸ਼ਕਰ ਇਸ ਉੱਤੇ ਟੁੱਟ ਕੇ ਪੈ ਗਿਆ ਤੇ ਝੱਖੀਆਂ ਪਿੰਡ ਦੀ ਜੂਹ ਵਿਚ ਸ਼ਾਹੀ ਟਿਬੀ 'ਤੇ ਸਾਰੇ ਮੁਲਖਈਏ ਨਾਲ ਟਾਕਰਾ ਕਰਦੇ ਸ਼ਹੀਦੀ ਪਾ ਗਏ।

**ਭਾਈ ਬਚਿਤਰ ਸਿੰਘ:** ਭਾਈ ਬਚਿੱਤਰ ਸਿੰਘ ਜੀ ਭਾਈ ਮਨੀ ਸਿੰਘ ਜੀ ਦੇ ਸਪੁੱਤਰ ਤੇ ਭਾਈ ਉਦੈ ਸਿੰਘ ਜੀ ਦੇ ਵੱਡੇ ਭਾਈ ਸਨ ਜਿਨ੍ਹਾਂ ਦਾ ਜਨਮ ਸੰਨ 1663 ਈ. ਹੋਇਆ। ਜਦੋਂ ਪਹਾੜੀ ਰਾਜਿਆਂ ਲੋਹਗੜ੍ਹ ਦੇ ਕਿਲ੍ਹੇ 'ਤੇ ਮਦਮਸਤ ਹਾਥੀ ਨੂੰ ਚੜ੍ਹਾਇਆ ਤਾਂ ਭਾਈ ਬਚਿਤਰ ਸਿੰਘ ਨੇ ਆਪਣੀ ਬਰਛੀ ਨਾਲ ਸੰਨ 1700 ਈ. ਨੂੰ ਹਾਥੀ ਉੱਤੇ ਐਸਾ ਹਮਲਾ ਕੀਤਾ ਕਿ ਉਸਨੂੰ ਮਾਰ ਭਜਾਇਆ ਜੋ ਆਪਣੀ ਹੀ ਪਹਾੜੀ ਸੈਨਾ ਨੂੰ ਦਲਦਾ-ਮਲਦਾ ਵੈਰੀਆਂ ਲਈ ਅਤਿਅੰਤ ਹਾਨੀਕਾਰਕ ਸਿੱਧ ਹੋਇਆ। ਅਨੰਦਪੁਰ ਸਾਹਿਬ ਨੇੜੇ ਪਿੰਡ ਮਲਕਪੁਰ ਵਿੱਚ ਹੋਈ ਜੰਗ ਵਿੱਚ ਜਖਮੀ ਹੋਣ ਤੋਂ ਬਾਅਦ 8 ਦਸੰਬਰ 1705 ਦੇ ਦਿਨ ਸਰੀਰ ਤਿਆਗ ਗਏ।

**ਭਾਈ ਗੁਲਜ਼ਾਰ ਸਿੰਘ:** ਜਦੋਂ ਭਾਈ ਮਨੀ ਸਿੰਘ ਗੁਰੂ ਸਾਹਿਬ ਦੀ ਆਗਿਆ ਨਾਲ 1700 ਈ. ਵਿੱਚ ਪਾਹੁਲ ਛਕਾ ਕੇ ਸਿੰਘ ਸਜਾਉਣ ਲਈ ਗੁਰੂ ਕੇ ਚੱਕ ਆਏ ਤਾਂ ਸਤਿਗੁਰਾਂ ਆਪ ਦੇ ਨਾਲ ਇਹ ਪੰਜ ਸਿੰਘ ਭੇਜੇ - ਭੂਪਤਿ ਸਿੰਘ, ਗੁਲਜ਼ਾਰ ਸਿੰਘ, ਕੁਇਰ ਸਿੰਘ ਚੰਦ੍ਰਾ, ਦਾਨ ਸਿੰਘ ਤੇ ਕੀਰਤ ਸਿੰਘ। ਗੁਲਜ਼ਾਰ ਸਿੰਘ ਬਾਬੇ ਦਰੀਏ ਦਾ ਪੋਤਾ ਤੇ ਆਲਮ ਸਿੰਘ ਪੰਵਾਰ ਦਾ ਪੁੱਤਰ ਸੀ। ਜਦੋਂ 24 ਜੂਨ 1734 ਈ. ਨੂੰ ਹਾਕਮਾਂ ਭਾਈ ਮਨੀ ਸਿੰਘ ਨੂੰ ਲਾਹੌਰ ਲਿਜਾ ਕੇ ਬੰਦ ਬੰਦ ਕੱਟ ਕੇ ਸ਼ਹੀਦ ਕਰ ਦਿੱਤਾ ਤਾਂ ਇਨ੍ਹਾਂ ਦੇ ਨਾਲ ਹੀ ਭਾਈ ਗੁਲਜ਼ਾਰ ਸਿੰਘ ਨੂੰ ਪੁੱਠੀ ਖੱਲ ਲਾਹ ਕੇ ਤੇ ਭੂਪਤਿ ਸਿੰਘ ਨੂੰ ਚਰਖੜੀਂ ਚਾੜ੍ਹ ਕੇ ਸ਼ਹੀਦ ਕੀਤਾ ਗਿਆ ਸੀ।

**ਭਾਈ ਮਾਨ ਸਿੰਘ ਨਿਸ਼ਾਨਚੀ:** ਇਹ ਅਲੀਪੁਰ ਜ਼ਿਲ੍ਹਾ ਮੁਲਤਾਨ ਦਾ ਵਾਸੀ, ਗੋਤ ਪੰਵਾਰ, ਮਾਈਦਾਸ ਦਾ ਪੁੱਤਰ ਤੇ ਭਾਈ ਮਨੀ ਸਿੰਘ ਦਾ ਛੋਟਾ ਭਾਈ ਸੀ। ਨਿਸ਼ਾਨਾ ਇਸਦਾ ਕਮਾਲ ਦਾ ਸੀ, ਇਸ ਕਰਕੇ ਇਸ ਦੀ ਅੱਲ 'ਨਿਸ਼ਾਨਚੀ' ਪੈ ਗਈ। ਇਹ ਅਨੰਦਪੁਰ ਦੀ ਹਰ ਜੰਗ ਵਿੱਚ ਹਿੱਸਾ ਲੈਂਦਾ ਰਿਹਾ। ਫਿਰ ਮਾਲਵੇ ਵਲ ਤੇ ਦੱਖਣ ਦੀ ਯਾਤਰਾ ਸਮੇਂ ਨਾਲ ਰਿਹਾ, ਚਿਤੌੜ ਦੇ ਮੁਕਾਮ 'ਤੇ ਸਿੰਘਾਂ ਤੇ ਤੁਰਕਾਂ ਦੀ ਝੜਪ ਹੋ ਗਈ। ਗੁਰੂ ਜੀ ਦਾ ਪਾਲਿਤ ਪੁੱਤਰ ਜ਼ੁਰਾਵਰ ਸਿੰਘ ਮੋਹਰੀ ਸੀ, ਇਸ ਕਰਕੇ ਸੰਨ 1708 ਈ. ਨੂੰ ਇਹ ਪੰਦਰਾਂ ਵੀਹ ਸਿੰਘ ਲੜਦੇ ਭਿੜਦੇ ਉਥੇ ਹੀ ਸ਼ਹੀਦੀ ਪਾ ਗਏ। ਭਾਈ ਮਾਨ ਸਿੰਘ ਵੀ ਇਨ੍ਹਾਂ ਵਿਚ ਹੀ ਸਨ।

**ਭਾਈ ਚਉਪਾ ਸਿੰਘ:** ਭਾਈ ਪੇਰੇ ਨੇ ਚਉਪਤਿ ਨੂੰ ਬਚਪਨ ਵਿਚ ਹੀ ਗੁਰੂ ਹਰਿਰਾਇ ਜੀ ਦੀ ਭੇਟਾ ਚੜ੍ਹਾ ਦਿੱਤਾ। ਜਦ ਗੁਰੂ ਤੇਗ ਬਹਾਦਰ ਪੂਰਬ ਯਾਤਰਾ 'ਤੇ ਗਏ ਤਾਂ ਇਹ ਨਾਲ ਸਨ। ਸ੍ਰੀ ਦਸਮੇਸ਼ ਜੀ ਨੂੰ ਇਹ ਬਚਪਨ ਵਿਚ ਖਿਡਾਂਦਾ ਰਿਹਾ,

ਇਸ ਕਰਕੇ ਇਤਿਹਾਸ ਵਿਚ ਇਸ ਦਾ ਨਾਂ 'ਚੌਪਾ ਸਿੰਘ ਖਿਡਾਵਾ' ਕਰਕੇ ਪ੍ਰਸਿੱਧ ਹੈ। ਅੰਤਲੇ ਸਮੇਂ ਉਹ ਮਾਤਾ ਸੁੰਦਰੀ ਜੀ ਦੀ ਸੇਵਾ ਵਿਚ ਕਾਫ਼ੀ ਅਰਸਾ ਰਹੇ। ਜਦ ਦਿੱਲੀ ਦੇ ਸਿੱਖਾਂ ਉੱਤੇ ਸਖ਼ਤੀ ਹੋਈ ਤੇ ਪਾਲਿਤ ਪੁੱਤਰ ਜੀਤ ਸਿੰਘ ਫੜੇ ਗਏ ਤਾਂ ਇਹ ਵੀ ਉਸੇ ਕਰੋਪੀ ਵਿਚ 1724 ਵਿਚ ਦਿੱਲੀ ਵਿਚ 60 ਸਿੰਘਾਂ ਨਾਲ ਸ਼ਹੀਦ ਕਰ ਦਿੱਤੇ ਗਏ।

**ਦੀਵਾਨ ਸਾਹਿਬ ਚੰਦ:** ਇਹ ਦੀਵਾਨ ਦਰਗਹਮੱਲ ਦੇ ਪੁੱਤਰ ਸਨ ਜਿਨ੍ਹਾਂ ਨੂੰ ਸ੍ਰੀ ਦਸਮੇਸ਼ ਜੀ ਨੇ ਖ਼ਜਾਨੇ, ਤੋਸ਼ੇਖ਼ਾਨੇ ਦਾ ਕੰਮ ਸੌਂਪਿਆ! ਇਨ੍ਹਾਂ ਨੂੰ ਘਰਬਾਰੀ ਦੀਵਾਨ ਕਿਹਾ ਜਾਂਦਾ ਸੀ ਤੇ ਸਾਹਿਬ ਚੰਦ ਦਰਬਾਰੀ ਦੀਵਾਨ।

ਧਰਮ ਚੰਦ ਦੇ ਪੁੱਤਰ ਗੁਰਬਖਸ਼ ਸਿੰਘ ਸਨ ਜੋ ਮਾਤਾ ਸੁੰਦਰੀ ਦੇ ਸਮੇਂ ਗੁਰੂ ਕੇ ਚੱਕ ਦੇ ਦਰੋਗਾ ਰਹੇ ਅਤੇ ਇਸੇ ਗੁਰਬਖਸ਼ ਸਿੰਘ ਦੇ ਪੁੱਤਰ ਭਾਈ ਕੇਸਰ ਸਿੰਘ ਸਨ ਜਿਨ੍ਹਾਂ ਨੇ ਸੰਨ 1769 ਈ. ਵਿਚ ਜੰਮੂ ਬਹਿ ਕੇ ਬੰਸਵਲੀਨਾਮਾ ਗ੍ਰੰਥ ਲਿਖਿਆ।

**ਦਯਾਰਾਮ ਪਰੋਹਤ:** ਇਹ ਗੁਰੂ ਘਰ ਦੇ ਖ਼ਾਨਦਾਨੀ ਪ੍ਰੋਹਤ ਸਨ। ਇਨ੍ਹਾਂ ਦੇ ਪਿਤਾ ਜਾਤੀ ਮਲਕ ਗੁਰੂ ਹਰਿਗੋਬਿੰਦ ਜੀ ਦੀ ਸੇਵਾ ਵਿਚ ਰਹੇ ਸਨ। ਭੰਗਾਣੀ ਦੀ ਜੰਗ ਵਿਚ ਇਹ ਮੂਹਰੇ ਹੋ ਕੇ ਲੜੇ। ਅਨੰਦਪੁਰ ਤਿਆਗ ਸਮੇਂ ਇਹ ਭੇਸ ਬਦਲ ਕੇ ਮਾਲਵੇ ਵੱਲ ਨਿਕਲ ਗਏ ਤੇ ਜਟਪੁਰੇ ਗੁਰੂ ਜੀ ਨੂੰ ਆ ਕੇ ਮਿਲੇ ਸਨ।

**ਭਾਈ ਰਾਮ ਕੁਇਰ:** ਇਹ ਬਾਬਾ ਬੁੱਢਾ ਜੀ ਦੀ ਬੰਸ ਵਿਚੋਂ ਭਾਈ ਗੁਰਦਿਤੇ ਦੇ ਪੁੱਤਰ ਸਨ, ਜਿਨ੍ਹਾਂ ਦਾ ਜਨਮ ਸੰਨ 1672 ਈ. ਨੂੰ ਰਮਦਾਸ ਵਿਖੇ ਤੇ ਦੇਹਾਂਤ ਨੈਣੇ ਦੇ ਕੋਟ ਇਕ ਸਾਵਣ ਸੰਨ1761 ਈ. ਵਿਚ ਹੋਇਆ। ਭਾਈ ਰਾਮ ਕੁਇਰ ਸਿੰਘ ਕਲਾਲ ਸਹਿਜਧਾਰੀ ਸਿੱਖ ਸਨ। ਭਾਈ ਰਾਮ ਕੁਇਰ ਉੱਚ ਕੋਟੀ ਦੇ ਬ੍ਰਹਮਗਿਆਨੀ ਸਨ ਤੇ ਸਦਾ ਮਸਤ ਰਹਿੰਦੇ ਸਨ।

**ਭਾਈ ਨੰਦ ਲਾਲ ਗੋਯਾ:** ਆਪ ਗੁਰੂ ਦਰਬਾਰ ਵਿਚ ਵਧੀਆ ਆਲਮ ਫ਼ਾਜ਼ਲ ਸ਼ਾਇਰ ਤੇ ਸ਼ਿਰੋਮਣੀ ਸਿਦਕੀ ਸਿੱਖ ਸਨ। ਆਪ ਦਾ ਜਨਮ ਮੁਨਸ਼ੀ ਛੱਜੂ ਰਾਮ ਦੇ ਘਰ 1633 ਈ. ਵਿਚ ਹੋਇਆ। ਪਿਤਾ ਮੁਲਾਜ਼ਮਤ ਕਾਰਣ ਗਜ਼ਨੀ ਵਿਚ ਸਨ, ਇਸ ਕਰਕੇ ਮੁੱਢਲੀ ਪੜ੍ਹਾਈ ਉਥੇ ਹੀ ਹੋਈ। 1652 ਈ. ਵਿਚ ਪਿਤਾ ਦੇ ਦੇਹਾਂਤ ਕਾਰਣ ਆਪ ਮੁਲਤਾਨ ਆ ਗਏ। ਸਮਾਂ ਪਾ ਕੇ ਫਿਰ ਸ਼ਹਿਜ਼ਾਦਾ ਮੁਅੱਜ਼ਮ ਪਾਸ ਆਗਰੇ ਆ ਗਏ। ਇਥੋਂ ਅਨੰਦਪੁਰ ਦਰਬਾਰ ਦੀ ਰੂਹਾਨੀ ਤੇ ਸਾਹਿਤਕ ਸੁਗੰਧ ਦੀ ਸੂਹ ਮਿਲਣ 'ਤੇ 1683 ਈ. ਨੂੰ ਗੁਰੂ ਚਰਨਾਂ ਵਿਚ ਆ ਬਿਰਾਜੇ ਤੇ ਅਦਬੀ ਮਹਿਫਲਾਂ ਤੇ ਕਵੀ ਦਰਬਾਰਾਂ ਦਾ ਸ਼ਿੰਗਾਰ ਬਣੇ ਰਹੇ। ਦੇਹਾਂਤ 1713 ਈ. ਲਾਗੇ ਹੋਇਆ। ਰਚਨਾਵਾਂ ਇਹ ਹਨ: ਦੀਵਾਨੇ ਗੋਯਾ, ਜ਼ਿੰਦਗੀਨਾਮਾ, ਗੰਜਨਾਮਾ, ਤੌਸੀਫ਼ੋ ਸਨਾ, ਜੋਤਿ ਵਿਗਾਸ, ਦਸਤੂਰੁਲ ਇਨਸ਼ਾ, ਅਰਜ਼ੁਲ ਇਲਫ਼ਾਜ਼, ਜੋਤਿ ਵਿਗਾਸ।

**ਭਾਈ ਘਨ੍ਹਈਆ:** ਆਪ ਦਾ ਜਨਮ ਵਧਾਵਣ ਖਤ੍ਰੀਆਂ ਦੇ ਘਰ ਨਗਰ ਸੋਧਰੇ ਜ਼ਿਲ੍ਹਾ ਵਜ਼ੀਰਾਬਾਦ ਵਿਚ ਸੰਨ 1643 ਈ. ਦੇ ਲਾਗੇ-ਚਾਗੇ ਹੋਇਆ। ਸ੍ਰੀ ਦਸਮੇਸ ਜੀ ਦੇ ਸਮੇਂ ਇਹ ਸਦਾ ਲੰਗਰ ਦੀ ਤੇ ਜਲ ਪਾਣੀ ਢੋਣ ਦੀ ਸੇਵਾ ਕਰਦੇ ਰਹਿੰਦੇ। ਜਦੋਂ ਅਨੰਦਪੁਰ ਜੰਗਾਂ ਯੁੱਧਾਂ ਦਾ ਅਖਾੜਾ ਬਣ ਗਿਆ ਤਾਂ ਵੀ ਇਹੋ ਸੇਵਾ, ਬਿਨ੍ਹਾਂ ਭਿੰਨ ਭੇਦ ਦੇ ਨਿਭਾਉਂਦੇ ਰਹੇ:- 'ਜਾ ਕੈ ਛੁਟਿ ਗਯੋ ਭ੍ਰਮ ਉਰ ਕਾ। ਤਿਸ ਆਗੈ ਹਿੰਦੂ ਕਿਆ ਤੁਰਕਾ' ਵਾਲੀ ਸਮਦ੍ਰਿਸ਼ਟੀ ਇਨ੍ਹਾਂ ਨੂੰ ਪ੍ਰਾਪਤ ਸੀ, ਇਸ ਕਰਕੇ ਇਹ ਜ਼ਖਮੀ ਤੁਰਕ ਸਿਪਾਹੀਆਂ ਨੂੰ ਵੀ ਜਲ ਛਕਾਉਂਣੋਂ ਜ਼ਰਾ ਸੰਕੋਚ ਨਾ ਕਰਦੇ। ਇਸ ਗੱਲ ਦੀ ਸ਼ਿਕਾਇਤ ਵੀ ਹੋਈ ਤਾਂ ਇਨ੍ਹਾਂ ਦਾ ਗੁਰੂ ਦਰਬਾਰ ਵਿਚ ਬੜਾ ਸਪਸ਼ਟ ਤੇ ਸਿੱਧਾ ਜਵਾਬ ਸੀ ਕਿ ਮੈਂ ਤਾਂ ਕਿਸੇ ਸਿੱਖ ਜਾਂ ਮੁਸਲਿਮ ਸਿਪਾਹੀ ਨੂੰ ਪਾਣੀ ਨਹੀਂ ਪਿਲਾਉਂਦਾ, ਮੈਂ ਤਾਂ ਸਾਰੇ ਜ਼ਖਮੀਆਂ ਵਿੱਚ ਆਪ ਦਾ ਹੀ ਜ਼ਹੂਰ ਤੱਕ ਰਿਹਾ ਹਾਂ ਤੇ ਤੁਹਾਨੂੰ ਹੀ ਪਾਣੀ ਪਿਲਾਉਣ ਦੀ ਤੁਛ ਸੇਵਾ ਨਿਭਾ ਰਿਹਾ ਹਾਂ। ਇਹ ਗੱਲ ਸੁਣ ਕੇ ਸਤਿਗੁਰਾਂ ਇਸ ਨੂੰ ਮੱਲ੍ਹਮ ਦੀ ਡੱਬੀ ਵੀ ਬਖ਼ਸ਼ੀ ਕਿ ਹਰ ਜ਼ਖਮੀ ਦੇ ਜ਼ਖ਼ਮਾਂ ਉੱਤੇ ਮੱਲ੍ਹਮ ਵੀ ਲਾਉਂਦੇ ਜਾਇਆ ਕਰੋ, ਕਿਉਂਕਿ ਬਾਬੇ ਨਾਨਕ ਦਾ ਸੁੱਚਾ ਆਦਰਸ਼ 'ਸਰਬੱਤ ਦਾ ਭਲਾ' ਹੈ।

**ਭਾਈ ਗੁਰਦਾਸ ਦੂਜਾ:** ਇਹ ਚੌਹਾਨ ਰਾਜਪੂਤ ਭਾਈ ਦੁਰਗੂ ਦਾ ਪੁੱਤਰ ਤੇ ਆਲਮ ਸਿੰਘ ਨੱਚਣੇ ਦਾ ਭਾਈ, ਸਿਆਲਕੋਟ ਦਾ ਵਾਸੀ ਸੀ। ਇਹ ਗੁਰਬਾਣੀ ਦਾ ਚੰਗਾ ਬੋਧ ਰਖਦਾ ਤੇ ਗੁਰੂ ਦਰਬਾਰ ਵਿਚ ਕਥਾ ਵਾਰਤਾ ਕਰਦਾ ਹੁੰਦਾ ਸੀ। ਕਹਿੰਦੇ ਹਨ ਕਿ ਇਹ ਦਸਮ ਗੁਰੂ ਜੀ ਦੇ ਜੋਤੀ ਜੋਤਿ ਸਮਾਉਣ ਬਾਦ ਸਾਧੂ ਹੋ ਕੇ ਸ਼ਿਕਾਰਪੁਰ (ਸਿੰਧ) ਵਲ ਚਲਿਆ ਗਿਆ ਤੇ ਲਗਭਗ ਡੇਢ ਸੌ ਵਰ੍ਹੇ ਦੀ ਉਮਰ ਭੋਗ ਕੇ ਉਥੇ ਸਰੀਰ ਤਿਆਗਿਆ।

**ਭਾਈ ਗੁਰਬਖ਼ਸ਼ ਉਦਾਸੀ:** ਇਹ ਮਹਾਤਮਾ, ਸਾਧੂ ਮਹਾਂਦੇਵ ਦੇ ਚੇਲੇ ਤੇ ਚੰਗੇ ਜਪੀ ਤਪੀ ਸਨ। ਜਦ ਗੁਰੂ ਦਸਮੇਸ਼ ਅਨੰਦਪੁਰ ਦਾ ਤਿਆਗ ਕਰਨ ਲੱਗੇ ਤਾਂ ਆਪ ਨੇ ਇਸ ਦੀ ਡਿਊਟੀ ਲਾਈ ਕਿ ਪਿਤਾ ਸਤਿਗੁਰੂ ਦੇ ਅਸਥਾਨਾਂ ਦੀ ਸੇਵਾ-ਸੰਭਾਲ ਦਾ ਕੰਮ ਤੁਸਾਂ ਕਰਨਾ ਹੋਵੇਗਾ। ਇਕ ਵਾਰ ਗੁਲਾਬ ਰਾਇ ਨੇ ਸਤਿਗੁਰਾਂ ਦੇ ਇਸ ਅਸਥਾਨ ਉੱਤੇ ਮੰਜੀ ਲਾ ਕੇ ਬੈਠਣ ਦੀ ਅਵੱਗਿਆ ਕੀਤੀ ਤਾਂ ਫੌਰਨ ਭਾਈ ਗੁਰਬਖਸ਼ ਨੇ ਉਸਨੂੰ ਰੋਕ ਦਿੱਤਾ ਕਿ ਇਹ ਵੱਡੇ ਸਤਿਗੁਰਾਂ ਦਾ ਅਸਥਾਨ ਹੈ। ਇਸ ਤਰ੍ਹਾਂ ਦੇ ਸਨ ਇਹ ਧੜੱਲੇਦਾਰ ਸਾਧ।

**ਭਾਈ ਫੇਰੂ ਸੱਚੀ ਦਾੜ੍ਹੀ:** ਉਦਾਸੀ ਸਾਧੂਆਂ ਦੇ ਚਾਰ ਧੂੰਣੇ ਤੇ ਛੇ ਬਖ਼ਸ਼ਿਸ਼ਾਂ ਹਨ। ਇਨ੍ਹਾਂ ਵਿਚੋਂ ਇਕ ਬਖ਼ਸ਼ਿਸ਼ ਸੰਗਤ ਸਾਹਿਬ ਦੀ ਹੈ ਜਿਸਦੇ ਮੋਢੀ ਭਾਈ ਫੇਰੂ ਹੋਏ। ਇਨ੍ਹਾਂ ਦਾ ਜਨਮ ਲੰਮੇ ਦੇਸ਼ ਦੇ ਪਰਗਣੇ ਮੀਏਂ ਕੀ ਮੌੜ ਪਿੰਡ ਅੰਬ ਮਾੜੀ ਵਿਚ ਭਾਈ ਬਿੰਨਾ ਉੱਪਲ ਦੇ ਘਰ ਸੰਨ 1634 ਈ. ਨੂੰ ਹੋਇਆ ਤੇ ਦੇਹਾਤ ਸੰਨ 1706 ਈ. ਨੂੰ ਹੋਇਆ ਸੀ। ਭਾਈ ਫੇਰੂ ਅੱਠਵੇਂ, ਨੌਵੇਂ ਤੇ ਦਸਵੇਂ ਗੁਰਾਂ ਸਮੇਂ ਪ੍ਰਚਾਰ ਦੀ

ਸੇਵਾ ਕਰਦੇ ਰਹੇ ਸਨ।

**ਭਾਈ ਬਖਤ ਮੱਲ:** ਬਖਤ ਮੱਲ, ਭਾਈ ਸਬਲੇ ਦੇ ਪੁੱਤਰ ਸੂਰੀ ਖੱਤਰੀ, ਜਲਾਲਪੁਰ ਜੱਟਾਂ ਦੇ ਵਾਸੀ ਮਸੰਦ ਸਨ ਤੇ ਪੱਛਮੀ ਪੰਜਾਬ ਵਿਚ ਧਰਮ-ਪ੍ਰਚਾਰ ਤੇ ਕਾਰ ਭੇਟ ਉਗ੍ਰਾਹੁਣ ਦੀ ਜ਼ਿੰਮੇਵਾਰੀ ਨਿਭਾਉਂਦੇ ਸਨ। ਭਾਈ ਬਖਤ ਮੱਲ ਦੇ ਪੁੱਤਰ ਸੂਰਤ ਸਿੰਘ ਵੀ ਮੋਹਰੀ ਗੁਰਸਿੱਖ ਸਨ ਜਿਨ੍ਹਾਂ ਦੀ ਲੜਕੀ ਜੈਦੇਈ, ਹਕੀਕਤ ਰਾਇ ਧਰਮੀ ਦੇ ਪੁੱਤਰ ਬਿਜੈ ਸਿੰਘ ਨੂੰ ਵਿਆਹੀ ਗਈ ਸੀ।

**ਭਾਈ ਪ੍ਰੇਮਦਾਸ ਉਦਾਸੀ:** ਇਹ ਸਾਧੂ, ਪਿੰਡ ਲਉ ਜ਼ਿਲ੍ਹਾ ਝੰਗ ਦੇ ਰਹਿਣ ਵਾਲੇ ਸਨ। ਕਾਫੀ ਅਰਸਾ ਅਨੰਦਪੁਰ ਟਿਕੇ ਰਹੇ ਤਾਂ ਇਕ ਦਿਨ ਸਤਿਗੁਰਾਂ ਫੁਰਮਾਇਆ ਕਿ ਤੁਸੀਂ ਲਹਿੰਦੇ ਵਿਚ ਜਾ ਕੇ ਸਿੱਖੀ ਦਾ ਪ੍ਰਚਾਰ ਕਰੋ। ਇਸ ਸਾਧੂ ਨੇ ਇਸ ਇਲਾਕੇ ਵਿਚ ਸਿੱਖੀ ਦਾ ਬਹੁਤ ਪ੍ਰਚਾਰ ਕੀਤਾ। ਇਨ੍ਹਾਂ ਦੀਆਂ ਸਾਖੀਆਂ ਦੀ ਪੋਥੀ ਅਪ੍ਰਕਾਸ਼ਿਤ ਹੈ।

**ਭਾਈ ਹੁਲਾਸ ਚੰਦ:** ਇਹ ਪੂਰਬ ਦੀ ਸਿਖ ਸੰਗਤ ਵਿਚ ਮੰਨੇ-ਪ੍ਰਮੰਨੇ ਮੁਖੀ ਮਸੰਦ ਸਨ ਜੋ ਕਿ ਢਾਕੇ ਨਿਵਾਸ ਰਖਦੇ ਸਨ। ਸੰਗਤ ਢਾਕੇ ਕੀ, ਸੰਗਤ ਲਸ਼ਕਰ ਕੀ, ਚਟਗਾਂਵ ਕੀ, ਸੋਨ ਦੀਪ ਕੀ, ਸੰਗਤ ਸਿਲਹਟ ਕੀ – ਸਭ ਇਸ ਦੇ ਪ੍ਰਭਾਵ ਹੇਠ ਸਨ। ਗੁਰੂ ਸਾਹਿਬ ਵੀ 'ਢਾਕਾ ਹਮਾਰਾ ਘਰ ਹੈ' ਕਹਿ ਕੇ ਸੰਗਤ ਨੂੰ ਨਿਵਾਜਦੇ ਰਹਿੰਦੇ ਸਨ। ਇਹ ਸਭ ਕੁਝ ਸੰਨ 1691 ਈ. ਦੇ ਪੱਤਰ ਵਿਚ ਅੰਕਿਤ ਹੈ।

**ਭਾਈ ਮਿਹਰ ਚੰਦ ਪੇਸ਼ਕਾਰ:** ਮਿਹਰ ਚੰਦ ਪੇਸ਼ਕਾਰ ਮੁਗਲ ਸਰਕਾਰ ਦੀ ਮੁਲਾਜ਼ਮਤ ਵਿਚ ਸਨ ਜੋ ਖੁਫ਼ੀਆ ਨਵੀਸ ਦੇ ਸਕੱਤਰ ਲੱਗੇ ਹੋਏ ਸਨ। ਇਹ ਸ੍ਰੀ ਦਸਮੇਸ਼ ਜੀ ਦੇ ਸ਼ਰਧਾਲੂ ਸਿੱਖ ਸਨ।

**ਰਾਜਾ ਫਤਹਿ ਚੰਦ ਮੈਣੀ:** ਇਹ ਮੈਣੀ ਗੋਤ ਦੇ ਖੱਤਰੀ ਰਈਸ, ਪਟਨੇ ਦੇ ਨਿਵਾਸੀ ਸਨ। ਇਨ੍ਹਾਂ ਪਾਸ ਧਨ ਦੌਲਤ ਤਾਂ ਸਭ ਕੁਝ ਸੀ ਪਰ ਉਲਾਦ ਨਹੀਂ ਸੀ। ਹੌਲੀ ਹੌਲੀ ਇਹ ਗੁਰੂ ਜੀ ਦੇ ਪ੍ਰੇਮ ਰੰਗ ਵਿਚ ਰੰਗੇ ਗਏ ਤੇ ਆਪਣੇ ਮਹਲ ਨੂੰ ਸਤਿਸੰਗ ਘਰ ਬਣਾ ਦਿੱਤਾ। ਪਟਨੇ 'ਮੈਣੀ ਸੰਗਤ' ਗੁਰਦੁਆਰਾ, ਇਨ੍ਹਾਂ ਦੀ ਯਾਦਗਾਰ ਹੈ।

**ਬਿਸ਼ੰਭਰ ਦਾਸ ਉਜੈਨੀ:** ਇਹ ਉਜੈਨ ਦੇ ਰਹਿਣ ਵਾਲੇ ਧਨਾਢ ਬਾਣੀਏ, ਗੁਰੂ ਜੀ ਦੇ ਸ਼ਰਧਾਲੂ ਸਨ। ਇਨ੍ਹਾਂ ਦਾ ਪੁੱਤਰ ਹਰਿਗੋਪਾਲ ਦਰਸ਼ਨਾਂ ਲਈ ਅਨੰਦਪੁਰ ਆਇਆ। ਉਸਨੇ ਦੇਖਿਆ ਕਿ ਇਹ ਗੁਰੂ ਤਾਂ ਸ਼ਿਕਾਰ ਖੇਡਦੇ ਹਨ, ਬਾਜ਼ ਰੱਖਦੇ ਹਨ, ਇਸ ਕਰਕੇ ਮੈਂ ਤਾਂ ਕੋਈ ਵੈਸ਼ਣਵ ਗੁਰੂ ਲੱਭਾਂਗਾ। ਇਨ੍ਹਾਂ ਨੇ ਪੰਜ ਸੌ ਰੁਪਈਆ ਮੱਥਾ ਟੇਕਿਆ ਤੇ ਸੌ ਰੁਪਈਆ ਆਪਣੇ ਪਿਤਾ ਵਲੋਂ ਚੜ੍ਹਾਇਆ। ਇਕ ਮਹੀਨਾ ਗੁਰੂ ਜੀ ਪਾਸ ਰਿਹਾ ਤੇ ਸਤਿਗੁਰਾਂ ਜਾਂਦੀ ਵਾਰੀ ਇਸਨੂੰ ਪ੍ਰੇਮ ਭਾਵ ਦਾ ਪ੍ਰਸਾਦ ਦਿੱਤਾ ਤੇ ਇਕ ਲੋਹੇ ਦਾ ਕੜਾ ਬਖ਼ਸ਼ਿਆ। ਬਾਣੀਏ ਪੁੱਤਰ ਨੇ ਛੇ ਸੌ ਰੁਪਇਆ ਲੈ ਕੇ ਇਹ ਕੁੱਝ ਇੱਕ ਸਿੱਖ ਭਾਈ ਧਿਆਨ ਸਿੰਘ ਨੂੰ ਦੇ ਦਿੱਤਾ। ਜਦੋਂ ਬਿਸ਼ੰਭਰ ਦਾਸ

ਨੂੰ ਇਸ ਗੱਲ ਦਾ ਪਤਾ ਲੱਗਾ ਤਾਂ ਉਹ ਆਪਣੇ ਪੁੱਤਰ ਉਤੇ ਬਹੁਤ ਨਾਰਾਜ਼ ਹੋਇਆ ਤੇ ਖ਼ੁਦ ਉਜੈਨ ਤੋਂ ਅਨੰਦਪੁਰ ਆਇਆ। ਭੁੱਲ ਬਖਸ਼ਾਈ ਤੇ ਸਤਿਗੁਰਾਂ ਨੇ ਉਸਨੂੰ 101 ਅਰਦਾਸਾਂ ਦੀ ਸਿਖਿਆ ਦਿੱਤੀ ਜੋ ਕਿ ਸੌ ਸਾਖੀ ਵਿੱਚ ਦਰਜ ਹੈ।

**ਭਾਈ ਜੋਗਾ ਸਿੰਘ**: ਪਿਸ਼ਾਵਰ ਵਾਸੀ ਭਾਈ ਗੁਰਮੁਖ ਸਿੰਘ ਦੇ ਸਪੁੱਤਰ ਜੋਗਾ ਸਿੰਘ ਇਕ ਨਾਮੀ ਸਿੱਖ ਹੋਏ ਹਨ ਜਿਨ੍ਹਾਂ ਦੇ ਨਾਂ 'ਤੇ ਪਿਸ਼ਾਵਰ ਵਿਚ ਗੁਰਦੁਆਰਾ ਹੈ। ਕਹਿੰਦੇ ਹਨ ਕਿ ਸਤਿਗੁਰਾਂ ਤੋਂ ਆਗਿਆ ਲੈ ਕੇ ਇਹ ਅਨੰਦਪੁਰ ਤੋਂ ਪਿਸ਼ਾਵਰ ਇਸ ਲਈ ਗਏ ਸਨ ਕਿ ਸ਼ਾਦੀ ਕਰ ਆਵਾਂ। ਕੌਤਕੀ ਸਤਿਗੁਰੂ ਨੇ ਇਹ ਖੇਡ ਰਚਾਇਆ ਕਿ ਜਦ ਇਹ ਲਾਂਵਾਂ ਲੈ ਰਿਹਾ ਸੀ ਤਾਂ ਕਿਸੇ ਸਿੱਖ ਨੇ ਗੁਰੂ ਜੀ ਦਾ ਸੰਦੇਸ਼ਾ ਦਿੱਤਾ ਕਿ ਹੁਕਮਨਾਮਾ ਦੇਖਣ ਸਾਰ ਅਨੰਦਪੁਰ ਪਹੁੰਚੋ। ਭਾਈ ਜੋਗਾ ਸਿੰਘ ਆਗਿਆ ਅਨੁਸਾਰ ਲਾਂਵਾਂ ਵਿਚੇ ਹੀ ਛੱਡ ਕੇ ਅਨੰਦਪੁਰ ਦੇ ਰਾਹ ਪੈ ਗਏ। ਪੈਂਡਾ ਮਾਰਦੇ ਮਾਰਦੇ ਹੁਸ਼ਿਆਰਪੁਰ ਪਹੁੰਚ ਗਏ। ਜਦ ਅਨੰਦਪੁਰ ਪੁੱਜੇ ਤਾਂ ਸਤਿਗੁਰਾਂ ਵਿਅੰਗ ਨਾਲ ਸਾਰਾ ਬਿਰਤਾਂਤ ਪੁੱਛਿਆ ਤਾਂ ਜੋਗਾ ਸਿੰਘ ਨੇ ਆਪ-ਬੀਤੀ ਦੱਸ ਕੇ ਕਿਹਾ- 'ਮਹਾਰਾਜ ! ਆਪ ਹੀ ਹੋ ਜਿਨ੍ਹਾਂ ਮੈਨੂੰ ਖੂਹ ਵਿਚ ਡਿਗਦੇ ਨੂੰ ਹੱਥ ਦੇ ਕੇ ਬਚਾਇਆ ਹੈ।'

**ਸੈਣਾ ਸਿੰਘ ਲਿਖਾਰੀ**: ਇਹ ਸੈਣਾ, ਮਾਲਵੇ ਦੇ ਮਸੰਦ ਦੇਸਰਾਜ ਦੇ ਛੋਟੇ ਭਾਈ ਸਨ ਜੋ ਕਿ ਗੁਰੂ ਦਰਬਾਰ ਦੇ ਮੁਨਸ਼ੀ ਸਨ। ਇਹ ਆਏ ਗਏ ਧਨ-ਪਦਾਰਥ ਤੇ ਸਮੱਗਰੀ ਦੀ ਸੰਭਾਲ ਕਰਦੇ ਅਤੇ ਚਿੱਠੀ-ਪੱਤਰ ਦਾ ਕੰਮ ਵੀ ਨਿਭਾਉਂਦੇ ਸਨ। ਗੁਰੂ ਸਾਹਿਬ ਦੇ ਸਮੇਂ ਲਿਖੀ ਗਈ ਇਕ ਪ੍ਰਾਚੀਨ ਵਾਰ ਵਿਚ ਸੰਕੇਤ ਹੈ:

ਭਾਈ ਸੈਣਾ ਸੱਦਿਆ, ਅਰਦਾਸਿ ਧਰੀ ਲਿਖਵਾਇਕੈ।੭।

ਲਿਖਾਰੀ ਦਾ ਭਾਵ ਇਹ ਸੀ ਕਿ ਆਪ ਦੀ ਹਜ਼ੂਰੀ ਵਿਚ ਵੱਡਾ ਸਨਮਾਨ ਤੇ ਅਨੰਦ ਪ੍ਰਾਪਤ ਸੀ ਪਰ ਹੁਣ ਉਹ ਗੱਲ ਨਹੀਂ। ਗੁਰੂ ਸਾਹਿਬ ਨੇ ਉਸਨੂੰ ਮਾਫ਼ ਕਰ ਦਿੱਤਾ ਤੇ ਆਪਣੇ ਪਾਸ ਬੁਲਾ ਲਿਆ।

**ਭਾਈ ਗੰਗਾ ਸਿੰਘ**: ਜਦ ਗੁਰੂ ਜੀ ਮਾਲਵੇ ਦਾ ਭ੍ਰਮਣ ਕਰ ਰਹੇ ਸਨ ਤਾਂ ਬਰਗਾੜੀ ਤੇ ਬਹਿਬਲ ਤੋਂ ਅੱਗੇ ਪਿੰਡ ਸਿਉਰਾਮੀ ਜਾ ਡੇਰਾ ਕੀਤਾ, ਰਸਦ ਪਾਣੀ ਲਿਆਂਦਾ ਤੇ ਸਭ ਨੇ ਲੰਗਰ ਛਕਿਆ। ਸ਼ਾਮ ਦੀ ਰੋਟੀ ਲਈ ਪਿੰਡ ਦੇ ਸਿੱਖਾਂ ਨੇ ਇਕ ਸਿੱਖ ਨੂੰ ਨਿਮੰਤ੍ਰਣ ਦਿੱਤਾ। ਗੰਗਾ ਸਿੰਘ ਇਕ ਗਰੀਬ ਕਿਰਤੀ ਸਿੱਖ ਸਨ। ਉਹ ਵੀ ਆਪਣੇ ਘਰ ਇਕ ਸਿੱਖ ਨੂੰ ਲੈ ਗਏ। ਘਰ ਵਿਚ ਕੇਵਲ ਸੁੱਕੇ ਪੀਲੂ ਹੀ ਸਨ ਜੋ ਉਸ ਸਿੱਖ ਨੂੰ ਭਿਉਂ ਕੇ ਛਕਾਏ। ਸਾਰਾ ਬਿਰਤਾਂਤ ਸੁਣਕੇ ਸਤਿਗੁਰੂ ਕਹਿਣ ਲੱਗੇ, 'ਧੰਨ ਸਿੱਖੀ, ਛਕਣ ਵਾਲਾ ਵੀ ਧੰਨ ਤੇ ਛਕਾਉਣ ਵਾਲਾ ਵੀ ਧੰਨ।'

**ਭਾਈ ਤਿਲੋਕਾ ਜੀ ਤੇ ਭਾਈ ਰਾਮਾ ਜੀ**: ਇਹ ਮਾਲਵਾ ਦੇਸ ਦੇ ਚੌਧਰੀ ਬਾਬਾ ਫੂਲ ਦੇ ਲਾਇਕ ਸਪੁੱਤਰ ਸਨ, ਜਿਨ੍ਹਾਂ ਸਤਾਰ੍ਹਵੀਂ ਸਦੀ ਦੇ ਅੰਤ

ਰਾਜਨੀਤਕ ਸੱਤਾ ਲਈ ਸੰਘਰਸ਼ ਸ਼ੁਰੂ ਕੀਤਾ ਤੇ ਛੇਤੀ ਹੀ ਤਕੜੀ ਸ਼ਕਤੀ ਪ੍ਰਾਪਤ ਕਰ ਲਈ। ਇਹ ਦੋਵੇਂ ਚੌਧਰੀ ਗੁਰੂ ਦਸਮੇਸ਼ ਜੀ ਦੇ ਸ਼ਰਧਾਲੂ ਸਨ ਤੇ ਸਮੇਂ ਸਮੇਂ ਲੋੜੀਂਦੀ ਕਾਰ ਭੇਟ ਭੇਜਦੇ ਰਹਿੰਦੇ ਸਨ। ਜਦੋਂ ਗੁਰੂ ਜੀ ਨੂੰ ਪਤਾ ਲੱਗਾ ਕਿ ਔਰੰਗਜ਼ੇਬ ਨੇ ਰੋਹ ਵਿੱਚ ਆ ਕੇ ਆਪਣੇ ਸ਼ਹਿਜ਼ਾਦੇ ਨੂੰ ਫ਼ੌਜ ਦੇ ਕੇ ਪੰਜਾਬ ਵਲ ਤੋਰਿਆ ਹੈ ਤਾਂ ਸਤਿਗੁਰਾਂ ਵੀ ਸੁਰੱਖਿਆ ਦੇ ਪ੍ਰਬੰਧ ਮਜ਼ਬੂਤ ਕਰਨੇ ਜ਼ਰੂਰੀ ਸਮਝੇ। ਇਸੇ ਸਮੇਂ ਉਨ੍ਹਾਂ ਸੰਨ 1696 ਈ. ਨੂੰ ਭਾਈ ਤਿਲੋਕੇ ਤੇ ਭਾਈ ਰਾਮੇ ਨੂੰ ਹੁਕਮਨਾਮਾ ਭੇਜਿਆ ਕਿ ਤੁਸੀਂ ਹਥਿਆਰਬੰਦ ਹੋ ਕੇ ਫ਼ੌਜ ਲੈ ਅਨੰਦਪੁਰ ਜਲਦੀ ਆਉਣਾ ਕਿਉਂਕਿ ਤੇਰਾ ਘਰ ਮੇਰਾ ਅਸੈ! ਇਹ ਇਲਾਹੀ ਸ਼ਬਦ ਅਜ ਵੀ ਪਟਿਆਲੇ ਦੇ ਰਾਜਸੀ ਘਰਾਣੇ ਦੀ ਮੁਹਰ ਹਨ। ਜਦੋਂ ਸਤਿਗੁਰੂ ਦਮਦਮੇ ਸਾਹਿਬ ਆ ਕੇ ਬਿਰਾਜੇ ਤਾਂ ਵੀ ਇਹ ਚੌਧਰੀ ਅੰਨ ਦਾਣਾ ਲੈ ਕੇ ਸੇਵਾ ਵਿੱਚ ਹਾਜ਼ਰ ਹੋਏ ਤੇ ਅੰਮ੍ਰਿਤ ਛਕਿਆ। ਭਾਈ ਰਾਮੇ ਦੀ ਔਲਾਦ ਬਾਬਾ ਆਲਾ ਸਿੰਘ ਰਿਆਸਤ ਪਟਿਆਲਾ ਦਾ ਮੁੱਢ ਬਣੀ ਤੇ ਭਾਈ ਤਲੋਕੇ ਦੀ ਔਲਾਦ ਨੇ ਰਿਆਸਤ ਨਾਭਾ ਤੇ ਰਿਆਸਤ ਜੀਂਦ ਦੀ ਸਥਾਪਨਾ ਕੀਤੀ। ਬਾਬੇ ਰਾਮੇ ਤੇ ਬਾਬੇ ਤਿਲੋਕੇ ਨੇ ਚੱਪੜਚਿੜੀ ਦੇ ਮੈਦਾਨ ਵਿੱਚ ਬਾਬਾ ਬੰਦਾ ਸਿੰਘ ਬਹਾਦਰ ਦੀ ਮਾਇਕ ਪੱਖੋਂ ਅਤੇ ਆਪਣੇ ਚੋਣਵੇਂ ਸੂਰਬੀਰ ਜੰਗ ਦੇ ਮੈਦਾਨ ਵਿੱਚ ਭੇਜ ਕੇ ਉਸ ਦੀ ਮੱਦਦ ਕੀਤੀ ਸੀ।

**ਚੌਧਰੀ ਦਾਨ ਸਿੰਘ:** ਇਹ ਬੈਰਾੜ ਚੌਧਰੀ ਪਿੰਡ ਮਹਿਮਾ ਸਰਜਾ ਦੇ ਵਾਸੀ ਗੁਰੂ ਜੀ ਦੇ ਬਹੁਤ ਸ਼ਰਧਾਲੂ ਸਨ ਤੇ ਇਸ ਸੰਕਟ ਸਮੇਂ ਸਤਿਗੁਰਾਂ ਦੀ ਬਹੁਤ ਸੇਵਾ ਕੀਤੀ। ਜਦੋਂ ਛਤਿਆਣੇ ਲਾਗੇ ਗੁਰੂ ਜੀ ਦਾ ਡੇਰਾ ਹੋਇਆ ਤਾਂ ਬੈਰਾੜਾਂ ਸਤਿਗੁਰਾਂ ਦੇ ਘੋੜੇ ਦੀ ਵਾਗ ਆ ਫੜੀ ਤੇ ਕਹਿਣ ਲੱਗੇ, 'ਪਹਿਲੇ ਸਾਨੂੰ ਤਨਖਾਹ ਦਿਓ ਫੇਰ ਅੱਗੇ ਜਾਣਾ।' ਆਪ ਨੇ ਅੱਠ ਆਨੇ ਸਵਾਰ ਤੇ ਚਾਰ ਆਨੇ ਪਿਆਦੇ ਦੇ ਹਿਸਾਬ ਸਾਰੇ ਬੈਰਾੜਾਂ ਨੂੰ ਚਾਕਰੀ ਵੰਡ ਦਿੱਤੀ। ਪਰ ਬਾਬਾ ਦਾਨ ਸਿੰਘ ਨੇ ਬਰਾੜਾਂ ਦੀ ਭੁੱਲ ਦੀ ਮੁਆਫੀ ਮੰਗੀ। ਗੁਰੂ ਸਾਹਿਬ ਨੇ ਖੁਸ਼ ਹੋ ਕੇ ਫੁਰਮਾਇਆ ਕਿ ਜਿਵੇਂ ਭਾਈ ਮਹਾਂ ਸਿੰਘ ਨੇ ਮਾਝੇ ਦੀ ਸਿੱਖੀ ਦੀ ਲਾਜ ਰੱਖੀ ਸੀ; ਉਸ ਤਰ੍ਹਾਂ ਹੀ ਬਾਬਾ ਦਾਨ ਸਿੰਘ ਨੇ ਮਾਲਵੇ ਦੀ ਸਿੱਖੀ ਰੱਖ ਲਈ ਹੈ।

**ਰਾਇ ਸ਼ਮੀਰ ਚੰਦ:** ਇਹ ਦੀਨੇ ਕਾਂਗੜ ਦੇ ਇਲਾਕੇ ਦਾ ਚੌਧਰੀ ਸੀ। ਇਸ ਦੇ ਦਾਦਾ ਜੀ ਸ੍ਰੀ ਰਾਇ ਜੋਧ ਜੀ ਚੰਗੇ ਸੂਰਮੇ ਵਜੋਂ ਹੋਏ ਜੋ ਕਿ ਗੁਰੂ ਹਰਿਗੋਬਿੰਦ ਸਾਹਿਬ ਦਾ ਸ਼ਰਧਾਲੂ ਸੀ। ਅੱਗੋਂ ਰਾਇ ਜੋਧ ਦੇ ਪੋਤਰੇ ਰਾਇ ਸ਼ਮੀਰ, ਲਖਮੀਰ ਤੇ ਤਖਤ ਮੱਲ ਸਨ। ਗੁਰੂ ਸਾਹਿਬ ਇਥੇ ਆਏ ਤੇ ਰਾਇ ਸ਼ਮੀਰ ਆਪ ਦੀ ਉਡੀਕ ਵਿੱਚ ਸੀ। ਪਰੰਤੂ ਰਾਇ ਸ਼ਮੀਰ ਨੇ ਆਪਣੇ ਸਰਵਰੀਏ ਮਾਮੇ ਦੀ ਮੁਖ਼ਾਲਫ਼ਤ ਦੇ ਬਾਵਜੂਦ ਹਰ ਕਿਸਮ ਦੀ ਸੇਵਾ ਟਹਿਲ ਕੀਤੀ।

**ਚੌਧਰੀ ਕਪੂਰ ਸਿੰਘ:** ਰਿਆਸਤ ਫ਼ਰੀਦਕੋਟ ਦੇ ਬਾਨੀ ਬੈਰਾੜ ਕਪੂਰੇ ਦਾ

ਜਨਮ ਚੌਧਰੀ ਲਾਲੇ ਦੇ ਘਰ ਸੰਨ 1628 ਈ. ਨੂੰ ਹੋਇਆ। ਇਹ ਖਾੜਕੂ ਜੋਧੇ ਸਨ। ਇਨ੍ਹਾਂ ਨੇ 1664 ਈ. ਵਿੱਚ ਕੋਟਕਪੂਰੇ ਦੀ ਸਥਾਪਨਾ ਕੀਤੀ। ਇਕ ਵਾਰ ਈਸੇ ਖ਼ਾਂ ਮੰਝ ਨੇ ਧੋਖੇ ਨਾਲ ਕਪੂਰੇ ਨੂੰ ਆਪਣੇ ਪਾਸ ਸੱਦ ਲਿਆ ਤੇ 1708 ਈ. ਵਿੱਚ ਫਾਂਸੀ ਲਾ ਕੇ ਮਾਰ ਦਿੱਤਾ। ਇਨ੍ਹਾਂ ਦੇ ਤਿੰਨ ਪੁੱਤਰ ਸਨ - ਸੁਖੀਆ, ਮੁਖੀਆ ਤੇ ਸੇਮਾ। ਇਨ੍ਹਾਂ ਵਿੱਚੋਂ ਸੁਖੀਆ ਮੋਹਰੀ ਬਣਿਆ ਤੇ ਉਸਨੇ ਈਸੇ ਖ਼ਾਂ ਨੂੰ ਮਾਰ ਕੇ ਪਿਉ ਦਾ ਬਦਲਾ ਲਿਆ। ਕਹਿੰਦੇ ਹਨ ਕਿ ਗੁਰੂ ਸਾਹਿਬ ਨੇ ਇਸਨੂੰ ਇਕ ਖੜਗ ਤੇ ਇਕ ਢਾਲ ਬਖ਼ਸ਼ੀ ਸੀ, ਜੋ ਅਜੇ ਤਕ ਫਰੀਦਕੋਟ ਦੇ ਸ਼ਾਹੀ ਘਰਾਣੇ ਪਾਸ ਹੈ।

**ਮਾਈ ਭਾਗੋ**: ਨਗਰ ਝਬਾਲ ਜ਼ਿਲ੍ਹਾ ਅੰਮ੍ਰਿਤਸਰ, ਢਿਲੋਂ ਗੋਤ ਦੀ ਬਹਾਦਰ ਬੀਬੀ ਜੋ ਕਿ ਨਿਧਾਨ ਸਿੰਘ ਵੜੈਚ ਨੂੰ ਪੱਟੀ ਵਿਆਹੀ ਹੋਈ ਸੀ। ਇਹ ਬਿਰੰਗਨਾ ਮਰਦਾਵੇਂ ਵੇਸ ਵਿੱਚ ਤੇ ਮਸਤਾਨੇ ਰੰਗ ਵਿੱਚ ਰਹਿੰਦੀ ਤੇ ਸਾਰੇ ਇਸਦਾ ਸਤਿਕਾਰ ਕਰਦੇ। ਦੱਖਣ ਵਲ ਸਤਿਗੁਰਾਂ ਨਾਲ ਗਈ। ਜਦੋਂ ਗੁਰੂ ਜੀ ਜੋਤੀ ਜੋਤਿ ਸਮਾ ਗਏ ਤਾਂ ਇਹ ਬਿਦਰ ਦੇ ਲਾਗੇ ਇਕ ਪਿੰਡ ਜਨਵਾੜੇ ਵਿੱਚ ਨਿਵਾਸ ਰੱਖਦੀ ਰਹੀ ਤੇ ਉਥੇ ਹੀ ਇਨ੍ਹਾਂ ਦਾ ਦੇਹਾਂਤ ਹੋਇਆ।

**ਮਾਤਾ ਸ਼ਰਨ ਕੌਰ**: ਮਾਤਾ ਸ਼ਰਨ ਕੌਰ ਨੂੰ ਸਿੱਖ ਇਤਿਹਾਸ ਕਦੇ ਨਹੀਂ ਭੁਲਾ ਸਕਦਾ। ਇਸ ਬੀਬੀ ਨੇ ਗੁਰੂ ਜੀ ਦੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਆਪਣੀ ਅੱਖੀਂ ਡਿੱਠੀ ਤੇ ਆਪਣੀ ਕਮਰ ਦਾ ਕਮਰਕੱਸਾ ਖੋਲ੍ਹ ਕੇ ਨਿਡਰ ਹੋ ਕੇ ਯੁੱਧ ਭੂਮੀ ਵਿਚ ਜਾ ਕੇ ਉਨ੍ਹਾਂ ਕੋਮਲ ਜਿੰਦਾਂ ਮ੍ਰਿਤਕ ਸਰੀਰਾਂ ਦਾ ਸਸਕਾਰ ਕਰ ਦਿੱਤਾ। ਤੁਰਕਾਂ ਨੂੰ ਆਉਂਦਾ ਦੇਖ ਕੇ ਉਨ੍ਹਾਂ ਨੇ ਖੁਦ ਅੰਗੀਠੇ ਵਿਚ ਛਾਲ ਮਾਰ ਕੇ ਆਪਣੇ ਪ੍ਰਾਣਾਂ ਦੀ ਆਹੂਤੀ ਦੇ ਦਿੱਤੀ। ਇਨ੍ਹਾਂ ਦੇ ਪਤੀ ਦਾ ਨਾਮ ਰਾਮ ਸਿੰਘ ਸੀ; ਜਿਨ੍ਹਾਂ ਨੇ ਚਮਕੌਰ ਸਾਹਿਬ ਦੀ ਗੜ੍ਹੀ ਵਿੱਚ 37 ਸਿੰਘਾਂ ਦੇ ਨਾਲ ਸ਼ਹੀਦੀ ਪਾਈ। ਅੱਜ ਵੀ ਹਰ ਸਾਲ ਪਿੰਡ ਰਾਇਪੁਰ ਚਮਕੌਰ ਸਾਹਿਬ ਵਿਖੇ ਅਗਸਤ ਮਹੀਨੇ ਵਿੱਚ ਮੇਲਾ ਭਰਦਾ ਹੈ ਅਤੇ ਬੀਬੀ ਸ਼ਰਨ ਕੌਰ ਦੀ ਘਾਲਣਾ ਨੂੰ ਸ਼ਰਧਾ-ਸਤਿਕਾਰ ਸਹਿਤ ਯਾਦ ਕੀਤਾ ਜਾਂਦਾ ਹੈ।

**ਮਾਤਾ ਲੱਛਮੀ ਦੇਵੀ**: ਪਰਿਵਾਰ ਵਿਛੋੜਾ ਦੇ ਸਥਾਨ ਤੇ ਸਰਸਾ ਨਦੀ ਦੇ ਤੂਫਾਨੀ ਹੜ੍ਹ ਕਾਰਨ ਜਦੋਂ ਗੁਰੂ ਪਰਿਵਾਰ ਅਤੇ ਸਿੰਘ ਤਿੰਨ ਧਾਰਾਵਾਂ ਵਿੱਚ ਵੰਡੇ ਗਏ ਤਾਂ ਉਸ ਸਮੇਂ ਵੱਡੇ ਲਾਲਾਂ ਦਾ ਜੋੜਾ ਗੁਰੂ ਸਾਹਿਬ ਨਾਲ ਇੱਕ ਪਾਸੇ ਅਤੇ ਛੋਟੇ ਲਾਲਾਂ ਦਾ ਜੋੜਾ ਮਾਤਾ ਗੁਜਰੀ ਜੀ ਨਾਲ ਇੱਕ ਪਾਸੇ ਹੋ ਗਿਆ ਤਾਂ ਗੰਗੂ ਬ੍ਰਾਹਮਣ ਜੋ ਕਿ ਗੁਰੂ ਘਰ ਦਾ ਰਸੋਈਆ ਸੀ ਉਸ ਨੇ ਕਰੀਮੁਦੀਨ ਮਲਾਹ ਦੀ ਬੇੜੀ ਵਿੱਚ ਸਰਸਾ ਨਦੀ ਨੂੰ ਪਾਰ ਕੀਤਾ। ਗੰਗੂ ਬ੍ਰਾਹਮਣ ਪਿੰਡ ਸਹੇੜੀ ਜਾਣ ਤੋਂ ਪਹਿਲਾਂ ਇੱਕ ਰਾਤ ਮਾਤਾ ਗੁਜਰੀ ਜੀ ਅਤੇ ਛੋਟੇ ਸਹਿਬਜ਼ਾਦੇ ਕਰੀਮੁਦੀਨ ਮਲਾਹ ਦੀ ਝੁੱਗੀ ਵਿੱਚ ਰੁਕੇ। ਕਰੀਮੁਦੀਨ ਮਲਾਹ ਕਿਉਂਕਿ ਹਿੰਦੂ ਤੋਂ ਮੁਸਲਮਾਨ ਬਣ ਚੁੱਕਾ ਸੀ ਇਸ ਲਈ ਉਸ ਰੋਪੜ ਦੀ ਇੱਕ ਮਾਈ ਲੱਛਮੀ ਦੇਵੀ ਨੂੰ ਬੇਨਤੀ ਕੀਤੀ ਕਿ ਉਹ ਗੁਰੂ ਪਰਿਵਾਰ ਨੂੰ

ਲੰਗਰ ਛਕਾਉਂਣ ਦੀ ਸੇਵਾ ਕਰੇ। ਮਾਤਾ ਲੱਛਮੀ ਦੇਵੀ ਨੇ ਬੜੇ ਪ੍ਰੇਮ ਨਾਲ ਲੰਗਰ ਤਿਆਰ ਕੀਤਾ ਤੇ ਮਾਤਾ ਗੁਜਰੀ ਅਤੇ ਛੋਟੇ ਸਹਿਬਜ਼ਾਦਿਆਂ ਨੂੰ ਲੰਗਰ ਛਕਾਉਣ ਉਪਰੰਤ ਮਾਤਾ ਗੁਜਰੀ ਦੇ ਸਾਰੀ ਰਾਤ ਚਰਨ ਦਬਾਉਣ ਦੀ ਸੇਵਾ ਕੀਤੀ।

**ਮਾਤਾ ਹਰਦੇਈ:** ਮਾਤਾ ਹਰਦੇਈ ਜਿਨ੍ਹਾਂ ਨੇ ਕਿ ਮਾਛੀਵਾੜਾ ਵਿਖੇ ਦਰਵੇਸ਼ ਪਾਤਿਸ਼ਾਹ ਸਾਹਿਬ ਸ੍ਰੀ ਗੁਰੂ ਗੋਬਿੰਦ ਜੀ ਨੂੰ ਆਪਣੇ ਹੱਥ ਦੇ ਕੱਤੇ ਹੋਏ ਸੂਤ ਦੇ ਚੋਲੇ ਨੂੰ ਨੀਲੇ ਰੰਗ ਵਿਚ ਰੰਗ ਕੇ ਭੇਂਟ ਕੀਤਾ। ਜਿਸ ਭੱਠੀ ਵਿਚ ਇਹ ਪਵਿੱਤਰ ਚੋਲਾ ਰੰਗਿਆ ਗਿਆ ਸੀ ਉਹ ਅੱਜ ਵੀ ਮਾਛੀਵਾੜੇ ਦੇ ਸਥਾਨ ਤੇ ਸੰਗਤਾਂ ਦੇ ਦਰਸ਼ਨਾਂ ਲਈ ਰੱਖੀ ਹੋਈ ਹੈ।

**ਦੀਵਾਨ ਮਜਲਸ ਰਾਇ:** ਬਾਦਸ਼ਾਹ ਬਹਾਦਰ ਸ਼ਾਹ ਦੇ ਦੀਵਾਨ ਜੋ ਕਿ ਲੋਪੋਕਿਆਂ ਦੇ ਬ੍ਰਾਹਮਣ ਸਨ, ਗੁਰੂ ਜੀ ਦੇ ਸ਼ਰਧਾਲੂ ਸਨ। ਜਦੋਂ ਸਤਿਗੁਰਾਂ ਦੀ ਵੱਖੀ ਵਿੱਚ ਖ਼ੰਜਰ ਲੱਗਾ ਤਾਂ ਇਹ ਬੜੇ ਸਨੇਹ ਤੇ ਹਿੰਮਤ ਨਾਲ ਗੁਰੂ ਜੀ ਦੀ ਮੱਲ੍ਹਮ ਪੱਟੀ ਕਰਦੇ ਕਰਾਉਂਦੇ ਰਹੇ। ਸਤਿਗੁਰਾਂ ਦੇ ਚਲਾਣੇ ਬਾਦ ਅੰਤਮ ਰਸਮਾਂ ਪੂਰੀਆਂ ਕਰਨ ਹਿੱਤ ਵੱਡੀ ਸੇਵਾ ਕੀਤੀ। ਦਿੱਲੀ ਆ ਕੇ ਮਾਤਾ ਸਾਹਿਬਾਨ ਦੀ ਸੇਵਾ ਵਿੱਚ ਵੀ ਹਾਜ਼ਰ ਹੁੰਦੇ ਰਹੇ ਤੇ ਸਮੇਂ ਸਮੇਂ ਸਿੱਖ-ਸੰਗਤ ਨੂੰ ਨੇਕ ਸਲਾਹ ਦੇ ਕੇ ਝਗੜੇ ਝਾਂਜਿਆਂ ਤੋਂ ਬਚਾਉਂਦੇ ਰਹੇ।

**ਰਾਜਾ ਮੁਹਕਮ ਸਿੰਘ:** ਇਹ ਗੁਰੂ ਜੀ ਦੇ ਪ੍ਰੇਮੀ ਸ਼ਰਧਾਲੂ, ਸ਼ਹਿਜ਼ਾਦਾ ਅਜ਼ੀਮੁਦੀਨ ਦੇ ਲਸ਼ਕਰ ਵਿੱਚ ਚੰਗੇ ਅਹੁੱਦੇ 'ਤੇ ਸਨ। ਇਹ ਆਪਣੀ ਮੁਗ਼ਲ ਸੈਨਾ ਛੱਡ ਕੇ ਰਾਤ ਨੂੰ ਕੁਤਬੁਲ ਮੁਲਕ ਪਾਸ ਚਲੇ ਗਏ। ਜੰਗ ਦਿਨ ਭਰ ਚੱਲਦੀ ਰਹੀ। ਸ਼ਾਮ ਸਮੇਂ ਇਕ ਗੋਲਾ ਇਸਦੇ ਹਾਥੀ ਦੇ ਹੁੱਦੇ ਉੱਤੇ ਵੀ ਲੱਗਾ, ਇਹ ਘੋੜੇ 'ਤੇ ਸਵਾਰ ਹੋ ਹਨੇਰੇ ਵਿੱਚ ਕਿਧਰੇ ਨਿਕਲ ਗਏ, ਇਹ ਪਤਾ ਨਹੀਂ ਲੱਗਾ।

**ਚੌਧਰੀ ਡੱਲਾ ਸਿੰਘ:** ਇਹ ਤਲਵੰਡੀ ਸਾਬੋ ਇਲਾਕੇ ਦੇ ਮੰਨੇ-ਪ੍ਰਮੰਨੇ ਚੌਧਰੀ ਸਨ। ਤਲਵੰਡੀ ਸਾਬੋ ਵਿਖੇ ਇਸ ਨੇ ਆਪਣੇ ਪਰਿਵਾਰ ਸਹਿਤ ਸਤਿਗੁਰੂ ਦੀ ਜੀਅ-ਜਾਨ ਨਾਲ ਸੇਵਾ ਕੀਤੀ। ਜਦੋਂ ਗੁਰੂ ਜੀ ਦੱਖਣ ਵੱਲ ਰਵਾਨਾ ਹੋਏ ਤਾਂ ਜਾਣ ਸਮੇਂ ਡੱਲੇ ਨੂੰ ਇਕ ਖੜਗ, ਢਾਲ ਤੇ ਜੜਾਉ ਕੰਗਣਾਂ ਦੀ ਜੋੜੀ ਬਖ਼ਸ਼ੀ। ਗੁਰੂ ਗੋਬਿੰਦ ਸਿੰਘ ਸਾਹਿਬ ਜਦੋਂ ਤਲਵੰਡੀ ਸਾਬੋ ਵਿਖੇ ਠਹਿਰੇ ਤਾਂ ਬਾਬਾ ਡੱਲਾ ਸਿੰਘ ਅਤੇ ਉਨ੍ਹਾਂ ਦੇ ਪਰਿਵਾਰ ਨੇ ਉਨ੍ਹਾਂ ਦੀ ਬਹੁਤ ਸੇਵਾ ਕੀਤੀ। ਇੱਥੋਂ ਤਕ ਕਿ ਬਾਬਾ ਡੱਲਾ ਸਿੰਘ ਗੁਰੂ ਸਾਹਿਬ ਨੂੰ ਜੋ ਭੋਜਨ ਭੇਜਦਾ ਸੀ; ਉਸ ਵਿਚੋਂ ਜੋ ਭੋਜਨ ਬਚਦਾ ਸੀ ਉਸ ਨੂੰ ਹੀ ਸੀਤ ਪ੍ਰਸ਼ਾਦਿ ਸਮਝ ਕੇ ਛਕਦਾ ਰਿਹਾ। ਇੱਕ ਦਿਨ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਬਾਬਾ ਡੱਲਾ ਜੀ ਨੂੰ ਕਿਹਾ ਕਿ ਤੁਸੀਂ ਵੀ ਅੰਮ੍ਰਿਤ ਛਕ ਕੇ ਸਿੰਘ ਸਜੋ ਤਾਂ ਬਾਬਾ ਡੱਲਾ ਜੀ ਨੇ ਜੁਆਬ ਦਿੱਤਾ ਕਿ ਜਦੋਂ ਦੇ ਤੁਸੀਂ ਇੱਥੇ ਆਏ ਹੋ ਮੈਂ ਤਾਂ ਉਦੋਂ ਹੀ ਅੰਮ੍ਰਿਤ ਛਕਿਆ ਹੈ। ਗੁਰੂ ਸਾਹਿਬ ਨੇ ਵਚਨ ਕੀਤਾ ਕਿ ਤੁਸੀਂ ਖੰਡੇ ਬਾਟੇ ਦਾ ਅੰਮ੍ਰਿਤ ਨਹੀਂ

ਧਾਰਨ ਕੀਤਾ। ਫੇਰ ਤੁਸੀਂ ਕਿਸ ਅੰਮ੍ਰਿਤ ਦੀ ਗੱਲ ਕਰ ਰਹੇ ਹੋ? ਤਾਂ ਬਾਬਾ ਡੱਲਾ ਜੀ ਨੇ ਬੜੀ ਨਮਰਤਾ ਨਾਲ ਕਿਹਾ ਕਿ ਮੈਂ ਤੁਹਾਡੇ ਭੋਜਨ ਨੂੰ ਹੀ ਅੰਮ੍ਰਿਤ ਸਮਝ ਕੇ ਛਕਦਾ ਰਿਹਾ। ਗੁਰੂ ਸਾਹਿਬ ਬਾਬਾ ਡੱਲਾ ਜੀ ਤੇ ਇੰਨੇ ਪ੍ਰਸੰਨ ਹੋਏ ਕਿ ਉਸ ਨੂੰ ਅੰਮ੍ਰਿਤ ਛਕਾ ਕੇ ਸਿੰਘ ਵੀ ਸਜਾਇਆ ਤੇ ਉਸ ਨੂੰ ਕੋਈ ਮਨ ਦੀ ਮੰਨਤ ਮੰਗਣ ਲਈ ਕਿਹਾ ਤਾਂ ਬਾਬਾ ਡੱਲਾ ਸਿੰਘ ਨੇ ਕਿਹਾ ਕਿ ਇਹ ਧਰਤੀ ਵੈਦਿਕ ਕਾਲ ਵਿੱਚ ਬੜੀ ਖ਼ੁਸ਼ਹਾਲ ਹੁੰਦੀ ਸੀ ਪਰ ਹੁਣ ਇਹ ਮਾਰੂਥਲ ਬਣ ਗਈ ਹੈ ਤੇ ਇੱਥੇ ਰੇਤੀਲੇ ਟਿੱਬੇ ਹੀ ਹਨ। ਇੱਥੇ ਸਿਰਫ ਅੱਕ-ਢੱਕ ਹੀ ਹੁੰਦੇ ਹਨ। ਖਾਣ ਲਈ ਫਸਲ ਵੀ ਨਹੀਂ ਹੁੰਦੀ ਸਿਰਫ ਬੈਰਾਨੀ ਫਸਲਾਂ ਹੁੰਦੀਆਂ ਹਨ ਅਤੇ ਜ਼ਿਆਦਾ ਜ਼ਮੀਨ ਉੱਤੇ ਕੰਡਿਆਲੀ ਪੋਹਲੀ ਦਾ ਹੀ ਫੈਲਾਅ ਹੈ। ਗੁਰੂ ਸਾਹਿਬ ਨੇ ਕੁਝ ਸਮਾਂ ਸ਼ਾਂਤ-ਚਿੱਤ ਰਹਿ ਕੇ ਬਾਬਾ ਡੱਲਾ ਸਿੰਘ ਨੂੰ ਕਿਹਾ ਕਿ ਭਾਈ ਡੱਲਾ ਸਿੰਘ ਔਹ ਦੇਖੋ! ਉਨ੍ਹਾਂ ਟਿੱਬਿਆਂ ਉੱਤੇ ਨਹਿਰਾਂ ਚਲ ਰਹੀਆਂ ਹਨ। ਬਾਬਾ ਡੱਲਾ ਸਿੰਘ ਨੇ ਕਿਹਾ ਕਿ ਇਹ ਤਾਂ ਦੁਪਿਹਰ ਸਮੇਂ ਟਿੱਬਿਆਂ ਉਤੇ ਧੁੱਪ ਦਾ ਅਕਸ ਚਮਕ ਰਿਹਾ ਹੈ। ਫਿਰ ਗੁਰੂ ਸਾਹਿਬ ਨੇ ਕਿਹਾ ਉਹ ਸਾਹਮਣੇ ਦੇਖੋ ਅੰਬ ਲੱਗੇ ਹੋਏ ਹਨ ਤਾਂ ਬਾਬਾ ਡੱਲਾ ਜੀ ਨੇ ਫਿਰ ਵਚਨ ਕਰਦੇ ਹੋਏ ਕਿਹਾ ਕਿ ਇਹ ਤਾਂ ਅੱਕਾਂ ਦੀਆਂ ਕੁਕੜੀਆਂ ਹਨ; ਇੱਥੇ ਅੰਬ ਕਿੱਥੇ। ਗੁਰੂ ਸਾਹਿਬ ਨੇ ਤੀਸਰਾ ਵਚਨ ਕੀਤਾ ਕਿ ਭਾਈ ਡੱਲਾ ਸਿੰਘ ਉਹ ਦੇਖੋ ਸਾਹਮਣੇ ਕਣਕਾਂ ਦੇ ਖੇਤ ਤਾਂ ਬਾਬਾ ਡੱਲਾ ਸਿੰਘ ਨੇ ਫਿਰ ਵਚਨ ਕਰਦਿਆਂ ਕਿਹਾ ਕਿ ਇਹ ਜੰਗਲੀ ਬੂਟੀਆਂ ਪੋਹਲੀ ਤੇ ਬੂਈਆਂ ਹਨ। ਇਸ ਤੇ ਗੁਰੂ ਦਸਵੇਂ ਪਾਤਿਸ਼ਾਹ ਨੇ ਕਿਹਾ ਕਿ ਭਾਈ ਡੱਲਾ ਸਿੰਘ ਜੀ ਅਕਾਲ-ਪੁਰਖ ਦੀ ਰਜ਼ਾ ਵਿੱਚ ਵਿਸ਼ਵਾਸ ਲਿਆਓ। ਤੁਸੀਂ ਇੱਥੇ ਹੀ ਇਹ ਰੰਗ ਤਮਾਸ਼ੇ ਦੇਖੋਗੇ। ਸਮਾਂ ਪੈ ਕੇ ਹੁਣ ਇਹ ਸਾਰੇ ਵਰਦਾਨ ਸੱਚ ਹੋ ਕੇ ਸਾਡੇ ਸਾਹਮਣੇ ਹਨ। ਅੱਜ ਬਠਿੰਡੇ ਦੀ ਧਰਤੀ ਗੁਰੂ ਸਾਹਿਬ ਦੇ ਵਰਦਾਨਾਂ ਸਦਕਾ ਸਰਸਬਜ਼ ਤੇ ਖ਼ੁਸ਼ਹਾਲ ਹੈ। ਇਸ ਸਮੇਂ ਬਾਬਾ ਡੱਲਾ ਸਿੰਘ ਜੀ ਦੇ ਘਰਾਣੇ ਪਾਸ ਗੁਰੂ ਜੀ ਦੇ ਚੋਲੇ, ਪਜਾਮੇ, ਦਸਤਾਰਾਂ ਤੇ ਕੁਝ ਸ਼ਸਤ੍ਰ ਵੀ ਪੂਰਨ ਮਰਿਆਦਾ ਸਹਿਤ ਸਾਂਭ ਕੇ ਰੱਖੇ ਹੋਏ ਹਨ।

**ਬਾਬਾ ਆਲੀ ਸਿੰਘ ਅਤੇ ਬਾਬਾ ਮਾਲੀ ਸਿੰਘ:** ਇਹ ਗੁਰੂ ਜੀ ਦੇ ਸੂਰਬੀਰ ਯੋਧਿਆਂ ਵਿੱਚੋਂ ਸਨ। ਇਹ ਦੋਨੋਂ ਭਰਾ ਪਿੰਡ ਸਲੌਦੀ ਤਹਿਸੀਲ ਖੰਨਾ ਦੇ ਵਾਸੀ ਸਨ। ਗੁਰੂ ਜੀ ਵੱਲੋਂ ਉਨ੍ਹਾਂ ਨੇ ਲੜਾਈਆਂ ਵਿੱਚ ਵੱਧ ਚੜ੍ਹ ਕੇ ਹਿੱਸਾ ਲਿਆ। ਬਾਬਾ ਬੰਦਾ ਸਿੰਘ ਬਹਾਦਰ ਵੱਲੋਂ ਲੜੀਆਂ ਗਈਆਂ ਲੜਾਈਆਂ ਅਤੇ ਖਾਸ ਚੱਪਰਚਿੜੀ ਦੀ ਲੜਾਈ ਵਿੱਚ ਬਾਬਾ ਆਲੀ ਸਿੰਘ ਤੇ ਮਾਲੀ ਸਿੰਘ ਜੀ ਨੇ ਉਨ੍ਹਾਂ ਦੀ ਸਹਾਇਤਾ ਕੀਤੀ। ਜਿਨ੍ਹਾਂ ਨੂੰ ਬਾਬਾ ਬੰਦਾ ਬਹਾਦਰ ਨੇ ਸਰਹਿੰਦ ਦੀ ਲੜਾਈ ਤੋਂ ਬਾਅਦ ਸਰਹਿੰਦ ਦਾ ਨਾਇਬ ਸੂਬੇਦਾਰ ਥਾਪਿਆ। ਜੱਥੇਦਾਰ ਬਾਬਾ ਆਲੀ ਸਿੰਘ ਮਹਿਰੌਲੀ ਵਿਖੇ ਸ਼ਹੀਦ ਹੋਏ। ਬਾਬਾ ਬਿਨੋਦ ਸਿੰਘ ਉਨ੍ਹਾਂ ਦੇ ਸਪੁੱਤਰ ਬਾਬਾ ਦਿਆ ਸਿੰਘ ਤੋਂ ਇਲਾਵਾ ਬਾਬਾ ਆਲੀ ਸਿੰਘ ਤੇ ਭਾਈ ਬਾਬਾ ਮਾਲੀ ਸਿੰਘ ਮੋਹਰੀ ਜਥੇਦਾਰਾਂ ਵਿੱਚੋਂ ਸਨ।

ਇਨ੍ਹਾਂ ਤੋਂ ਇਲਾਵਾ ਗੁਰੂ ਜੀ ਦੇ ਹੋਰ ਵੀ ਕਈ ਸ਼ਹੀਦ-ਮੁਰੀਦ ਸਨ ਜਿਵੇਂ ਕਿ

ਆਸਾ ਸਿੰਘ ਮੁਸੱਦੀ ਗੁਰੂ ਗੋਬਿੰਦ ਸਿੰਘ ਜੀ ਦੇ ਨਿੱਜੀ ਮੁਨਸ਼ੀ ਸਨ ਜੋ ਬੜੀ ਈਮਾਨਦਾਰੀ ਨਾਲ ਹਿਸਾਬ-ਕਿਤਾਬ ਦਾ ਕੰਮ ਨਿਭਾਉਂਦੇ ਸਨ। ਅਜਬ ਸਿੰਘ ਕੰਧਾਰੀ ਕੰਧਾਰ ਨਿਵਾਸੀ ਸਿਦਕੀ ਸਿੱਖ ਸਨ ਜੋ ਸਤਿਗੁਰਾਂ ਦੇ ਦਰਸ਼ਨ ਲਈ ਅਨੰਦਪੁਰ ਆਏ। ਲਾਹੌਰਾ ਸਿੰਘ ਗੁਰੂ ਦਸਮੇਸ਼ ਜੀ ਦੇ ਸਾਹਿਬਜ਼ਾਦਿਆਂ ਦੇ ਖਿਡਾਵੇ ਸਨ ਤੇ ਸਤਿਗੁਰਾਂ ਦੇ ਮਹਿਲਾਂ ਪਾਸ ਹੀ ਇਨ੍ਹਾਂ ਦਾ ਨਿਵਾਸ ਸੀ। ਜ਼ਾਲਮ ਸਿੰਘ ਗੁਰੂ ਸਾਹਿਬ ਦੇ ਗੜਵਈ ਸਨ। ਭਾਈ ਕੀਰਤੀਆ ਗੁਰੂ ਜੀ ਦੇ ਚੌਰਬਰਦਾਰ ਸਨ। ਗੰਗੂ ਬ੍ਰਾਹਮਣ ਤੇ ਚਤਰੂ ਗੁਰੂ ਘਰ ਦੇ ਲਾਂਗਰੀ ਸਨ।

ਭਾਈ ਨੰਦ ਸਿੰਘ ਦਸਮੇਸ਼ ਜੀ ਦਾ ਇੱਕ ਨੌਜੁਆਨ ਸਿੱਖ ਸ਼ਰਧਾਲੂ ਸੀ। ਇਕ ਵਾਰ ਉਸ ਦੇ ਮਾਪਿਆਂ ਨੇ ਗੁਰੂ ਜੀ ਪਾਸ ਸ਼ਿਕਾਇਤ ਕੀਤੀ ਕਿ ਸਾਡਾ ਲੜਕਾ ਨਿਰਮੋਹੀ ਹੋ ਗਿਆ ਹੈ ਤੇ ਗ੍ਰਿਹਸਤ ਵਿੱਚ ਦਿਲਚਸਪੀ ਨਹੀਂ ਰੱਖਦਾ। ਭਾਈ ਬੇਲਾ ਇਕ ਸਿਧੇ-ਸਾਦੇ ਸੁਭਾ ਦੇ ਪੇਂਡੂ ਕਿਸਾਨ ਸਨ। ਅਨੰਦਪੁਰ ਆ ਕੇ ਗੁਰੂ ਦੇ ਤਬੇਲੇ ਵਿੱਚ ਘੋੜਿਆਂ ਦੀ ਸੇਵਾ ਟਹਿਲ ਕਰਦੇ ਸਨ। ਭਾਈ ਦੂਲਾ ਸਿੰਘ ਮੁਲਤਾਨ ਦੇ ਰਹਿਣ ਵਾਲੇ ਵਣਜਾਰਾ ਪ੍ਰੇਮੀ ਸਨ। ਵਣਜਾਰਾ ਬਾਅਦ ਵਿੱਚ ਪਾਹੁਲ ਲੈ ਕੇ ਸਿੰਘ ਸਜ ਗਏ। ਭਾਈ ਦਯਾਲ ਸਿੰਘ ਗੌਰੇ ਦਾ ਪੁੱਤਰ ਤੇ ਪ੍ਰਸਿਧ ਸਿੱਖ ਭਾਈ ਭਗਤੇ ਦੇ ਪੋਤੇ ਸਨ ਜੋ ਕਿ ਭੁੱਚੋ ਵਿੱਚ ਨਿਵਾਸ ਰਖਦੇ ਸਨ।

**ਮਹਾਂਪੁਰਖ ਸਰਬ-ਸਾਂਝੇ ਹੁੰਦੇ ਹਨ। ਉਹ ਸਾਰੇ ਸਮਾਜ ਦੇ ਹੀ ਨਹੀਂ ਸਗੋਂ ਸਾਰੇ ਸੰਸਾਰ ਦੇ ਸਾਂਝੇ ਰਹਿਬਰ ਤੇ ਰਹਿਨੁਮਾ ਹੁੰਦੇ ਹਨ। ਇਸ ਤਰ੍ਹਾਂ ਗੁਰੂ ਦਸਮੇਸ਼ ਜੀ ਦੇ ਵੀ ਅਨੇਕ ਮੁਸਲਿਮ ਸ਼ਰਧਾਲੂ ਸਨ।**

**ਭੀਖਨ ਸ਼ਾਹ:** ਇਨ੍ਹਾਂ ਦਾ ਅਸਲੀ ਨਾਂ ਸ਼ਾਹ ਭੀਖ ਸੀ। ਇਸ ਮਹਾਤਮਾ ਦਾ ਜਨਮ ਪਿੰਡ ਸਿਆਨਾ ਤਹਿਸੀਲ ਕੈਥਲ ਜ਼ਿਲ੍ਹਾ ਕਰਨਾਲ ਵਿੱਚ ਮੁਹੰਮਦ ਯੂਸਫ਼ ਦੇ ਘਰ 1637 ਈ. ਵਿੱਚ ਹੋਇਆ। ਇਨ੍ਹਾਂ ਦੇ ਬਜ਼ੁਰਗ ਘੁੜਾਮ ਵਿਖੇ ਰਹਿੰਦੇ ਸਨ; ਜੋ ਅੱਜ ਕੱਲ ਜ਼ਿਲ੍ਹਾ ਪਟਿਆਲੇ ਵਿੱਚ ਹੈ। ਗੁਰੂ ਗੋਬਿੰਦ ਸਿੰਘ ਜੀ ਦਾ ਜਨਮ ਆਪਣੀ ਆਤਮਿਕ ਸ਼ਕਤੀ ਨਾਲ ਮਾਲੂਮ ਕਰਕੇ ਸ਼ਾਹਭੀਖ ਜੀ ਪਟਨੇ ਪਹੁੰਚੇ ਅਤੇ ਮਠਿਆਈ ਦੀਆਂ ਮਟਕੀਆਂ ਗੁਰੂ ਸਾਹਿਬ ਨੂੰ ਭੇਟਾ ਕੀਤੀਆਂ। ਬਾਲ ਗੁਰੂ ਜੀ ਨੇ ਦੋਹਾਂ ਮਟਕੀਆਂ ਤੇ ਹੱਥ ਰੱਖੇ। ਮੁਰੀਦਾਂ ਦੇ ਪੁੱਛਣ ਤੋਂ ਪੀਰ ਜੀ ਨੇ ਦੱਸਿਆ ਕਿ ਮੈਂ ਮਾਲੂਮ ਕਰਨਾ ਚਾਹੁੰਦਾ ਸੀ ਕਿ ਇਹ ਵਲੀ ਪੁਰਖ ਹਿੰਦੂਆਂ ਦਾ ਪੱਖ ਕਰੂ ਜਾਂ ਮੁਸਲਮਾਨਾਂ ਦਾ ਪੱਖ ਕਰੂ। ਸੋ ਮੇਰੇ ਦਿਲ ਦੀ ਜਾਣ ਕੇ ਬਾਲ ਗੁਰੂ ਨੇ ਦੋਹਾਂ ਤੇ ਹੱਥ ਰੱਖ ਕੇ ਨਿਸ਼ਚੈ ਕਰਵਾ ਦਿੱਤਾ ਕਿ ਗੁਰੂ ਜੀ ਦੋਵਾਂ ਕੌਮਾਂ ਦੇ ਸਰਪ੍ਰਸਤ ਅਤੇ ਸ਼ੁਭਚਿੰਤਕ ਹਨ। ਆਪ ਦਾ ਗੁਰੂ ਤੇਗ ਬਹਾਦਰ ਜੀ ਨਾਲ ਡੂੰਘਾ ਸਨੇਹ ਸੀ ਤੇ ਇਹ ਸਦਾ ਮਿਲਦੇ ਰਹਿੰਦੇ ਸਨ। ਨੌਵੇਂ ਗੁਰੂ ਜਦ ਬਾਂਗਰ ਦੇ ਇਲਾਕੇ ਵਿੱਚ ਘੁੰਮਦੇ ਫਿਰਦੇ ਸਨ ਤਾਂ ਇਹੋ ਦਰਵੇਸ਼ ਸੀ ਜੋ ਆਪ ਦੇ ਨਾਲ ਵਿਚਰਦਾ ਸੀ। ਪੀਰ ਜੀ ਜ਼ਿਆਦਾ ਸਮਾਂ ਘੁੜਾਮ ਰਹੇ ਤੇ ਇਨ੍ਹਾਂ ਦਾ

ਦੇਹਾਂਤ ਨਗਰ ਠਸਕੇ ਵਿਖੇ ਸੰਨ 1721 ਈ. ਵਿੱਚ ਹੋਇਆ।

**ਕਾਜ਼ੀ ਸਲਾਰੁਦੀਨ:** ਕਾਜ਼ੀ ਸਲਾਰੁਦੀਨ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰੇਮੀ ਸੀ।

**ਕਰੀਮ ਖ਼ਾਂ:** ਇਹ ਸਰਹੱਦੀ ਪਠਾਣ ਸੀ, ਪਰਿਵਾਰਕ ਝਗੜੇ ਵਿੱਚ ਇਸ ਦੇ ਸਾਰੇ ਭਾਈ ਮਾਰੇ ਗਏ ਤੇ ਦੁਸ਼ਮਣ ਚਾਹੁੰਦਾ ਸੀ ਕਿ ਇਸ ਨੂੰ ਵੀ ਖਤਮ ਕਰ ਦਿੱਤਾ ਜਾਵੇ। ਇਹ ਡਰ ਦਾ ਮਾਰਿਆ ਹਿੰਦੂਸਤਾਨ ਵਲ ਦੌੜ ਆਇਆ। ਜਲੰਧਰ ਤੋਂ ਹੁਸ਼ਿਆਰਪੁਰ ਅਤੇ ਫਿਰ ਸੰਗਤ ਨਾਲ ਜਿਵੇਂ ਕਿਵੇਂ ਅਨੰਦਪੁਰ ਪਹੁੰਚ ਗਿਆ। ਸਤਿਗੁਰਾਂ ਇਸ ਨੂੰ ਬੀਰ ਜੋਧਾ ਜਾਣ ਕੇ ਸੋਹਣਾ ਘੋੜਾ ਵੀ ਦੇ ਦਿੱਤਾ।

**ਮੱਦਾਰ ਫ਼ਕੀਰ:** ਗਰਮੀ ਦੀ ਰੁੱਤ ਸੀ, ਸੰਗਤਾਂ ਦੀ ਡਾਢੀ ਭੀੜ ਸੀ ਤਾਂ ਇਕ ਮੱਦਾਰ ਫ਼ਕੀਰ ਅਨੰਦਪੁਰ ਦਰਬਾਰ ਵਿੱਚ ਆਇਆ ਤੇ ਸਤਿਗੁਰਾਂ ਦੇ ਸਾਹਵੇਂ ਫੁੱਲਾਂ ਦਾ ਉੱਜਲ ਧਰ ਕੇ ਆ ਮੱਥਾ ਟੇਕਿਆ। ਇਹ ਸ਼ਾਹ ਮੱਦਾਰ ਨੂੰ ਮੰਨਣ ਵਾਲਾ ਫ਼ਕੀਰ ਸੀ, ਗੁਰੂ ਜੀ ਦੇ ਦਰਸ਼ਨ ਕਰ ਕੇ ਬਹੁਤ ਖ਼ੁਸ ਹੋਇਆ। ਕਹਿਣ ਲੱਗਾ, 'ਮੈਂ ਤਾਂ ਹਜ਼ੂਰ! ਅੱਜ ਮੱਕੇ ਦਾ ਹੱਜ ਕਰ ਲਿਆ ਹੈ।'

**ਸੈਦ ਬੇਗ ਖ਼ਾਂ:** ਇਕ ਪੰਜ ਹਜ਼ਾਰੀ ਪਠਾਣ ਫ਼ੌਜਦਾਰ, ਜੋ ਦਿੱਲੀ ਤੋਂ ਸ਼ਾਹੀ ਹੁਕਮ ਨਾਲ ਅਨੰਦਪੁਰ ਉੱਤੇ ਧਾਵਾ ਕਰਨ ਲਈ ਆਇਆ। ਇਸਦੇ ਨਾਲ ਤਕੜੀ ਫ਼ੌਜ ਸੀ। ਲੜਾਈ ਸ਼ੁਰੂ ਹੋ ਗਈ, ਦੋਹਾਂ ਪਾਸਿਆਂ ਦੇ ਸੂਰਮੇ ਆਪਣੇ ਜੌਹਰ ਦਿਖਾਉਣ ਲੱਗੇ। ਅਚਾਨਕ ਕੀ ਹੋਇਆ ਕਿ ਫ਼ੌਜਾਂ ਦਾ ਜਰਨੈਲ ਸੈਦ ਬੇਗ ਖ਼ਾਂ ਗੁਰੂ ਜੀ ਦਾ ਦੀਦਾਰ ਕਰ ਕੇ ਇਤਨਾ ਪ੍ਰਭਾਵਤ ਹੋਇਆ ਕਿ ਉਸਨੇ ਹਥਿਆਰ ਸੁੱਟ ਕੇ ਚਰਨ ਆ ਪਕੜੇ।

**ਨਿਹੰਗ ਖ਼ਾਂ:** ਰੋਪੜ ਦੇ ਨਾਲ ਹੀ 'ਕੋਟਲਾ ਨਿਹੰਗ ਖ਼ਾਂ' ਇਕ ਬਸਤੀ ਹੈ ਜਿਥੇ ਕਿ ਇਹ ਪਠਾਣ ਕਈ ਪੀੜ੍ਹੀਆਂ ਤੋਂ ਵੱਸਦੇ ਆ ਰਹੇ ਸਨ। ਨਿਹੰਗ ਖ਼ਾਂ ਦਾ ਪਿਤਾ ਨੌਰੰਗ ਖ਼ਾਂ ਤੇ ਇਸ ਦੇ ਬਾਪ ਦਾਦਾ ਗੁਰੂ ਹਰਿਗੋਬਿੰਦ ਸਾਹਿਬ ਨਾਲ ਬੜਾ ਡੂੰਘਾ ਰਿਸ਼ਤਾ ਰੱਖਦੇ ਸਨ ਤੇ ਗੁਰੂ ਜੀ ਵੀ ਆਉਂਦੇ ਜਾਂਦੇ ਇਥੇ ਠਹਿਰਦੇ ਰਹਿੰਦੇ ਸਨ। ਜਦ ਅਨੰਦਪੁਰ ਤਿਆਗਿਆ ਤਾਂ ਸਤਿਗੁਰਾ ਦੇ ਕਿਤਨੇ ਹੀ ਬੀਰ ਜੋਧੇ ਮੈਦਾਨੇ ਜੰਗ ਵਿਚ ਕੰਮ ਆਏ ਤੇ ਮਲਕਪੁਰ ਰੰਘੜਾਂ ਦੀ ਜੂਹ ਵਿਚ ਭਾਈ ਬਚਿਤਰ ਸਿੰਘ ਐਸਾ ਜ਼ਖ਼ਮੀ ਹੋਇਆ ਕਿ ਸਾਹਿਬਜ਼ਾਦਾ ਅਜੀਤ ਸਿੰਘ ਉਸ ਨੂੰ ਘੋੜੇ 'ਤੇ ਚੁੱਕ ਕੇ ਲਿਆਉਣਾ ਪਿਆ। ਦਸਮ ਗੁਰੂ ਇਸ ਦੇ ਘਰ ਠਹਿਰੇ, ਭਾਈ ਬਚਿਤਰ ਸਿੰਘ ਦੀ ਮੱਲ੍ਹਮ ਪੱਟੀ ਕੀਤੀ ਪਰ ਜ਼ਖ਼ਮ ਗਹਿਰੇ ਸਨ, ਖ਼ੂਨ ਜ਼ਿਆਦਾ ਵਗ ਚੁੱਕਾ ਸੀ। ਇਸ ਕਰਕੇ 8 ਦਸੰਬਰ 1705 ਨੂੰ ਉਹ ਪ੍ਰਾਣ ਤਿਆਗ ਗਏ।

ਰੋਪੜ ਦੇ ਥਾਣੇ ਵਿਚ ਇਹ ਖ਼ਬਰ ਮਿਲੀ ਕਿ ਕੁਝ ਗੁਰੂ ਕੇ ਸਿਖ, ਨਿਹੰਗ ਖ਼ਾਂ

ਪਾਸ ਠਹਿਰੇ ਹੋਏ ਹਨ ਤਾਂ ਜਾਫ਼ਰ ਅਲੀ ਖ਼ਾਂ ਚੌਂਕੀ ਸਰਦਾਰ ਤਲਾਸ਼ੀ ਲਈ ਆਇਆ, ਉਸ ਨੇ ਸਾਰਾ ਘਰ ਫਰੋਲ ਮਾਰਿਆ ਪਰ ਕੁਝ ਨਾ ਲੱਭਾ। ਅਖ਼ੀਰ ਕਹਿਣ ਲੱਗਾ ਕਿ ਇਸ ਕਮਰੇ ਵਿਚ ਕੌਣ ਹੈ? ਤਾਂ ਨਿਹੰਗ ਖ਼ਾਂ ਨੇ ਕਿਹਾ ਕਿ ਮੇਰਾ ਦਾਮਾਦ ਤੇ ਮੇਰੀ ਲੜਕੀ ਹੈ। ਉਹ ਸ਼ਰਮਿੰਦਾ ਹੋ ਕੇ ਮਾਫ਼ੀ ਮੰਗਦਾ ਚਲਿਆ ਗਿਆ। ਇਹ ਗੱਲ ਲੜਕੀ ਮੁਮਤਾਜ਼ ਨੇ ਵੀ ਸੁਣੀ ਜੋ ਜ਼ਖ਼ਮੀ ਸਿਖ ਦੀ ਸੇਵਾ ਵਿਚ ਗ਼ਲਤਾਨ ਸੀ। ਪਿਤਾ ਦੇ ਬਚਨ ਸੁਣ ਕੇ ਉਸ ਨੇ ਆਪਣਾ ਸਿਰ ਬਚਿਤਰ ਸਿੰਘ ਦੇ ਚਰਨਾਂ ਵਿਚ ਰੱਖ ਦਿੱਤਾ ਤੇ ਸਾਰੀ ਉਮਰ ਵਿਆਹ ਵੀ ਨਹੀਂ ਕਰਾਇਆ ਅਤੇ ਪਿੰਡ ਬੜੀ ਦੀ ਜੂਹ ਜੋ ਕਿ ਕਸਬਾ ਘਨੌਲੀ ਤੋਂ ਪਿੰਜੌਰ ਦੇ ਦਰਮਿਆਨ ਹੈ। ਇਸ ਵਿਚ ਅਜੋਕੇ ਗੁਰਦੁਆਰਾ ਬੜੀ ਸਾਹਿਬ ਸਾਰੀ ਉਮਰ ਤਪਸਿਆ ਕਰਨ ਉਪਰੰਤ ਸਵਰਗ ਸਿਧਾਰ ਗਈ।

**ਗਨੀ ਖ਼ਾਂ ਤੇ ਨਬੀ ਖ਼ਾਂ**: ਇਹ ਨਿਹੰਗ ਖ਼ਾਂ ਦੀ ਭੂਆ ਉਮੀਰ ਦੇ ਬੇਟੇ ਸਨ ਜੋ ਕਿ ਵੈਰੋਵਾਲ ਜ਼ਿਲ੍ਹਾ ਅੰਮ੍ਰਿਤਸਰ ਵਿੱਚ ਵਿਆਹੀ ਹੋਈ ਸੀ। ਇਹ ਗਨੀ ਖ਼ਾਂ ਤੇ ਨਬੀ ਖ਼ਾਂ ਦੀ ਹੀ ਹਿੰਮਤ ਤੇ ਵਿਉਂਤ ਸੀ ਕਿ ਇਹ ਸਤਿਗੁਰਾਂ ਨੂੰ ਚਮਕੌਰ ਦੀ ਗੜ੍ਹੀ ਵਿਚੋਂ ਕੱਢ ਕੇ ਮਾਛੀਵਾੜੇ ਲੈ ਕੇ ਆਏ। ਉਚ ਦੇ ਪੀਰ ਬਣਾਉਣ ਦਾ ਸਾਰਾ ਇੰਤਜ਼ਾਮ ਕੀਤਾ।

**ਕਾਜ਼ੀ ਚਰਾਗ ਸ਼ਾਹ ਅਜਨੇਰੀਆ, ਇਨਾਇਤ ਅਲੀ ਨੂਰਪੁਰੀਆ ਅਤੇ ਸੁਬੇਗ ਸ਼ਾਹ ਹਲਵਾਰੀਆ ਵੀ ਗੁਰੂ ਸਾਹਿਬ ਦੇ ਅਨਿੰਨ ਭਗਤ ਸਨ।**

**ਹਸਨ ਅਲੀ ਮੋਠੂ ਮਾਜਰੀਆ**: ਹਾਜ਼ੀ ਚਰਾਗ ਸ਼ਾਹ ਖੰਨੇ ਲਾਗੇ ਅਜਨੇਰ ਨਗਰ ਦਾ ਵਾਸੀ ਸੀ ਤੇ ਇਸ ਦੀ ਖ਼ਾਨਗਾਹ ਵੀ ਉਥੇ ਬਣੀ ਹੋਈ ਹੈ। ਇਸ ਨੂੰ ਵੀ ਗੁਰੂ ਸਾਹਿਬ ਦੀ ਸ਼ਨਾਖਤ ਲਈ ਮਾਛੀਵਾੜੇ ਬੁਲਾਇਆ ਗਿਆ ਸੀ। ਸੋ ਇਨ੍ਹਾਂ ਮੁਸਲਮਾਨ ਮੁਰੀਦਾਂ ਦੀ ਮੱਦਦ ਸਦਕਾ ਸਤਿਗੁਰੂ ਮਾਛੀਵਾੜੇ ਤੋਂ ਨੀਲੇ ਬਸਤਰ ਪਹਿਨ ਕੇ 'ਉੱਚ ਦੇ ਪੀਰ' ਦਾ ਭੇਸ ਧਾਰ ਕੇ ਰਵਾਂ ਰਵੀਂ ਪਿੰਡਾਂ ਵਿੱਚ ਹੁੰਦੇ ਮਾਲਵੇ ਵਲ ਚਲਦੇ ਗਏ। ਕਿੜੀ ਪਠਾਣਾਂ, ਘੁੰਗਰਾਲੀ, ਮਾਨੂੰਪੁਰ, ਅਜਨੇਰ, ਮਲਕਪੁਰ, ਲੱਲਾਂ, ਕਟਾਣੀ, ਰਾਮਪੁਰ, ਦੁਰਾਹਾ, ਕਨੇਚ, ਆਲਮਗੀਰ, ਮੋਹੀ, ਹੇਹਰ, ਰਾਇਕੋਟ, ਲੰਮੇ ਜੱਟਪੁਰੇ ਹੁੰਦੇ ਹੋਏ ਤਖਤੂਪੁਰੇ ਜਾ ਪਹੁੰਚੇ ਅਤੇ ਇਥੋਂ ਇਨ੍ਹਾਂ ਪੰਜਾਂ ਮੁਸਲਮਾਨਾਂ ਨੂੰ ਵਰਦਾਨਾਂ ਸਹਿਤ ਵਿਦਾਇਗੀ ਦਿੱਤੀ।

**ਕਾਜ਼ੀ ਪੀਰ ਮੁਹੰਮਦ ਸਲੋਹ ਵਾਲਾ**: ਉਰਫ ਸੱਯਦ ਪੀਰ ਮੁਹੰਮਦ ਨੂਰਪੁਰ ਦਾ ਵਸਨੀਕ ਸੀ। ਜੋ ਕਿ ਅੱਜ ਕੱਲ੍ਹ ਪਠਾਨਕੋਟ ਤੋਂ ਅੱਗੇ ਹਿਮਾਚਲ ਪ੍ਰਦੇਸ਼ ਦਾ ਕਸਬਾ ਹੈ। ਉਨ੍ਹਾਂ ਨੂੰ ਸਲੋਹ ਵਾਲਾ ਇਸ ਲਈ ਕਿਹਾ ਜਾਂਦਾ ਹੈ ਕਿਉਂਕਿ ਉਨ੍ਹਾਂ ਦਾ ਪੁਰਾਣਾ ਮੁਕਾਮ ਸਲੋਹ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਉਨ੍ਹਾਂ ਤੋਂ ਫਾਰਸੀ ਸਿੱਖੀ ਸੀ। ਉਹ ਬਹੁਤ ਕਰਨੀ ਵਾਲੇ ਪੀਰ ਸਨ। ਜਦੋਂ ਗੁਰੂ ਸਾਹਿਬ ਉੱਚ ਦਾ ਪੀਰ ਬਣ ਕੇ ਮਾਛੀਵਾੜੇ ਤੋਂ ਨਿਕਲੇ ਤਾਂ ਉਪਰੰਤ ਉਨ੍ਹਾਂ ਨੂੰ ਪਿੰਡ ਅਜਨੇਰ ਦੇ ਪੀਰ ਚਿਰਾਗ ਸ਼ਾਹ

ਅਤੇ ਸੱਯਦ ਪੀਰ ਮੁਹੰਮਦ ਨੂਰਪੁਰ ਵਾਲੇ ਨੂੰ ਉਨ੍ਹਾਂ ਦੀ ਸ਼ਨਾਖਤ ਲਈ ਬੁਲਾਇਆ ਗਿਆ। ਸੱਯਦ ਪੀਰ ਮੁਹੰਮਦ ਨੇ ਗੁਰੂ ਜੀ ਨੂੰ ਸਲਾਮ ਕੀਤੀ ਅਤੇ ਮੁਗਲ ਸੂਬੇਦਾਰਾਂ ਨੂੰ ਦੱਸਿਆ ਕਿ ਉਹ ਵਾਕਿਆ ਹੀ ਉੱਚ ਦੇ ਪੀਰ ਹਨ। ਦਸਮੇਸ਼ ਪਿਤਾ ਨੇ ਉਨ੍ਹਾਂ ਨੂੰ ਹੁਕਮਨਾਮੇ ਦੀ ਬਖਸ਼ਿਸ਼ ਕੀਤੀ।

**ਰਾਇ ਕੱਲ੍ਹਾ**: ਇਹ ਰਾਇਕੋਟ ਦਾ ਰਈਸ ਸੀ। ਨਿਹੰਗ ਖ਼ਾਂ ਦਾ ਲੜਕਾ ਆਲਮ ਖ਼ਾਂ ਇਸ ਦੀ ਧੀ ਨਾਲ ਵਿਆਹਿਆ ਹੋਇਆ ਸੀ। ਜਦੋਂ ਇਸਨੂੰ ਪਤਾ ਲੱਗਾ ਕਿ ਗੁਰੂ ਸਾਹਿਬ ਲੰਮੇ ਜੱਟਪੁਰੇ ਆਏ ਹੋਏ ਹਨ ਤਾਂ ਇਹ ਉਚੇਚਾ ਜਾ ਕੇ ਮਿਲਿਆ ਅਤੇ ਸਾਹਿਬਜ਼ਾਦਿਆਂ ਦੀ ਖ਼ਬਰ ਸਾਰ ਲੈਣ ਲਈ ਇਸ ਨੇ ਆਪਣੇ ਨੌਕਰ ਨੂਰੇ ਮਾਹੀ ਨੂੰ ਸਰਹੰਦ ਭੇਜਿਆ ਤੇ ਉਹ ਸਾਰਾ ਪਤਾ ਲੈ ਕੇ ਆਇਆ। ਇੱਥੇ ਇਹ ਦੱਸਣਾ ਯੋਗ ਹੋਵੇਗਾ ਕਿ ਨੂਰਾ ਮਾਹੀ ਪੈਦਲ ਸਾਹਿਬਜ਼ਾਦਿਆਂ ਦੀ ਖਬਰ ਲੈ ਕੇ ਆਇਆ ਸੀ ਤੇ ਉਸ ਵੇਲੇ ਉਸ ਨੇ ਰਾਏਕੋਟ ਤੋਂ ਸਰਹਿੰਦ ਤੱਕ 100 ਕਿਲੋਮੀਟਰ ਦਾ ਸਫਰ ਤੈਅ ਕੀਤਾ। ਸਤਿਗੁਰਾਂ ਨੇ ਰਾਇ ਕੱਲ੍ਹੇ ਨੂੰ ਆਪਣੀ ਤਲਵਾਰ ਤੇ ਲੋਟਾ ਦਿੱਤਾ, ਜਿਸ ਵਿੱਚ ਅਨੇਕਾਂ ਛੇਕ ਦਿੱਸਦੇ ਸਨ ਪਰ ਜਦ ਇਸਨੂੰ ਭਰ ਦਿੱਤਾ ਜਾਂਦਾ ਸੀ ਤਾਂ ਇਹ ਗੰਗਾ ਸਾਗਰ ਉੱਕਾ ਹੀ ਨਹੀਂ ਚੋਂਦਾ ਸੀ। ਇਹ ਨਿਸ਼ਾਨੀਆਂ ਪਾਕਿਸਤਾਨ ਜਾਣ ਵੇਲੇ ਰਾਇ ਕੱਲ੍ਹਾ ਦੇ ਵਾਰਸ ਨਾਲ ਹੀ ਲੈ ਗਏ ਅਤੇ ਹੁਣ ਵੀ ਦਰਸ਼ਨਾਰਥ ਉਸ ਦੇ ਵੰਸ਼ਜ ਰਾਏ ਅਜ਼ੀਜ਼ ਉੱਲਾ ਖਾਨ, ਜੋ ਕਿ ਮੈਂਬਰ ਪਾਰਲੀਮੈਂਟ ਹਨ, ਦੇ ਪਰਿਵਾਰ ਨੇ ਸ਼ਰਧਾ ਨਾਲ ਸੰਭਾਲ ਕੇ ਰੱਖੀਆਂ ਹੋਈਆਂ ਹਨ। ਰਾਏ ਅਜ਼ੀਜ਼ ਉੱਲਾ ਖਾਨ ਦੇ ਦੱਸਣ ਅਨੁਸਾਰ ਉਨ੍ਹਾਂ ਦੇ ਪਰਿਵਾਰ ਕੋਲ ਪਹਿਲਾਂ ਗੁਰੂ ਜੀ ਦੀ ਇੱਕ ਰੇਹਲ ਵੀ ਸੀ ਜੋ ਕਿ ਹੁਣ ਸਿਊਂਕ ਲੱਗਣ ਕਰਕੇ ਮਿੱਟੀ ਦਾ ਰੂਪ ਧਾਰਨ ਕਰ ਗਈ ਹੈ।

**ਸੱਯਦ ਇਬਰਾਹੀਮ ਸ਼ਾਹ**: ਇਹ ਇਕ ਬਜ਼ੁਰਗ ਮੁਸਲਿਮ ਫ਼ਕੀਰ ਸੀ ਜੋ ਕਿ ਮਹਿਮੇ ਸਰਜੇ ਤੋਂ ਅੱਗੇ ਆਪਣਾ ਡੇਰਾ ਬਣਾ ਕੇ ਬੈਠਾ ਹੋਇਆ ਸੀ। ਇਹ ਬੈਰਾਗੀ ਪੁਰਸ਼ ਸੀ, ਇਸ ਨੇ ਆਪਣੇ ਲਈ ਪਹਿਲਾਂ ਹੀ ਮਕਬਰਾ ਬਣਾ ਕੇ ਰੱਖਿਆ ਹੋਇਆ ਸੀ ਤੇ ਦਾਖ਼ਲ ਹੋਣ ਲਈ ਵਿੱਚ ਵੱਡੀ ਮੋਰੀ ਵੀ ਰੱਖੀ ਹੋਈ ਸੀ। ਸਤਿਗੁਰਾਂ ਦੀ ਉਚੀ ਆਤਮਿਕ ਅਵਸਥਾ ਦੇਖ ਕੇ ਇਤਨੇ ਸੰਕਟਾਂ ਵਿੱਚ ਵੀ ਅਡੋਲ ਤੇ ਪ੍ਰਸੰਨ ਨਜ਼ਰ ਆ ਰਹੇ ਹਨ - ਇਹ ਬਹੁਤ ਹੀ ਸ਼ਰਧਾਲੂ ਬਣਿਆ। ਅੰਤ ਇਤਨੀ ਸ਼ਰਧਾ ਜਾਗੀ ਕਿ ਸਤਿਗੁਰਾਂ ਤੋਂ ਪਾਹੁਲ ਲੈ ਕੇ 'ਅਜਮੇਰ ਸਿੰਘ' ਸਦਾਇਆ। ਮਾਲਵੇ ਵਿੱਚ ਇਹ ਪਹਿਲਾ ਮੁਸਲਮਾਨ ਸੀ ਜੋ ਅੰਮ੍ਰਿਤ ਪਾਨ ਕਰ ਕੇ ਸਿੰਘ ਸਜਿਆ।

**ਪੀਰ ਆਰਿਫ ਦੀਨ**: ਪੀਰ ਆਰਿਫ ਦੀਨ ਵਾਸੀ ਕਾਬਲ ਗੁਰੂ ਸਾਹਿਬ ਦੇ ਮੁਰੀਦ ਸਨ। ਕਿਹਾ ਜਾਂਦਾ ਹੈ ਕਿ ਇੱਕ ਦਿਨ ਪੀਰ ਆਰਿਫ ਦੀਨ ਪਾਲਕੀ ਵਿੱਚ ਸਵਾਰ ਪਿੰਡ ਲਖਨੌਰ ਕੋਲੋਂ ਦੀ ਲੰਘ ਰਹੇ ਸਨ। ਉਸ ਸਮੇਂ ਗੁਰੂ ਜੀ ਦੀ ਆਯੂ ਕੋਈ ਛੇ ਸਾਲ ਦੀ ਸੀ। ਉਹ ਬਾਲਕਾਂ ਨਾਲ ਖਿਦੋ-ਖੂੰਡੀ ਖੇਡ ਰਹੇ ਸਨ। ਪੀਰ ਜੀ ਨੇ ਜਦੋਂ

ਉਨ੍ਹਾਂ ਦੇ ਦੀਦਾਰੇ ਕੀਤੇ ਤਾਂ ਪਾਲਕੀ ਤੋਂ ਥੱਲੇ ਉਤਰ ਆਏ ਅਤੇ ਉਨ੍ਹਾਂ ਨੇ ਬਾਲਕ ਗੋਬਿੰਦ ਨੂੰ ਸਿਜਦਾ ਕੀਤਾ। ਪ੍ਰੰਤੂ ਉਨ੍ਹਾਂ ਦੇ ਮੁਰੀਦਾਂ ਨੇ ਇਤਰਾਜ਼ ਕੀਤਾ ਕਿ ਉਨ੍ਹਾਂ ਨੇ ਇੱਕ ਕਾਫਰ ਭਾਵ ਹਿੰਦੂ ਨੂੰ ਸਿਜਦਾ ਕਿਉਂ ਕੀਤਾ? ਪੀਰ ਜੀ ਬੋਲੇ ਕਿ ਤੁਸੀਂ ਨਹੀਂ ਜਾਣਦੇ ਇਹ ਕੌਣ ਹਨ? ਪਰ ਮੈਂ ਜਾਣਦਾ ਹਾਂ। ਜਦ ਮੈਂ ਮਰਾਕਬੇ ਭਾਵ ਸਮਾਧੀ ਅਵਸਥਾ ਵਿਚ ਖੁਦਾ ਦੇ ਦੀਦਾਰ ਕਰਨ ਨੂੰ ਜਾਂਦਾ ਸੀ ਤਾਂ ਇਨ੍ਹਾਂ ਦੇ ਦੀਦਾਰੇ ਵੀ ਉਥੇ ਹੀ ਹੁੰਦੇ ਸਨ।

**ਰਹੀਮ ਬਖਸ਼ ਤੇ ਕਰੀਮ ਬਖਸ਼:** ਰਹੀਮ ਬਖਸ਼ ਅਤੇ ਕਰੀਮ ਬਖਸ਼ ਪਟਨੇ ਦੇ ਵੱਡੇ ਜਗੀਰਦਾਰ ਸਨ। ਇਹ ਦੋਨੋਂ ਪਟਨੇ ਵਿੱਚ ਹੀ ਬਾਲ ਗੋਬਿੰਦ ਰਾਏ ਨੂੰ ਉਨ੍ਹਾਂ ਦੇ ਪਹਿਲੇ ਸ਼ਰਧਾਲੂਆਂ ਵਜੋਂ ਮਿਲੇ।

**ਪੀਰ ਬੁੱਧੂ ਸ਼ਾਹ:** ਮੁਸਲਮਾਨ ਪੀਰ ਬੁੱਧੂ ਸ਼ਾਹ ਸਢੌਰਾ ਜ਼ਿਲ੍ਹਾ ਅੰਬਾਲਾ ਦੇ ਨਿਵਾਸੀ ਸਨ। ਜਿਸ ਦਾ ਅਸਲੀ ਨਾਮ ਸੱਯਦ ਸ਼ਾਹ ਬਦਰੁਦੀਨ ਸੀ। ਇਨ੍ਹਾਂ ਨੇ ਗੁਰੂ ਗੋਬਿੰਦ ਸਿੰਘ ਜੀ ਪਾਸ ਸਿਫਾਰਸ਼ ਕਰਕੇ ਪੰਜ ਸੌ ਪਠਾਨ ਨੌਕਰ ਰਖਵਾਏ ਸਨ ਜਿਨ੍ਹਾਂ ਦੇ ਚਾਰ ਮੁੱਖ ਸਰਦਾਰ ਕਾਲਾ ਖਾਂ, ਭੀਕਨ ਖਾਨ, ਨਿਜਾਬਤ ਖਾਨ ਅਤੇ ਹਯਾਤ ਖਾਨ ਸਨ। ਇਨ੍ਹਾਂ ਵਿਚੋਂ ਕਾਲਾ ਖਾਨ ਨਮਕ ਹਰਾਮ ਨਹੀਂ ਹੋਇਆ। ਬਾਕੀ ਤਿੰਨ ਸਰਦਾਰ ਸਵਾਰਾਂ ਸਮੇਤ ਸਤਿਗੁਰੂ ਨੂੰ ਭੰਗਾਣੀ ਦੇ ਜੰਗ ਸਮੇਂ ਛੱਡ ਗਏ। ਜਦ ਪਠਾਣ ਸਰਦਾਰ ਨਮਕਹਰਾਮ ਹੋਏ ਵੈਰੀਆਂ ਨਾਲ ਮਿਲ ਗਏ ਤਦ ਬੁੱਧੂਸ਼ਾਹ ਆਪਣੇ ਚਾਰ ਪੁੱਤਰ ਅਤੇ ਸੱਤ ਸੌ ਮੁਰੀਦ ਲੈ ਕੇ ਦਸਮੇਸ਼ ਦੀ ਸਹਾਇਤਾ ਲਈ ਭੰਗਾਣੀ ਦੇ ਯੁੱਧ ਵਿੱਚ ਜਾ ਪੁੱਜਾ; ਜਿੱਥੇ ਇਸ ਦੇ ਦੋ ਪੁੱਤਰ ਅਤੇ ਬਹੁਤ ਸਾਰੇ ਮੁਰੀਦ ਸ਼ਹੀਦ ਹੋਏ। ਜੰਗ ਦੀ ਸਮਾਪਤੀ ਤੋਂ ਬਾਦ ਕਲਗੀਧਰ ਨੇ ਆਪਣੀ ਦਸਤਾਰ ਕੰਘੇ ਸਹਿਤ ਜਿਸ ਵਿੱਚ ਵਾਹੇ ਹੋਏ ਕੇਸ ਲਗ ਰਹੇ ਸਨ ਅਤੇ ਛੋਟੀ ਕ੍ਰਿਪਾਨ ਬੁੱਧੂਸ਼ਾਹ ਨੂੰ ਹੁਕਮਨਾਮੇ ਸਮੇਤ ਬਖਸ਼ੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਸਹਾਇਤਾ ਦੇਣ ਦਾ ਅਪਰਾਧ ਲਾ ਕੇ ਸਰਦਾਰ ਉਸਮਾਨ ਖਾਨ ਹਾਕਮ ਸਢੌਰਾ ਨੇ ਬੁੱਧੂਸ਼ਾਹ ਨੂੰ ਕਤਲ ਕਰ ਦਿੱਤਾ। ਇਸ ਵਾਸਤੇ ਬੰਦਾ ਬਹਾਦਰ ਨੇ ਸਢੌਰਾ ਕਸਬੇ ਨੂੰ ਉਜਾੜ ਕੇ ਆਸਮਾਨ ਖਾਨ ਸ਼ਰੇਆਮ ਫਾਂਸੀ ਤੇ ਲਟਕਾ ਦਿੱਤਾ।

**ਬਾਬਾ ਟੋਡਰ ਮੱਲ:** ਦੀਵਾਨ ਟੋਡਰ ਮੱਲ ਸਰਹਿੰਦ ਦਾ ਇੱਕ ਸਫਲ ਵਪਾਰੀ ਸੀ ਅਤੇ ਗੁਰੂ ਘਰ ਵਿੱਚ ਬੜੀ ਸ਼ਰਧਾ ਰੱਖਦਾ ਸੀ। ਉਹ ਆਪਣੇ ਸਮੇਂ ਵਿੱਚ ਐਨਾ ਅਮੀਰ ਸੀ ਕਿ ਉਸ ਦੀ ਹਵੇਲੀ ਜਹਾਜ਼ ਮਹਿਲ ਜਿਸ ਵਿੱਚ ਉਹ ਸਾਰੀਆਂ ਸੁੱਖ ਸਹੂਲਤਾਂ ਸਨ ਜਿਹੜੀਆਂ ਕਿ ਸੂਬਾ ਸਰਹਿੰਦ ਨਵਾਬ ਵਜੀਰ ਖਾਂ ਦੇ ਮਹਿਲਾਂ ਵਿੱਚ ਸਨ। ਜਦੋਂ ਛੋਟੇ ਸਹਿਬਜ਼ਾਦਿਆਂ ਦੀ ਸ਼ਹਾਦਤ ਤੋਂ ਬਾਅਦ ਉਨ੍ਹਾਂ ਦੇ ਸਰੀਰਾਂ ਨੂੰ ਉੱਥੇ ਹੀ ਪਏ ਰਹਿਣ ਦਾ ਹੁਕਮ ਦਿੱਤਾ ਗਿਆ ਤਾਂ ਉਸ ਵਕਤ ਰੱਬ ਦੇ ਇਸ ਬੰਦੇ ਨੇ ਇਹ ਨੇਕ ਕਰਮ ਕਮਾਇਆ ਕਿ ਦਾਦੀ ਮਾਤਾ ਗੁਜਰੀ ਅਤੇ ਦੋਨੋਂ ਛੋਟੇ ਸਾਹਿਬਜ਼ਾਦਿਆਂ ਦੀਆਂ ਦੇਹਾਂ ਦਾ ਸਸਕਾਰ ਕਰਨ ਲਈ; ਲੋੜੀਂਦੀ ਜ਼ਮੀਨ ਮੌਕੇ ਦੇ ਹਾਕਮਾਂ ਤੋਂ ਸੋਨੇ ਦੀ ਮੋਹਰ ਨਾਲ ਮੋਹਰ ਰੱਖ ਕੇ ਖਰੀਦੀ। ਇਸ ਤਰ੍ਹਾਂ ਇਸ ਮਹਾਨ ਸੱਜਣ ਨੇ ਆਪਣੀ

ਸਾਰੀ ਕਮਾਈ ਇਸ ਮਹਾਨ ਸੇਵਾ ਨੂੰ ਨਿਭਾਉਣ ਦੀ ਖਾਤਰ ਲਗਾ ਦਿੱਤੀ। ਬੇਸ਼ਕ ਬਾਅਦ ਵਿੱਚ ਦੀਵਾਨ ਟੋਡਰ ਮੱਲ ਆਪ ਖੁਦ ਗਰੀਬੀ ਤੇ ਗੁੰਮਨਾਮੀ ਦੀ ਜ਼ਿੰਦਗੀ ਵਿੱਚ ਇਸ ਦੁਨੀਆਂ ਤੋਂ ਰੁਖ਼ਸਤ ਹੋਇਆ। ਪਰ ਸੱਜਣ ਪੁਰਖ ਟੋਡਰ ਮੱਲ ਦਾ ਨਾਮ ਗੁਰੂ ਘਰ ਦੇ ਸੇਵਕਾਂ ਵਜੋਂ ਪੰਜਾਬ ਵਿੱਚ ਹੀ ਨਹੀਂ; ਸਗੋਂ ਦੁਨੀਆਂ ਦੇ ਇਤਿਹਾਸ ਵਿੱਚ ਵੀ ਕ੍ਰਿਤੱਗਤਾ ਦੀ ਮੂਰਤ ਦੇ ਤੌਰ ਤੇ ਹਮੇਸ਼ਾਂ-ਹਮੇਸ਼ਾਂ ਲਈ ਚਮਕਦਾ ਰਹੇਗਾ।

**ਬਾਬਾ ਮੋਤੀ ਮਹਿਰਾ:** ਸਰਹਿੰਦ ਵਿਖੇ ਛੋਟੇ ਸਾਹਿਬਜ਼ਾਦਿਆਂ ਉਤੇ ਚਲਾਏ ਗਏ ਮੁਕੱਦਮੇ ਦੌਰਾਨ ਸਰਦੀਆਂ ਦੀਆਂ ਕਕਰੀਲੀਆਂ ਰਾਤਾਂ ਸਮੇਂ ਠੰਢੇ ਬੁਰਜ ਵਿੱਚ ਥੋੜ੍ਹਾ ਬਹੁਤ ਤਨ ਢਕਣ ਲਈ ਕੁਝ ਕੱਪੜੇ ਤੇ ਦੁੱਧ ਦੀ ਸੇਵਾ ਬਾਬਾ ਮੋਤੀ ਮਹਿਰੇ ਨੇ ਕੀਤੀ ਸੀ। ਜਿਸ ਨੂੰ ਸਪਸ਼ਟ ਪਤਾ ਸੀ ਕਿ ਇਸ ਸੇਵਾ ਦੀ ਉਸ ਨੂੰ ਬਹੁਤ ਵੱਡੀ ਸਜ਼ਾ ਭੁਗਤਣੀ ਪਵੇਗੀ। ਪਰ ਉਸ ਸੇਵਾ ਦੇ ਪੁੰਜ ਤੇ ਉਸ ਦੇ ਪਰਿਵਾਰ ਨੇ ਕੋਹਲੂ ਵਿੱਚ ਪੀੜੇ ਜਾਣ ਦੀ ਸਜ਼ਾ ਝੱਲ ਕੇ ਰਹਿੰਦੀ ਦੁਨੀਆਂ ਤੱਕ ਆਪਣੀ ਨੇਕ ਸੇਵਾ ਤੇ ਕੁਰਬਾਨੀ ਦੀ ਮਿਸਾਲ ਕਾਇਮ ਕੀਤੀ।

**ਨਵਾਬ ਸ਼ੇਰ ਮੁਹੰਮਦ ਖਾਨ:** ਜਦੋਂ ਦੋ ਦਿਨ ਸੂਬਾ ਸਰਹਿੰਦ ਨਵਾਬ ਵਜ਼ੀਰ ਖਾਂ ਦੀ ਕਚਹਿਰੀ ਵਿੱਚ ਛੋਟੇ ਸਾਹਿਬਜ਼ਾਦਿਆਂ ਦੀ ਪੇਸ਼ੀ ਹੁੰਦੀ ਰਹੀ ਤਾਂ ਉਨ੍ਹਾਂ ਨੂੰ ਕਚਹਿਰੀ ਵਿੱਚ ਹਰ ਤਰ੍ਹਾਂ ਦੇ ਡਰ-ਭੈਅ ਅਤੇ ਲਾਲਚ ਦਿੱਤੇ ਗਏ ਤਾਂ ਕਿ ਉਹ ਆਪਣਾ ਧਰਮ ਛੱਡ ਦੇਣ। ਪਰ ਗੁਰੂ ਘਰ ਦੇ ਇਹ ਲਾਲ ਇਸ ਭਿਆਨਕ ਸਮੇਂ ਵੀ ਅਡਿੱਗ ਤੇ ਅਡੋਲ ਰਹੇ। ਤੀਜੇ ਦਿਨ ਸੂਬਾ ਸਰਹਿੰਦ ਨੇ ਆਪਣੇ ਕਾਜ਼ੀਆਂ ਅਤੇ ਦੀਵਾਨ ਸੁੱਚਾ ਨੰਦ ਜਿਸ ਨੂੰ ਸਿੱਖ ਝੂਠਾ ਨੰਦ ਕਹਿੰਦੇ ਹਨ, ਦੇ ਮਸ਼ਵਰੇ ਤੇ ਛੋਟੇ ਮਾਸੂਮ ਬੱਚਿਆਂ ਨੂੰ ਦੀਵਾਰਾਂ ਵਿੱਚ ਚਿਣਵਾ ਕੇ ਮੌਤ ਦੇ ਘਾਟ ਉਤਾਰਨ ਦੀ ਸਜ਼ਾ ਸੁਣਾ ਦਿਤੀ। ਉਸ ਸਮੇਂ ਮਲੇਰਕੋਟਲਾ ਦੇ ਨਵਾਬ ਸ਼ੇਰ ਮੁਹੰਮਦ ਖਾਂ ਨੇ ਇਸਲਾਮੀ ਸ਼ਰ੍ਹਾ ਦੇ ਅਨੁਸਾਰ ਸੂਬਾ ਸਰਹਿੰਦ ਵਜ਼ੀਰ ਖਾਂ ਨੂੰ ਕਿਹਾ ਕਿ ਇਨ੍ਹਾਂ ਸ਼ੀਰਖੋਰ ਬੱਚਿਆਂ ਦਾ ਕੀ ਦੋਸ਼ ਹੈ ਅਤੇ ਇਹ ਰਾਏ ਦਿੱਤੀ ਕਿ ਇਸਲਾਮ ਵਿੱਚ ਮਾਸੂਮ ਬੱਚਿਆਂ ਦਾ ਕਤਲ ਕਰਨਾ ਵਰਜਿਤ ਹੈ। ਇਸ ਤੇ ਨਵਾਬ ਵਜ਼ੀਰ ਖਾਂ ਸਹਿਮਤ ਨਾ ਹੋਇਆ। ਜਦੋਂ ਸਾਹਿਬਜ਼ਾਦਿਆਂ ਨੂੰ ਸੂਬਾ ਸਰਹਿੰਦ ਵਜੀਰ ਖਾਂ ਨੇ ਸਜ਼ਾ ਬਦਲਣ ਤੋਂ ਇਨਕਾਰ ਕਰ ਦਿੱਤਾ ਤਾਂ ਨਵਾਬ ਸ਼ੇਰ ਮੁਹੰਮਦ ਖਾਂ ਨੇ ਛੋਟੇ ਸਾਹਿਬਜ਼ਾਦਿਆਂ ਨੂੰ ਮੌਤ ਦੇ ਘਾਟ ਉਤਾਰਨ ਦਾ ਹੁਕਮ ਸੁਣ ਕੇ ਹਾਅ ਦਾ ਨਾਅਰਾ ਮਾਰਿਆ ਅਤੇ ਰੋਸ ਵਜੋਂ ਨਵਾਬ ਦੀ ਕਚਹਿਰੀ ਵਿੱਚੋਂ ਚਲਾ ਗਿਆ। ਉਸ ਇਨਸਾਫ ਪਸੰਦ ਇਨਸਾਨ ਬਾਬਾ ਸ਼ੇਰ ਮੁਹੰਮਦ ਖਾਂ ਦਾ ਸਤਿਕਾਰ ਸਿੱਖ ਜਗਤ ਵਿੱਚ ਅੱਜ ਤੱਕ ਵੀ ਹੈ ਤੇ ਸਿੱਖ, ਹਿੰਦੂ ਅਤੇ ਮੁਸਲਮਾਨ ਸਮਾਜ ਦੇ ਭਰਾਤਰੀ ਭਾਵ ਦਾ ਪ੍ਰਤੀਕ ਹੈ। ਜਦੋਂ ਬਾਬਾ ਬੰਦਾ ਸਿੰਘ ਬਹਾਦਰ ਨੇ ਗੁਰੂ ਘਰ ਦੇ ਦੋਖੀਆਂ ਨੂੰ ਚੁਣ-ਚੁਣ ਕੇ ਸਜ਼ਾਵਾਂ ਦਿੱਤੀਆਂ ਅਤੇ ਉਨ੍ਹਾਂ ਦੋਖੀਆਂ ਦੇ ਨਗਰਾਂ ਨੂੰ ਤਹਿਸ-ਨਹਿਸ ਕੀਤਾ ਤਾਂ ਸ਼ੇਰ ਮੁਹੰਮਦ ਖਾਂ ਵਲੋਂ ਮਾਰੇ ਹਾਅ ਦੇ ਨਾਅਰੇ ਨੂੰ ਮੱਦੇਨਜ਼ਰ ਰੱਖਦਿਆਂ ਉਸ ਵਕਤ ਬਾਬਾ ਬੰਦਾ ਸਿੰਘ ਨੇ ਮਲੇਰਕੋਟਲਾ ਅਤੇ ਉਥੋਂ ਦੇ ਨਿਵਾਸੀਆਂ ਨੂੰ ਕੋਈ ਵੀ

ਆਂਚ ਨਹੀਂ ਆਉਣ ਦਿੱਤੀ। ਦਸਮ ਗੁਰੂ ਜੀ ਨੇ ਵੀ ਮਲੇਰਕੋਟਲੇ ਦੇ ਖਾਨਦਾਨ ਨੂੰ ਵਰਦਾਨ ਦਿੱਤਾ ਸੀ ਕਿ, "ਇਕ ਮਲੇਰੀਅਨ ਕੀ ਜੜ ਹਰੀ।" ਪਾਕਿਸਤਾਨ ਬਣਨ ਸਮੇਂ ਵੀ ਮਲੇਰਕੋਟਲੇ ਦੇ ਮੁਸਲਮਾਨ ਭਾਈਚਾਰੇ ਦਾ ਨੁਕਸਾਨ ਨਹੀਂ ਹੋਇਆ। ਹਾਅ ਦਾ ਨਾਅਰਾ ਮਾਰਨ ਵਾਲੇ ਮਲੇਰਕੋਟੀਏ ਨਵਾਬ ਬਾਬਾ ਸ਼ੇਰ ਮੁਹੰਮਦ ਖਾਨ ਵੱਲੋਂ ਕੀਤੀ ਸੇਵਾ ਤੇ ਕੁਰਬਾਨੀ ਨੂੰ ਸਿੱਖ ਕੌਮ ਹਮੇਸ਼ਾਂ ਯਾਦ ਰੱਖੇਗੀ।

## ਗੁਰੂ ਸਾਹਿਬ ਦਾ ਬੰਦਾ ਤੇਜਸਵੀ, ਭਗਤ ਤੇ ਸੂਰਮਾ :



*ਬਾਬਾ ਬੰਦਾ ਸਿੰਘ ਜੀ ਦੀ ਗੁਰਦਾਸਪੁਰ ਵਿਖੇ ਲੇਖਕ ਵੱਲੋਂ ਬਣਾਈ ਯਾਦਗਾਰ*

**ਬਾਬਾ ਬੰਦਾ ਸਿੰਘ ਬਹਾਦਰ:** ਆਪ ਦਾ ਜਨਮ ਸੰਨ 1670 ਈ. ਵਿੱਚ ਜੰਮੂ ਦੇ ਇਲਾਕੇ ਰਜੌਰੀ ਵਿੱਚ ਹੋਇਆ। ਇਨ੍ਹਾਂ ਦੀ ਵਿਰੱਕਤ ਬ੍ਰਿਤੀ ਸੀ। ਬਚਪਨ ਤੋਂ ਮਾਧੋ ਦਾਸ ਸਾਧੂ ਬਣ ਕੇ ਘਰੋਂ ਨਿਕਲ ਪਏ ਤੇ ਗੋਦਾਵਰੀ ਕੰਢੇ ਡੇਰਾ ਬਣਾ ਕੇ ਰਹਿਣ ਲੱਗੇ। ਜਦੋਂ ਗੁਰੂ ਦਸਮ ਪਾਤਿਸ਼ਾਹ ਬਹਾਦਰ ਸ਼ਾਹ ਨਾਲ ਦੱਖਣ ਗਏ ਤਾਂ ਬੰਦਾ ਸਿੰਘ ਬਹਾਦਰ ਨੂੰ ਮਿਲੇ। ਗੁਰੂ ਜੀ ਦੀ ਚੁੰਬਕੀ ਸ਼ਖ਼ਸੀਅਤ ਤੇ ਵਾਰਤਾਲਾਪ ਦਾ ਇਸ ਉਪਰ ਐਸਾ ਪ੍ਰਭਾਵ ਪਿਆ ਕਿ ਇਹ ਵੈਰਾਗੀ ਸਾਧ ਗੁਰੂ ਜੀ ਦਾ ਬੰਦਾ ਭਾਵ

ਸੇਵਕ ਬਣ ਗਿਆ ਤੇ ਗੁਰੂ ਜੀ ਦੀ ਆਗਿਆ ਅਨੁਸਾਰ ਅੰਮ੍ਰਿਤ ਛਕ ਕੇ ਗੁਰਬਖਸ਼ ਸਿੰਘ ਦਾ ਨਾਮ ਧਾਰਨ ਕਰਕੇ ਇਹ ਪੰਜਾਬ ਆਏ। ਬੰਦਾ ਬਹਾਦਰ ਦੀ ਅਗਵਾਈ ਵਿੱਚ ਸਮਾਣਾ, ਸਢੌਰਾ, ਸਰਹੰਦ, ਸਹਾਰਨਪੁਰ ਤਕ ਦਾ ਇਲਾਕਾ ਸੋਧਿਆ ਗਿਆ। ਬਾਬਾ ਬੰਦਾ ਬਹਾਦਰ ਨੇ 1709 ਈ. ਵਿੱਚ ਸਮਾਣੇ ਤੇ ਹਮਲਾ ਕਰਕੇ ਸਮਾਣੇ ਨਗਰ ਨੂੰ ਤਹਿਸ-ਨਹਿਸ ਕਰ ਦਿੱਤਾ। ਇਸ ਦਾ ਮੁੱਖ ਕਾਰਨ ਇਹ ਸੀ ਕਿ ਸੱਯਦ ਜਲਾਲੂਦੀਨ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਸਮੇਂ ਜਲਾਦ ਸੀ ਅਤੇ ਉਸ ਦੇ ਭਰਾ ਸ਼ਾਇਸਤਾ ਬੇਗ ਤੇ ਬਹਿਲੋਲ ਬੇਗ ਗੁਰੂ ਸਾਹਿਬ ਦੇ ਛੋਟੇ ਸਾਹਿਬਜ਼ਾਦਿਆਂ ਨੂੰ ਕੁਰਬਾਨ ਕਰਨ ਵਾਲੇ ਜਲਾਦ ਸਨ। ਬਾਬਾ ਬੰਦਾ ਬਹਾਦਰ ਨੇ ਸਢੌਰੇ ਕਸਬੇ ਨੂੰ ਇਸ ਲਈ ਉਜਾੜਿਆ ਕਿਉਂਕਿ ਪੀਰ ਬੁਧੂ ਸ਼ਾਹ ਤੇ ਉਸ ਦੇ ਪੁੱਤਰਾਂ ਨੂੰ ਕਤਲ ਕਰਨ ਵਾਲਾ ਉਸਮਾਨ ਖਾਂ ਸਢੌਰੇ ਨਗਰ ਦਾ ਸੀ। ਬਾਬਾ ਬੰਦਾ ਸਿੰਘ ਨੇ ਇੱਕ ਸਿੱਕਾ ਵੀ ਚਲਾਇਆ ਜਿਸ ਸਿੱਕੇ ਉੱਤੇ ਉਨ੍ਹਾਂ ਨੇ ਆਪਣਾ ਨਾਮ ਨਹੀਂ ਸਗੋਂ ਗੁਰਬਾਣੀ ਦਾ ਇਹ ਸ਼ਬਦ ਲਿਖਿਆ, "ਦੇਗ ਓ ਤੇਗੋ ਫਤਹਿ ਨੁਸਰਤ ਬੇਦਰੰਗ।।"

ਅਖੀਰ ਬੰਦਾ ਸਿੰਘ ਬਹਾਦਰ ਆਪਣੇ ਸਾਥੀਆਂ ਸਮੇਤ ਗੁਰਦਾਸ ਨੰਗਲ ਗੁਰਦਾਸਪੁਰ ਦੀ ਗੜ੍ਹੀ ਵਿੱਚ ਘੇਰੇ ਗਏ। 740 ਸਿੰਘਾਂ ਸਮੇਤ ਇਨ੍ਹਾਂ ਨੂੰ ਗ੍ਰਿਫ਼ਤਾਰ ਕਰਕੇ ਦਿੱਲੀ ਲਿਆਂਦਾ ਗਿਆ ਤੇ ਖ਼੍ਵਾਜਾ ਕੁਤਬਦੀਨ ਬਖਤਯਾਰ ਕਾਕੀ ਦੇ ਮਕਬਰੇ ਪਾਸ ਸੰਨ 1716 ਈ. ਨੂੰ ਜੰਬੂਰਾਂ ਨਾਲ ਮਾਸ ਨੋਚ ਨੋਚ ਕੇ ਸ਼ਹੀਦ ਕਰ ਦਿਤੇ ਗਏ। ਇਨ੍ਹਾਂ ਦਾ ਚਾਰ ਸਾਲਾ ਨਿੱਕਾ ਭੁਝੰਗੀ ਅਜੈ ਸਿੰਘ ਵੀ ਨਾਲ ਸੀ। ਜੱਲਾਦਾਂ ਉਸ ਨੂੰ ਵੀ ਇਨ੍ਹਾਂ ਦੇ ਸਾਹਮਣੇ ਜ਼ਿਬਾਹ ਕੀਤਾ ਗਿਆ। ਬਾਬਾ ਬੰਦਾ ਸਿੰਘ ਜੀ ਦੀ ਸੁਪਤਨੀ ਸੁਸ਼ੀਲ ਕੌਰ ਨੂੰ ਵੀ ਉਨ੍ਹਾਂ ਦੇ ਸਾਹਮਣੇ ਕਤਲ ਕੀਤਾ ਗਿਆ। ਪਰ ਬਾਬਾ ਬੰਦਾ ਸਿੰਘ ਬਹਾਦਰ ਨੇ ਅਡੋਲ ਰਹਿ ਕੇ ਗੁਰੂ ਦਾ ਬੰਦਾ ਹੋਣ ਦੇ ਵਚਨਾਂ ਦੀ ਪ੍ਰਤਿਗਿਆ ਨਿਭਾਉਂਦੇ ਹੋਏ ਜੋ ਮਿਸਾਲ ਦੀਨ-ਦੁਨੀਆਂ ਵਿੱਚ ਕਾਇਮ ਕੀਤੀ ਹੈ: ਉਸ ਦੀ ਉਦਾਹਰਣ ਸਿੱਖ ਇਤਿਹਾਸ ਵਿਚ ਬੇਸ਼ੱਕ ਅਕਸਰ ਮਿਲਦੀ ਹੈ। ਪਰ ਸੰਸਾਰ ਦੇ ਇਤਿਹਾਸ ਵਿੱਚ ਇਜੇਹੀ ਮਿਸਾਲ ਕਦੇ-ਕਦਾਈਂ ਹੀ ਮਿਲਦੀ ਹੈ।

ਉਸ ਸਮੇਂ ਮੁਸਲਮਾਨ ਵਾਕਿਆ ਨਵੀਸ ਖਾਫੀ ਖਾਨ, ਮਿਰਜ਼ਾ ਮੁਹੰਮਦ ਹਰੀਸੀ, ਮੁਹੰਮਦ ਕਾਸਿਮ ਲਾਹੌਰੀ ਤੇ ਮੁਹੰਮਦ ਸ਼ਫੀ ਵਾਰਿਦ ਵਰਗਿਆਂ ਤੋਂ ਬਿਨ੍ਹਾਂ ਈਸਟ ਇੰਡੀਆ ਕੰਪਨੀ ਦੇ ਵਾਕਿਆ ਨਵੀਸ ਜਿਵੇਂ ਕਿ ਜੌਹਨ ਸਰਮਨ, ਐਡਵਰਡ ਸਟੀਫਨਸਨ, ਕੋਜੀ, ਸਿਰਹੰਦ ਅਤੇ ਹਿਊ ਬਾਰਕਰ ਬਤੌਰ ਸੈਕਟਰੀ ਹਾਜ਼ਰ ਸਨ। ਇਨ੍ਹਾਂ ਨੇ ਇਸ ਵਾਕਿਆ ਦੀ ਬਹੁਤ ਖ਼ੂਬਸੂਰਤ ਸ਼ਬਦਾਂ ਵਿੱਚ ਰਿਪੋਰਟ ਉਸ ਵਕਤ ਦੇ ਫੋਰਟ ਵਿਲੀਅਮ ਨੇ ਗਵਰਨਰ ਰੌਬਰਟ ਹੈਜਿਜ਼ ਨੂੰ ਕਲਕੱਤੇ ਭੇਜੀ ਸੀ। ਉਸ ਰਿਪੋਰਟ ਵਿੱਚ ਕਿਹਾ ਗਿਆ ਸੀ ਕਿ ਬਾਬਾ ਬੰਦਾ ਸਿੰਘ ਬਹਾਦਰ ਤੇ ਉਸ ਦੇ ਨਾਲ ਤਕਰੀਬਨ 700 ਸਿੰਘਾਂ ਨੇ ਗੁਰੂ ਦੇ ਭਾਣੇ ਵਿੱਚ ਰਹਿੰਦੇ ਹੋਏ ਚੀਕ ਚਿਹਾੜਾ ਤਾਂ ਦੂਰ ਦੀ ਗੱਲ ਸਗੋਂ ਮਾਨਸਿਕ ਜਾਂ ਸਰੀਰਕ ਪੀੜ ਦੇ ਤਹਿਤ ਸੀਅ ਜਾਂ ਉਫ ਤੱਕ ਨਹੀਂ ਕੀਤੀ। ਸਗੋਂ

ਖਿੜੇ ਮੱਥੇ ਮੌਤ ਨੂੰ ਕਬੂਲ ਕੀਤਾ। ਇਸ ਸਾਰੇ ਹਵਾਲੇ ਦਾ ਜ਼ਿਕਰ ਸੀ. ਆਰ. ਵਿਲਸਨ ਨੇ ਏਸ਼ਿਐਟਿਕ ਸੋਸਾਇਟੀ ਕਲਕੱਤਾ ਦੇ ਮੈਗਜ਼ੀਨ ਵਿੱਚ ਕੀਤਾ ਹੈ।

ਰਬਿੰਦਰ ਨਾਥ ਟੈਗੋਰ ਵੱਲੋਂ ਬੰਗਾਲੀ ਭਾਸ਼ਾ ਵਿੱਚ ਲਿਖੀ ਕਵਿਤਾ 'ਬੰਦੀ ਬੀਰ' ਉਸ ਮਹਾਨ ਗੁਰੂ-ਸੇਵਕ ਤੇ ਯੋਧੇ ਬਾਬਾ ਬੰਦਾ ਸਿੰਘ ਜੀ ਦੀ ਸ਼ਹੀਦੀ ਨੂੰ ਸਮਰਪਿਤ ਹੈ। ਇਸ ਕਵਿਤਾ ਵਿੱਚ ਮਹਾਨ ਕਵੀ ਦੇ ਦਿਲੀ ਵਲਵਲਿਆਂ ਦਾ ਅਧੂਰਾ ਜਿਹਾ ਅੰਗਰੇਜ਼ੀ ਅਨੁਵਾਦ ਇਸ ਤਰ੍ਹਾਂ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ।

## CAPTIVE HERO

On the banks of the five rivers
Braiding their hair
The new Sikh wake up
By the mantra of the Guru
Ruthless, Unafraid.
'Glorybe to Guruji' in thousand voices
Filed all directions. The new awakened Sikh
Looked unblinkly at the new sun
Of a new dawn
'Alakh niranjan'
The great roar snaps
All times, shatters all Fear
The sword clatters in great joy
Against the breast
Alakh Niranjan
Punjab has roared this day
That was the day when
Millions of lives knew no fear
Nor was in anybody's debt.
Life and death were lowly staves
The mind was Fearless.
That was the day that
Warpped all sides of the five rivers
The top tower of Delhi palace
There the prince's sleep

If breaking again and again
Whose voices churning the heavens
Are cracking the deep night?
The forehead of the sky is
Aglow in whose torch lights?
On the banks of the five rivers.
Is the blood stream
Set free from the devotee's frame?
Cleaving million breasts flock
Of souls Flew bird like towards nests.
The heroes adorned the mother's
Forehead with blood 'tilak'
On the banks of the five rivers.
At the war between the
Mughal and the Sikh both
Grappled each others' threat in a deadly
Embrace The bitten Falcon
Fought the serpents. In the tough
Fight that the valiant Sikh
Cried' Jai Guruji in a deep voice
The mad Moghuls went bloodthirsty
In the 'Deen Deen' rearings.
At the Gurudaspur Fort
When Banda was imprisoned
By the Turani soldiers,
Like a chained lion he
Was brought to the Delhi City.
Banda was the prisoner of war
at the Gurudaspur Fort
Kicking up the dust the
Mughal army marched Forward
Raising aloft and cut Sikh heads
At the point of the spears
Seven hundred Sikhs Followed

Jingling their chains.
The breadways could not hold
The people, casement Flew open
Forgetting the fear For life
The Sikh roared 'Glorybe in Guruji.
The mughal and the Sikh together
Kicked up the dust of
The Delhi thoroughfare
Who will offer his life first?
There was a rush to settle this
In the morning hundred heroes
offered hundred heads to the executioner
Calling, "Glory to the Guruji"
In a week severn hundred lives
Being done away with. the Kaji
put into the Banda's Lap one of his son.
Said "must kill it with own hands
Without hesitation." Threw into his
Lap. A boy in teens, hands, tied together
One of the son of Banda.
Saying nothing slowly
Banda pulled the child on
His breast. For a moment placed
The right palm on the head. Only
Once kissed his red turban.
Then slowly drawing the knife
From the Belt, looking at boy's face
"Glory be to Guruji", whispered he in the
Boy's ears, "never fear, O, Son."
The young face beamed in a
Dountless light, the court room shook
As the boy sang, "Glory be to Guruji
No fear whatever", looking up Banda's face
Banda., then, threw the left arm

Around his neck and in the right
Plunged the knife into the boy's brest.
The boy dropped on the ground
Calling, "Glory be to Guruji."
The court was dead silent.
The executioner tore apart Banda's
Body with a pair of red-hot longs.
Standing still the hero died,
not Uttering a sound of agony
The audience closed their eyes.
The court was dead silent.

**ਪੰਜਾਬੀ ਦੇ ਪ੍ਰਸਿੱਧ ਕਵੀ ਆਤਮ-ਹਮਰਾਹੀ ਨੇ ਮਹਾਨ ਸ਼ਹੀਦ ਬਾਬਾ ਬੰਦਾ ਸਿੰਘ ਬਹਾਦਰ ਦੀ ਅਦੁੱਤੀ ਸ਼ਹੀਦੀ ਪ੍ਰਤੀ ਖਿਰਾਜੇ ਅਕੀਦਤ ਇਸ ਤਰ੍ਹਾਂ ਪੇਸ਼ ਕੀਤਾ ਹੈ।**

ਦਸ਼ਮੇਸਤਾ ਦਾ ਕਮਾਂਡਰ-ਇਨ-ਚੀਫ
ਪ੍ਰਿਥਵੀ ਰਾਜ ਚੌਹਾਨ ਤੋਂ ਮਗਰੋਂ
ਪੰਜਾਬ ਦਾ ਪਹਿਲਾ ਭਾਰੀ ਨਰੇਸ਼।
ਉਹ ਸਿੱਖ ਪਰਮ ਰਾਜ-ਸੱਤਾ ਦਾ ਸੰਸਥਾਪਕ ਸੀ, ਮੋਢੀ
ਰਾਜ-ਭਾਗ ਬਣੀ ਸਿੱਖ ਇਨਕਲਾਬ ਦੀ ਵੰਗਾਰ
ਗੁਰਮਤਿ ਦੇ ਸੰਤ-ਸਿਪਾਹੀ ਦਾ ਸਿਆਸੀ ਜਹੂਰ
'ਬਾਬਰ ਬਾਣੀ' ਦਾ ਜੀਵਤ ਸਰੂਪ
ਬਦੇਸ਼ਤਾ ਵਿਰੁੱਧ ਸੁਦੇਸ਼ਤਾ ਦੀ ਫਤਹਿ
ਨਾਨਕਾਇਣ ਦਾ ਹਨੂੰਮਾਨ!
ਮੁਗਲਈ - ਸਰਹਿੰਦ ਦੇ ਜਾਬਰ ਸੀਨੇ ਚ ਖੁਭਿਆ
ਦਸ਼ਮੇਸ ਦਾ ਅਣਿਆਲਾ ਅਗਨ - ਬਾਨ
ਨਾਂਦੇੜ ਤੋਂ ਸਰਹਿੰਦ ਵੱਲ ਨੂੰ ਸੇਧੀ
ਗੁਰ-ਚੇਤਨਾ ਦੀ ਸਮਰਥਾ ਮੀਜ਼ਾਇਲ
ਅਚੁੱਕ, ਨਿਰਭੈ, ਚੇਤਨ, ਚਾਨਣ, ਸਿੱਖ-ਕ੍ਰਾਂਤੀ।
ਮਨਚਲਾ ਕਸ਼ਮੀਰੀ ਸ਼ਿਕਾਰੀ,
ਸ਼ਹੀਦ ਹਰਨੀ ਦੇ ਬਚੜਿਆਂ ਤੋਂ ਬਣਿਆ ਤਿਆਗੀ
ਵੈਸ਼ਣਵ ਸਾਧਕ, ਜੋਗੀ, ਨਿਰਭੈ ਰਾਜਪੂਤ
ਗੁਰ-ਨੂਰੀ ਬਚਨਾਂ ਦੀ ਪਾਹੁਲ ਛਕ

ਮਾਧਵ ਦਾਸ ਵੈਰਾਗੀ ਤੋਂ ਗੁਰਬਖਸ਼ ਸਿੰਘ ਬਣਿਆ
ਤਰੈ ਜਾਦੂ ਤੀਰਾ ਤੇ ਹੁਕਮਨਾਮਿਆ ਦਾ ਨਿਵਾਜ਼ਿਆ
ਰਣਿਆਲੀ ਪ੍ਰਜਵਲੱਤ ਚੇਤਨਾ, ਨਿਰੀ ਬੇਖੌਫੀ
ਗੁਰੂ ਦਾ ਸ਼ਰੋਮਣੀ ਜਰਨੈਲ
ਸੰਤ ਸਿਪਾਹੀ, ਸਿੰਘ ਸਾਹਿਬ
ਜਰਨੈਲ ਬੰਦਾ ਸਿੰਘ ਬਹਾਦਰ
ਮੁਗਲਈ-ਪੁਲਿਸ ਦੇ ਤਸੀਹਿਆਂ ਦੀ
ਹਰੇਕ ਪ੍ਰੀਖਿਆ ਤੋਂ ਪਾਰ
ਸਿੱਖ-ਚੇਤਨਾ ਦਾ ਸੁਰਖ਼ ਅੰਗਿਆਰ
ਭੂਰਿਆਂ ਵਾਲਿਆਂ ਦਾ ਸਾਹ-ਅਸਵਾਰ
ਸੰਤ ਸਿਪਾਹੀ ਨਿਰੀ ਸ਼ੀਹ ਸ਼ਕਤੀ
ਸੰਕਲਪ ਤੇ ਸ਼ਕਤੀ ਦਾ ਅਮੋੜ ਝੱਖੜ
ਤੂਫਾਨ, ਵਰੋਲਾ, ਲਾਣ, ਭਾਂਬੜ, ਬਿਜਲੀ, ਗਰਜ, ਭੁਚਾਲ
ਚੱਪੜ-ਚਿੜੀ ਵਿਚਲੀ ਸਿੱਖ-ਸੈਨਿਕ ਜੁਗਤਕਾਰੀ ਦਾ ਮੋਢੀ
ਸ਼ਾਹਕਾਰੀ ਤੇ ਨਿਰਭੈ ਸਿੱਖ ਸ਼ਹਾਦਤਾਂ ਦੇ
ਇਤਿਹਾਸ ਦਾ ਪ੍ਰਭਾਤੀ-ਤਾਰਾ ਸਾਕਾਰ ਸੂਰਮਗਤੀ
ਸਿੰਘ ਸਾਹਿਬ ਬੰਦਾ ਸਿੰਘ ਬਹਾਦਰ।
ਉਹਨਾਂ ਸਿੰਘ ਸ਼ਹਾਦਤਾਂ ਦਾ ਹੋਣਹਾਰ ਪ੍ਰਤੀਕ
ਜੋ ਸੁਲਤਾਨੀ ਗਵਾਹ ਦੀ ਜਲਾਲਤ ਬਣਨ ਨਾਲੋਂ
ਸ਼ਹਾਦਤ ਨੂੰ ਬਿਹਤਰ ਸਮਝਦੀਆਂ ਹਨ
ਸ਼ਹਾਦਤਾਂ ਹੀ ਕਿਸੇ ਕੌਮ ਦੀ ਹਾਯਾਤ ਹੁੰਦੀਆਂ ਹਨ।
ਸੁੱਚੇ ਤੇ ਸੂਹੇ ਪ੍ਰਗਤੀ ਆਦਰਸ ਦੇ ਲੇਖੇ ਲੱਗੇ ਹੀ
ਇਤਿਹਾਸ ਦੀ ਸ਼ਾਹਰਾਹ ਦੇ ਚਿਰਾਗ ਬਣਦੇ ਹਨ।
ਬੰਦੇ ਦੇ ਰੂਪ ਵਿੱਚ ਨਾਂਦੇੜ ਤੋਂ ਤੁਰੀ
ਗੁਰ-ਚੇਤਨਾ ਦੀ ਅਬੁਝ ਲਾਟ ਹੀ
ਅੱਜ ਸਿੱਖ ਮਨ-ਮਸਤਕ ਚ ਅਡੋਲ ਚਿਰਾਗਾਂ ਹੈ।
ਉਹ ਨਿਰੋਲ ਸਿੱਖ ਰਾਜ-ਸੱਤਾ ਦਾ ਪ੍ਰਥਮ ਸੰਸਥਾਪਕ ਸੀ
ਉਸ ਨੇ ਸਿੱਖਾਂ ਨੂੰ ਪਹਿਲੀ ਵਾਰ
ਦੇਸ਼, ਰਾਜਧਾਨੀ, ਝੰਡਾ, ਫੌਜ, ਸਿੱਕਾ, ਮੋਹਰ
ਤੇ ਆਪਣੇ ਵਜੂਦ ਰਾਹੀਂ ਬਾਦਸ਼ਾਹਤ ਦਿੱਤੀ।
ਅੰਬਾਲੇ 'ਚ ਪੰਮੂਵਾਲੇ ਥੇਹ ਦੇ ਲਾਗੇ 'ਲੋਹਗੜ੍ਹ'
ਸਿੱਖਾਂ ਦੀ ਪਹਿਲੀ ਰਾਜਧਾਨੀ ਸੀ।

ਉਸੇ ਦੀ ਬਦੌਲਤ ਸੂਬਾ ਸਰਹਿੰਦ ਵਿੱਚ
ਹੈਦਰੀ ਦੀ ਥਾਂ ਕੇਸਰੀ ਨਿਸ਼ਾਨ ਝੂਲਿਆ।
ਬੰਦਾ ਹੀ ਹੈ ਜਿਸ ਪੰਜਾਬ ਦੇ ਸਿੱਖ ਜੱਟਾਂ ਨੂੰ
ਭੂਮੀ ਵਾਨ ਸਰਦਾਰ ਬਣਾਇਆ।
ਉਹ ਉਹਨਾਂ ਦੀ ਸਰਦਾਰੀ ਤੇ ਅਜੋਕੀ
ਖੁਸ਼ਹਾਲੀ ਦਾ ਮੋਢੀ ਹੈ।
ਉਸ ਹਕੂਮਤਾਂ ਦੇ ਟੋਡੀ ਤੇ ਝੋਲੀ-ਚੁੱਕ ਜ਼ਿਮੀਦਾਰਾਂ ਤੋਂ
ਜ਼ਮੀਨਾਂ ਖੋਹ ਕੇ ਵਾਹਕਾਂ ਨੂੰ ਦਿੱਤੀਆਂ।
ਪਹਿਲੀ ਵਾਰ ਮੁਜਾਰੇ ਜੱਟ, ਜੱਟ ਸਰਦਾਰ ਬਣੇ
ਮਗਰੋਂ ਬੰਦਈ-ਚੇਤਨਾ ਹੀ ਮਿਸਲਦਾਰੀਆਂ ਰਾਹੀਂ
ਰਣਜੀਤ ਸਿੰਘ ਦਾ ਸਿੱਖ ਰਾਜ ਬਣੀ।
ਉਸ ਬੀਰ ਸਾਧਕ ਨੇ ਗੁਰੂ ਬਖਸੀ ਬੀਰਤਾ ਸੰਗ
ਮੁਗਲਾਂ ਦਾ ਸੁਲਤਾਨੀ ਤਖ਼ਤ ਉਲਟਾ ਦਿੱਤਾ।
ਲਛਮਣ ਦਾਸ, ਮਾਧਵ ਦਾਸ ਤੋਂ ਹਰ
ਗੁਰਬਖਸ਼ ਸਿੰਘ ਬੰਦਾ ਬਹਾਦਰ
ਤਰੇ ਕਾਲੀ ਵੇਗ ਵਾਂਗ ਨਿਰੰਤਰਤਾ ਦਾ ਪ੍ਰਤੀਕ ਸੀ
ਉਸ ਗੁਰ-ਮਿਹਰ ਸਦਕਾ
ਗਿਆਨ, ਧਿਆਨ ਤੇ ਅਰਫ਼ਾਨ ਦੀਆਂ
ਤਿੰਨੇ ਮੰਜ਼ਲਾਂ ਇੱਕੋ ਖਿਣ ਚ ਮੁਕਾ ਲਈਆਂ
ਤੇ ਗੁਰ-ਪ੍ਰਸਾਦੀ ਤਿੰਨ ਤੀਰਾਂ ਦੀ ਬਦੌਲਤ
ਮਾਝੇ ਮਾਲਵੇ ਤੇ ਦੁਆਬੇ ਦੀ ਸਿੱਖ ਸ਼ਕਤੀ ਨੂੰ ਜੋੜ
ਮੁਗਲਈ ਸ਼ਤਰੰਜ ਦੀ ਚੋਪਟ ਉਲਟਾ ਦਿੱਤੀ।
ਗਜ਼ਨੀ ਦੇ ਹੱਲਿਆਂ ਦਾ ਸਤਾਇਆ
ਸਦੀਵੀ ਸ਼ਾਕਾਹਾਰੀ ਬੰਦਾ
ਸਰਹਿੰਦ ਦੀਆਂ ਨੀਹਾਂ 'ਚ ਚਿਣੇ ਮਾਸੂਮਾਂ ਤੋਂ
ਸਰਹਿੰਦ-ਜ਼ੁਲਮ ਵਿਰੁੱਧ ਵੰਗਾਰ ਬਣ ਖੜੋਤਾ।
ਸੰਸਾਰ ਵਿੱਚ ਸਦੀਵਤਾ ਨਾਂ ਦਾ ਕੁੱਝ ਨਹੀਂ।
ਤਬਦੀਲੀ ਤੇ ਵਿਦਰੋਹ ਹੀ ਸਦੀਵੀ ਹੈ।
ਜ਼ਾਂ ਸਮੇਂ ਦੀ ਹਿੱਕ ਤੇ ਕੀਤੀਆਂ
ਪੈੜਾ ਦੇ ਨਿਸ਼ਾਨ ਲਿਸ਼ਕਦੇ ਹਨ
ਸਮਰਥਾ ਵਿਦਰੋਹ ਕਾਰਨ ਹੀ ਢਹਿੰਦੀ ਹੈ।
ਬੰਦਈ - ਕਾਲ ਸੰਘਰਸ਼ ਦੀ ਸਦੀਵਤਾ ਦਾ ਪ੍ਰਤੀਕ

ਰਾਜੌਰੀ ਪੁਣਛ ਦਾ ਲਛਮਣ ਦਾਸ ਰਾਜਪੂਤ
ਤੰਤਰੀ ਵੈਸ਼ਣਵ ਮਾਧੋਦਾਸ ਵੈਰਾਗੀ
ਗੁਰ - ਚੇਤਨਾ ਦਾ ਅਣ੍ਹਿਆਲਾ ਨਾਂਦੇੜ-ਤੀਰ
ਗੁਰਦਾਸ ਨੰਗਲ ਦੀ ਗੜ੍ਹੀ ਤੋਂ
ਸਿੱਖ ਟਾਕਰੇ ਦਾ ਇਜ਼ਹਾਰ ਬਣ
ਜਿਸ ਅਜਮਤ ਤੇ ਸ਼ਾਨ ਨਾਲ
ਹਮਰਾਹ ਸੱਤ ਸੌ ਸਾਥੀਆਂ ਵਿੱਚੋਂ
677 ਸਿੰਘਾਂ ਨੇ ਦਿੱਲੀ ਚਾਂਦਨੀ ਚੌਕ ਵਿੱਚ
5 ਮਾਰਚ 1716 ਨੂੰ ਪੂਰਾ ਇੱਕ ਹਫਤਾ ਸੀਸ ਭੇਟ ਕੀਤੇ
ਅਤੇ ਆਪ ਖੁੱਦ ਆਪਣੇ ਰਹਿੰਦੇ 23 ਜੱਥੇਦਾਰਾਂ
ਅਤੇ 4 ਸਾਲਾ ਸੂਰਮੇ ਪੁੱਤ ਅਜੈ ਸਿੰਘ ਨਾਲ ਮਹਿਰੌਲੀ
ਵਿਖੇ ਫਰੁੱਖਸੀਅਰ ਦੇ ਜ਼ੁਲਮੀ ਹੁਕਮਾਂ ਦੇ ਤਸੀਹੇ ਸਹਿੰਦਾ
9 ਜੂਨ 1716 ਨੂੰ ਸ਼ਹੀਦ ਹੋਇਆ।
ਉਸ ਵਰਿਆਮਗੀ ਤੇ ਸਬਰ-ਸਿਦਕ ਸੰਗ
ਅੱਜ ਵੀ ਸਿੱਖ-ਚੇਤਨਾ ਚਿਰਾਗਾਂ ਹੈ
ਓਮ - ਸਤਿਅਮ - ਸ਼ਿਵਮ - ਸੁੰਦਰਮ

ਗੁਰਦਾਸਪੁਰ ਵਿਖੇ ਬਾਬਾ ਬੰਦਾ ਸਿੰਘ ਬਹਾਦਰ ਦੀ ਗੁਰਦਾਸ ਨੰਗਲ ਦੀ ਲੜਾਈ ਅਤੇ ਉਸ ਤੋਂ ਬਾਦ ਦਿੱਲੀ ਵਿਖੇ ਆਪਣੇ ਪੁੱਤਰ, ਪਤਨੀ ਅਤੇ 700 ਸਿੰਘਾਂ ਦੀ ਸ਼ਹੀਦੀ ਨੂੰ ਸਮਰਪਿਤ ਬਾਬਾ ਬੰਦਾ ਸਿੰਘ ਬਹਾਦਰ ਪਾਰਕ ਬਣਾਉਣ ਸਮੇਂ ਉਨ੍ਹਾਂ ਸ਼ਹੀਦਾਂ ਦੀ ਕੁਰਬਾਨੀ ਨੂੰ ਸਮਰਪਿਤ ਉਪਮਾ ਦੇ ਸ਼ਬਦ ਪੰਜਾਬੀ ਅਤੇ ਅੰਗ੍ਰੇਜ਼ੀ ਭਾਸ਼ਾ ਵਿੱਚ ਲੇਖਕ ਵੱਲੋਂ ਬਤੌਰ ਡਿਪਟੀ ਕਮਿਸ਼ਨਰ ਗੁਰਦਾਸਪੁਰ ਅੰਕਿਤ ਕੀਤੇ ਗਏ। ਇੱਥੇ ਦੱਸਣਯੋਗ ਹੋਵੇਗਾ ਕਿ ਜਦੋਂ ਇਹ ਯਾਦਗਾਰੀ ਪਾਰਕ ਬਣਾਇਆ ਜਾ ਰਿਹਾ ਸੀ ਤਾਂ ਗੁਰਦਾਸਪੁਰ ਜ਼ਿਲ੍ਹੇ ਦੇ ਪਿੰਡ ਕਾਹਨੂੰਵਾਨ ਦੇ ਛੰਭ ਦੇ ਸੰਨ 1746 ਵਿੱਚ ਹੋਏ ਛੋਟੇ ਘੱਲੂਘਾਰੇ ਦੇ ਸ਼ਹੀਦਾਂ ਅਤੇ ਜ਼ਿਲ੍ਹਾ ਸੰਗਰੂਰ ਦੇ ਪਿੰਡ ਕੁੱਪ ਰਹੀੜੇ ਦੇ ਸੰਨ 1762 ਈ: ਦੇ ਵੱਡੇ ਘੱਲੂਘਾਰੇ ਦੇ ਸ਼ਹੀਦਾਂ ਦੀ ਯਾਦ ਵੀ ਮੇਰੇ ਮਨ ਵਿੱਚ ਵਸੀ ਹੋਣ ਕਰਕੇ ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਵੀ ਨਾਲ ਬੱਬਰ ਸ਼ੇਰ ਦੀ ਜੋ ਆਕ੍ਰਿਤੀ ਬਣਾਈ ਗਈ; ਇਹ ਕੌਮ ਦੇ ਉਨ੍ਹਾਂ ਸੂਰਬੀਰ ਸਿੰਘਾਂ, ਸਿੰਘਣੀਆਂ ਤੇ ਭੁਝੰਗੀਆਂ ਜੋ ਕਿ ਬੱਬਰ ਸ਼ੇਰਾਂ ਵਰਗੇ ਸਨ; ਉਨ੍ਹਾਂ ਸਭ ਦੀ ਸੂਰਮਗਤੀ ਨੂੰ ਬੱਬਰ ਸ਼ੇਰ ਦੇ ਬਿੰਬ ਨਾਲ ਦਰਸਾਇਆ ਗਿਆ ਹੈ। ਉਪਰੰਤ ਇਸ ਯਾਦਗਾਰੀ ਪਾਰਕ ਨੂੰ ਕੌਮ ਦੀ ਵਿਰਾਸਤ ਵਜੋਂ ਜ਼ਿਲ੍ਹਾ ਗੁਰਦਾਸਪੁਰ ਦੇ ਲੋਕਾਂ ਨੂੰ ਸੌਂਪਣਾ ਕੀਤੀ ਗਈ।

## "ਸਮਰਪਣ"

ਬਾਬਾ ਬੰਦਾ ਸਿੰਘ ਬਹਾਦਰ ਨੇ ਸਾਹਿਬੇ-ਕਮਾਲ, ਸਰਬੰਸਦਾਨੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਅਤਿ-ਕਰੜੀ ਕੱਸਵਟੀ ਤੋਂ ਲੰਘ ਕੇ, ਜੁਗਤ-ਮੁਕਤ ਦਾ ਪਾਂਧੀ ਹੋ ਕੇ 9 ਜੂਨ, 1716 ਨੂੰ ਸੰਸਾਰਿਕ ਬੰਧਨਾਂ ਨੂੰ ਤੋੜਦੇ ਹੋਏ, ਉਚ ਮੰਡਲਾਂ ਤੋਂ ਵੀ ਪਾਰ ਬ੍ਰਹਿਮੰਡੀ ਰੂਹਾਂ ਦੇ ਨਿਵਾਸ ਸੱਚਖੰਡ ਲਈ ਉਡਾਣ ਭਰੀ ਅਤੇ ਇਸ ਤਰ੍ਹਾਂ "ਮਹਾਨ ਗੁਰੂ ਦਾ ਮਹਾਨ ਬੰਦਾ" ਹੋਣ ਦਾ ਮਨੁੱਖਤਾ ਤੋਂ ਮਾਣ ਹਾਸਲ ਕੀਤਾ।

ਸ਼ਹੀਦ ਬਾਬਾ ਬੰਦਾ ਸਿੰਘ ਬਹਾਦਰ ਦੇ ਇਸ ਮਹਾਨ ਸ਼ਹੀਦੀ ਸਾਕੇ ਨੇ ਇਤਿਹਾਸ ਦੀਆਂ ਮੁੱਢ ਕਦੀਮੀ ਸ਼ਹੀਦੀਆਂ ਤੋਂ ਲੈ ਕੇ ਹੁਣ ਤੱਕ ਦੀਆਂ ਸ਼ਹੀਦੀਆਂ ਵਿੱਚ ਇੱਕ ਸੁਨਹਿਰਾ ਬਾਬ ਰਚਿਆ। ਇਹਨਾਂ ਸ਼ਹੀਦਾਂ-ਮੁਰੀਦਾਂ ਦੀਆਂ ਕੁਰਬਾਨੀਆਂ ਦੀ ਕਲਪਨਾ ਮਾਤਰ ਨਾਲ ਹੀ ਪਾਰੇ ਵਾਂਗੂ ਕੰਬਦੀਆਂ, ਅਸਥਿਰ ਰੂਹਾਂ, ਡੱਬ-ਡਬਾਈਆਂ ਅੱਖਾਂ ਨਾਲ ਮਨੁੱਖੀ ਹਉਮੈ ਦਾ ਕੜ੍ਹ ਤੋੜਕੇ, ਨੱਤ-ਮਸਤੱਕ ਹੁੰਦੀਆਂ ਹੋਈਆਂ ਧੁਰ-ਅੰਦਰ ਤੋਂ ਕਬੂਲਦੀਆਂ ਰਹੀਆਂ ਹਨ। ਉਹ ਮੈਂ ਨਹੀਂ-ਉਹ ਤੂੰ ਨਹੀਂ ! ਉਹ ਤਾਂ, ਉਹ ਪੁਰ ਨੂਰ ਸ਼ਹੀਦ ਹੀ ਸਨ ਜੋ ਕਿ ਅਕਾਲ-ਪੁਰਖ ਦੀ ਧੰਨਤਾ ਦੇ ਕਾਬਲ ਬਣੇ। ਇਸ ਤਰ੍ਹਾਂ ਮਾਨਵਤਾ ਆਪਣੀ ਸ਼ਰਧਾ-ਪੁਸ਼ਪਾਂਜਲੀ ਜੁਗੋ-ਜੁਗ ਉਹਨਾਂ ਸ਼ਹੀਦਾਂ ਨੂੰ ਪੇਸ਼ ਕਰਦੀ ਰਹੀ ਹੈ।

ਜ਼ਿਲ੍ਹਾ ਗੁਰਦਾਸਪੁਰ ਦੇ ਪ੍ਰਸ਼ਾਸ਼ਕੀ ਪ੍ਰਬੰਧਕਾਂ, ਇੰਜੀਨੀਅਰਾਂ, ਕਾਰੀਗਰਾਂ ਤੇ ਕਾਮਿਆਂ ਦੀ ਸ਼ਰਧਾ ਤੇ ਮਿਹਨਤ ਸਦਕਾ, ਮਹਾਨ ਸ਼ਹੀਦ ਬਾਬਾ ਬੰਦਾ ਸਿੰਘ ਬਹਾਦਰ ਤੇ ਉਨ੍ਹਾਂ ਦੇ ਸ਼ਹੀਦੀ ਜਥੇ ਦੀ ਲਸਾਨੀ ਕੁਰਬਾਨੀ ਨੂੰ ਗੁਰਦਾਸ ਨੰਗਲ ਦੀ ਮਾਣਮੱਤੀ ਵਿਰਾਸਤ ਦੇ ਤੌਰ ਤੇ "ਬਾਬਾ ਬੰਦਾ ਬਹਾਦਰ" ਵਜੋਂ ਗੁਰਦਾਸਪੁਰੀ ਵਾਰਸਾਂ ਨੂੰ ਸ਼ਰਧਾ-ਸੁਮਨਾਂ ਦੇ ਰੂਪ ਵਿੱਚ ਸਮਰਪਿਤ ਕਰਨ ਦਾ ਤੁਛ ਜਿਹਾ ਯਤਨ ਕੀਤਾ ਗਿਆ ਹੈ। ਅਰਜ਼ੋਈ ਹੈ ਕਿ ਇਹ ਉਪਰਾਲਾ ਦਰਗਹਿ ਪ੍ਰਵਾਨ ਹੋਵੇ।

ਸ਼ਹੀਦਾਂ-ਮੁਰੀਦਾਂ ਸਨਮੁੱਖ:-

ਇੱਕ ਲਰਜ਼ਦੀ ਰੂਹ, ਨਮ ਅੱਖਾਂ ਨਾਲ, ਦਿਲੀ-ਸ਼ਰਧਾ ਤੇ ਪੁਰ ਸਕੂਨ ਸਹਿਤ:-

ਮਿਤੀ: 22-2-2002.

ਕੁਲਬੀਰ ਸਿੰਘ ਸਿੱਧੂ, ਆਈ.ਏ.ਐੱਸ.
ਡਿਪਟੀ ਕਮਿਸ਼ਨਰ, ਗੁਰਦਾਸਪੁਰ।

## DEDICATION

The Great Banda of the Great Master Shri Guru Gobind Singh rose up in Arms against the tyranny in the foot-steps of his Master to defend and safeguard the humanity. He treaded on this

glorious path of supreme sacrifices and kept aloft the 'Flame of Liberty' burning bright by his fortitude in the face of untold misery and torture. Ultimately, on the Journey-path for Elevation of the soul; he broke off all the shackles like Prometheus Bound and reached the pinnacle of glory to become Prometheus Unbound. Thus, Baba Banda Bahadur's great noble soul in his supreme sacrifice soared from Abysmal Depth of the Paradise lost and attained the blissful Zenith in the Paradise Regained.

With profound sense of gratitude & deep reverence to cherish the pious memory of the supreme sacrifice of Baba Banda Singh Bahadur and his Comrades-in-arms; this park is dedicated to the people of Gurdaspur.

Date: 22-2-2002

KULBIR SINGH SIDHU
I.A.S.
Deputy Commissioner,
Gurdaspur.

## ਖੰਡੇ ਤੇ ਕਲਮ ਦੇ ਧਨੀ ਸੂਰਮੇ-ਭਗਤ ਬਾਬਾ ਦੀਪ ਸਿੰਘ ਜੀ ਸ਼ਹੀਦ:



ਬਾਬਾ ਦੀਪ ਸਿੰਘ ਜੀ ਸ਼ਹੀਦ ਭਾਈ ਭਾਗ ਸਿੰਘ ਦੇ ਸਪੁੱਤਰ ਸਨ। ਇਹ ਪਿੰਡ ਪੋਹੂਵਿੰਡ ਜ਼ਿਲ੍ਹਾ ਅੰਮ੍ਰਿਤਸਰ ਦੇ ਖੈਹਰਾ ਗੋਤ ਦੇ ਜੱਟ ਸਨ। ਇਨ੍ਹਾਂ ਦੇ ਦਾਦਕੇ ਪਿੰਡ ਗੁਰਮ ਜ਼ਿਲ੍ਹਾ ਲੁਧਿਆਣਾ ਵਿੱਚ ਸਨ। ਇਨ੍ਹਾਂ ਨੇ ਕਲਗੀਧਰ ਜੀ ਤੋਂ ਹੀ ਅੰਮ੍ਰਿਤ ਛਕਿਆ। ਬਾਬਾ ਦੀਪ ਸਿੰਘ ਜੀ ਤੋਂ ਤਲਵੰਡੀ ਸਾਬੋ ਵਿਖੇ ਦਸਵੇਂ ਪਾਤਿਸ਼ਾਹ ਨੇ ਆਦਿ ਗ੍ਰੰਥ ਦੁਬਾਰਾ ਲਿਖਵਾਇਆ। ਜਦੋਂ ਦਸਵੇਂ ਪਾਤਿਸ਼ਾਹ ਦੱਖਣ ਵੱਲ ਨੂੰ ਗਏ ਤਾਂ ਉਨ੍ਹਾਂ ਨੇ ਬਾਬਾ ਦੀਪ ਸਿੰਘ ਜੀ ਨੂੰ ਤਖਤ ਦਮਦਮਾ ਸਾਹਿਬ ਦਾ ਮੁੱਖ ਸੇਵਾਦਾਰ ਥਾਪਿਆ। ਉਪਰੰਤ ਬਾਬਾ ਦੀਪ ਸਿੰਘ ਜੀ ਨੇ ਬਾਬਾ ਬੰਦਾ ਬਹਾਦਰ ਵਲੋਂ ਮੁਗਲ

ਸਲਤਨਤ ਦੇ ਖਿਲਾਫ ਵਿੱਢੇ ਸੰਗ੍ਰਾਮ ਵਿੱਚ ਵਧ ਚੜ੍ਹ ਕੇ ਹਿੱਸਾ ਲਿਆ ਤੇ 'ਮਿਸਲ ਸ਼ਹੀਦਾਂ' ਦੇ ਮੋਢੀ ਬਣੇ। ਜਦੋਂ ਅਬਦਾਲੀ ਨੇ ਹਰਿਮੰਦਰ ਸਾਹਿਬ ਦੀ ਬੇਅਦਬੀ ਕੀਤੀ ਤਾਂ ਇਹ ਮਾਲਵੇ ਤੋਂ ਜੱਥਾ ਲੈ ਕੇ ਪਠਾਣਾਂ ਨਾਲ ਲੜਣ ਆਏ ਤੇ ਅੰਮ੍ਰਿਤਸਰ ਦੀ ਜੂਹ ਵਿੱਚ ਆ ਕੇ 11 ਨਵੰਬਰ 1757 ਈ. ਨੂੰ ਸ਼ਹੀਦੀ ਪਾ ਗਏ। ਇਹ ਸ਼ਹੀਦਾਂ ਦੀ ਮਿਸਲ ਦੇ ਮੁਖੀਏ ਸਿੰਘਾਂ ਵਿੱਚੋਂ ਸਨ। ਇਹ ਸਿੱਖ ਇਤਿਹਾਸ ਵਿੱਚ ਸਿਰਲੱਥ ਯੋਧੇ ਦੇ ਤੌਰ 'ਤੇ ਪ੍ਰਵਾਨ ਹੋਏ ਕਿਉਂਕਿ ਇਨ੍ਹਾਂ ਨੇ ਆਪਣੇ ਗਰਦਨ ਤੇ ਹੋਏ ਬੜੇ ਕਾਰੀ ਵਾਰ ਤੋਂ ਬਾਅਦ ਵੀ ਆਪਣੇ ਬਚਨਾਂ ਨੂੰ ਨਿਭਾਉਣ ਖਾਤਰ ਤਕਰੀਬਨ ਤਿੰਨ ਕੋਹ ਵਾਟ ਦੁਸ਼ਮਣਾ ਨਾਲ ਲੜਦੇ ਹੋਏ ਦਰਬਾਰ ਸਾਹਿਬ ਦੀ ਪਰਿਕਰਮਾ ਤੱਕ ਪੁੱਜ ਕੇ ਆਪਣਾ ਸੀਸ ਧਰਮ ਤੇ ਕੌਮ ਦੀ ਖਾਤਰ ਅਰਪਿਤ ਕੀਤਾ। ਇਨ੍ਹਾਂ ਦਾ ਸਸਕਾਰ ਗੁਰਦੁਆਰਾ ਸ਼ਹੀਦਾਂ ਵਿਖੇ ਕੀਤਾ ਗਿਆ। ਜਿੱਥੇ ਕਿ ਅੱਜ ਲੱਖਾਂ ਸ਼ਰਧਾਲੂ ਬਾਬਾ ਦੀਪ ਸਿੰਘ ਦੀ ਕੁਰਬਾਨੀ ਨੂੰ ਨੱਤ-ਮੱਸਤਕ ਪ੍ਰਣਾਮ ਕਰਦੇ ਹਨ।

ਦਰਵੇਸ਼-ਪਾਤਿਸ਼ਾਹ ਗੁਰੂ ਗੋਬਿੰਦ ਸਿੰਘ ਜੀ ਜਿਹੇ ਮਹਾਂਪੁਰਖ ਸਰਬ-ਸਾਂਝੇ ਹੁੰਦੇ ਹਨ। ਉਨ੍ਹਾਂ ਦੇ ਸ਼ਹੀਦ-ਮੁਰੀਦ ਵੀ ਉਨ੍ਹਾਂ ਦੇ ਨਕਸ਼ੇ ਕਦਮਾਂ 'ਤੇ ਚਲਦੇ ਹੋਏ ਦੇਸ਼-ਧਰਮ ਅਤੇ ਕੌਮ ਲਈ ਜੋ ਕੁਰਬਾਨੀਆਂ ਕਰਦੇ ਹਨ। ਉਹ ਕੌਮ ਦਾ ਅਮੀਰ ਵਿਰਸਾ-ਵਿਰਾਸਤ ਬਣਦੀਆਂ ਹਨ। ਸਰਬੰਸਦਾਨੀ ਦੇ ਸ਼ਹੀਦ-ਮੁਰੀਦ ਬਿਲਕੁਲ ਇਸ ਤਰ੍ਹਾਂ ਹੀ ਆਪਣੇ ਜੀਵਨਾਂ ਦੀ ਘਾਲ-ਕਮਾਈ ਅਤੇ ਬਲੀਦਾਨਾਂ ਸਦਕਾ ਸਿੱਖੀ-ਸੇਵਕੀ ਦੀ ਇੱਕ ਅਲੌਕਿਕ ਮਿਸਾਲ ਪੇਸ਼ ਕਰਦੇ ਹਨ।

ਗੁਰੂ ਸਾਹਿਬਾਨ ਦੇ ਸ਼ਹੀਦਾਂ ਮੁਰੀਦਾਂ ਨੇ ਵੀ ਮਾਨਵਤਾ ਦੀ ਬਹੁਤ ਸੇਵਾ ਘਾਲਣਾ ਕੀਤੀ ਭਾਵੇਂ ਇਸ ਲਈ ਉਹਨਾਂ ਨੂੰ ਬੇਅੰਤ ਕੁਰਬਾਨੀਆਂ ਦੇਣੀਆਂ ਪਈਆਂ। ਪਰ ਆਖਿਰ ਉਹਨਾਂ ਦਾ ਜੀਵਨ ਸਤਿਆਮੇਵ ਜਯਤੇ ਦਾ ਲਖਾਇਕ ਬਣਿਆ। ਭਾਵ ਅਖੀਰ ਜਿੱਤ ਹਮੇਸ਼ਾ ਸੱਚ ਦੀ ਹੀ ਹੁੰਦੀ ਹੈ। ਇਹ ਸ਼ਹੀਦ-ਮੁਰੀਦ ਸੰਸਾਰ-ਇਤਿਹਾਸ ਦੀਆਂ ਅਮਰ ਸ਼ਖਸੀਅਤਾਂ ਬਣੇ। ਇਨ੍ਹਾਂ ਬਾਰੇ ਹੀ ਸ਼ਾਇਦ ਡਾ. ਮੁਹੰਮਦ ਇਕਬਾਲ ਨੇ ਕਿਹਾ ਹੈ :-

ਕੁਛ ਬਾਤ ਹੈ ਕਿ ਹਸਤੀ ਮਿਟਤੀ ਨਹੀਂ ਜਹਾਂ ਸੇ
ਸਦੀਓਂ ਰਹਾ ਹੈ ਦੁਸ਼ਮਨ ਦੌਰੇ-ਜਮਾਂ ਹਮਾਰਾ ॥



ਅਸਿ ਕ੍ਰਿਪਾਨ ਖੰਡੋ ਖੜਗ ਤੁਬਕ ਤਬਰ ਅਰੁ ਤੀਰ,
ਸੈਫ ਸਿਰੋਹੀ ਸੈਹਬੀ ਯਹੈ, ਹਮਾਰੇ ਪੀਰ ।

# ਗੁਰੂ ਸਾਹਿਬਾਨ ਅਤੇ ਉਨ੍ਹਾਂ ਦੇ ਸ਼ਹੀਦਾਂ ਮੁਰੀਦਾਂ ਦੀ ਕੌਮੀ ਵਿਰਾਸਤ ਪਾਵਨ ਸ਼ਸਤਰ-ਵਸਤਰ

ਰੱਬ ਦੀ ਕਾਇਨਾਤ ਦੇ ਏਨੇ ਅਲੌਕਿਕ ਅਤੇ ਵਿਲੱਖਣ ਰੰਗ ਹਨ ਕਿ ਇਹ ਮਨੁੱਖਤਾ ਦੀ ਸੋਚ ਅਤੇ ਹਿਸਾਬ ਕਿਤਾਬ ਤੋਂ ਬਾਹਰ ਹਨ। ਏਨੇ ਰੰਗ ਅਤੇ ਨਮੂਨੇ ਬਣ ਕੇ ਕਲੈਡੋਸਕੋਪ ਵਾਂਗ ਸਾਹਮਣੇ ਆਉਂਦੇ ਹਨ ਕਿ ਦਿਮਾਗੀ ਕੁਵੈਤ ਚਕਾਚੌਂਧ ਹੋ ਜਾਂਦੀ ਹੈ। ਮਨੁੱਖਤਾ ਦੀ ਸਿਰਜਣਾ ਆਪਣੇ ਆਪ ਵਿਚ ਸ੍ਰਿਸ਼ਟੀ ਦੇ ਕਰਤਾ ਦਾ ਇਕ ਅਲੌਕਿਕ ਰੰਗ ਹੈ। ਮੰਨਿਆ ਗਿਆ ਹੈ ਕਿ 84 ਲੱਖ ਜੂਨੀਆਂ ਵਿਚੋਂ ਮਨੁੱਖਤਾ ਦੀ ਹੋਂਦ ਸਭ ਤੋਂ ਉੱਤਮ ਹੈ ਅਤੇ ਮਨੁੱਖਤਾ ਦੇ ਚਲਨ ਦੇ ਹਜ਼ਾਰਾਂ-ਲੱਖਾਂ ਨਮੂਨਿਆਂ ਵਿਚੋਂ ਇੱਕ ਨਮੂਨਾ ਕਦੇ ਕਦੇ ਇਸ ਤਰ੍ਹਾਂ ਵੀ ਉਘੜਦਾ ਹੈ ਕਿ ਮਨੁੱਖੀ ਸਮਾਜ ਵਿਚੋਂ ਹੀ ਕੋਈ ਜਾਬਰ ਪੈਦਾ ਹੋ ਜਾਂਦਾ ਹੈ ਜੋ ਕਿ ਮਜ਼ਲੂਮ ਜਨਤਾ ਨੂੰ ਆਪਣੇ ਜੋਰੀਂ ਦਬਾਉਂਦਾ ਤੇ ਕੁਚਲਦਾ ਹੈ ਤੇ ਫਿਰ ਇਸ ਵਿਗੜੇ ਹੋਏ ਫਲਕਰਮ ਨੂੰ ਠੀਕ ਕਰਨ ਲਈ ਬ੍ਰਹਿਮੰਡੀ ਸ਼ਕਤੀ ਕਿਸੇ ਅਜਿਹੇ ਯੁੱਗ-ਪੁਰਸ਼ ਨੂੰ ਭੇਜਦੀ ਹੈ, ਜੋ ਸਮਾਜ ਦਾ ਇਸ਼ਟ ਦੇਵਤਾ ਬਣਕੇ ਨਿਮਾਣੀ-ਨਿਤਾਣੀ ਲੋਕਾਈ ਦਾ ਸਹਾਰਾ ਬਣਦਾ ਹੈ। ਅਜਿਹੇ ਯੁੱਗ-ਪੁਰਸ਼ ਆਪਣੀ ਲੀਲਾ ਸੰਕੋਚ ਕੇ ਆਪ ਤਾਂ ਇਸ ਫਾਨੀ ਦੁਨੀਆਂ ਤੋਂ ਰੁਖਸਤ ਹੋ ਜਾਂਦੇ ਹਨ। ਪਰੰਤੂ ਆਪਣੇ ਪਿੱਛੇ ਅਜਿਹੀਆਂ ਅਮਿੱਟ ਪੈੜਾਂ ਛੱਡ ਜਾਂਦੇ ਹਨ, ਕਿ ਯੁੱਗੋ-ਯੁੱਗ ਮਨੁੱਖਤਾ ਉਨ੍ਹਾਂ ਦੀ ਘਾਲਣਾ, ਕੁਰਬਾਨੀ ਅਤੇ ਸਿਰਜਣਾ ਨੂੰ ਨਤਮਸਤਕ ਸਿੱਜਦਾ ਕਰਦੀ ਹੈ। ਲੋਕਾਈ ਸਿਰਫ ਉਨ੍ਹਾਂ ਦੇ ਧਰਤੀ ਤੇ ਆਉਣ ਦੀ ਯਾਦ ਨੂੰ ਦਿਲਾਂ ਵਿਚ ਸਾਂਭ ਕੇ ਨਹੀਂ ਰੱਖਦੀ, ਸਗੋਂ ਉਹਨਾਂ ਦੀਆਂ ਇਸ ਦੁਨੀਆਂ ਤੇ ਵਿਚਰਨ ਸਮੇਂ ਦੀਆਂ ਨਿਸ਼ਾਨੀਆਂ, ਨਿੱਜੀ ਵਸਤਾਂ, ਅਸਤਰਾਂ, ਸ਼ਸਤਰਾਂ ਅਤੇ ਵਸਤਰਾਂ ਨੂੰ ਵੀ ਸਤਿਕਾਰ ਅਤੇ ਮਾਣ ਦਿੰਦੀ ਹੈ। ਮਿਸਾਲ ਵਜੋਂ ਈਸਾ ਮਸੀਹ ਦਾ ਉਹ ਪਵਿੱਤਰ ਲਿਬਾਸ ਜਿਸ ਵਿਚ ਕਿ ਈਸਾ ਮਸੀਹ ਨੂੰ ਅੰਤਿਮ ਸਮੇਂ ਰੱਖਿਆ ਗਿਆ ਸੀ। ਹਜ਼ਰਤ ਮੁਹੰਮਦ ਸਾਹਿਬ ਦੇ ਪਵਿੱਤਰ ਵਾਲ, ਮਹਾਤਮਾ ਬੁੱਧ ਤੇ ਭਗਵਾਨ ਮਹਾਂਵੀਰ ਦੇ ਸਮੇਂ ਦੇ ਸ਼ਿਲਾ-ਲੇਖ ਆਦਿ ਅਜਿਹੀਆਂ ਯਾਦ ਸਿਮਰਿਤੀਆਂ ਹਨ ਜੋ ਸਦੀਆਂ ਤੋਂ ਬਾਅਦ ਵੀ ਇਨ੍ਹਾਂ ਮਹਾਂ-ਪੁਰਖਾਂ ਦੇ ਇਸ ਧਰਤੀ 'ਤੇ ਕਿਸੇ ਸਮੇਂ ਆਉਣ ਦੀ ਯਾਦ ਨੂੰ ਤਾਜ਼ਾ ਕਰਦੀਆਂ ਹਨ।

ਇਸ ਪ੍ਰਸੰਗ ਵਿੱਚ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸਾਹਿਬ ਸ੍ਰੀ

ਗੁਰੂ ਗੋਬਿੰਦ ਸਿੰਘ ਜੀ ਤੱਕ ਦੇ ਸਮੇਂ ਵਿਚ ਸਿੱਖ ਮੱਤ ਦਾ ਵਿਕਾਸ ਅਤੇ ਖਾਲਸਾ ਪੰਥ ਦਾ ਜ਼ਹੂਰ ਜੋ 13 ਅਪ੍ਰੈਲ, 1699 ਨੂੰ ਸ੍ਰੀ ਅੰਨਦਪੁਰ ਸਾਹਿਬ ਵਿਖੇ ਹੋਇਆ, ਇਹ ਸਭ ਕੁੱਝ ਅਜੋਕੀਆਂ ਸਦੀਆਂ ਵਿੱਚ ਅਕਾਲ ਪੁਰਖ ਦੀ ਲੀਲਾ ਅਤੇ ਸਿਰਜਣਾ ਦਾ ਬੇ-ਮਿਸਾਲ ਨਮੂਨਾ ਹੈ।

ਗੁਰੂ ਨਾਨਕ ਪਾਤਿਸ਼ਾਹ ਦੇ 'ਏਤੀ ਮਾਰ ਪਈ ਕੁਰਲਾਣੇ ਤੈਂ ਕੀ ਦਰਦ ਨਾ ਆਇਆ' ਦੇ ਫੁਰਮਾਨ ਤੋਂ ਲੈ ਕੇ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਬੁਲੰਦ-ਤਰੀਨ ਅਵਾਜ਼ "ਚੂੰ ਕਾਰ ਅਜ਼ ਹਮਾ ਹੀਲਤੇ ਦਰਗੁਜਸ਼ਤ/ ਹਲਾਲ ਅਸਤ ਬੁਰਦਨ ਬਸ਼ਮਸ਼ੀਰ ਦਸਤ॥" ਦਬੀ ਕੁਚਲੀ ਮਨੁੱਖਤਾ ਨੂੰ ਜਬਰ ਅਤੇ ਜ਼ੁਲਮ ਦੇ ਖਿਲਾਫ ਮਨੁੱਖੀ ਕਦਰਾਂ ਕੀਮਤਾਂ ਅਨੁਸਾਰ ਆਨ ਅਤੇ ਸ਼ਾਨ ਨਾਲ ਜਿਉਣ ਦੀ ਪ੍ਰੇਰਨਾ ਸੀ। ਜਾਬਰਾਂ ਲਈ ਇਹ ਇੱਕ ਇਲਾਹੀ ਚਿਤਾਵਨੀ ਸੀ। ਇਸ ਸੰਦਰਭ ਵਿਚ ਹੱਕ-ਸੱਚ ਲਈ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਅਕਹਿ ਤੇ ਅਸਹਿ ਕਸ਼ਟ ਸਹਾਰਦਿਆਂ ਹੋਇਆਂ ਸ਼੍ਰੋਮਣੀ ਕੁਰਬਾਨੀ ਦਿੱਤੀ। ਧਰਮ ਨਹੀਂ ਹਾਰਿਆ, "ਤੇਰਾ ਭਾਣਾ ਮੀਠਾ ਲਾਗੇ" ਦੇ ਅਕੀਦੇ ਨਾਲ ਉਨ੍ਹਾਂ ਆਪਣੀ ਜਿੰਦ ਕੌਮ ਤੋਂ ਨਿਸ਼ਾਵਰ ਕੀਤੀ। ਉਪਰੰਤ ਸਾਹਿਬ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਛੇਵੇਂ ਪਾਤਿਸ਼ਾਹ ਨੇ ਨਿਮਾਣੀ-ਨਿਤਾਣੀ ਕੌਮ ਨੂੰ ਜਬਰ ਤੇ ਜ਼ੁਲਮ ਦੇ ਖਿਲਾਫ ਪਹਿਲੀ ਵਾਰ ਜੂਝਣ ਦੀ ਪ੍ਰੇਰਨਾ ਦਿੱਤੀ। ਗੁਰੂ ਤੇਗ ਬਹਾਦਰ ਸਾਹਿਬ ਨੇ ਮਨੁੱਖਤਾ ਦੇ ਇਤਿਹਾਸ ਵਿੱਚ ਖੁਦ ਕਾਤਲ ਕੋਲ ਚੱਲ ਕੇ ਜਾਣ ਦਾ ਸ਼ਹੀਦਾਂ ਦੀਆਂ ਕਰਨੀਆਂ ਦਾ ਸੁਨਹਿਰੀ ਬਾਬ ਸਿਰਜਿਆ। ਦਸਮੇਸ਼ ਪਿਤਾ ਜੀ ਨੇ ਤਾਂ ਆਪਣਾ ਸਾਰਾ ਪਰਿਵਾਰ ਵਾਰ ਕੇ ਸਰਬੰਸ ਦਾਨੀ ਹੋਣ ਦਾ ਇਲਾਹੀ ਵਰਦਾਨ ਪ੍ਰਾਪਤ ਕੀਤਾ ਅਤੇ ਮਨੁੱਖਤਾ ਦੇ ਹਜ਼ਾਰਾਂ ਸਾਲਾਂ ਦੇ ਲੰਮੇ ਇਤਿਹਾਸ ਵਿੱਚ ਇਹ ਗੱਲ ਪ੍ਰਤੱਖ ਕਰਕੇ ਦਿਖਾ ਦਿੱਤੀ ਕਿ ਅਜਿਹਾ ਸਰਬੰਸਦਾਨੀ ਅੱਜ ਤੱਕ ਧਰਤੀ ਤੇ ਕੋਈ ਆਇਆ ਹੀ ਨਹੀਂ।

ਅਜਿਹੇ ਲਾਸਾਨੀ ਮਹਾਂ-ਪੁਰਖਾਂ ਦੇ ਇਸ ਧਰਤੀ ਉੱਤੇ ਵਿਚਰਨ ਸਮੇਂ ਦੀਆਂ ਨਾਯਾਬ ਯਾਦਾਂ ਅਸਤਰਾਂ, ਸ਼ਸਤਰਾਂ ਅਤੇ ਵਸਤਰਾਂ ਦੇ ਰੂਪ ਵਿੱਚ ਮਨੁੱਖਤਾ ਨੇ ਕਿਤੇ ਨਾ ਕਿਤੇ ਬੜੀ ਸ਼ਰਧਾ ਅਤੇ ਸਨਮਾਨ ਨਾਲ ਸਾਂਭ ਕੇ ਰੱਖੀਆਂ ਹੋਈਆਂ ਹਨ। ਇਹ ਗੱਲ ਵੱਖਰੀ ਹੈ ਕਿ ਬੜੇ ਘੱਟ ਲੋਕਾਂ ਨੂੰ ਇਸ ਦੀ ਜਾਣਕਾਰੀ ਹੈ। ਉਸ ਤੋਂ ਵੀ ਘੱਟ ਲੋਕਾਂ ਨੂੰ ਇਸ ਗੱਲ ਦੀ ਸੋਝੀ ਹੈ ਕਿ ਇਹ ਯਾਦ-ਨਿਸ਼ਾਨੀਆਂ ਦੇਸ਼ ਤੇ ਕੌਮ ਲਈ ਕਿੰਨੀਆਂ ਨਾਯਾਬ ਅਤੇ ਪਵਿੱਤਰ ਹਨ? ਇਨ੍ਹਾਂ ਵਿਚੋਂ ਬਹੁਤੀਆਂ ਵਸਤਾਂ ਤਾਂ ਪਹਿਲਾਂ ਮੁਗਲ ਰਾਜ ਸਮੇਂ ਰਾਜੇ ਮਹਾਰਾਜਿਆਂ ਦੇ ਤੋਸ਼ੇ ਖਾਨਿਆਂ ਦਾ ਸ਼ਿੰਗਾਰ ਬਣ ਗਈਆਂ। ਬਾਅਦ ਵਿੱਚ ਕੁੱਝ ਹੋਰ ਵਸਤਾਂ ਅੰਗਰੇਜ਼ ਹਕੂਮਤ ਅਤੇ ਅੰਗਰੇਜ਼ ਲੋਕ ਆਪਣੇ ਨਾਲ ਆਪਣੇ ਦੇਸ਼ ਵਲੈਤ ਲੈ ਗਏ। ਹੁਣ ਜਦੋਂ ਵੀ ਕੋਈ ਸੰਵੇਦਨਸ਼ੀਲ ਅਤੇ ਜਾਗਰੂਕ

ਸੱਜਣ ਕਿਸੇ ਖਾਸ ਦਿਨ ਜਾਂ ਪੁਰਬ ਉਤੇ ਆਪਣੇ ਗੁਰੂਆਂ ਨੂੰ ਯਾਦ ਕਰਦੇ ਹਨ ਤਾਂ ਉਹਨਾਂ ਦੇ ਮਨ ਵਿੱਚ ਸ਼ਰਧਾ ਭਾਵਨਾ ਨਾਲ ਤਾਂਘ ਪੈਦਾ ਹੁੰਦੀ ਹੈ ਕਿ ਉਹ ਆਪਣੇ ਪੂਰਵਜ਼ਾਂ ਦੇ ਹੁਣ ਦਰਸ਼ਨ ਨਹੀਂ ਕਰ ਸਕਦੇ ਪਰੰਤੂ ਘੱਟੋ ਘੱਟ ਉਨ੍ਹਾਂ ਦੀਆਂ ਨਿਸ਼ਾਨੀਆਂ ਦੇ ਦਰਸ਼ਨ ਤਾਂ ਕਰਨ ਤਾਂ ਉੱਥੇ ਉਨ੍ਹਾਂ ਦੇ ਮਨ ਵਿੱਚ ਇਕ ਚੀਸ ਜਿਹੀ ਉਠਦੀ ਹੈ ਕਿ ਗੁਰੂ ਪਰਿਵਾਰਾਂ ਨਾਲ ਜੁੜੀਆਂ ਬਹੁਤ ਸਾਰੀਆਂ ਵਸਤਾਂ ਹੁਣ ਉਨ੍ਹਾਂ ਦੀ ਪਹੁੰਚ ਤੋਂ ਬਾਹਰ ਹਨ।

ਬੇਸ਼ੱਕ ਉਹ ਲੋਕ ਸੁਭਾਗੇ ਹਨ ਜਿਨ੍ਹਾਂ ਦੇ ਪੂਰਵਜਾਂ ਨੂੰ ਗੁਰੂ ਸਾਹਿਬਾਨ ਨੇ ਆਪਣੀਆਂ ਨਿੱਜੀ ਵਸਤਾਂ ਯਾਦਗਾਰੀ ਚਿੰਨ੍ਹਾਂ ਦੇ ਤੌਰ ਤੇ ਦੇ ਕੇ ਨਿਵਾਜਿਆ ਸੀ। ਪਰ ਸਦੀਆਂ ਦੇ ਲੰਮੇ ਸਮੇਂ ਦੌਰਾਨ ਵਾਤਾਵਰਨ ਦੇ ਪ੍ਰਭਾਵ ਅਤੇ ਕੁਝ ਕੁ ਹੋਰ ਕਾਰਣਾਂ ਦੇ ਮੰਦੇ ਪ੍ਰਭਾਵਾਂ ਦੇ ਸਨਮੁੱਖ ਇਨ੍ਹਾਂ ਸੱਜਣਾਂ ਦੀਆਂ ਪੀੜ੍ਹੀਆਂ-ਦਰ-ਪੀੜ੍ਹੀਆਂ ਇਨ੍ਹਾਂ ਸ਼ਸਤਰਾਂ ਅਤੇ ਵਸਤਰਾਂ ਦੀ ਲੋੜੀਂਦੀ ਸੇਵਾ ਸੰਭਾਲ ਕਰਨ ਵਿੱਚ ਅਸਮਰੱਥ ਰਹੀਆਂ ਹਨ। ਇਨ੍ਹਾਂ ਸ਼ਸਤਰਾਂ ਅਤੇ ਵਸਤਰਾਂ ਦਾ ਉਨ੍ਹਾਂ ਤੱਕ ਪਹੁੰਚਣ ਦਾ ਬੇਸ਼ਕ ਸੀਨਾ-ਬ-ਸੀਨਾ ਰਿਵਾਇਤੀ ਇਤਿਹਾਸ ਤਾਂ ਉਨ੍ਹਾਂ ਕੋਲ ਹੈ। ਪਰੰਤੂ ਇਹ ਇਤਿਹਾਸ ਲਿਖਿਆ ਨਾਂ ਹੋਣ ਕਰਕੇ ਇਕ ਤਾਂ ਇਹ ਲੋਕ ਇਤਿਹਾਸ ਪੱਖੋਂ ਅਤੇ ਪ੍ਰਮਾਣਿਕਤਾ ਦੇ ਪੱਖੋਂ ਠੀਕ ਠੀਕ ਬਿਰਤਾਂਤ ਦੱਸਣ ਦੇ ਸਮਰੱਥ ਨਹੀਂ ਹਨ। ਦੂਜੇ ਪਾਸੇ ਅਜੋਕਾ ਮਨੁੱਖ ਆਪਣੀ ਕਥਿਤ ਬੁੱਧੀਮਤਾ ਦੇ ਸ਼ੰਕਾ ਦੇ ਦਾਇਰਿਆਂ ਤੋਂ ਨਿਕਲ ਕੇ ਇਹ ਮੰਨਣ ਨੂੰ ਤਿਆਰ ਨਹੀਂ ਹੈ ਕਿ ਕੀ ਇਹ ਪਵਿੱਤਰ ਸ਼ਸਤਰ-ਵਸਤਰ ਸਾਡੇ ਗੁਰੂ ਸਾਹਿਬਾਨ ਦੇ ਹੀ ਹਨ? ਕਦੇ ਕਦੇ ਸਰਕਾਰੀ ਜਾਂ ਗੈਰ ਸਰਕਾਰੀ ਵਿਚਾਰਾਂ ਹੁੰਦੀਆਂ ਹਨ ਕਿ ਅਜਿਹੇ ਅਨਮੋਲ, ਪਵਿੱਤਰ ਯਾਦਗਾਰੀ ਚਿੰਨ੍ਹਾਂ ਨੂੰ ਇੱਕ ਥਾਂ ਕਰਕੇ: ਇਨ੍ਹਾਂ ਚੀਜ਼ਾਂ ਨੂੰ ਵਾਤਾਵਰਣ ਦੇ ਮਾੜੇ ਪ੍ਰਭਾਵ ਤੋਂ ਬਚਾ ਕੇ ਆਉਣ ਵਾਲੀਆਂ ਪੀੜ੍ਹੀਆਂ ਲਈ ਪਵਿੱਤਰ ਯਾਦ ਦੇ ਤੌਰ ਤੇ ਰੱਖਿਆ ਜਾਵੇ। ਪਹਿਲਾਂ ਤਾਂ ਅਜਿਹੀ ਵਿਚਾਰ-ਧਾਰਾ ਸ਼ੁਰੂ ਹੀ ਬੜੀ ਕਮਜ਼ੋਰ-ਤਰੀਨ ਅਵਾਜ਼ ਵਿੱਚ ਹੁੰਦੀ ਹੈ ਕਿਉਂਕਿ ਇਹ ਆਵਾਜ਼ ਆਮ ਤੌਰ ਤੇ ਕਿਸੇ ਇਕੱਲੇ-ਕਾਰੇ ਸੰਵੇਦਨਸ਼ੀਲ ਸੱਜਣ ਵੱਲੋਂ ਹੀ ਹੁੰਦੀ ਹੈ ਜਿਹੜੀ ਕਿ ਜ਼ਿਆਦਾਤਰ ਹੋਰ ਗੈਰ ਜ਼ਰੂਰੀ ਵਿਖਾਵੇ ਵਜੋਂ ਦਿੱਤੇ ਗਏ ਸੁਝਾਵਾਂ ਅਤੇ ਪਰਪੰਚਾਂ ਵਿੱਚ ਦੱਬ ਕੇ ਰਹਿ ਜਾਂਦੀ ਹੈ। ਖੈਰ, ਜੇ ਕਿਤੇ ਗੱਲ ਕਦੇ ਕਦਾਈਂ ਕਿਸੇ ਬੰਨੇ ਤੁਰਦੀ ਵੀ ਹੈ ਤਾਂ ਕਿਸੇ ਠੋਸ ਯਤਨ ਜਾਂ ਉਪਰਾਲੇ ਤੋਂ ਪਹਿਲਾਂ ਹੀ ਕਿੰਤੂ-ਪ੍ਰੰਤੂ ਦੀ ਮਾਰ ਹੇਠ ਆ ਜਾਂਦੀ ਹੈ। ਅੱਜ ਤੱਕ ਇਹ ਤਾਂ ਨਹੀਂ ਕਿ ਇਸ ਪ੍ਰਤੀ ਬਿਲਕੁਲ ਕੁੱਝ ਕਾਰਜ ਨਹੀਂ ਹੋਇਆ ਪਰ ਜੋ ਕੰਮ ਹੋਇਆ ਹੈ ਉਹ ਨਾਂਮਾਤਰ ਹੀ ਕਿਹਾ ਜਾ ਸਕਦਾ ਹੈ। ਇਸ ਸੰਦਰਭ ਵਿੱਚ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ 6 ਪਵਿੱਤਰ ਸ਼ਸਤਰ 1972-73 ਵਿੱਚ ਇੰਗਲੈਂਡ ਤੋਂ ਹਿੰਦੋਸਤਾਨ ਲਿਆਂਦੇ ਗਏ। ਉਪਰੰਤ; ਹੁਣ ਜਦੋਂ ਕਦੇ ਵੀ ਕਿਸੇ ਪਾਸੇ ਤੋਂ ਇਸ ਪ੍ਰਸੰਗ ਵਿੱਚ ਗੱਲਬਾਤ ਦੀ ਸ਼ੁਰੂਆਤ ਹੁੰਦੀ ਹੈ ਤਾਂ ਹਮਾਤੜ ਸਾਥੀ ਪਹਿਲਾਂ

ਹੀ ਇੰਗਲੈਂਡ ਸਰਕਾਰ ਤੱਕ ਪਹੁੰਚ ਕਰਨ ਅਤੇ ਇੰਗਲੈਂਡ ਜਾਣ ਦੇ ਮਨਸੂਬਿਆ ਦੀ ਘਾੜਤ ਘੜਨੀ ਸ਼ੁਰੂ ਕਰ ਦਿੰਦੇ ਹਨ। ਇਹ ਨਹੀਂ ਕਿ ਉਨ੍ਹਾਂ ਦੀ ਇਸ ਪਿੱਛੇ ਕੋਈ ਸ਼ਰਧਾ ਭਾਵਨਾ ਨਹੀਂ ਹੁੰਦੀ ਹੋਵੇਗੀ ? ਪਰੰਤੂ ਅਕਸਰ ਵੇਖਣ ਵਿਚ ਆਇਆ ਹੈ ਕਿ ਸ਼ਰਧਾ ਭਾਵਨਾ ਤੋਂ ਵੱਧ ਤਾਂਘ ਇੰਗਲੈਂਡ ਵੇਖਣ ਦੀ ਹੁੰਦੀ ਹੈ, ਜਿੱਥੇ ਕਿ ਜ਼ਿਆਦਾਤਰ ਇਹ ਪਵਿੱਤਰ ਵਸਤਾਂ ਪਈਆਂ ਹਨ।

ਇਹ ਵੀ ਬਿਲਕੁਲ ਠੀਕ ਹੈ ਕਿ ਇਹ ਪਵਿੱਤਰ ਵਸਤਾਂ ਸਾਡੇ ਕੌਮੀ ਆਣ ਤੇ ਸ਼ਾਨ ਦਾ ਵਕਾਰ ਹਨ ਅਤੇ ਆਪਣੇ ਪੂਰਵਜ਼ਾਂ ਪ੍ਰਤੀ ਬੇ-ਅਥਾਹ ਸ਼ਰਧਾ ਅਤੇ ਸਤਿਕਾਰ ਦਾ ਪ੍ਰਤੀਕ ਹਨ, ਇਸ ਲਈ ਅਸੀਂ ਇਹ ਵਸਤਾਂ ਆਪਣੇ ਦੇਸ਼ ਵਿੱਚ ਵਾਪਿਸ ਇਹਨਾਂ ਦੇ ਆਪਣੇ ਅਸਲੀ ਸਥਾਨ 'ਤੇ ਲੈ ਕੇ ਆਈਏ। ਪ੍ਰੰਤੂ ਇੱਥੇ ਇਕ ਵਿਚਾਰਨ ਵਾਲੀ ਗੱਲ ਇਹ ਵੀ ਹੈ ਕਿ ਲੰਦਨ ਅਲਬਰਟ ਮਿਊਜ਼ੀਅਮ ਵਿੱਚੋਂ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀਆਂ ਪਵਿੱਤਰ ਵਸਤਾਂ ਨੂੰ ਜ਼ਰੂਰ ਵਾਪਿਸ ਲਿਆਂਦਾ ਜਾਵੇ ਪਰੰਤੂ ਇਸ ਦੇ ਨਾਲ ਹੀ ਗੁਰੂ ਸਾਹਿਬ ਦੀਆਂ ਘੁੜਾਣੀ-ਡਰੋਲੀ ਭਾਈ ਜਾਂ ਹੋਰ ਬੀਸੀਓਂ ਸਥਾਨਾਂ ਤੇ ਪਈਆਂ ਪਵਿੱਤਰ ਵਸਤਾਂ ਜੋ ਕਿ ਅਥਾਹ ਸ਼ਰਧਾ ਅਤੇ ਸਤਿਕਾਰ ਦੇ ਯੋਗ ਹਨ, ਉਨ੍ਹਾਂ ਦੀ ਵੀ ਲੋੜੀਂਦੀ ਸੇਵਾ ਸੰਭਾਲ ਦੇ ਅਸੀਂ ਉਪਰਾਲੇ ਕਰੀਏ। ਬੇਸ਼ਕ ਅਸੀਂ ਅੱਜ ਦੀਆਂ ਵਿਦੇਸ਼ੀ ਸਰਕਾਰਾਂ ਨਾਲ ਜੱਦੋ-ਜਹਿਦ ਜਾਰੀ ਰੱਖੀਏ ਕਿ ਉਹ ਸਾਡੀ ਕੌਮ ਦੀ ਸ਼ਾਨ ਦੇ ਪ੍ਰਤੀਕ ਸਾਡੇ ਮਹਾਂ ਪੁਰਖਾਂ ਦੀਆਂ ਵਸਤਾਂ ਸਾਨੂੰ ਵਾਪਿਸ ਕਰਨ। ਪਰ ਇਸਦੇ ਨਾਲ ਹੀ ਗੁਰੂ ਸਾਹਿਬਾਨ ਦੀਆਂ ਹੋਰ ਪਵਿੱਤਰ ਵਸਤਾਂ ਜੋ ਕਿ ਜ਼ਿਆਦਾ ਸਾਡੇ ਪੰਜਾਬ ਦੇ ਪਿੰਡਾਂ ਅਤੇ ਨਗਰਾਂ ਵਿੱਚ ਹੀ ਪਈਆਂ ਹਨ ਅਤੇ ਕੁਝ ਕੁ ਸਾਡੇ ਦੇਸ਼ ਦੇ ਨਗਰਾਂ ਅਤੇ ਸ਼ਹਿਰਾਂ ਵਿੱਚ ਹਨ, ਉਨ੍ਹਾਂ ਪ੍ਰਤੀ ਆਪਣੇ ਸੇਵਾ ਸੰਭਾਲ ਦੇ ਫਰਜ਼ ਨੂੰ ਟਾਲਣ ਦੀ ਕੋਸ਼ਿਸ਼ ਨਾ ਕਰਦੇ ਹੋਏ, ਸਾਡੇ ਲਈ ਬਹੁਤ ਜ਼ਰੂਰੀ ਹੋ ਜਾਂਦਾ ਹੈ ਕਿ ਇਹਨਾਂ ਇਤਿਹਾਸਕ ਅਤੇ ਪਵਿੱਤਰ ਯਾਦਗਾਰੀ ਚਿੰਨ੍ਹਾਂ ਦੀ ਸੰਭਾਲ ਲਈ ਅਸੀਂ ਅਜਿਹੀ ਵਿਉਂਤਬੰਦੀ ਕਰੀਏ ਕਿ ਜਿੱਥੇ ਅਸੀਂ ਆਪਣੇ ਪੂਰਵਜ਼ਾਂ ਲਈ ਅਤੇ ਉਨ੍ਹਾਂ ਦੇ ਬਲੀਦਾਨਾਂ ਅਤੇ ਕੁਰਬਾਨੀਆਂ ਲਈ ਇੱਕ ਕੌਮ ਦੇ ਤੌਰ ਤੇ ਸ਼ੁਕਰਾਨਾ ਅਦਾ ਕਰੀਏ ਉੱਥੇ ਅਜੋਕੀ ਪੀੜ੍ਹੀ ਵਲੋਂ ਇਨ੍ਹਾਂ ਵਰਦਾਨ-ਮਾਤਰ ਯਾਦਾਂ ਨੂੰ ਲੋੜੀਂਦੀ ਪ੍ਰਮਾਣਿਕਤਾ ਅਤੇ ਸੇਵਾ ਸੰਭਾਲ ਦਿੰਦੇ ਹੋਏ ਆਉਣ ਵਾਲੀਆਂ ਪੀੜ੍ਹੀਆਂ ਤੇ ਆਉਣ ਵਾਲੇ ਯੁਗਾਂ ਲਈ ਸੁਰਜੀਤ ਵਜੋਂ ਛੱਡ ਜਾਈਏ। ਕੁਦਰਤ ਦਾ ਨੇਮ ਹੈ ਕਿ ਉਹ ਕੌਮਾਂ ਹੀ ਜਿਉਂਦੀਆਂ ਰਹਿੰਦੀਆਂ ਹਨ ਜਿਹੜੀਆਂ ਆਪਣੇ ਗੁਰੂਆਂ, ਸ਼ਹੀਦਾਂ-ਮੁਰੀਦਾਂ ਨੂੰ ਯਾਦ ਰੱਖਦੀਆਂ ਹਨ। ਇਸ ਦੇ ਮੁਤਾਬਿਕ ਅਸੀਂ ਆਉਣ ਵਾਲੀਆਂ ਪੀੜ੍ਹੀਆਂ ਲਈ ਆਲੀਸ਼ਾਨ ਤੇ ਬੇਮਿਸਾਲ ਵਿਰਸੇ ਨੂੰ ਸਾਂਭਣ ਲਈ ਯਤਨਸ਼ੀਲ ਹੋਈਏ ਤਾਂ ਕਿ ਇਹ ਪਵਿੱਤਰ ਵਸਤੂਆਂ ਯੁਗੋ-ਯੁਗ ਇਸੇ ਧਰਤੀ ਤੇ ਵਿਚਰਦੀਆਂ ਰਹਿਣ।

ਇਸ ਪ੍ਰਸੰਗ ਵਿੱਚ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਪਾਤਿਸ਼ਾਹ ਤੋਂ ਦਸਵੇਂ ਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਤੱਕ ਦੇ ਸ਼ਸਤਰ-ਵਸਤਰ ਜਿਸ ਜਿਸ ਪਿੰਡ, ਨਗਰ ਤੇ ਸ਼ਹਿਰ ਵਿੱਚ ਪਏ ਹਨ ਉਨ੍ਹਾਂ ਦਾ ਸੰਖੇਪ ਵੇਰਵਾ ਆਪਣੀ ਤੁੱਛ ਜਿਹੀ ਜਾਣਕਾਰੀ ਅਨੁਸਾਰ ਬੜੀ ਸ਼ਰਧਾ ਅਤੇ ਸਤਿਕਾਰ ਨਾਲ ਸਮੂਹ ਸੰਗਤ ਨਾਲ ਸਾਂਝਾ ਕਰਨ ਦੀ ਖੁਸ਼ੀ ਪ੍ਰਾਪਤ ਕਰ ਰਿਹਾ ਹਾਂ :-

## ਪਹਿਲੀ ਪਾਤਸ਼ਾਹੀ ਸ੍ਰੀ ਗੁਰੂ ਨਾਨਕ ਸਾਹਿਬ ਜੀ।

(1) ਡੇਰਾ ਬਾਬਾ ਨਾਨਕ ਵਿਖੇ ਗੁਰੂ ਨਾਨਕ ਸਾਹਿਬ ਜੀ ਦੀ ਵਾਸਕਟ ਪਈ ਹੈ ਜਿਸਦੀ ਪੁਸ਼ਤ ਉੱਤੇ ਆਇਤਾਂ ਅਤੇ ਤਾਰਾ ਮੰਡਲ ਦਾ ਗਿਆਨ ਦਿੱਤਾ ਹੋਇਆ ਹੈ। ਇੱਥੇ ਹੀ ਇਕ ਰੁਮਾਲ ਉਨ੍ਹਾਂ ਦੀ ਭੈਣ ਬੇਬੇ ਨਾਨਕੀ ਦਾ ਹੈ, ਜੋ ਉਨ੍ਹਾਂ ਨੇ ਆਪਣੇ ਵੀਰ ਨੂੰ ਪਹਿਲੀ ਉਦਾਸੀ ਤੇ ਜਾਣ ਸਮੇਂ ਭੇਂਟ ਕੀਤਾ ਸੀ। (2) ਸੁਲਤਾਨਪੁਰ ਲੋਧੀ ਵਿਖੇ ਗੁਰਦੁਆਰਾ ਹੱਟ ਸਾਹਿਬ ਵਿਖੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਸਰਕਾਰੀ ਮੋਦੀਖਾਨੇ ਦੀ ਦੁਕਾਨ ਖੋਲੀ ਹੋਈ ਸੀ ਜਿਸ ਤੋਂ ਅਨੇਕ ਲੋਕ ਲਾਭ ਪ੍ਰਾਪਤ ਕਰਦੇ ਸਨ। ਇੱਥੇ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਦੇ ਵੱਡੇ-ਛੋਟੇ 11 ਪੱਥਰ ਦੇ ਵੱਟੇ ਪਏ ਹਨ। (3) ਪਿੰਡ ਢਿਲਵਾਂ ਤਹਿਸੀਲ ਫਰੀਦਕੋਟ ਵਿਖੇ ਪਹਿਲੀ ਪਾਤਿਸ਼ਾਹੀ ਸ੍ਰੀ ਗੁਰੂ ਨਾਨਕ ਸਾਹਿਬ ਜੀ ਦਾ ਕੋਟ, ਛੋਟੀ ਮਣਕਿਆਂ ਦੀ ਮਾਲਾ, ਗੋਮੁੱਖੀ ਜਿਸ ਵਿਚ ਗੁਪਤੀ ਤੌਰ ਤੇ ਮਾਲਾ ਫੇਰੀ ਜਾਂਦੀ ਸੀ ਅਤੇ ਸੇਲੀ ਟੋਪੀ ਪਈ ਹੈ।

## ਤੀਜੀ ਪਾਤਸ਼ਾਹੀ ਸ੍ਰੀ ਗੁਰੂ ਅਮਰਦਾਸ ਜੀ।

(1) ਖਡੂਰ ਸਾਹਿਬ ਵਿਖੇ ਜੰਡ ਦਾ ਉਹ ਸੁੱਕਾ ਤਣਾ ਮੌਜੂਦ ਹੈ ਜਿਸ ਉਪਰ ਲੱਗੀ ਤਾਣੀ ਵਿੱਚ ਗੁਰੂ ਅਮਰਦਾਸ ਪਾਤਿਸ਼ਾਹ 6 ਕੋਹ ਤੋਂ 12 ਸਾਲ ਤੱਕ ਰੋਜ਼ਾਨਾ ਅੱਧੀ ਰਾਤ ਤੜਕਸਾਰ ਬਿਆਸ ਨਦੀ ਤੋਂ ਗੁਰੂ ਅੰਗਦ ਦੇਵ ਜੀ ਦੇ ਇਸ਼ਨਾਨ ਲਈ ਪਾਣੀ ਲਿਆਉਂਦੇ ਹੋਏ ਉਲਝੇ ਸਨ ਅਤੇ ਨਿਮਾਣਿਆਂ ਦੇ ਮਾਣ, ਨਿਤਾਣਿਆਂ ਦੇ ਤਾਣ, ਨਿਓਟਿਆਂ ਦੀ ਓਟ ਦੇ ਵਰਦਾਨ ਨਾਲ ਆਪਣੇ ਗੁਰੂ ਵਲੋਂ ਨਿਵਾਜੇ ਗਏ। (2) ਗੋਇੰਦਵਾਲ ਸਾਹਿਬ ਵਿਖੇ ਗੁਰੂ ਅਮਰਦਾਸ ਪਾਤਿਸ਼ਾਹ ਦਾ ਖੂਹ ਅਤੇ ਪਵਿੱਤਰ ਕੇਸ ਹਨ।

## ਪੰਜਵੀਂ ਪਾਤਿਸ਼ਾਹੀ ਸ੍ਰੀ ਗੁਰੂ ਅਰਜਨ ਸਾਹਿਬ ਜੀ।

(1) ਗੋਇੰਦਵਾਲ ਸਾਹਿਬ ਵਿਖੇ ਪੰਜਵੇਂ ਪਾਤਿਸ਼ਾਹ ਸ੍ਰੀ ਗੁਰੂ ਅਰਜਨ ਸਾਹਿਬ ਜੀ ਦੇ ਵੇਲੇ ਦੀ ਉਹ ਪਾਲਕੀ ਜਿਸ ਵਿਚ ਕਿ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਸੈਂਚੀਆਂ ਗੋਇੰਦਵਾਲ ਸਾਹਿਬ ਤੋਂ ਅੰਮ੍ਰਿਤਸਰ ਸਾਹਿਬ ਵਿਖੇ ਲਿਆਂਦੀਆਂ ਗਈਆਂ

ਸਨ। ਇਹ ਪਾਲਕੀ ਹੁਣ ਵੀ ਸ਼ਰਧਾਲੂਆਂ ਦੇ ਦਰਸ਼ਨਾਂ ਲਈ ਗੋਇੰਦਵਾਲ ਸਾਹਿਬ ਵਿਖੇ ਸੁਭਾਏਮਾਨ ਹੈ। (2) ਮੋਅ ਸਾਹਿਬ ਵਿਖੇ ਪੰਜਵੇਂ ਪਾਤਿਸ਼ਾਹ ਦਾ ਕੁੜਤਾ ਪਜਾਮਾ ਅਤੇ ਮਾਤਾ ਗੰਗਾ ਜੀ ਦੇ ਵਸਤਰ ਹਨ। ਇੱਥੇ ਉਨ੍ਹਾਂ ਦੇ ਸਮੇਂ ਦਾ ਇੱਕ ਖੂਹ ਵੀ ਹੈ। (3) ਕਲਕੱਤਾ ਮਿਊਜ਼ੀਅਮ ਵਿੱਚ ਪੰਜਵੇਂ ਪਾਤਿਸ਼ਾਹ ਦੀ ਰਬਾਬ ਪਈ ਹੈ। (4) ਸ੍ਰੀ ਹਰਿਮੰਦਰ ਸਾਹਿਬ ਜੀ ਦਾ ਨੀਹ ਪੱਥਰ ਰੱਖਣ ਵਾਲੇ ਸਾਈਂ ਮੀਆ ਪੀਰ ਜੀ ਦੇ ਪਰਿਵਾਰ ਵਿਚੋਂ ਅਤੇ ਉਨ੍ਹਾਂ ਦੇ ਗੱਦੀਨਸ਼ੀਨ ਸਾਈਂ ਮਖਦੂਮ ਚੰਨ ਪੀਰ ਕਾਦਰੀ ਜੀ ਕੋਲ ਪਾਕਿਸਤਾਨ ਵਿਖੇ ਪੰਜਵੇਂ ਪਾਤਿਸ਼ਾਹ ਦੀ ਮਾਲਾ ਅਤੇ ਮਾਤਾ ਗੰਗਾ ਜੀ ਦਾ ਮੋਤੀਆਂ ਦਾ ਹਾਰ ਹੈ ਜੋ ਪੰਜਵੇਂ ਪਾਤਿਸ਼ਾਹ ਜੀ ਨੇ ਸਾਈਂ ਮੀਆਂ ਮੀਰ ਜੀ ਨੂੰ ਭੇਟ ਕੀਤੇ ਸਨ।

## ਛੇਵੀਂ ਪਾਤਿਸ਼ਾਹੀ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ।



### ਨੀਸਾਣੁ ਗੁਰੂ ਹਰਿਗੋਬਿੰਦ ਸਾਹਿਬ ਪਾਤਿਸ਼ਾਹੀ ਛੇਵੀਂ

(1) ਅੰਮ੍ਰਿਤਸਰ ਅਕਾਲ ਤਖਤ ਸਾਹਿਬ ਵਿਖੇ ਛੇਵੀਂ ਪਾਤਿਸ਼ਾਹੀ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਦੇ ਹੇਠ ਲਿਖੇ ਸ਼ਸਤਰ ਹਨ:-ਮੀਰੀ ਪੀਰੀ ਦੀਆਂ ਕ੍ਰਿਪਾਨਾਂ, ਛੇਵੇਂ ਪਾਤਿਸ਼ਾਹ ਦੀ ਗੁਰਜ ਜੋ 16 ਸੇਰ ਪੱਕੇ ਦੀ ਹੈ, ਇਹ ਮਾਤਾ ਸੁੰਦਰੀ ਜੀ ਨੇ ਧਰਮਵੀਰ ਜੱਸਾ ਸਿੰਘ ਨੂੰ ਬਖਸ਼ੀ ਸੀ, ਕ੍ਰਿਪਾਨ ਜਿਹਾ ਸ਼ਸਤਰ ਜਿਸ ਦਾ ਦਸਤਾ ਪਿੱਤਲ ਦਾ ਹੈ, ਕਟਾਰ, ਕ੍ਰਿਪਾਨ, ਪੇਸ਼-ਕਬਜ਼। (2) ਸੁਰ ਸਿੰਘ ਵਾਲਾ ਵਿਖੇ ਛੇਵੇਂ ਪਾਤਿਸ਼ਾਹ ਵਲੋਂ ਭਾਈ ਬਿਧੀ ਚੰਦ ਜੀ ਨੂੰ ਦਿੱਤੀ ਤਲਵਾਰ ਅਤੇ ਛੇਵੇਂ ਪਾਤਿਸ਼ਾਹ ਦੇ ਸਪੁੱਤਰਾਂ ਦੇ ਕੁਝ ਹੱਥ ਚਿੱਤਰ ਅਤੇ ਵਸਤਾਂ ਪਈਆਂ ਹਨ। (3) ਘੁੜਾਣੀ ਵਿਖੇ ਛੇਵੇਂ ਪਾਤਿਸ਼ਾਹ ਜੀ ਦਾ ਸੁਨਹਿਰੀ ਗੁਟਕਾ, ਕਸ਼ਮੀਰੀ ਕਢਾਈ ਵਾਲਾ ਚੋਲਾ ਪਿਆ ਹੈ। ਕਿਹਾ ਜਾਂਦਾ ਹੈ ਕਿ ਇਹ ਉਹ 52 ਕਲੀਆਂ ਵਾਲਾ ਚੋਲਾ ਹੈ ਜੋ ਉਨ੍ਹਾਂ ਨੇ ਗਵਾਲੀਅਰ ਦੇ ਕਿਲੇ ਤੋਂ 52 ਹਿੰਦੂ ਰਾਜਿਆਂ ਨੂੰ ਮੁਕਤ ਕਰਾਉਣ ਸਮੇਂ ਪਹਿਨਿਆ ਸੀ। ਇੱਥੇ ਹੀ ਛੇਵੇਂ ਪਾਤਿਸ਼ਾਹ ਦਾ ਕਸ਼ਮੀਰੀ ਕਢਾਈ ਵਾਲਾ ਇੱਕ ਪੈਰ ਦਾ ਜੋੜਾ ਹੈ ਦੂਜੇ ਪੈਰ ਦਾ ਜੋੜਾ ਗੁਰੂਸਰ ਸੁਧਾਰ ਪਿਆ ਦੱਸਿਆ ਜਾਂਦਾ ਹੈ। ਛੇਵੇਂ ਪਾਤਿਸ਼ਾਹ ਦੇ

ਪਲੰਘ ਦਾ ਸੂਤ ਪਿਆ ਹੈ। (4) ਭਾਈ ਰੂਪਾ ਵਿਖੇ ਛੇਵੇਂ ਪਾਤਿਸ਼ਾਹ ਦੇ ਅੰਨਨ ਭਗਤ ਅਤੇ ਸ਼ਰਧਾਲੂ ਭਾਈ ਰੂਪ ਚੰਦ ਦਾ ਛੇਵੇਂ ਪਾਤਿਸ਼ਾਹ ਦੇ ਵੇਲੇ ਦਾ ਰੱਥ ਸੰਭਾਲ ਕੇ ਰੱਖਿਆ ਹੋਇਆ ਹੈ। (5) ਡਰੋਲੀ ਭਾਈ ਜੋ ਕਿ ਛੇਵੇਂ ਪਾਤਿਸ਼ਾਹ ਦੇ ਸਾਂਢੂ ਭਾਈ ਸਾਂਈ ਦਾਸ ਦਾ ਨਗਰ ਸੀ। ਛੇਵੇਂ ਪਾਤਿਸ਼ਾਹ ਮਾਤਾ ਗੰਗਾ ਜੀ ਦੇ ਨਾਲ ਇੱਥੇ ਆਏ। ਇਸ ਫੇਰੀ ਦਾ ਯਾਦ ਵਜੋਂ ਇਸ ਪਰਿਵਾਰ ਕੋਲ ਮਾਤਾ ਗੰਗਾ ਜੀ ਦਾ ਸਲਾਰੀ, ਛੇਵੇਂ ਪਾਤਿਸ਼ਾਹ ਦਾ ਕਛਹਿਰਾ, ਪੈਰਾਂ ਉਤੇ ਖਾਰਸ਼ ਕਰਨ ਲਈ ਪਿੱਤਲ ਦੇ ਛੋਟੇ ਝਾਂਵੇ ਪਏ ਹਨ। ਇੱਥੇ ਪਾਤਿਸ਼ਾਹ ਦਾ ਬਿਲੌਰੀ ਸਿਮਰਨਾ, ਉਨ੍ਹਾਂ ਦੀ ਚਾਦਰ ਦੇ ਬੰਬਲ ਪਏ ਹਨ। ਇੱਥੇ ਹੀ ਨੰਦ ਚੰਦ ਵਾਲਾ ਗੁਰੂ ਗਰੰਥ ਸਾਹਿਬ ਹੈ ਜਿਸ ਉਪਰ ਦਸਵੇਂ ਪਾਤਿਸ਼ਾਹ ਦੇ ਦਸਤਖਤ ਹਨ। (6) ਕਾਂਗੜ ਤਹਿਸੀਲ ਨਿਹਾਲ ਸਿੰਘ ਵਾਲਾ ਵਿਖੇ ਸਾਹਿਬ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਦੀ ਸੁਨਹਿਰੀ ਕਟਾਰ ਪਈ ਹੈ। (7) ਨਾਭਾ ਵਿਖੇ ਕਿਲੇ ਅੰਦਰ ਪੱਛੋਂ ਵੱਲ ਦੇ ਬੁਰਜ ਵਿੱਚ ਗੁਰਦੁਆਰਾ ਸਿਰੋਪਾਓ ਹੈ ਇੱਥੇ ਗੁਰੂ ਹਰਗੋਬਿੰਦ ਸਾਹਿਬ ਦਾ ਕੋਰੜਾ ਹੈ, ਇਸ ਦੀ ਡੰਡੀ ਬੈਂਤ ਦੀ ਹੈ ਅਤੇ ਇੱਥੇ ਹੀ ਗੁਰੂ ਹਰਗੋਬਿੰਦ ਸਾਹਿਬ ਦਾ ਤੇਗਾ ਹੈ। (8) ਪਟਿਆਲਾ ਦੇ ਕਿਲੇ ਅੰਦਰ ਬਾਬਾ ਆਲਾ ਸਿੰਘ ਜੀ ਦੇ ਬੁਰਜ ਵਿੱਚ ਗੁਰੂ ਹਰਗੋਬਿੰਦ ਸਾਹਿਬ ਦਾ ਫੌਲਾਦੀ ਤੇਗਾ ਹੈ ਜਿਸ ਦਾ ਤੋਲ 12 ਸੇਰ ਪੱਕਾ ਹੈ।

## ਪਾਤਿਸ਼ਾਹੀ ਸੱਤਵੀਂ ਸ੍ਰੀ ਗੁਰੂ ਹਰਿਰਾਏ ਸਾਹਿਬ ਜੀ।

ਅੰਮ੍ਰਿਤਸਰ ਵਿਖੇ ਗੁਰੂ ਹਰਿਰਾਏ ਸਾਹਿਬ ਜੀ ਦਾ ਆਸਾ ਪਿਆ ਹੈ ਜੋ ਕਿ ਪੌਣੇ ਛੇ ਫੁੱਟ ਲੰਬਾ ਹੈ। ਇਹ ਭਾਈ ਹਰਾ ਨੂੰ ਹਰਿ ਰਾਏ ਸਾਹਿਬ ਨੇ ਬਖਸ਼ਿਆ ਸੀ। ਕੀਰਤਪੁਰ ਸਾਹਿਬ ਵਿਖੇ ਸੱਤਵੇਂ ਪਾਤਿਸ਼ਾਹ ਦੇ ਸਮੇਂ ਦੇ ਗੁਰਦੁਆਰਾ ਮੰਜੀ ਸਾਹਿਬ ਵਿਖੇ ਸੇਲੀ ਟੋਪੀ ਬਾਬਾ ਸ੍ਰੀ ਚੰਦ ਜੀ ਦੀ, ਕਢਾਈ ਵਾਲਾ ਰੁਮਾਲ ਬੀਬੀ ਵੀਰੋ ਜੀ ਦਾ, ਜੋ ਕਿ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਸਪੁੱਤਰੀ ਸਨ ਉਨ੍ਹਾਂ ਦੀ ਇੱਥੇ ਹੀ ਹੱਥ-ਪੱਖਾ, ਪੋਥੀ ਅਤੇ ਮੰਜੀ ਸਾਹਿਬ ਸੁਭਾਏਮਾਨ ਹਨ। ਇਹ ਸਥਾਨ ਪਾਤਿਸ਼ਾਹੀ ਸੱਤਵੀਂ ਅਤੇ ਪਾਤਿਸ਼ਾਹੀ ਅੱਠਵੀਂ ਦਾ ਜਨਮ ਅਸਥਾਨ ਹੈ।

## ਪਾਤਿਸ਼ਾਹੀ ਨੌਵੀਂ ਸ੍ਰੀ ਗੁਰੂ ਤੇਗ ਬਹਾਦਰ ਜੀ।

(1) ਬਾਬਾ ਬਕਾਲਾ ਵਿਖੇ ਨੌਵੇਂ ਪਾਤਿਸ਼ਾਹ ਦਾ ਭੋਰਾ ਹੈ, ਜਿਥੇ ਬੈਠਕੇ ਉਨ੍ਹਾਂ 26 ਸਾਲ ਘੋਰ ਤਪੱਸਿਆ ਕੀਤੀ ਸੀ। (2) ਪਿੰਡ ਕਾਲੇਕਾ ਤਹਿਸੀਲ ਬਾਬਾ ਬਕਾਲਾ ਵਿਖੇ ਗੁਰੂ ਤੇਗ ਬਹਾਦਰ ਜੀ ਦਾ ਚੋਲਾ ਤੇ ਹੁਕਮਨਾਮਾ ਪਿਆ ਹੈ। (3) ਪਟਨਾ ਸਾਹਿਬ ਵਿਖੇ ਨੌਵੇਂ ਪਾਤਿਸ਼ਾਹ ਗੁਰੂ ਤੇਗ ਬਹਾਦਰ ਸਾਹਿਬ ਦੀਆਂ ਖੜਾਵਾਂ ਸੁਭਾਏ ਮਾਨ ਹਨ। (4) ਧਨੌਲਾ ਵਿਖੇ ਨੌਵੇਂ ਪਾਤਿਸ਼ਾਹ ਦਾ ਹੁਕਮਨਾਮਾ ਤੇ ਜ਼ਰਅਲੂਦਾ ਕਟਾਰ ਸਰੋਵਰ ਦੀ ਖੁਦਾਈ ਵੇਲੇ ਮਿਲੀ ਹੈ। (5) ਪਟਿਆਲਾ ਵਿਖੇ ਹੀ ਕਿਲੇ ਦੇ

ਅੰਦਰ ਬਾਬਾ ਆਲਾ ਸਿੰਘ ਜੀ ਦੇ ਬੁਰਜ ਵਿੱਚ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਦੋਧਾਰਾ ਖੰਡਾ ਹੈ। ਪਟਿਆਲਾ ਵਿਖੇ ਹੀ ਗੁਰਦੁਆਰਾ ਦੁੱਖ ਨਿਵਾਰਨ ਸਾਹਿਬ ਵਿਖੇ ਨੌਵੇਂ ਪਾਤਿਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਹੁਕਮਨਾਮਾ ਪਿਆ ਹੈ।

## ਪਾਤਿਸ਼ਾਹੀ ਦਸਵੀਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ।

ਪਟਨਾ ਸਾਹਿਬ, ਅਨੰਦਪੁਰ ਸਾਹਿਬ, ਅਬਿਚਲ ਨਗਰ (ਹਜ਼ੂਰ ਸਾਹਿਬ) ਅਤੇ ਅੰਮ੍ਰਿਤਸਰ (ਅਕਾਲ ਬੁੰਗਾ ਸਾਹਿਬ) ਵਿਖੇ ਗੁਰੂ ਸਾਹਿਬਾਨ ਅਤੇ ਹੋਰ ਧਰਮਵੀਰ ਯੋਧਿਆਂ ਦੇ ਅਸਤਰ ਸ਼ਸਤਰ ਤਾਂ ਆਮ ਲੋਕਾਂ ਦੀ ਜਾਣਕਾਰੀ ਵਿੱਚ ਹਨ। ਜਿਨ੍ਹਾਂ ਦਾ ਵੇਰਵਾ ਇਸ ਤਰ੍ਹਾਂ ਹੈ:-

## ਸ੍ਰੀ ਪਟਨਾ ਸਾਹਿਬ:-

ਸ੍ਰੀ ਹਰਿਮੰਦਰ ਸਾਹਿਬ - ਪਟਨਾ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦਾ ਜਨਮ ਅਸਥਾਨ ਹੈ। ਇਹ ਖਾਲਸੇ ਦਾ ਦੂਜਾ ਤਖਤ ਹੈ। ਇਸ ਦੀ ਇਮਾਰਤ ਮਹਾਰਾਜਾ ਰਣਜੀਤ ਸਿੰਘ ਨੇ ਬਣਵਾਈ ਹੈ। ਫੇਰ ਅਨੇਕ ਪ੍ਰੇਮੀ ਸਿੰਘਾਂ ਨੇ ਸੰਗਮਰਮਰ ਲਗਵਾਇਆ ਹੈ। ਇੱਥੇ ਦਸਮ ਪਾਤਿਸ਼ਾਹ ਦੀਆਂ ਇਹ ਵਸਤਾਂ ਸਨ:-



*ਦਸਵੇਂ ਪਾਤਿਸ਼ਾਹ ਦਾ ਚੋਲਾ*

(1) ਦਸਵੇਂ ਪਾਤਿਸ਼ਾਹ ਦਾ ਬਾਲ ਅਵਸਥਾ ਦਾ ਇੱਕ ਚੋਲਾ ਪਿਆ ਹੈ। (2) ਪੰਘੂੜਾ ਸਾਹਿਬ ਜਿਸ ਉੱਤੇ ਬਾਲ ਗੁਰੂ ਬਿਰਾਜਦੇ ਰਹੇ ਹਨ। (3) ਦਸਮੇਸ਼ ਪਿਤਾ ਦੇ ਚਾਰ ਤੀਰ। (4) ਇੱਕ ਛੋਟੀ ਤਲਵਾਰ। (5) ਇੱਕ ਛੋਟਾ ਕਟਾਰ। (6) ਇੱਕ ਛੋਟਾ ਖੰਡਾ। (7) ਕਲਗੀਧਰ ਦਾ ਚੰਦਨ ਦਾ ਕੰਘਾ। (8) ਦਸਮੇਸ਼ ਪਿਤਾ ਦੀਆਂ ਬਾਲ ਅਵਸਥਾ ਅਤੇ ਗੁਰੂ ਤੇਗ ਬਹਾਦਰ ਸਾਹਿਬ ਜੀ ਦੀਆਂ ਖੜਾਵਾਂ। (9) ਕਲਗੀਧਰ ਬਾਲ ਅਵਸਥਾ ਵਿੱਚ ਜੋ ਗੁਰਮੁੱਖੀ ਅੱਖਰ ਪੈਂਤੀ ਦੇ ਲਿਖਦੇ ਰਹੇ ਹਨ, ਉਹ ਭੀ ਇੱਥੇ ਕਾਗਜ਼ਾਂ ਉੱਤੇ ਚਿੰਨ੍ਹਤ ਹਨ। (10) ਮਾਤਾ ਗੁਜਰੀ ਜੀ ਦੀ ਚੱਕੀ ਵੀ ਪਟਨਾ ਸਾਹਿਬ ਵਿਖੇ ਹੈ।

## ਸ੍ਰੀ ਪਾਉਂਟਾ ਸਾਹਿਬ:-

ਗੁਰਦੁਆਰਾ ਪਾਉਂਟਾਂ ਸਾਹਿਬ ਵਿਖੇ ਦੋ ਕਲਮਾਂ ਸੁਭਾਇਮਾਨ ਹਨ ਜਿਨ੍ਹਾਂ ਨਾਲ ਦਸਮ ਗ੍ਰੰਥ ਅਤੇ ਵਿਦਿਆ ਸਾਗਰ ਗ੍ਰੰਥ ਵਿੱਚ ਸਮਲਿਤ ਰਚਨਾਵਾਂ ਲਿਖੀਆਂ ਗਈਆਂ ਹਨ। ਇੱਕ ਬੰਦੂਕ ਜੋ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਭੰਗਾਣੀ ਯੁੱਧ ਦੇ ਵਿੱਚ ਵਰਤੀ ਸੀ. ਸਾਹਿਬਜ਼ਾਦਾ ਅਜੀਤ ਸਿੰਘ ਦਾ ਪਿਸਤੌਲ, ਛੁਰਾ, ਦੋ ਧਾਰੀ ਤਲਵਾਰ, ਰਾਜਾ ਨਾਹੰਨ ਦੀ ਤਲਵਾਰ ਜੋ ਗੁਰੂ ਗੋਬਿੰਦ ਸਿੰਘ ਜੀ ਨੇ ਖ਼ੁਦ ਲੜਾਈ ਵੇਲੇ ਵਰਤੀ ਸੀ। ਪਾਉਂਟਾ ਸਾਹਿਬ ਵਿਖੇ ਸਾਹਿਬਜ਼ਾਦਾ ਅਜੀਤ ਸਿੰਘ ਜੀ ਦਾ ਜਨਮ ਹੋਇਆ ਸੀ।

## ਸ੍ਰੀ ਅਨੰਦਪੁਰ ਸਾਹਿਬ:-

ਅਨੰਦਪੁਰ ਸਾਹਿਬ ਵਿਖੇ ਗੁਰੂ ਸਾਹਿਬਾਨ ਦੇ ਹੇਠ ਲਿਖੇ ਅਸਤਰ-ਸ਼ਸਤਰ ਕੇਸਗੜ੍ਹ ਸਾਹਿਬ ਵਿਖੇ ਸੁਭਾਏਮਾਨ ਹਨ:-

(1) ਨਾਗਣੀ, ਇਸ ਨਾਗਣੀ ਬਰਛੀ ਦੀ ਲੰਬਾਈ 8 ਫੁੱਟ 9 ਇੰਚ ਹੈ। ਭਾਈ ਬਚਿੱਤਰ ਸਿੰਘ ਜੀ ਨੇ ਮਸਤ ਹਾਥੀ ਦਾ ਮੁਕਾਬਲਾ ਇਸ ਨਾਗਣੀ ਬਰਛੀ ਨਾਲ ਕੀਤਾ ਸੀ। (2) ਭਾਲਾ (ਕਰਪਾ, ਬਰਛਾ) ਇਸ ਦੀ ਲੰਬਾਈ ਅੱਧ ਇੰਚ ਘੱਟ 8 ਫੁੱਟ ਹੈ। ਇਸ ਦਾ ਅਗਲਾ ਫਲ ਦੋ ਫੁੱਟ 9 ਇੰਚ ਹੈ। ਵਿਚਕਾਰ ਲੱਕੜੀ ਦਾ ਲੰਬਾ ਦਸਤਾ ਹੈ। ਜਿਸ ਨਾਲ ਗੁਰੂ ਕੇ ਲਾਹੌਰ ਪੱਥਰ ਤੇ ਤਿੰਨ ਵਾਰ ਮਾਰ ਕੇ ਤ੍ਰਿਬੈਣੀ ਪਰਗਟ ਕੀਤੀ। ਇਹ ਸ਼ਸ਼ਤਰ ਦੋ ਧਾਰੇ ਖੰਡੇ ਵਾਂਗ ਹੈ ਮੁਗਲ ਬਾਦਸ਼ਾਹ ਬਹਾਦਰਸ਼ਾਹ ਨੇ ਹਿੰਦੋਸਤਾਨ ਦੀ ਗੱਦੀ ਲਈ ਆਪਣੇ ਭਰਾਵਾਂ ਨਾਲ ਜੰਗ ਲੜੀ। ਉਸ ਵਿੱਚ ਉਸ ਨੇ ਦਸਵੇਂ ਪਾਤਿਸ਼ਾਹ ਨੂੰ ਮੱਦਦ ਲਈ ਬੇਨਤੀ ਕੀਤੀ। ਜੰਗ ਜਿੱਤਣ ਉਪਰੰਤ ਉਸ ਨੇ ਖੁਸ਼ ਹੋ ਕੇ ਇਹ ਨਾਯਾਬ ਤੇ ਪਵਿੱਤਰ ਸ਼ਸ਼ਤਰ ਦਸਵੇਂ ਪਾਤਿਸ਼ਾਹ ਨੂੰ ਭੇਂਟ ਕੀਤਾ। ਇਹ ਸ਼ਸਤਰ ਹਜ਼ਰਤ ਮੁਹੰਮਦ ਸਾਹਿਬ ਦੇ ਖਾਨਦਾਨ ਵਿੱਚ ਹਜ਼ਰਤ ਅਲੀ ਸਾਹਿਬ ਨੇ ਕਰਬਲਾ ਦੀ ਜੰਗ ਵਿੱਚ ਵਰਤਿਆ ਸੀ। (3) ਸੈਫ ਅਥਵਾ ਬਾਣਾ (ਜ਼ੁਲਫਕਾਰ) - ਇਸ ਦੀ ਲੰਬਾਈ ਦਸਤੇ ਸਮੇਤ 4 ਫੁੱਟ ਤਿੰਨ ਇੰਚ ਹੈ। ਚੌੜਾਈ ਦਸਤੇ ਬਾਦ ਤਿੰਨ ਇੰਚ ਫੇਰ ਵਿਚਕਾਰ ਦੋ ਇੰਚ ਇਸੇ ਤਰ੍ਹਾਂ ਘੱਟਦੀ ਹੋਈ ਅੰਤ ਤਿੱਖੀ ਨੋਕ ਹੈ। ਤੋਲ 32 ਛਟਾਂਕ ਹੈ। ਇਸ ਉੱਪਰ ਦੋਨੋ ਪਾਸੇ ਉਰਦੂ ਵਿੱਚ ਇਬਾਰਤ ਲਿਖੀ ਹੋਈ ਹੈ।(4) ਖੰਡਾ - ਦੋਧਾਰਾ, ਇਸ ਖੰਡੇ ਦੀ ਲੰਬਾਈ ਤਿੰਨ ਫੁੱਟ ਤਿੰਨ ਇੰਚ ਹੈ। ਇਸ ਖੰਡੇ ਨਾਲ ਸਿੱਖੀ ਪਰਖੀ ਸੀ ਜਦੋਂ ਪੰਜ ਪਿਆਰੇ ਚੁਣੇ ਗਏ ਸਨ। ਇਸ ਦਾ ਫਲ ਅਗਲੇ ਸਿਰੇ ਤੋਂ ਸਵਾ ਦੋ ਇੰਚ ਵਿਚਕਾਰੋਂ ਡੇਢ ਇੰਚ ਚੌੜਾ ਹੈ। ਇਸ ਖੰਡੇ ਨਾਲ ਵਿਸਾਖੀ 1699 ਦੇ ਦਿਨ ਖਾਲਸਾ ਪੰਥ ਦੀ ਸਿਰਜਣਾ ਸਮੇਂ ਅੰਮ੍ਰਿਤ ਦਾ ਬਾਟਾ ਤਿਆਰ ਕੀਤਾ ਗਿਆ ਸੀ। (5) ਕਟਾਰ, ਇਸ ਕਟਾਰ ਦੀ ਲੰਬਾਈ ਸਮੇਤ ਦਸਤਾ ਦੋ ਫੁੱਟ ਇੱਕ ਇੰਚ ਹੈ। ਇਸ

# ਗੁਰੂ ਸਾਹਿਬਾਨ ਦੀਆਂ ਪਾਵਨ ਨਿਸ਼ਾਨੀਆਂ



ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਹੱਥ ਲਿਖਤ ਸਰੂਪ



ਡਰੋਲੀ ਭਾਈ ਵਿਖੇ ਦਸਮ ਗ੍ਰੰਥ ਜਿਸਦੇ ਉਪਰ ਦਸਵੇਂ ਪਾਤਿਸ਼ਾਹ ਦੀ ਮੋਹਰ ਹੈ



ਗੁਰੂ ਗੋਬਿੰਦ ਸਿੰਘ ਸਾਹਿਬ ਵਲੋਂ ਭਾਈ ਧਰਮ ਸਿੰਘ (ਪੰਜ ਪਿਆਰੇ)
ਨੂੰ ਬਖਸ਼ੇ ਗੁਟਕਾ ਸਾਹਿਬ ਉਪਰ ਗੁਰੂ ਜੀ ਦੀ ਲਿਖਤ



ਗੁ: ਪਾਉਂਟਾਂ ਸਾਹਿਬ ਵਿਖੇ
ਸ੍ਰੀ ਗੁਰੂ [illegible] ਸਿੰਘ ਮਹਾਰਾਜ
ਦੀਆਂ ਪਾਵਨ ਕਲਮਾਂ



ਦਸਵੇਂ ਪਾਤਿਸ਼ਾਹ ਵੱਲੋਂ ਅਨੰਦਪੁਰ ਸਾਹਿਬ ਵਿਖੇ
ਬਾਬਾ ਰਾਮਾ ਜੀ [illegible] ਬਾਬਾ [illegible] ਜੀ ਨੂੰ ਬਖਸ਼ਿਸ਼ ਕੀਤਾ ਗੁ[illegible]



[illegible] ਗੁਰੂ ਨਾਨਕ [illegible] ਜੀ ਦਾ ਕੋਟ (ਪਿੱਠ [illegible])

# ਛੇਵੇਂ ਪਾਤਿਸ਼ਾਹ ਦੇ ਸ਼ਸਤਰ-ਵਸਤਰ ਤੇ ਉਨ੍ਹਾਂ ਦੇ ਪਰਿਵਾਰ ਦੀਆਂ ਪਾਵਨ ਨਿਸ਼ਾਨੀਆਂ


ਪਾਕਿਸਤਾਨ ਵਿਖੇ ਮਾਤਾ ਗੰਗਾ ਜੀ ਦਾ ਹਾਰ ਅਤੇ 5ਵੇਂ ਪਾਤਿਸ਼ਾਹ ਦੀ ਮਾਲਾ


6ਵੇਂ ਪਾਤਿਸ਼ਾਹ ਦਾ ਸਿਮਰਨਾ ਪਿੰਡ ਡਰੋਲੀ ਭਾਈ


ਮੀਰੀ-ਪੀਰੀ ਦੀਆਂ ਤਲਵਾਰਾਂ ਅਕਾਲ ਤਖਤ ਸਾਹਿਬ


52 ਕਲੀਆਂ ਵਾਲਾ ਚੋਲਾ ਪਿੰਡ ਘੁੜਾਣੀ ਕਲਾਂ


ਤੱਪਲ ਬਾਜ (ਡਰੋਲੀ ਭਾਈ)


6ਵੇਂ ਪਾਤਿਸ਼ਾਹ ਦਾ ਰਥ ਪਿੰਡ ਭਾਈ ਰੂਪਾ


ਖੜਾਂਵ (ਡਰੋਲੀ ਭਾਈ)


ਪੈਰ ਕੂਚਣਾ (ਡਰੋਲੀ ਭਾਈ)


ਕਛਹਿਰਾ (ਡਰੋਲੀ ਭਾਈ)


ਗਾਗਰ (ਡਰੋਲੀ ਭਾਈ)


ਕਾਂਸੇ ਦੇ ਥਾਲ (ਡਰੋਲੀ ਭਾਈ)


ਗੰਗਾ ਸਾਗਰ (ਡਰੋਲੀ ਭਾਈ)

# ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਪਵਿੱਤਰ ਸ਼ਸਤਰ-ਵਸਤਰ





ਪਵਿੱਤਰ ਖੰਡਾ ਜਿਸ ਨਾਲ 10ਵੇਂ ਪਾਤਿਸ਼ਾਹ ਨੇ ਪਹਿਲੀ ਵਾਰ ਅੰਮ੍ਰਿਤ ਤਿਆਰ ਕੀਤਾ। ਇਹ ਦੂਸਰੇ ਸ਼ਸਤਰਾਂ ਨਾਲ ਤਖ਼ਤ ਕੇਸਗੜ੍ਹ ਸਾਹਿਬ ਵਿਖੇ ਸੁਭਾਇਮਾਨ ਹੈ।



ਗੁ: ਭੱਠਾ ਸਾਹਿਬ ਰੋਪੜ ਵਿਖੇ ਦਸਵੇਂ ਪਾਤਿਸ਼ਾਹ ਵਲੋਂ ਨਿਹੰਗ ਖਾਨ ਨੂੰ ਦਿੱਤੀ ਸ਼ਮਸ਼ੀਰ ਅਤੇ ਆਪਣੇ ਕਮਰਕੱਸੇ ਦੀ ਸੁਨਹਿਰੀ ਕਟਾਰ



ਯੁੱਧ ਸਮੇਂ ਪਹਿਨਿਆ ਜਾਣ ਵਾਲਾ ਕਵਚ (ਪਟਿਆਲਾ ਰਾਜ-ਘਰਾਣਾ)





ਪਟਿਆਲਾ ਰਾਜ ਘਰਾਣੇ ਕੋਲ ਸੁਭਾਇਮਾਨ ਗੁਰੂ ਜੀ ਦੇ ਸ਼ਸਤਰ



ਬਾਜ ਦੀ ਡੋਰ (ਫਫੜੇ ਭਾਈ ਕੇ)



ਬਾਜ ਦੀ ਡੋਰ (ਤਲਵੰਡੀ ਸਾਬੋ)

# ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਪਵਿੱਤਰ ਸ਼ਸਤਰ-ਵਸਤਰ



ਖੜਾਵਾਂ ਨੌਂਵੇਂ ਤੇ ਦਸਵੇਂ ਪਾਤਿਸ਼ਾਹ
ਤਖਤ ਪਟਨਾ ਸਾਹਿਬ



ਗੰਗਾ ਸਾਗਰ ਇੰਗਲੈਂਡ ਵਿਖੇ
ਰਾਏ ਕੱਲ੍ਹਾ ਦੇ ਪਰਿਵਾਰ ਕੋਲ

## ਪਿੰਡ ਨੰਗਲ, ਜ਼ਿਲ੍ਹਾ ਫਰੀਦਕੋਟ ਵਿਖੇ ਪਾਵਨ ਨਿਸ਼ਾਨੀਆਂ

ਜੋੜਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ






ਬਾਟਾ



ਨੀਲਾ ਚੋਲਾ



ਖੜਾਵਾਂ (ਪਟਿਆਲਾ ਰਾਜ-ਘਰਾਣਾ)



ਗੁਰੂ ਜੀ ਦੇ ਜੋੜੇ (ਪਿੰਡ ਫਫੜੇ ਭਾਈ ਕੇ)



ਸ਼ੇਰ ਦੀ ਖੱਲ ਦਾ ਵਸਤਰ (ਫਫੜੇ ਭਾਈ ਕੇ)

ਦੇ ਦਸਤੇ ਉਪਰ ਹਾਥੀ, ਸ਼ੇਰਾਂ ਦੀਆਂ ਤਸਵੀਰਾਂ ਚਿੱਤਰ ਕੀਤੀਆਂ ਹੋਈਆਂ ਹਨ। (6) ਬੰਦੂਕ ਜੋ ਲਾਹੌਰ ਦੇ ਮਿਸਤਰੀ ਨੇ ਭੇਂਟ ਕੀਤੀ ਸੀ।

ਇਨ੍ਹਾਂ ਸ਼ਸਤਰਾਂ ਤੋਂ ਇਲਾਵਾ ਜੋ ਸ਼ਸਤਰ ਇੰਗਲੈਂਡ ਤੋਂ ਲਿਆਂਦੇ ਗਏ ਹਨ ਉਨ੍ਹਾ ਦਾ ਵੇਰਵਾ ਇਸ ਪ੍ਰਕਾਰ ਹੈ:-

1. ਸ਼ਮਸ਼ੀਰੇ ਤੇਗ 2. ਦਾਹੇ ਆਇਨੀ 3. ਢਾਲ 4. ਸੁਨਹਿਰੀ ਚੱਕਰ ਜਿਸ ਤੇ 22 ਪਾਉੜੀ ਜਪੁਜੀ ਸਾਹਿਬ ਦਾ ਪਾਠ ਲਿਖਿਆ ਹੈ। 5. ਬਰਛਾ 6. ਬਰਛੀ।

**ਬੁਰਹਾਨ ਪੁਰ:** ਮੱਧ ਭਾਰਤ ਵਿਚ ਇੱਕ ਪ੍ਰਸਿੱਧ ਨਗਰ ਹੈ। ਜੋ ਤਾਪਤੀ ਨਦੀ ਦੇ ਕਿਨਾਰੇ ਹੈ। ਬੰਬਈ ਤੋਂ 310 ਮੀਲ ਉਤਰ ਪੂਰਬ ਵੱਲ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੰਦੇੜ ਨੂੰ ਜਾਂਦੇ ਹੋਏ ਇਥੇ ਬਿਰਾਜੇ ਸਨ।

ਪਿਖ ਸਿੱਖਨ ਕੋ ਭਾਉ ਮਹਾਨਾ/ ਹਿਤ ਰਾਖਨ ਬਹੁ ਬਾਰ ਬਖਾਨਾ/ ਤਿਨਕੀ ਸੁਨ ਕੈ ਸ੍ਰੀ ਪ੍ਰਭੁ ਬਿਨਤੀ/ ਪੁਰ ਬੁਰਹਾਨ ਬਸੇ ਤਜਿ ਗਿਨਤੀ ॥

ਇਥੇ ਦਸਮ ਪਾਤਿਸ਼ਾਹ ਦੀ ਦਸਤਖਤਾਂ ਵਾਲੀ ਸੁਨਹਿਰੀ ਬੀੜ ਮੌਜੂਦ ਹੈ। ਭਾਈ ਦਯਾ ਸਿੰਘ ਅਤੇ ਭਾਈ ਧਰਮ ਸਿੰਘ ਜਦ ਜ਼ਫਰਨਾਮਾ ਲੈ ਕੇ ਦੱਖਣ ਵਿੱਚ ਔਰੰਗਜੇਬ ਨੂੰ ਮਿਲਣ ਗਏ ਤਾਂ ਉਹ ਵੀ ਇਸ ਸਥਾਨ ਤੇ ਬੁਰਹਾਨ ਪੁਰ ਵਿਖੇ ਠਹਿਰੇ ਸਨ।

ਗੁਰੂ ਸਾਹਿਬ ਦੇ ਨਾਂਦੇੜ ਸਾਹਿਬ ਵਿਖੇ ਸੁਭਾਇਮਾਨ ਸ਼ਸ਼ਤਰ

## ਸ੍ਰੀ ਅਬਿਚਲ ਨਗਰ ਸ੍ਰੀ ਹਜ਼ੂਰ ਸਾਹਿਬ।

ਅਬਿਚਲ ਨਗਰ-ਸ੍ਰੀ ਹਜ਼ੂਰ ਸਾਹਿਬ ਵਿਖੇ ਕਲਗੀਧਰ ਜੀ ਦੇ ਇਹ ਸ਼ਸਤਰ ਹਨ:-

ਚੱਕਰ, ਚੌੜਾ ਤੇਗਾ, ਫੌਲਾਦ ਦੀ ਕਮਾਨ, ਗੁਰਜ, ਨਾਰਾਚ (ਸਰਬਲੋਹ ਦਾ ਤੀਰ), ਸੁਨਹਿਰੀ ਸਿਰੀ ਸਾਹਿਬ ਪੰਜ, ਸੁਨਹਿਰੀ ਛੋਟੀ ਕਿਰਪਾਨ ਛੇ ਇੰਚ ਦੀ, ਇੱਥੇ ਇੱਕ ਵੱਡਾ ਭਾਰੀ ਮਾਈ ਭਾਗੋ ਦੀ ਸਾਂਗ ਦਾ ਫਲ ਹੈ ਜਿਸ ਨੂੰ ਅਣਜਾਣ ਅਸ਼ਟਭੁਜੀ ਵੀ ਆਖਦੇ ਹਨ। ਇਨ੍ਹਾਂ ਤੋਂ ਛੁੱਟ ਹੋਰ ਬਹੁਤ ਅਮੋਲਕ ਬਸਤਰ ਜਿਹੜੇ ਕਿਸੇ ਰਾਜਧਾਨੀ ਦੇ ਤੋਸ਼ੇਖਾਨੇ ਵਿੱਚ ਵੀ ਨਹੀਂ ਵੇਖੇ ਜਾਂਦੇ, ਗੁਰੂ ਸਾਹਿਬ ਦੇ ਸਿੰਘਾਸਨ ਤੇ ਸੁੰਦਰ ਢੰਗ ਨਾਲ ਸਜਾਏ ਹੋਏ ਹਨ। ਤਲਵੰਡੀ ਸਾਬੋ ਵਿਖੇ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੂੰ ਕਿਸੇ ਸ਼ਰਧਾਲੂ ਵੱਲੋਂ ਭੇਟ ਕੀਤਾ ਹੋਇਆ ਸ਼ੀਸ਼ਾ, ਬਾਬਾ ਦੀਪ ਸਿੰਘ ਜੀ ਨੂੰ ਬਖਸ਼ੀ ਹੋਈ ਸਿਰੀ ਸਾਹਿਬ, ਤਖਤ ਦਮਦਮਾ ਸਾਹਿਬ ਦੀ, ਗੁਰੂ ਸਾਹਿਬ ਦੇ ਸਮੇਂ ਦੀ ਮੋਹਰ ਪਈ ਹੈ। ਇਸ ਤੋਂ ਇਲਾਵਾ ਗੁਰੂ ਸਾਹਿਬ ਜੀ ਦਾ ਪਵਿੱਤਰ ਤੇਗਾ, ਦੋ ਪਵਿੱਤਰ ਚੋਲੇ



ਦਸਵੇਂ ਪਾਤਿਸ਼ਾਹ ਦੀ ਇਤਿਹਾਸਕ ਬੰਦੂਕ, ਮੋਹਰ ਤੇ ਸ੍ਰੀ ਸਾਹਿਬ ਅਤੇ ਤੇਗਾ ਬਾਬਾ ਦੀਪ ਸਿੰਘ ਜੀ ਤਖਤ ਸ੍ਰੀ ਦਮਦਮਾ ਸਾਹਿਬ

ਗੁਰੂ ਸਾਹਿਬ ਦੇ ਸ਼ਰਧਾਲੂ ਚੌਧਰੀ ਡੱਲਾ ਸਿੰਘ ਤਲਵੰਡੀ ਸਾਬੋ ਦੇ ਪਰਿਵਾਰ ਪਾਸ



ਦਸਵੇਂ ਪਾਤਿਸ਼ਾਹ ਦਾ ਪਵਿੱਤਰ ਤੇਗਾ ਅਤੇ ਹੋਰ ਸ਼ਸਤਰ -ਵਸਤਰ



ਨਕਲ ਹੁਕਮਨਾਮਾ ਦਸਵੇਂ ਪਾਤਿਸ਼ਾਹ ਪਿੰਡ ਤਿਓਣਾ ਪੁਜਾਰੀਆਂ ਤਲਵੰਡੀ ਸਾਬੋ

ਤੇ ਪਗੜੀਆਂ ਆਦਿ ਭਾਈ ਡੱਲਾ ਜੀ ਦੇ ਚਲ ਰਹੇ ਵੰਸ਼ ਵਿੱਚ ਭਾਈ ਗੁਰਤੇਜ ਸਿੰਘ ਸਿੱਧੂ ਦੇ ਪਰਿਵਾਰ ਕੋਲ ਪਏ ਹਨ। ਉਨ੍ਹਾਂ ਦੀ ਸੁਪਤਨੀ ਬੀਬੀ ਗੁਰਪਾਲ ਕੌਰ ਜੀ ਬੇ ਹੱਦ ਸ਼ਰਧਾ ਸਹਿਤ ਇਨ੍ਹਾਂ ਸ਼ਸਤਰਾਂ ਵਸਤਰਾਂ ਦੀ ਸੇਵਾ ਸੰਭਾਲ ਅਤੇ ਸੰਗਤਾਂ ਨੂੰ ਦਰਸ਼ਨ ਕਰਵਾਉਂਦੇ ਹਨ। ਇੱਥੇ ਬਾਜ ਦੀ ਡੋਰੀ ਵੀ ਪਈ ਹੈ। ਤਲਵੰਡੀ ਸਾਬੋ ਵਿਖੇ ਹੀ ਇੱਕ ਬੰਦੂਕ ਹੈ ਜਿਸ ਨਾਲ ਕਿ ਭਾਈ ਬੀਰ ਸਿੰਘ ਤੇ ਭਾਈ ਧੀਰ ਸਿੰਘ ਦੀ ਸਿੱਖੀ ਸਿੱਦਕ ਦਾ ਇਮਤਿਹਾਨ ਲਿਆ ਗਿਆ ਸੀ। ਇਸ ਤੋਂ ਇਲਾਵਾ 10ਵੇਂ ਪਾਤਿਸ਼ਾਹ ਦੀ ਇੱਕ ਤਸਵੀਰ ਤੇ ਬਾਬਾ ਦੀਪ ਸਿੰਘ ਦੀ ਹੱਥ ਲਿਖਤ ਪੋਥੀ ਪਈ ਹੈ। ਹੁਕਮਨਾਮਾ ਜੋ ਗੁਰੂ ਸਾਹਿਬ ਵਲੋਂ ਦਿੱਤੇ ਹੁਕਮਨਾਮੇ ਵਜੋਂ ਬਾਅਦ ਵਿੱਚ ਲਿਖਿਆ ਗਿਆ ਇਹ ਪਿੰਡ ਤਿਓਣਾ ਪੁਜਾਰੀਆਂ, ਨਜ਼ਦੀਕ ਤਲਵੰਡੀ ਸਾਬੋ ਵਿਖੇ ਪਿਆ ਹੈ।

**ਢਿਲਵਾਂ** ਵਿਖੇ ਦਸਵੇਂ ਪਾਤਿਸ਼ਾਹ ਦੇ ਚੋਲੇ ਪਗੜੀਆਂ ਅਤੇ ਫੁਟਲੈਸ (ਗੋਡਿਆਂ ਤੱਕ ਜੁਰਾਬਾਂ) ਜਿਨ੍ਹਾਂ ਉੱਤੇ ਕਿ ਇੰਨੀ ਬਾਰੀਕ ਤੁਪਾਈ ਕੀਤੀ ਹੋਈ ਹੈ ਕਿ ਸਿਲਾਈ ਕਢਾਈ ਵਿੱਚ ਪ੍ਰਵੀਨ ਕੋਈ ਸੁਆਣੀ ਵੀ ਇਸ ਨੂੰ ਵੇਖ ਕੇ ਕਹਿ ਉੱਠਦੀ ਹੈ ਕਿ ਅਜਿਹੀ ਬਾਰੀਕ ਤੁਪਾਈ ਇਲਾਹੀ ਕਲਾ ਦਾ ਹੀ ਨਮੂਨਾ ਹੋ ਸਕਦਾ ਹੈ।



ਗੁਰੂ ਜੀ ਦੇ ਫੁਟਲੈਸ (ਗੋਡਿਆਂ ਤੱਕ ਜੁਰਾਬਾਂ)

**ਡਰੋਲੀ ਭਾਈ** ਵਿਖੇ ਦਸਮ ਗ੍ਰੰਥ ਸੁਭਾਇਮਾਨ ਹੈ; ਜਿਸ ਉਪਰ ਦਸਵੇਂ ਪਾਤਿਸ਼ਾਹ ਦੀ ਮੋਹਰ ਹੈ।

**ਪਿੰਡ ਨੰਗਲ** ਜੋ ਜ਼ਿਲ੍ਹਾ ਫਰੀਦਕੋਟ ਤੋਂ ਪੂਰਬ ਵਿੱਚ 9 ਮੀਲ ਤੇ ਹੈ, ਇਸ ਪਿੰਡ ਵਿੱਚ ਭਾਈ ਭਗਵਾਨ ਸਿੰਘ ਦੇ ਘਰ ਜੋ ਵਸਤਾਂ ਪਈਆਂ ਹਨ, ਉਨ੍ਹਾਂ ਵਿੱਚ ਚੋਲਾ ਜਿਸਦਾ ਰੰਗ ਗੂੜ੍ਹਾ ਸੁਰਮਈ ਹੈ, ਜਿਸਦਾ ਕੱਪੜਾ ਬੜਾ ਨਰਮ ਹੈ। ਦਸਮੇਸ਼ ਜੀ ਦੇ ਜੋੜੇ ਦੇ ਦੋਵੇਂ ਪੈਰ, ਜਿਨ੍ਹਾਂ ਦਾ ਉਪਰਲਾ ਹਿੱਸਾ ਕੀਮ-ਖਾਬ ਦਾ ਹੈ। ਅੰਦਰਲੇ ਪਾਸੇ ਹਰੇ ਰੰਗ ਦਾ ਰੇਸ਼ਮੀ ਕੱਪੜਾ ਹੈ ਜਿਸ ਤੇ ਇਸ ਜੋੜੇ ਨੂੰ ਪਹਿਨਣ ਦੇ ਨਿਸ਼ਾਨ ਨਜ਼ਰ ਆਉਂਦੇ ਹਨ। ਜੋੜੇ ਦੇ ਇੱਕ ਪੈਰ ਨਾਲ ਪੀਲੇ ਰੰਗ ਦਾ ਰੇਸ਼ਮੀ ਧਾਗਾ ਜੋ ਸਰਦਾਰ ਹਰੀ ਸਿੰਘ ਨਲੂਆ ਦਾ ਬੱਧਾ ਹੋਇਆ ਹੈ ਜਦੋਂ ਉਹ ਦਰਸ਼ਨਾਂ ਨੂੰ ਆਏ ਸਨ। ਬਾਟਾ ਜਿਸਦਾ ਤੋਲ 1 ਸੇਰ ਹੈ। ਇਹ 2 ਇੰਚ ਡੂੰਘਾ ਹੈ। ਇਸ ਦੇ ਘੇਰੇ ਦੀ ਉਪਰੋਂ ਪਰਿਧੀ 8 ਇੰਚ ਅਤੇ ਥੱਲਿਓਂ 7 ਇੰਚ ਹੈ। ਇਹ ਕਈ ਧਾਤਾਂ ਦੇ ਮੇਲ ਤੋਂ ਬਣਿਆ ਹੈ। ਇੱਥੇ ਦਸਮ ਗ੍ਰੰਥ ਸਾਹਿਬ ਦੀ ਬੀੜ ਵੀ ਸੁਭਾਇਮਾਨ ਹੈ ਜਿਸ 'ਤੇ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਮੋਹਰ ਹੈ। ਗੁਰੂ ਸਾਹਿਬ ਦੀ ਮੋਹਰ ਦੀ ਤਸਵੀਰ ਸ਼ਰਧਾ ਸਹਿਤ ਇੱਥੇ ਦਿੱਤੀ ਜਾਂਦੀ ਹੈ।

ਇਹ ਵਸਤਾਂ ਦਸਮੇਸ਼ ਜੀ ਨੇ ਆਪਣੇ ਸਿੱਖ ਭਾਈ ਲਾਲ ਚੰਦ ਜੀ ਨੂੰ ਬਖਸ਼ੀਆਂ, ਜੋ ਪਹਿਲਾਂ ਬੂੜੀਏ (ਅੰਬਾਲਾ) ਦਾ ਵਸਨੀਕ ਸੀ ਅਤੇ ਹਲਵਾਈ ਦੀ ਦੁਕਾਨ ਕਰਿਆ ਕਰਦਾ ਸੀ, ਫਿਰ ਅਨੰਦਪੁਰ ਸਾਹਿਬ ਜਾਕੇ ਗੁਰੂ ਜੀ ਦੀ ਸੇਵਾ ਵਿਚ ਰਿਹਾ। ਭੰਗਾਣੀ ਦੇ ਜੰਗ ਵਿੱਚ ਬੀਰਤਾ ਦਿਖਾਈ। ਜਦੋਂ ਗੁਰੂ ਜੀ ਮੁਕਤਸਰ ਵੱਲ ਆਏ ਤਾਂ ਉਨ੍ਹਾਂ ਨੇ ਪ੍ਰਸੰਨ ਹੋ ਕੇ ਇਹ ਵਸਤਾਂ ਬਖਸ਼ੀਆਂ। ਲਾਲ ਚੰਦ ਜੀ ਗੁਰੂ ਜੀ ਪਾਸੋਂ ਵਿਦਾ ਹੋ ਕੇ ਕੋਟਕਪੂਰੇ ਰਹਿੰਦੇ ਰਹੇ। ਫਿਰ ਉਨ੍ਹਾਂ ਦੀ ਸੰਤਾਨ ਨੰਗਲ ਪਿੰਡ ਆ ਵਸੀ। ਹੁਣ ਇਨ੍ਹਾਂ ਦੀ ਪੀੜ੍ਹੀ ਸੁਰਜੀਤ ਸਿੰਘ ਪੁੱਤਰ ਲਾਲ ਸਿੰਘ ਪੁੱਤਰ ਭਗਵਾਨ ਸਿੰਘ ਹੈ।

**ਪਿੰਡ ਮਧੇਅ** ਜੋ ਤਹਿਸੀਲ ਨਿਹਾਲ ਸਿੰਘ ਵਾਲਾ ਜ਼ਿਲ੍ਹਾ ਫਰੀਦਕੋਟ ਵਿਖੇ ਹੈ, ਇਸ ਪਿੰਡ ਵਿੱਚ ਲੁਹਾਰ ਹਿਕਮਤ ਕਰਦਾ ਸੀ। ਜਿਸਦਾ ਨਾਮ ਉਮਰਦੀਨ ਉਰਫ ਉਮਰਾ ਸੀ। ਉਸਨੇ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪੱਕੇ ਹੋਏ ਅੰਗੂਠੇ ਨੂੰ ਮੂੰਹ ਦੀ ਭਾਫ਼ ਦੇ ਕੇ ਨਰਮ ਕੀਤਾ ਤੇ ਪੁਰਾਣੀ ਪੱਟੀ ਖੋਲ੍ਹ ਕੇ ਨਵੀਂ ਪੱਟੀ ਕੀਤੀ। ਗੁਰੂ ਜੀ ਨੇ ਉਸ ਨੂੰ ਦੋ ਸੋਨੇ ਦੀਆਂ ਮੋਹਰਾਂ ਦਿੱਤੀਆਂ। ਜਿਸ ਬੇਰੀ ਹੇਠ ਗੁਰੂ ਜੀ ਬੈਠੇ ਸਨ ਉਹ ਬੇਰੀ ਹੁਣ ਵੀ ਪਾਕਾ ਸਾਹਿਬ ਵਿਚ ਮੌਜੂਦ ਹੈ ਤੇ ਇਹ ਮੁੰਦਰੀ ਹੁਣ ਪਿੰਡ ਭੰਮੀਪੁਰ ਨਜ਼ਦੀਕ ਜਗਰਾਓਂ ਦੇ ਉਸ ਪਰਿਵਾਰ ਦੀ ਮੌਜੂਦਾ ਸੰਤਾਨ ਪਾਸ ਹੈ।

**ਪਿੰਡ ਲੰਮਾ ਜੱਟਪੁਰਾ** ਵਿਖੇ ਦਸਵੇਂ ਪਾਤਿਸ਼ਾਹ ਦਾ ਲੱਕੜ ਦਾ ਪਾਸਾ (ਸ਼ਤਰੰਜ) ਅਤੇ ਨਰਦਾਂ ਪਈਆਂ ਹਨ।

ਗੁਰਦੁਆਰਾ ਨਾਨਕਿਆਣਾ ਸਾਹਿਬ ਨਜ਼ਦੀਕ ਸੰਗਰੂਰ ਸਾਹਿਬ ਦਸਵੇਂ ਪਾਤਿਸ਼ਾਹ ਦਾ ਲੋਹੇ ਦਾ ਛੋਟਾ ਗੁਰਜ ਪਿਆ ਹੈ ਜੋ ਕਿ ਹੱਥੋ-ਹੱਥ ਲੜਾਈ ਵਿੱਚ ਜ਼ਰਾਹ ਬਖਤਰ ਸਰੀਰ ਤੇ ਪਹਿਨਿਆ ਕਵਚ ਕੱਟਣ ਦੇ ਕੰਮ ਆਉਂਦਾ ਸੀ।

**ਭਦੌੜ** ਵਿਖੇ ਦਸਵੇਂ ਪਾਤਿਸ਼ਾਹ ਦੇ ਤੀਰ ਪਏ ਹੋਏ ਹਨ।

**ਮਾਛੀਵਾੜਾ** ਵਿਖੇ ਉਸ ਮਿੱਟੀ ਦੇ ਮੱਟ ਦੇ ਦਰਸ਼ਨ ਹੋ ਸਕਦੇ ਹਨ ਜਿੱਥੇ ਮਾਈ ਹਰਦੇਈ ਨੇ ਦਸਵੇਂ ਪਾਤਿਸ਼ਾਹ ਨੂੰ ਨੀਲੇ ਰੰਗ ਦਾ ਚੋਲਾ ਰੰਗ ਕੇ ਦਿੱਤਾ ਸੀ। ਉਪਰੰਤ ਇਸ ਚੋਲੇ ਨੂੰ ਪਹਿਨ ਕੇ ਉੱਚ ਦੇ ਪੀਰ ਦੇ ਭੇਸ ਵਿੱਚ ਗੁਰੂ ਸਾਹਿਬ ਮਹਾਨ ਸ਼ਰਧਾਲੂ ਨਬੀ ਖਾਨ ਤੇ ਗਨੀ ਖਾਂ ਗੁਰੂ ਸਾਹਿਬ ਦੇ ਨਾਲ ਮਾਛੀਵਾੜੇ ਤੋਂ ਆਲਮਗੀਰ ਨੂੰ ਰਵਾਨਾ ਹੋਏ ਸਨ।



*ਮਿੱਟੀ ਦਾ ਮੱਟ (ਮਾਤਾ ਹਰਦੇਈ)*

ਦਸਮ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਮਾਛੀਵਾੜੇ ਤੋਂ ਮੁਗਲਾਂ ਦੇ ਘੇਰੇ ਵਿਚੋਂ ਉੱਚ ਦਾ ਪੀਰ ਬਣਾ ਕੇ ਲੈ ਜਾਣ ਵਾਲੇ ਮਾਛੀਵਾੜੇ ਦੇ ਹੀ ਦੋ ਭਰਾ ਪਠਾਨ ਨਬੀ ਖਾਂ ਤੇ ਗਨੀ ਖਾਂ ਦੇ ਪਰਿਵਾਰ ਵਿਚੋਂ ਯਹੂਰ ਅਹਿਮਦ ਖਾਂ ਕੋਲ ਪਾਕਿਸਤਾਨ ਵਿਖੇ ਦਸਮ ਪਿਤਾ ਜੀ ਵਲੋਂ ਬਖਸ਼ਿਸ਼ ਕੀਤਾ ਹੋਇਆ ਹੱਥਲਿਖਤ ਹੁਕਮਨਾਮਾ ਅੱਜ ਵੀ ਬੜੇ ਸਤਿਕਾਰ ਨਾਲ ਸਾਂਭ ਕੇ ਰੱਖਿਆ ਹੈ। ਇਸ ਹੁਕਮਨਾਮੇ ਵਿੱਚ ਗੁਰੂ ਸਾਹਿਬ ਵਲੋਂ ਇਹ ਲਿਖਿਆ ਗਿਆ ਹੈ ਕਿ ਨਬੀ ਖਾਂ ਤੇ ਗਨੀ ਖਾ ਮੇਰੇ ਪੁੱਤਰਾ ਵਰਗੇ ਹਨ ਜਿਹੜੇ ਮੇਰੇ ਸਿੱਖ ਇਨ੍ਹਾਂ ਦੀ ਮੱਦਦ ਕਰਨਗੇ ਉਹ ਮੇਰੀਆਂ ਖੁਸ਼ੀਆਂ ਪ੍ਰਾਪਤ ਕਰਨਗੇ।

ਗੁਰਦੁਆਰਾ ਪਰਿਵਾਰ ਵਿਛੋੜਾ ਸਾਹਿਬ ਅਤੇ ਚਮਕੌਰ ਸਾਹਿਬ ਵਿਖੇ ਉਸ ਵਕਤ ਹੋਈ ਗੋਲਾਬਾਰੀ ਦੇ ਦੌਰਾਨ ਵਰਤਿਆ ਗਿਆ ਗੋਲੀ-ਸਿੱਕਾ ਜੋ ਇਨ੍ਹਾਂ ਸਥਾਨਾਂ ਦੀ ਖੁਦਾਈ ਵੇਲੇ ਪ੍ਰਾਪਤ ਹੋਇਆ, ਪਿਆ ਹੈ। ਬੇਸ਼ੱਕ ਇਹ ਗੋਲੀ ਸਿੱਕਾ ਸਾਂਭ ਕੇ ਰੱਖਿਆ ਗਿਆ ਹੈ ਪਰ ਇਤਿਹਾਸਕ ਪੱਖ ਤੋਂ ਇਹ ਬਿਨ੍ਹਾਂ ਕਿਸੇ ਵਿਸ਼ੇਸ਼ ਜਾਣਕਾਰੀ

ਤੋਂ ਪਿਆ ਹੈ।

ਗੁਰੂ ਗੋਬਿੰਦ ਸਿੰਘ ਜੀ ਦੀ ਢਾਲ ਜੋ ਕਿ ਚਮਕੌਰ ਦੀ ਗੜ੍ਹੀ ਦੀ ਜੰਗ ਸਮੇਂ ਉਨ੍ਹਾਂ ਕੋਲ ਸੀ; ਉਹ ਢਾਲ ਭਾਈ ਰੂਪੇ ਦੇ ਪਰਿਵਾਰ ਕੋਲ ਹੈ ਜੋ ਕਿ ਜ਼ਿਲ੍ਹਾ ਬਠਿੰਡੇ ਦਾ ਵਸਨੀਕ ਸੀ। ਇਸ ਤੋਂ ਇਲਾਵਾ ਇਸ ਪਰਿਵਾਰ ਕੋਲ ਦੋ ਭਿਜੇ ਗੁਟਕੇ ਵੀ ਮੌਜੂਦ ਹਨ ਜੋ ਕਿ ਸਰਸਾ ਨਦੀ ਨੂੰ ਪਾਰ ਕਰਦੇ ਹੋਏ ਦਸਤਾਰਾਂ ਵਿੱਚ ਲਪੇਟੇ ਹੋਏ ਮਿਲੇ ਸਨ ਅਤੇ ਇਨ੍ਹਾਂ ਤੋਂ ਇਲਾਵਾ ਮਾਤਾ ਸੁੰਦਰੀ ਜੀ, ਮਾਤਾ ਸਾਹਿਬ ਕੌਰ ਅਤੇ ਬਾਬਾ ਬੰਦਾ ਸਿੰਘ ਬਹਾਦਰ ਦੇ ਹੁਕਮਨਾਮੇ ਵੀ ਮੌਜੂਦ ਹਨ।

**ਚੱਕ ਫਤਹਿ ਸਿੰਘ ਵਾਲਾ** ਜ਼ਿਲ੍ਹਾ ਬਠਿੰਡਾ ਦੀ ਵਸਨੀਕ ਮਾਈ ਦੇਸਾਂ ਦੇ ਪਰਿਵਾਰ ਵਿਚ ਇੱਕ ਪੁਰਾਤਨ ਪੀੜ੍ਹਾ ਹੈ ਜਿਸ 'ਤੇ ਗੁਰੂ ਸਾਹਿਬ ਆਪਣੇ ਕਿਆਮ ਦੇ ਦੌਰਾਨ ਬਿਰਾਜੇ ਸਨ ਇਸ ਪਰਿਵਾਰ ਕੋਲ ਮਾਤਾ ਸਾਹਿਬ ਕੌਰ ਦੀ ਇੱਕ ਦਸਤਾਰ ਤੇ ਜੋੜਾ, ਮਾਤਾ ਸੁੰਦਰੀ ਜੀ ਖੜਾਵਾਂ ਅਤੇ ਚਾਦਰਾਂ ਨਿਸ਼ਾਨੀ ਵੱਲੋਂ ਮੌਜੂਦ ਹਨ।

**ਫਫੜੇ ਭਾਈ ਕੇ** ਜ਼ਿਲ੍ਹਾ ਮਾਨਸਾ ਦੇ ਇੱਕ ਪਰਿਵਾਰ ਕੋਲ ਗੁਰੂ ਗੋਬਿੰਦ ਸਿੰਘ ਸਾਹਿਬ ਦਾ ਜੋੜਾ ਅਤੇ ਇੱਕ ਬਾਜ਼ ਦੀ ਡੋਰ ਮੌਜੂਦ ਹੈ।

**ਪਿੰਡ ਡੋਡ** ਜ਼ਿਲ੍ਹਾ ਫਰੀਦਕੋਟ ਦੇ ਇੱਕ ਪਰਿਵਾਰ ਕੋਲ ਗੁਰੂ ਗੋਬਿੰਦ ਸਿੰਘ ਸਾਹਿਬ ਦਾ ਇੱਕ ਪੀੜ੍ਹਾ ਅਤੇ ਇੱਕ ਗੁਰੂ ਸਾਹਿਬ ਦਾ ਜੋੜਾ ਹੈ। ਪਿੰਡ ਗੋਲੇਵਾਲਾ ਜ਼ਿਲ੍ਹਾ ਫਰੀਦਕੋਟ ਵਿਖੇ ਸਾਹਿਬ ਸ੍ਰੀ ਹਰਗੋਬਿੰਦ ਸਾਹਿਬ ਜੀ ਦੀ ਸੁਨਹਿਰੀ ਕਟਾਰ ਪਈ ਹੈ।

**ਫਤਹਿਗੜ੍ਹ ਸਾਹਿਬ** ਵਿਖੇ ਖੁਦਾਈ ਸਮੇਂ ਉਸ ਸਥਾਨ ਤੇ ਜਿੱਥੇ ਛੋਟੇ ਸਾਹਿਬਜ਼ਾਦਿਆਂ ਨੂੰ ਕੰਧਾਂ ਵਿੱਚ ਚਿਣਿਆ ਗਿਆ ਸੀ ਉਥੋਂ ਪ੍ਰਾਪਤ ਹੋਈਆਂ ਤਲਵਾਰਾਂ ਦੇ ਦੋ ਮੁੱਠੇ ਗੁਰਦੁਆਰਾ ਸਾਹਿਬ ਵਿਖੇ ਪੂਰਨ ਮਰਿਆਦਾ ਤੇ ਸੇਵਾ ਸੰਭਾਲ ਨਾਲ ਰੱਖੇ ਗਏ ਹਨ।

**ਗੁ: ਸ੍ਰੀ ਭੱਠਾ ਸਾਹਿਬ-ਰੂਪਨਗਰ:** ਸਰਸਾ ਨੰਗਲ ਦੀ ਧਰਤੀ, ਜਿਥੋਂ ਗੁਰਦੁਆਰਾ ਪਰਿਵਾਰ ਵਿਛੋੜਾ ਸਾਹਿਬ ਹੈ, ਇਸ ਥਾਂ ਤੋਂ ਸਰਸਾ ਨਦੀ ਨੂੰ ਪਾਰ ਕਰਦਿਆਂ ਹੋਇਆਂ ਜੋ ਮੁਗਲਾਂ ਨਾਲ ਯੁੱਧ ਹੋਇਆ ਉਸ ਵਿੱਚ ਭਾਈ ਬਚਿੱਤਰ ਸਿੰਘ, ਜਿਨ੍ਹਾ ਨੇ ਅਨੰਦਪੁਰ ਸਾਹਿਬ ਵਿਖੇ ਨਾਗਣੀ ਬਰਛੀ ਨਾਲ ਮਸਤ ਹਾਥੀ ਨੂੰ ਭਜਾਇਆ ਸੀ, ਇਸ ਜੰਗ ਵਿੱਚ ਉਹ ਸਖਤ ਜਖਮੀ ਹੋ ਗਏ ਸਨ। ਇਨ੍ਹਾਂ ਨੂੰ ਸਾਹਿਬਜ਼ਾਦਾ ਅਜੀਤ ਸਿੰਘ ਅਤੇ ਭਾਈ ਜੈਤਾ ਜੀ ਨੇ ਪਿੰਡ ਕੋਟਲਾ ਨਿਹੰਗ ਵਿਖੇ ਨਿਹੰਗ ਖਾਨ ਦੇ ਸਪੁਰਦ ਕੀਤਾ। ਇੱਥੇ ਭਾਈ ਬਚਿੱਤਰ ਸਿੰਘ ਨੇ ਅੰਮ੍ਰਿਤ ਵੇਲੇ ਪ੍ਰਾਣ ਤਿਆਗੇ। ਗੁਰਦੁਆਰਾ ਭੱਠਾ ਸਾਹਿਬ ਵਿਖੇ ਗੁਰੂ ਗੋਬਿੰਦ ਸਿੰਘ ਵਲੋਂ ਨਿਹੰਗ ਖਾਨ

ਨੂੰ ਦਿੱਤੀ ਸ਼ਮਸ਼ੀਰ ਪਈ ਹੈ। ਜਿਸ ਉੱਤੇ ਕਿ ਫਾਰਸੀ ਵਿਚ "ਸ਼ਹਿਨਸ਼ਾਹ ਸ਼ਾਹਮਰੀ ਮੁਹੰਮਦ ਮਾਹਮੂਰ ਗਜ਼ਨੀ ਸ਼ਾਹੀ ਘਰਾਣੇ ਦੇ ਕਿਸੇ ਸਿਦਕੀ ਪਠਾਣ ਦੇ ਰਾਹੀਂ ਭਾਈ ਨੰਦ ਲਾਲ ਜੀ ਨੂੰ ਦਿੱਤੀ" ਅੰਕਤ ਹੈ। ਇਸ ਦੇ ਨਾਲ ਪਾਤਿਸ਼ਾਹ ਦੇ ਆਪਣੇ ਕਮਰਕੱਸੇ ਦੀ ਕਟਾਰ ਹੈ। ਇਹ ਸ਼ਸ਼ਤਰ ਇਸ ਸਮੇਂ ਗੁਰਦੁਆਰਾ ਭੱਠਾ ਸਾਹਿਬ ਵਿਖੇ ਸ਼ੁਸ਼ੋਭਿਤ ਹਨ।

ਇੱਥੇ ਇਹ ਵੀ ਦੱਸਣਾ ਯੋਗ ਹੋਵੇਗਾ ਕਿ ਜਦੋਂ ਗੁਰੂ ਗੋਬਿੰਦ ਸਿੰਘ ਸਾਹਿਬ ਮੁਗਲ ਬਾਦਸ਼ਾਹ ਬਹਾਦਰ ਸ਼ਾਹ ਨੂੰ ਮਿਲੇ ਤਾਂ ਉਸ ਨੇ ਗੁਰੂ ਜੀ ਦਾ ਬਹੁਤ ਮਾਨ-ਸਨਮਾਨ ਕੀਤਾ ਤੇ ਗੁਰੂ ਸਾਹਿਬ ਨੂੰ ਬਹੁਤ ਤੋਹਫੇ ਦਿੱਤੇ। ਉਨ੍ਹਾਂ ਵਿੱਚੋਂ ਸਭ ਤੋਂ ਪਵਿੱਤਰ ਨਿਸ਼ਾਨੀ ਮੁਸਲਮਾਨ ਧਰਮ ਦੀ ਉਹ ਤਲਵਾਰ ਸੀ ਜਿਹੜੀ ਕਿ ਮੁਸਲਮਾਨ ਧਰਮ ਦੇ ਬਾਨੀ ਹਜ਼ਰਤ ਮੁਹੰਮਦ ਸਾਹਿਬ ਦੇ ਦਾਮਾਦ ਹਜ਼ਰਤ ਅਲੀ ਜੀ ਵੱਲੋਂ ਕਰਬਲਾ ਦੇ ਯੁੱਧ ਵਿੱਚ ਵਰਤੀ ਗਈ ਸੀ।



*ਬਹਾਦਰਸ਼ਾਹ ਵੱਲੋਂ ਗੁਰੂ ਸਾਹਿਬ ਨੂੰ ਭੇਂਟ ਕੀਤੀ ਤਲਵਾਰ*

**ਮੰਡੀ (ਹਿਮਾਚਲ ਪ੍ਰਦੇਸ਼)** ਵਿਖੇ ਦਸਵੇਂ ਪਾਤਿਸ਼ਾਹ ਦਾ ਸਰੰਦਾ, ਪਲੰਘ ਵਿਛੌਣਾ ਤੇ ਬੰਦੂਕ ਪਈ ਹੈ।

**ਜੈਪੁਰ** ਵਿਖੇ ਸ਼ਾਹੀ ਮਹੱਲ ਵਿਖੇ ਸ਼ਾਹੀ ਪਰਿਵਾਰ ਕੋਲ ਦਸਵੇਂ ਪਾਤਿਸ਼ਾਹ ਦੀ ਕਿਰਪਾਨ ਪਈ ਹੈ।

**ਕਲਕੱਤਾ ਮਿਊਜ਼ੀਅਮ** ਵਿਖੇ ਦਸਵੇਂ ਪਾਤਿਸ਼ਾਹ ਦੀ ਤਲਵਾਰ ਪਈ ਹੈ।

ਦਸਵੇਂ ਪਾਤਿਸ਼ਾਹ ਜੋ ਸ਼ਸਤਰ ਮਾਤਾ ਸਾਹਿਬ ਕੌਰ ਜੀ ਨੂੰ ਅਬਿਚਲ ਨਗਰ ਤੋਂ ਦਿੱਲੀ ਲਈ ਤੁਰਨ ਸਮੇਂ ਸਪੁਰਦ ਕੀਤੇ ਸਨ, ਉਹ ਮਾਤਾ ਸਾਹਿਬ ਕੌਰ ਜੀ ਨੇ ਦਿਹਾਂਤ ਸਮੇਂ ਮਾਤਾ ਸੁੰਦਰੀ ਜੀ ਦੇ ਹਵਾਲੇ ਕੀਤੇ। ਮਾਤਾ ਸੁੰਦਰੀ ਜੀ ਨੇ ਆਪਣੇ ਦਿਹਾਂਤ ਸਮੇਂ ਆਪਣੇ ਸੇਵਕ ਜੀਵਨ ਸਿੰਘ ਨੂੰ ਦੇ ਕੇ ਅਦਬ ਨਾਲ ਰੱਖਣ ਦੀ ਆਗਿਆ ਕੀਤੀ। ਜੀਵਨ ਸਿੰਘ ਦੇ ਪੁੱਤਰ ਬਖਤਾਵਰ ਸਿੰਘ, ਉਸ ਦੇ ਪੁੱਤਰ ਸੇਵਾ ਸਿੰਘ, ਨੇ ਉਸਦੇ ਪੁੱਤਰ ਭਾਨ ਸਿੰਘ ਨੇ ਇਹ ਸ਼ਸਤਰ ਆਪਣੇ ਘਰ ਰੱਖੇ। ਭਾਈ ਭਾਨ ਸਿੰਘ ਨੇ ਇਹ ਸ਼ਸਤਰ ਆਪਣੇ ਘਰ ਰੱਖੇ। ਭਾਈ ਭਾਨ ਸਿੰਘ ਦੇ ਮੁਤਬੰਨੇ ਆਤਮਾ ਸਿੰਘ ਨੇ

ਪੰਥ ਦੀ ਇੱਛਾ ਅਨੁਸਾਰ ਗੁਰਦੁਆਰਾ ਰਕਾਬ ਗੰਜ ਵਿੱਚ ਅਸਥਾਪਨ ਕਰ ਦਿੱਤੇ ਹਨ। ਇਹ ਸ਼ਸਤਰ ਹਨ:- 1.ਤਲਵਾਰ 2. ਇੱਕ ਖੰਡਾ 3.ਇੱਕ ਖੰਜਰ 4. ਦੋ ਕਟਾਰ।

ਨਾਭਾ ਵਿਖੇ ਕਿਲੇ ਅੰਦਰ ਪੱਛੋਂ ਵੱਲ ਦੇ ਬੁਰਜ਼ ਵਿੱਚ ਗੁਰਦੁਆਰਾ 'ਸਿਰਪਾਓ' ਹੈ ਇੱਥੇ ਦਸਮੇਸ਼ ਜੀ ਦੀਆਂ ਇਹ ਵਸਤਾਂ ਸਨ ਜੋ ਹੁਣ ਮਹਾਰਾਜਾ ਨਾਭਾ ਦੇ ਵਾਰਸਾਂ ਕੋਲ ਦਿੱਲੀ ਹਨ:-

(1) ਦਸਮੇਸ਼ ਜੀ ਦਾ ਚੋਲਾ ਜੋ ਗੁਰੂ ਸਾਹਿਬ ਨੇ ਹੁਕਮਨਾਮੇ ਨਾਲ ਬਾਬਾ ਤ੍ਰਿਲੋਕ ਸਿੰਘ, ਬਾਬਾ ਰਾਮ ਸਿੰਘ ਜੀ ਨੂੰ ਕਿਰਪਾ ਕਰਕੇ ਭੇਜਿਆ। ਇਸਦੇ ਬਾਹਰ ਰੇਸ਼ਮੀ ਧਾਰੀਦਾਰ ਮਸ਼ਰੂ ਤੇ ਅੰਦਰ ਮਲਾਗਿਰੀ ਰੇਸ਼ਮੀ ਵਸਤਰ ਹੈ। (2) ਦਸਮੇਸ਼ ਜੀ ਦਾ ਹੁਕਮਨਾਮਾ, ਅਸਲ ਹੁਕਮਨਾਮਾ ਪਟਿਆਲੇ ਹੈ ਤੇ ਨਕਲ ਨਾਭਾ ਵਿਖੇ ਹੈ। (3) ਦਸਤਾਰ ਕਲਗੀਧਰ ਦੀ, ਜੋ ਸਤਿਗੁਰੂ ਨੇ ਭੰਗਾਣੀ ਦੀ ਜੰਗ ਪਿਛੋਂ ਸਾਂਈ ਬੁੱਧੂ ਸ਼ਾਹ ਸਢੌਰੇ ਵਾਲੇ ਨੂੰ ਬਖਸ਼ੀ। (4) ਦਸਤਾਰ ਨਾਲ ਕੰਘਾ, ਜਿਸ ਵਿਚ ਵਾਹੇ ਹੋਏ ਕੇਸ ਹਨ। (5) ਦਸਤਾਰ ਨਾਲ ਕਰਦ ਜੋ ਕਰੀਬ ਸਾਢੇ ਤਿੰਨ ਇੰਚ ਲੰਮੀ ਹੈ। (6) ਇਨ੍ਹਾਂ ਤਿੰਨਾ ਵਸਤਾਂ ਨਾਲ ਜੋ ਬੁੱਧੂ ਸ਼ਾਹ ਨੂੰ ਕਲਗੀਧਰ ਨੇ ਹੁਕਮਨਾਮਾ ਬਖਸ਼ਿਆ ਇਹ ਚਾਰੇ ਵਸਤਾਂ (ਲੜੀ ਨੰ:3, 4, 5 ਅਤੇ 6) ਸਾਂਈ ਬੁੱਧੂ ਸ਼ਾਹ ਦੀ ਔਲਾਦ ਦਾ ਮਾਕੂਲ ਸਨਮਾਨ ਕਰਕੇ ਮਹਾਰਾਜਾ ਭਰਪੂਰ ਸਿੰਘ ਜੀ ਨੇ ਲੈ ਲਈਆਂ ਸਨ। (7) ਸਿਰੀ ਸਾਹਿਬ; ਕਲਗੀਧਰ ਪਾਤਿਸ਼ਾਹ ਦਾ ਜੋ ਸਤਿਗੁਰੂ ਨੇ ਤ੍ਰਿਲੋਕ ਸਿੰਘ ਜੀ ਨੂੰ ਅੰਮ੍ਰਿਤ ਛਕਾਉਣ ਸਮੇਂ ਸੰਮਤ 1762 ਵਿੱਚ ਦਮਦਮੇ ਬਖਸ਼ਿਆ, ਇਸਦੇ ਇੱਕ ਤਰਫ ਪਾਠ ਹੈ, ਸ੍ਰੀ ਭਗੌਤੀ ਜੀ ਸਹਾਇ ਗੁਰੂ ਗੋਬਿੰਦ ਸਿੰਘ ਪਾਤਿਸ਼ਾਹੀ ਦਸ" ਦੂਜੀ ਤਰਫ ਹੈਂ ਪਾਤਿਸ਼ਾਹੀ ਦਸ"। (8) ਦਸਮੇਸ਼ ਪਾਤਿਸ਼ਾਹ ਦੀ ਸਿਰੀ ਸਾਹਿਬ ਜੋ ਬਡਰੁੱਖਿਆਂ ਤੋਂ ਮਹਾਰਾਜਾ ਹੀਰਾ ਸਿੰਘ ਜੀ ਆਪਣੇ ਨਾਲ ਨਾਭੇ ਲਿਆਏ, ਇਸ ਉਪਰ ਪਾਠ ਹੈ - "ਗੁਰੂ ਗੋਬਿੰਦ ਸਿੰਘ ਦੇ ਕਮਰ ਦੀ ਤਲਵਾਰ ਹੈਗੀ ਬਧੇ ਦੇਗ ਤੇ ਯਗ ਤੇਗ ਤੇ" ਕਬਜ਼ੇ ਪਰ ਪਾਠ ਹੈ- "ਗੁਰੂ ਨਾਨਕ ਸਰਬ ਸਿੱਖਾਂ ਨੂੰ ਸਹਾਇ"। (9) ਤਲਵਾਰ ਕਲਗੀਧਰ ਦੀ, ਜੋ ਕਲਾ ਰਾਇ ਨੂੰ ਬਖਸ਼ੀ ਸੀ, ਇਹ ਕੋਟਲੇ ਵਾਲੇ ਨਵਾਬ ਸਾਹਿਬ ਦੇ ਜ਼ਰੀਏ ਮਹਾਰਾਜ ਜਸਵੰਤ ਸਿੰਘ ਨੂੰ ਮਿਲੀ, ਇਸ ਉਪਰ "Genoa" ਅੰਗਰੇਜ਼ੀ ਵਿੱਚ ਲਿਖਿਆ ਹੈ। ਜ਼ਾਹਿਰ ਹੈ ਕਿ ਉਦੋਂ (Genoa in Italy) ਤਲਵਾਰਾਂ ਅਤੇ ਰੇਸ਼ਮੀ ਵਸਤਾਂ ਲਈ ਪ੍ਰਸਿੱਧ ਸੀ। (10) ਖੰਜਰ ਗੁਰੂ ਗੋਬਿੰਦ ਸਿੰਘ ਜੀ ਦਾ, ਜੋ ਛੋਟੀ ਉਮਰ ਵਿੱਚ ਕਮਰ ਨਾਲ ਸਜਾਇਆ ਕਰਦੇ ਸਨ, ਇਸ ਉਪਰ ਪਾਠ ਹੈ:-

ਸੰਮਤ 1741 ਸਤਿ ਸ੍ਰੀ ਅਕਾਲ ਪੁਰਖ ਜੀ ਸਹਾਇ/ ਤੁਹੀ ਖੜਗਧਾਰਾ ਤੁਹੀ ਬਾਚਵਾਰੀ/ ਤੁਹੀ ਤਰਿ ਤਰਵਾਰ ਕਾਤੀ ਕਟਾਰੀ/ ਹਲੱਬੀ ਜਨੱਬੀ ਮਗਰਬੀ ਤੁਹੀ ਹੈ/ ਨਿਹਾਰੇ ਜਹਾਂ ਆਪ ਨਾਢੀ ਵਹੀ ਹੈ।

11) ਦਸਮੇਸ਼ ਦੇ ਢਾਲੇ ਦੇ ਦੋ ਫੱਲ, ਜਿਨ੍ਹਾ ਤੇ ਦਸ ਅਵਤਾਰਾ ਦੀਆਂ ਤਸਵੀਰਾ ਹਨ।

12) ਕਲਗੀਧਰ ਦੇ ਤੀਰ ਦੀ ਮੁੱਖੀ ਦਾ ਪ੍ਰਸੰਗ ਇਉਂ ਹੈ:-

ਦਸਮੇਸ਼ ਅਨੰਦਪੁਰ ਇੱਕ ਸਿੰਬਲ ਦੇ ਬਿਰਛ ਵਿਚ ਤੀਰਾਂ ਦਾ ਨਿਸ਼ਾਨਾ ਲਗਾਇਆ ਕਰਦੇ ਸਨ। ਉਹ ਬਿਰਛ ਕੁਝ ਵਰ੍ਹੇ ਬੀਤੇ ਹਨ ਕਿ ਸੁੱਕ ਕੇ ਡਿੱਗ ਪਿਆ ਹੈ। ਉਸ ਵਿਚੋਂ ਕਈ ਮੁੱਖੀਆਂ ਲੱਭੀਆਂ। ਇੱਕ ਮੁੱਖੀ ਕੇਸਗੜ੍ਹ ਦੇ ਪੁਜਾਰੀ ਸਿੰਘ ਨੇ ਬਾਬਾ ਨਰਾਇਣ ਸਿੰਘ ਮਹੰਤ ਡੇਰਾ ਬਾਬਾ ਅਜੈਪਾਲ ਸਿੰਘ ਸਾਹਿਬ ਨੂੰ ਦਿੱਤੀ। ਉਸ ਨੇ ਮਹਾਰਾਜਾ ਹੀਰਾ ਸਿੰਘ ਨੂੰ ਦਿੱਤੀ।

**ਪਟਿਆਲਾ** ਵਿਖੇ ਕਿਲੇ ਅੰਦਰ ਬਾਬਾ ਆਲਾ ਸਿੰਘ ਜੀ ਦੇ ਬੁਰਜ ਵਿੱਚ ਦਸਮੇਸ਼ ਜੀ ਦੀਆਂ ਇਹ ਗੁਰ-ਵਸਤਾਂ ਹਨ:-

(1) ਹੁਕਮਨਾਮਾ ਦਸਮੇਸ਼ ਜੀ ਦਾ (2) ਦਸਮੇਸ਼ ਜੀ ਦੀ ਸ਼ਿਕਾਰਗਾਹ ਤਲਵਾਰ (3) ਸਿਰੀ ਸਾਹਿਬ ਕਲਗੀਧਰ ਜੀ ਦਾ ਜਿਸ ਤੇ ਲਿਖਿਆ ਹੈ "ਅਕਾਲ ਸਹਾਇ ਗੁਰੂ ਗੋਬਿੰਦ ਸਿੰਘ" ਜੋ ਦਰਸ਼ਨ ਕਰੇਗਾ ਸੋ ਨਿਹਾਲ ਹੋਏਗਾ। (4) ਦਸਮੇਸ਼ ਜੀ ਦਾ ਦੋ ਫਾਂਕਾ ਤੀਰ ਇਸ ਤੇ ਸੋਨੇ ਦੇ ਤਿੰਨ ਬੰਦ ਹਨ। (5) ਦਸਮ ਗੁਰੂ ਜੀ ਦਾ ਬਰਛਾ ਜਿਸਦਾ ਛੜ ਅਜੀਬ ਜ਼ੌਹਰਦਾਰ ਹੈ। (6) ਕਲਗੀਧਰ ਜੀ ਦਾ ਸਫਾਜ਼ੰਗ। (7) ਦਸਮੇਸ਼ ਜੀ ਦਾ ਗੁੱਟਕਾ ਜਿਸ ਵਿੱਚ ਜਪੁਜੀ, ਰਹਿਰਾਸ, "ਸਰਨ ਪਰੇ ਕੀ ਰਾਖੋ ਸਰਮਾ" ਤੱਕ, ਕੀਰਤਨ ਸੋਹਲਾ, ਗੁਰੂ ਤੇਗ ਬਹਾਦਰ ਜੀ ਦੇ ਸ਼ਬਦ ਅਤੇ ਸਲੋਕ ਹਨ। (8) ਕਲਗੀਧਰ ਜੀ ਦਾ ਸੁਨਹਿਰੀ ਸ਼ਿਕਾਰਗਾਹ ਕਟਾਰ (9) ਦਸਮੇਸ਼ ਜੀ ਦੇ ਪਊਏ ਜੋ ਪਿੰਡ ਘੋਬ ਦੇ ਸੇਠ ਨੇ ਮਹਾਰਾਜਾ ਸਾਹਿਬ ਨੂੰ ਦਿੱਤੇ। (10) ਦਸਮੇਸ਼ ਦਾ ਖੰਡਾ ਜੋ ਭਾਈ ਸਾਹਿਬ ਬਾਗੜੀਆ ਨੇ ਮਹਾਰਾਜਾ ਨੂੰ ਦਿੱਤਾ। (11) ਗੁਰੂ ਗੋਬਿੰਦ ਸਿੰਘ ਜੀ ਦਾ ਆਰੇ ਦੇ ਦੰਦਿਆਂ ਵਾਲਾ ਖੰਡਾ ਜਿਸ ਉੱਪਰ ਗੁਰਮੁਖੀ ਅਤੇ ਸੰਸਕ੍ਰਿਤ ਵਿੱਚ ੴ ਸਤਿਗੁਰ ਪ੍ਰਸਾਦਿ ਦੇਗ ਤੇਗ ਫਤਹਿ ਲਿਖਿਆ ਹੋਇਆ ਹੈ। (12) ਸੰਮਤ 1753 ਨੂੰ ਹੁਕਮਨਾਮੇ ਦੀ ਪਾਲਣਾ ਕਰਦੇ ਹੋਏ ਜਦੋਂ ਭਾਈ ਤਲੋਕਾ ਜੀ ਤੇ ਭਾਈ ਰਾਮਾ ਜੀ ਅਨੰਦਪੁਰ ਸਾਹਿਬ ਪੁੱਜੇ ਤਾਂ ਗੁਰੂ ਜੀ ਨੇ ਉਨ੍ਹਾਂ ਨੂੰ ਇੱਕ ਹੁਕਮਨਾਮਾ ਜਿਸ ਵਿੱਚ ਤੇਰਾ ਘਰ ਮੇਰਾ ਅਸਹਿ ਦਾ ਵਰਦਾਨ ਦਿੱਤਾ ਹੈ ।(13) ਇੱਕ ਸ੍ਰੀ ਸਾਹਿਬ ਦੀ ਬਖਸ਼ਿਸ਼ ਕੀਤੀ। ਇਸ ਸ੍ਰੀ ਸਾਹਿਬ ਦੀ ਮਿਆਨ ਨਾਲ ਇੱਕ ਛੋਟੀ ਕਿਰਚ ਵੀ ਲੱਗੀ ਹੋਈ ਹੈ।(14) ਦਸਵੇਂ ਪਾਤਿਸ਼ਾਹ ਦਾ ਜੰਗ ਸਮੇਂ ਸਰੀਰ ਦੀ ਰੱਖਿਆ ਲਈ ਪਹਿਨਿਆਂ ਜਾਣ ਵਾਲਾ ਕਵੱਚ ਜਿਸ ਦੇ ਇੱਕ ਪਾਸੇ ਮੂਲ ਮੰਤਰ ਹੈ ਅਤੇ ਦੂਜੇ ਪਾਸੇ ਸਿਰ ਮਸਤਕ ਰਖਾ ਪਾਰਬ੍ਰਹਮ ਵਾਲਾ ਸ਼ਬਦ ਹੈ।

**ਟਿੱਬੀ ਸਾਹਿਬ** (ਮੁਕਤਸਰ) ਵਿਖੇ ਦਸਵੇਂ ਪਾਤਿਸ਼ਾਹ ਦੇ ਘੋੜੇ ਦੀ ਰਕਾਬ ਪਈ ਹੈ।

**ਲਖਨੌਰ**:- ਮਾਤਾ ਗੁਜਰੀ ਜੀ ਦੇ ਬਾਲ ਗੁਰੂ ਗੋਬਿੰਦ ਸਿੰਘ ਜਦੋਂ ਪਟਨਾ ਤੋਂ ਅਨੰਦਪੁਰ ਸਾਹਿਬ ਆਏ ਤਾਂ ਰਸਤੇ ਵਿੱਚ ਅੰਬਾਲੇ ਤੋਂ 9 ਕਿਲੋਮੀਟਰ ਦੂਰ ਪਿੰਡ ਲਖਨੌਰ ਵਿੱਚ ਠਹਿਰੇ। ਇਥੇ ਮਾਤਾ ਜੀ ਦਾ ਪਲੰਘ, ਲੱਕੜ ਦੀ ਪਰਾਤ ਅਤੇ ਬਾਲ ਗੁਰੂ ਜੀ ਦਾ ਪਲੰਘ ਪਏ ਹਨ।

## ਹੁਕਮਨਾਮੇ

ਗੁਰੂ ਸਾਹਿਬਾਨ ਦੇ ਸੰਗਤ ਵੱਲ ਲਿਖੇ ਪੱਤਰਾਂ ਨੂੰ ਹੁਕਮਨਾਮਿਆ ਦਾ ਦਰਜਾ ਦਿੱਤਾ ਗਿਆ ਹੈ। ਇਹ ਗੱਲ ਹੋਰ ਵੀ ਪਰਗਟ ਹੈ ਕਿ ਇਹ ਹੁਕਮਨਾਮੇ ਗੁਰੂ ਸਾਹਿਬ ਦੇ ਖ਼ੁਦ ਹੱਥੀਂ ਲਿਖੇ ਹੋਏ ਨਹੀਂ। ਇਸੇ ਕਰਕੇ ਇਕ ਦੋ ਨੂੰ ਛੱਡ ਕੇ ਹਰ ਇਕ ਦਾ ਆਰੰਭ ਇਉਂ ਹੁੰਦਾ ਹੈ 'ਸ੍ਰੀ ਗੁਰੂ ਜੀਉ ਦੀ ਆਗਿਆ ਹੈ।' ਇਉਂ ਹੋ ਸਕਦਾ ਹੈ ਕਿ ਲਿਖਾਏ ਗੁਰੂ ਸਾਹਿਬ ਨੇ ਹੋਣ। ਲਿਖੇ ਜਾਣ ਉਪਰੰਤ ਗੁਰੂ ਸਾਹਿਬ, ਖ਼ੁਦ ਉਸ ਪੱਤਰ ਨੂੰ ਦੇਖਦੇ ਸਨ ਅਤੇ ਸਹੀ ਯਾ ਨੀਸਾਣ ਪਾਉਣ ਲੱਗਿਆਂ ਪਾਸੇ 'ਤੇ ਜ਼ਰੂਰੀ ਗੱਲ ਨੂੰ ਦੁਹਰਾ ਵੀ ਦਿੰਦੇ ਸਨ, ਜਿਵੇਂ ਕਿ ਇਹਨਾਂ ਪੱਤਰਾਂ ਦੀਆਂ ਵੱਖੀਆਂ 'ਤੇ ਪਈਆਂ ਇਕ ਇਕ ਦੋ ਦੋ ਯਾ ਵੱਧ ਸਤਰਾਂ ਤੋਂ ਪਰਗਟ ਹੈ। ਭਾਈ ਗੁਰਦਾਸ, ਭਾਈ ਮੁਹਕਮ ਸਿੰਘ ਜੀ, ਭਾਈ ਹੁਲਾਸ ਚੰਦ, ਭਾਈ ਮੇਹਰ ਚੰਦ ਰੂਪੇ ਕੇ ਨਾਂ ਲਿਖੇ ਪੱਤਰਾਂ 'ਤੇ ਇਹ ਲਿਖਤ ਮੌਜੂਦ ਹੈ। ਪਟਨੇ ਵਾਸੀ ਭਾਈ ਰਾਮਰਾਇ ਤੇ ਦਾਈ ਲਾਡੋ ਦੇ ਨਾਂ ਭੇਜਿਆ ਰੁੱਕਾ ਸਾਰੇ ਦਾ ਸਾਰਾ ਗੁਰੂ ਸਾਹਿਬ ਦੀ ਪਵਿਤਰ ਕਲਮ ਤੋਂ ਹੈ। ਇਹ ਪੱਤਰ ਗੁਰਦੁਆਰਾ ਮੈਣੀ ਸੰਗਤ ਵਿਚ ਪਈ ਇਕ ਪ੍ਰਾਚੀਨ ਬੀੜ ਵਿਚ ਚੇਪਿਆ ਹੋਇਆ ਹੈ। ਇਸ 'ਤੇ ਸੰਮਤ ਹੈ ਨਹੀਂ।

ਹਰੇਕ ਹੁਕਮਨਾਮੇ ਦੇ ਸਿਰ ਉੱਤੇ '੧ੴ ਸਤਿ ਗੁਰੂ' ਲਿਖਿਆ ਮਿਲਦਾ ਹੈ ਜਦੋਂ ਕਿ ਗੁਰੂ ਤੇਗ਼ ਬਹਾਦਰ ਜੀ ਦੇ ਹੁਕਮਨਾਮਿਆਂ ਤੇ 'ਗੁਰੂ ਸਤਿ' ਲਿਖਿਆ ਹੋਇਆ ਹੈ। ਸ੍ਰੀ ਦਸਮੇਸ਼ ਜੀ ਦਾ ਵਿਸ਼ੇਸ਼ ਨੀਸਾਣ o → ਵੀ ਲਗਭਗ ਹਰ ਪੱਤਰ ਤੇ ਮੌਜੂਦ ਹੈ ਜਿਸਦਾ ਭਾਵ ਨਿਸਚਤ ਤੌਰ 'ਤੇ ਦੱਸਣਾ ਔਖਾ ਹੈ। ਹੋ ਸਕਦਾ ਹੈ ਇਹ ਚੱਕਰ 'ਤੇ ਤੀਰ ਦਾ ਨਿਸ਼ਾਨ ਹੋਵੇ ਜਿਸਨੂੰ ਗੁਰੂ ਸਾਹਿਬ ਵਿਸ਼ੇਸ਼ ਚਿੰਨ੍ਹ ਦੇ ਤੌਰ 'ਤੇ ਪ੍ਰਮਾਣ ਵਜੋਂ ਵਰਤਦੇ ਹੋਣ ਤੇ ਸਿਖ ਇਸੇ ਨੀਸਾਣ ਤੋਂ ਅਸਲ ਹੁਕਮਨਾਮੇ ਦੀ ਪਛਾਣ ਕਰਦੇ ਹੋਣ। ਗੁਰੂ ਸਾਹਿਬ ਦੇ ਸਮੇਂ ਲਿਖੀਆਂ ਗਈਆਂ ਕਈ ਬੀੜਾਂ ਵਿਚ ਵੀ ਇਹ ਨੀਸਾਣ ਇਸੇ ਤਰ੍ਹਾਂ ਮਿਲਦਾ ਹੈ, ਜਿਵੇਂ ਕਿ 1682 ਈ. ਦੀ ਲਿਖੀ ਬੀੜ 'ਤੇ ਜੋ ਕਿ ਛੋਟਾ ਮਿਰਜਾਪੁਰ ਵਿਚ ਹੈ, 1686 ਈ. ਦੀ ਲਿਖੀ ਬੀੜ 'ਤੇ ਜੋ ਕਿ ਅਹੀਆ ਗੰਜ ਲਖਨਊ ਵਿਚ ਮੌਜੂਦ ਹੈ। o → ੧ੴ ਸਤਿਗੁਰੂ' ਇਹ ਦਸਖਤੀ ਨੀਸਾਣ ਪਰਗਟ ਕਰਦੇ ਹਨ ਕਿ ਬਾਵਜੂਦ ਅਨੇਕਾਂ ਰੁਝੇਵਿਆਂ ਦੇ ਗੁਰੂ ਸਾਹਿਬ ਹਰ ਖ਼ਤ-ਪੱਤਰ ਦੀ ਨਜ਼ਰਸਾਨੀ ਕਰਦੇ ਤੇ ਜ਼ਰੂਰੀ ਸਨੇਹੇ ਲਈ ਆਪਣੇ ਵਲੋਂ ਤਾਕੀਦੀ ਨੋਟ ਵੀ ਨਾਲ ਲਿਖ ਦਿੰਦੇ ਸਨ।

1. ਇਹ ਹੁਕਮਨਾਮਾ ਫੂਲਕੀਆ ਘਰਾਣੇ ਦੇ ਚੌਧਰੀ ਭਾਈ ਰਾਮਾ ਤੇ ਤਿਲੋਕਾ ਦੇ ਨਾਂ ਉਸ ਸਮੇਂ ਲਿਖਿਆ ਗਿਆ ਸੀ ਜਦੋਂ ਔਰੰਗਜ਼ੇਬ ਨੇ ਸੰਨ 1696 ਈਸਵੀ ਵਿੱਚ ਤਾਕੀਦੀ ਹੁਕਮ ਦੇ ਕੇ ਸ਼ਹਿਜ਼ਾਦਾ ਮੁਅੱਜ਼ਮ ਨੂੰ ਪੰਜਾਬ ਵਲ ਘੱਲਿਆ ਸੀ ਤੇ ਗੁਰੂ ਸਾਹਿਬ ਵੀ ਇਹਤਯਾਤ ਵਜੋਂ ਸੁਰੱਖਿਆ ਦਾ ਪ੍ਰਬੰਧ ਕਰ ਰਹੇ ਸਨ। ਇਸ ਦਾ ਅਸਲ ਪੱਤਰ ਮਹਾਰਾਜਾ ਪਟਿਆਲ਼ਾ ਦੇ ਘਰਾਣੇ ਪਾਸ ਹੈ।

ੴ ਸਤਿ ਗੁਰੂ

ਭਾਈ ਰਾਮਾ ਭਾਈ ਤਲੋਕਾ ਸੰਗਤ ਗੁਰੂ ਰਖੈਗਾ ਤੁਸਾਂ ਅਸਵਾਰ ਲੈ ਕੇ ਆਵਣਾ ਜ਼ਰੂਰ ਆਵਣਾ ਤੇਰੇ ਤੇ ਅਸਾਡੀ ਭਾਰੀ ਮਿਹਰਵਾਨਗੀ ਹੈ ਤੁਸਾਂ ਆਵਣਾ ੧ ਜੋੜਾ ਰਖਵਾਣਾ।

ੴ ਸਤਿ ਗੁਰੂ

ਸਿਰੀ ਗੁਰੂ ਜੀਉ ਕੀ ਆਗਿਆ ਹੈ ਭਾਈ ਤਲੋਕਾ ਭਾਈ ਰਾਮਾ ਸਰਬਤ ਸੰਗਤਿ ਗੁਰੂ ਰਖੈਗਾ ਤੁਧ ਜਮੀਅਤ ਲੈ ਕੇ ਅਸਾਡੇ ਹਜੂਰ ਆਵਣਾ। ਮੇਰੀ ਤੇਰੈ ਉਪਰਿ ਬਹੁਤ ਖੁਸੀ ਹੈ। ਤੇਰਾ ਘਰੁ ਮੇਰਾ ਹੈ, ਤੁਧ ਹੁਕਮ ਦੇਖਦਿਆਂ ਛੇਤੀ ਅਸਾਡੇ ਹਜੂਰਿ ਆਵਣਾ ਤੇਰਾ ਘਰੁ ਮੇਰਾ ਅਸੈ। ਤੁਧ ਸਿਤਾਬੀ ਹੁਕਮੁ ਦੇਖਦਿਆਂ ਹੀ ਆਵਣਾ ਤੁਸਾਂ ਅਸਵਾਰ ਲੈ ਕੇ ਆਵਣਾ ਜ਼ਰੂਰ ਆਵਣਾ ਤੇਰੈ ਉਤੈ ਅਸਾਡੀ ਭਾਰੀ ਮਿਹਰਵਾਨਗੀ ਅਸੈ ਤੈ ਆਵਣਾ ੧ ਇਕ ਜੋੜਾ ਭੇਜਾ ਹੈ ਰਖਵਾਣਾ।।

2. ਭਾਈ ਰੂਪੇ ਦੇ ਖਾਨਦਾਨ ਵਿਚੋਂ ਭਾਈ ਸੁਖੀਏ ਦੇ ਨਾਮ ਲਿਖਿਆ ਇਹ ਪੱਤਰ ਵੀ ਇਸੇ ਸਮੇਂ ਦਾ ਹੀ ਜਾਪਦਾ ਹੈ। ਇਸ ਦੀ ਅਸਲ ਕਾਪੀ ਪਿੰਡ ਭਾਈ ਰੂਪੇ ਜ਼ਿਲ੍ਹਾ ਬਠਿੰਡਾ ਵਿੱਚ ਸਬੰਧਤ ਘਰਾਣੇ ਪਾਸ ਹੈ।

੧ ਇੱਕ ਊਂਟ ਲੈ ਆਵਣਾ ਤੁਸਾਂ ਜ਼ਰੂਰ ਆਵਣਾ ਭਾਈ ਰੂਪੇ ਕਾ ਘਰੁ ਮੇਰਾ ਹੈ, ਮੇਰੀ ਖੁਸ਼ੀ ਹੈ। ਸਤਰਾਂ ੧੦

ੴ ਸਤਿ ਗੁਰੂ ਜੀ

ਸਿਰੀ ਗੁਰੂ ਜੀਉ ਕੀ ਆਗਿਆ ਹੈ ਭਾਈ ਸੁਖੀਆ ਸਰਬਤ ਸੰਗਤਿ ਰੂਪੇ ਕੀ ਗੁਰੂ ਰਖੈਗਾ ਸੰਗਤ ਗੁਰੂ ਗੁਰੂ ਜਪਣਾ ਜਨਮੁ ਸਉਰੈਗਾ ਅਸਵਾਰ ਪਿਆਦੇ ਬੰਦੂਕੀ ਜਮੀਅਤਿ ਲੈਕੇ ਤੁਸਾਂ ਆਵਣਾ ਮੇਰੀ ਬਹੁਤ ਖੁਸ਼ੀ ਹੈ ਜੋ ਆਵਗੁ ਸੋ ਨਿਹਾਲ ਹੋਗੁ ਹੁਕਮ ਦੇਖਦੇ ਹੀ ਸਿਤਾਬੀ ਆਵਣਾ ਗੁਰੂ, ਸੰਗਤ ਕੀ ਬਹੁੜੀ ਕਰੇਗਾ ਗੁਰੂ ਸੰਗਤ ਕੇ ਸਭ ਮਨੋਰਥ ਪੂਰੇ ਕਰੈਗਾ ਸੰਗਤ ਨਿਹਾਲ ਹੋਈ।

੧ ਊਂਟ ਭੇਜਣਾ ਸੁਖੀਆ ਗੁਰੂ ਰਖੈਗਾ ਤੁਸਾਂ ਹਜੂਰਿ ਆਵਣਾ ਘਰ ਤੁਸਾਡਾ ਹੈ।

3. ਇਹ ਹੁਕਮਨਾਮਾ ਭਾਈ ਬਹਿਲੋ ਦੇ ਖਾਨਦਾਨ ਵਿਚੋਂ ਹੋਏ ਭਾਈ ਗੁਰਦਾਸ ਦੇ ਪੋਤੇ, ਭਾਈ ਦੇਸ ਰਾਜ ਦੇ ਨਾਮ ਹੈ, ਜੋ ਮਸੰਦੀ ਫਰਜ਼ ਨਿਭਾਉਂਦਾ ਹੋਇਆ ਉੱਚਾ-ਸੁੱਚਾ ਰਿਹਾ। ਇਸ ਦੀ ਅਸਲ ਕਾਪੀ ਪਿੰਡ ਫਫੜੇ ਭਾਈ ਕੇ, ਤਹਿਸੀਲ ਮਾਨਸਾ, ਜ਼ਿਲ੍ਹਾ ਬਠਿੰਡਾ ਵਿੱਚ ਹੈ।

੧ ਗੁਰੂ ਜੀ ਭਾਈ ਦੇਸ ਰਾਜ ਨੋ ਸੰਗਤ ਕਾਰ ਦੇਣੀ। ਤੁਸਾਡਾ ਭਲਾ ਹੋਵੈਗਾ।

੧ੴ ਸਤਿਗੁਰੂ ਜੀ

ਸਿਰੀ ਗੁਰੂ ਜੀ ਕੀ ਆਗਿਆ ਹੈ। ਭਾਈ ਦੇਸ ਰਾਜ ਸਰਬਤਿ ਸੰਗਤਿ ਗੁਰਦਾਸ ਭਗਤੇ ਫਫੜੇ ਕਾ ਸਹਲੰਗੁ ਗੁਰੂ ਰਖੈਗਾ ਸੰਗਤਿ ਗੁਰੂ ਗੁਰੂ ਜਪਣਾ ਜਨਮ ਸਉਰੈਗਾ ਭਾਈ ਦੇਸਰਾਜ ਹਜੂਰ ਆਇਆ ਖੁਸੀ ਹੋਈ ਕਾਰ ਸੰਗਤ ਭਾਈ ਦੇਸਰਾਜ ਨੂੰ ਦੇਣੀ ਮੇਰੀ ਖੁਸੀ ਹੈ। ਨਿਹਾਲ ਹੋਏ ਮਿਤੀ ਵੈਸਾਖੋ ੨੭ ਸੰਮਤ ੧੭ਖ਼੬ ਸਤਰਾਂ ਖ਼ ।

4. ਦਮਦਮਾ ਸਾਹਿਬ ਦੇ ਮੁਕਾਮ ਤੋਂ ਸਮੂਹ ਬੈਰਾੜਾਂ ਦੇ ਨਾਂ ਇਹ ਪੱਤਰ ਉਦੋਂ ਜਾਰੀ ਕੀਤਾ ਗਿਆ ਸੀ ਜਦੋਂ ਗੁਰੂ ਸਾਹਿਬ ਦੱਖਣ ਵਲ ਤੁਰਨ ਲੱਗੇ ਸਨ। ਇਸ ਦਾ ਅਸਲ ਭਾਈ ਰੂਪੇ ਕਿਆਂ ਦੇ ਬੰਸ ਪਾਸ ਹੈ।

੧ੴ ਸਿਰੀ ਸਤਿ ਗੁਰੂ ਜੀ

ਸਿਰੀ ਗੁਰੂ ਜੀ ਕੀ ਆਗਿਆ ਹੈ ਸਰਬਤਿ ਸੰਗਤਿ ਬੈਰਾੜਾਂ ਕੀ ਗੁਰੂ ਰਖੈਗਾ ਗੁਰੂ ਗੁਰੂ ਜਪਣਾ ਜਨਮ ਸਉਰੈਗਾ ਫੁਰਮਾਇਸਿ ਹੁਕਮ ਦੇਖਦਿਆਂ ਭੇਜਣੀ। ੧ ਬੈਲ ਹਛਾ ਇਕ ਭਾਈ ਥਿਰਾਜੁ ਸਿੰਘ, ੧ ਬੈਲ ਹਛਾ ਇਕ ਭਾਈ ਬੁਲਾਕੀ ਸਿੰਘ, ੧ ਬੈਲ ਹਛਾ ਇਕ ਭਾਈ ਬਾਜ ਸਿੰਘ, ੧ ਬੈਲ ਹਛਾ ਇਕ ਭਾਈ ਧਰਮ ਸਿੰਘ ਰੂਪੈ ਕਾ ਸਰਬਤ ਸੰਗਤਿ ਬੈਰਾੜਾਂ ਕੀ ਭਾਈ ਰੂਪੇ ਕੀ ਵਸਦੀ ਕੀ ਗੁਰੂ ਰਖੈਗਾ। ੪ ਬੈਲ ਚਾਰ ਹਛੇ ਬਹਿਲਾਂ ਨੋ ਭੇਜਣੇ ਹੁਕਮੁ ਦੇਖਦਿਆਂ ਮੇਰੀ ਤੁਸਾਂ ਉਪਰ ਖੁਸੀ ਹੈ। ਅਸਾਂ ਦਖਣ ਨੋ ਕੂਚੁ ਕੀਤਾ ਹੈ ਜਿਨ ਸਿਖ ਸਾਡੇ ਨਾਲਿ ਚਲਣਾ ਹੋਇ ਤਿਨਿ ਹੁਕਮ ਦੇਖਦਿਆਂ ਹਜੂਰਿ ਆਵਣਾ ਮੇਰੀ ਤੁਸਾਂ ਉਪਰਿ ਖੁਸੀ ਹੈ। ਤੁਸਾਡੀ ਗੁਰੂ ਜੀ ਤੁਸਾਡੀ ਰਖੈਗਾ।

ਸੰਮਤੁ ੧੭੬੩ ਮਿਤੀ ਕਤਕੋ ੨੦ ॥ ਸਤਰਾਂ ੯ ॥

## ਅਕਾਲ ਤਖਤ-ਸ੍ਰੀ ਅੰਮ੍ਰਿਤਸਰ:

ਸ੍ਰੀ ਗੁਰੂ ਹਰਗੋਬਿੰਦ ਸਾਹਿਬ ਨੇ ਸੰਨ 1608 ਵਿੱਚ ਸ੍ਰੀ ਅੰਮ੍ਰਿਤਸਰ ਸਾਹਿਬ ਹਰਿਮੰਦਰ ਸਾਹਿਬ ਦੇ ਸਾਹਮਣੇ ਇੱਕ ਉੱਚਾ ਰਾਜ ਸਿੰਘਾਸਨ (ਸ਼ਾਹੀ ਤਖਤ) ਤਿਆਰ ਕਰਵਾ ਕੇ ਉਸਦਾ ਨਾਂ ਅਕਾਲ ਬੁੰਗਾ ਰੱਖਿਆ, ਜਿਸ ਥਾਂ ਸਵੇਰੇ ਅਤੇ ਸ਼ਾਮ ਨੂੰ ਦੀਵਾਨ ਲਗਾ ਕੇ ਸੰਗਤਾਂ ਨੂੰ ਨਿਹਾਲ ਕਰਦੇ ਸਨ। ਅਕਾਲ ਬੁੰਗਾ ਪੰਥਕ ਜਥੇਬੰਦੀ

ਦਾ ਕੇਂਦਰ ਹੈ। ਪੰਥ ਇਸ ਤੋਂ ਮੁੱਢ ਤੋਂ ਗੁਰਮਤੇ ਸੋਧਦਾ ਰਿਹਾ ਹੈ। ਇਹ ਗੁਰਦੁਆਰਾ ਸਿੱਖਾਂ ਦਾ ਪਹਿਲਾ ਤਖਤ ਹੈ। ਇੱਥੇ ਗੁਰੂ ਸਾਹਿਬਾਨ ਅਤੇ ਧਰਮਵੀਰ ਸ਼ਹੀਦਾਂ ਦੇ ਇਹ ਸ਼ਸ਼ਤਰ ਹਨ:-



ਅਕਾਲ ਤਖਤ, ਸ੍ਰੀ ਅੰਮ੍ਰਿਤਸਰ ਵਿਖੇ ਸੁਭਾਇਮਾਨ ਕੁਝ ਸ਼ਸਤਰ

(1) ਸਿਰੀ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ (2) ਸਿਰੀ ਸਾਹਿਬ ਬਾਬਾ ਬੁੱਢਾ ਜੀ ਦਾ (3) ਸਿਰੀ ਸਾਹਿਬ ਬਾਬਾ ਜੇਠਾ ਜੀ ਦਾ (4) ਸਿਰੀ ਸਾਹਿਬ ਭਾਈ ਉਦੈ ਸਿੰਘ ਜੀ ਦਾ ਜੋ ਦਸਮ ਪਾਤਿਸ਼ਾਹ ਜੀ ਦੇ ਹਜ਼ੂਰੀ ਸਨ। (5) ਸਿਰੀ ਸਾਹਿਬ ਬਾਬਾ ਕਰਮ ਸਿੰਘ ਜੀ ਸ਼ਹੀਦ ਦਾ (6) ਸਿਰੀ ਸਾਹਿਬ ਬਾਬਾ ਬਿਧੀ ਚੰਦ ਜੀ ਦਾ (7) ਦੋਧਾਰਾ ਖੰਡਾ ਬਾਬਾ ਦੀਪ ਸਿੰਘ ਜੀ ਦਾ। ਬਾਬਾ ਦੀਪ ਸਿੰਘ ਜੀ ਦਾ ਦੋਧਾਰਾ ਖੰਡਾ ਉਨ੍ਹਾਂ ਦੇ ਜੱਦੀ ਪਿੰਡ ਪੋਹੂਵਿੰਡ (ਅੰਮ੍ਰਿਤਸਰ) ਵਿਖੇ ਵੀ ਹੈ, ਜਿਸਦਾ ਵਜ਼ਨ 16 ਸੇਰ ਪੱਕਾ ਹੈ। ਅੰਮ੍ਰਿਤਸਰ ਵਿਖੇ ਹੀ ਸ਼ਹੀਦਾਂ ਦੇ ਗੁਰਦੁਆਰੇ ਵਿੱਚ ਬਾਬਾ ਦੀਪ ਸਿੰਘ ਜੀ ਦੇ ਤਿੰਨ ਖੰਡੇ ਤੇ ਸ਼ਸਤਰ ਸੁਭਾਇਮਾਨ ਹਨ। ਜਿਸ ਦੇ ਦਰਸ਼ਨ ਮੈਂ ਆਪਣੇ ਪਰਿਵਾਰ ਸਮੇਤ ਪੋਹੂਵਿੰਡ ਵਿਖੇ ਬਾਬਾ ਜੀ ਕੇ 16 ਸੇਰ ਵਜ਼ਨੀ ਖੰਡੇ ਦੇ ਦਰਸ਼ਨ ਕੀਤੇ ਸਨ। ਮੈਂ ਇਸ ਖੰਡੇ ਨੂੰ ਇੱਕ ਹੱਥ ਨਾਲ ਚੁੱਕ ਕੇ ਸੰਭਾਲ ਨਹੀਂ ਸੀ ਸਕਿਆ। ਵਿਚਾਰਨ ਵਾਲੀ ਗੱਲ ਹੈ ਕਿ ਉਸ ਸਮੇਂ ਬਾਬਾ ਦੀਪ ਸਿੰਘ ਜੀ ਜੋ ਕਿ ਤਕਰੀਬਨ 70 ਸਾਲ ਦੀ ਉਮਰ ਦੇ ਸਨ: ਉਨ੍ਹਾਂ ਵਿੱਚ ਕਿੰਨਾ ਆਤਮਿਕ ਤੇ ਸਰੀਰਕ ਬਲ ਹੋਵੇਗਾ ਜਿਨ੍ਹਾਂ ਨੇ ਕਿ ਇਸ ਤੇਗੇ ਨਾਲ ਬਹੁਤ ਸਾਰੀਆਂ ਲੜਾਈਆਂ ਲੜੀਆਂ। (8) ਦੋਧਾਰਾ ਖੰਡਾ ਬਾਬਾ ਨੌਧ ਸਿੰਘ ਸ਼ਹੀਦ ਦਾ (9) ਖੜਗ ਭਾਈ ਬਚਿੱਤਰ ਸਿੰਘ ਜੀ ਦਾ, ਜਿਸਦਾ ਤੋਲ 10 ਸੇਰ ਪੱਕਾ ਹੈ। (10) ਕਟਾਰ ਬਾਬਾ ਅਜੀਤ ਸਿੰਘ ਜੀ ਦਾ (11) ਕਟਾਰ ਬਾਬਾ ਜੁਝਾਰ ਸਿੰਘ ਜੀ ਦਾ (12) ਪੇਸ਼ ਕਬਜ਼ ਦੀਪ ਸਿੰਘ ਜੀ ਦਾ (13) ਸ਼ਸਤਰ ਕਿਰਪਾਨ ਜਿਹਾ ਬਾਬਾ ਦੀਪ ਸਿੰਘ ਜੀ ਸ਼ਹੀਦ ਦਾ (14) ਪਿਸਤੌਲ ਬਾਬਾ ਦੀਪ ਸਿੰਘ ਜੀ ਸ਼ਹੀਦ ਦਾ (15) ਪਿਸਤੌਲ ਬਾਬਾ ਗੁਰਬਖਸ਼ ਸਿੰਘ ਜੀ ਦਾ (16) ਦੋ ਤੀਰ ਦਸਮ ਪਾਤਿਸ਼ਾਹ ਜੀ ਦੇ ਜਿਨ੍ਹਾਂ ਦੀ ਮੁੱਖੀ ਨਾਲ ਇੱਕ-ਇੱਕ ਤੋਲਾ ਸੋਨਾ ਹੈ। (17) ਖੰਡਾ ਦਰਮਿਆਨਾ ਬਾਬਾ ਦੀਪ ਸਿੰਘ ਜੀ ਦਾ (18) ਦੋ ਕਿਰਪਾਨਾਂ ਬਾਬਾ

ਦੀਪ ਸਿੰਘ ਜੀ ਦੀਆਂ (19) ਦੋ ਛੋਟੇ ਖੰਡੇ ਬਾਬਾ ਦੀਪ ਸਿੰਘ ਜੀ ਦੇ (20) ਚੱਕਰ ਬਾਬਾ ਦੀਪ ਸਿੰਘ ਜੀ ਦਾ (21) ਚੱਕਰ ਛੋਟਾ ਬਾਬਾ ਦੀਪ ਸਿੰਘ ਜੀ ਦਾ (22) ਚੱਕਰ ਬਾਬਾ ਦੀਪ ਸਿੰਘ ਜੀ ਦਾ ਸੀਸ 'ਤੇ ਸਜਾਉਣ ਦਾ (23) ਅੰਮ੍ਰਿਤਸਰ ਵਿੱਚ ਠਾਕੁਰਦੁਆਰੇ ਦੀ ਗਲੀ ਬ੍ਰਾਹਮਣਾਂ ਦੇ ਘਰ ਗੁਰੂ ਗੋਬਿੰਦ ਸਿੰਘ ਜੀ ਦਾ ਜੋੜਾ ਤੇ ਚੋਲਾ ਜੋ ਭਾਈ ਹਰਾ ਦੇ ਪੁੱਤਰ ਭਾਈ ਨੱਥਾ ਨੂੰ ਦਸਮ ਪਾਤਿਸ਼ਾਹ ਨੇ ਅਨੰਦਪੁਰ ਸਾਹਿਬ ਵਿਖੇ ਬਖਸ਼ਿਆ ਸੀ, ਇੱਥੇ ਹੀ ਪਿਆ ਹੈ।

ਹੁਣ ਲੋੜ ਹੈ ਕਿ ਇਨ੍ਹਾਂ ਸ਼ਸਤਰ ਬਸਤਰਾਂ ਦਾ ਇਤਿਹਾਸ ਸਿਰਫ ਪੰਜਾਬੀ ਵਿੱਚ ਹੀ ਨਾ ਲਿਖਿਆ ਜਾਵੇ ਕਿਉਂਕਿ ਜਦ ਤੋਂ ਆਵਾਜਾਈ ਦੇ ਸਾਧਨ ਅਤੇ ਸੜਕਾਂ, ਰੇਲਾਂ ਨਾਲ ਦੇਸ਼ ਦਾ ਹਰ ਹਿੱਸਾ ਦੂਜੇ ਹਿੱਸੇ ਨਾਲ ਜੁੜ ਗਿਆ ਹੈ, ਇੱਥੇ ਲੱਖਾਂ ਦੀ ਗਿਣਤੀ ਵਿੱਚ ਦੇਸ਼-ਵਿਦੇਸ਼ ਤੋਂ ਆਉਣ ਵਾਲੇ ਸ਼ਰਧਾਲੂਆਂ ਲਈ ਜ਼ਰੂਰੀ ਹੈ ਕਿ ਇਤਿਹਾਸ ਹਿੰਦੀ, ਅੰਗਰੇਜ਼ੀ ਜਾਂ ਹੋਰ ਜ਼ੁਬਾਨਾਂ ਵਿਚ ਵੀ ਲਿਖਿਆ ਜਾਵੇ। ਸਿਰਫ ਇਹ ਇਤਿਹਾਸ ਲਿਖਿਆ ਹੀ ਨਹੀਂ ਸਗੋਂ ਇੱਥੋਂ ਦੇ ਸੇਵਾਦਾਰ ਸ਼ਰਧਾ ਅਤੇ ਪੂਰਨ ਸਤਿਕਾਰ ਨਾਲ ਅਤੇ ਪੂਰੀ ਤਾਂਘ ਨਾਲ ਆਉਣ ਵਾਲੇ ਸ਼ਰਧਾਲੂਆਂ ਨੂੰ ਦੱਸਦੇ ਹੋਏ ਬੁਖਲਾਹਟ ਮਹਿਸੂਸ ਨਾ ਕਰਨ, ਸਗੋਂ ਆਪਣੇ ਪੂਰਵਜ਼ਾਂ, ਮਹਾਂਪੁਰਖਾਂ ਸਬੰਧੀ ਇਤਿਹਾਸ ਦੱਸਦੇ ਹੋਏ ਬਲਿਹਾਰੇ ਹੋ ਹੋ ਜਾਣ। ਦੰਤ-ਕਥਾ ਦੇ ਤੌਰ ਤੇ ਇਹ ਰਵਾਇਤ ਤਾਂ ਮਸ਼ਹੂਰ ਹੋ ਚੁੱਕੀ ਹੈ ਕਿ ਦੂਜੇ ਧਰਮਾਂ ਜਾਂ ਦੂਜੀਆਂ ਕੌਮਾਂ ਕੋਲ ਸਿੱਖ ਬਲੀਦਾਨੀਆਂ ਦੇ ਤੁੱਲ ਕਿਸੇ ਕੋਲ ਇੱਕ, ਕਿਸੇ ਕੋਲ ਦੋ ਜਾਂ ਚਾਰ ਸ਼ਹੀਦ ਹੋਣਗੇ ਜਦੋਂ ਇਹ ਸਿੱਖ ਕੌਮ ਦੇ ਕੋਲ ਇੱਕ ਇੱਕ ਸ਼ਹੀਦ ਇਹੋ ਜਿਹਾ ਹੈ ਜਿਸ ਨੇ ਆਪਣੀ ਮੌਤ ਨੂੰ ਪਰਨਾਉਣ ਵੇਲੇ ਇੱਕ ਪੂਰਨ ਇਤਿਹਾਸ ਦੀ ਸਿਰਜਣਾ ਕੀਤੀ। ਇਤਿਹਾਸ ਗਵਾਹ ਹੈ ਕਿ ਜਿਵੇਂ ਭਾਈ ਮਨੀ ਸਿੰਘ ਬੰਦ-ਬੰਦ ਕਟਾ ਗਏ, ਭਾਈ ਤਾਰੂ ਖੋਪਰੀ ਲੁਹਾ ਗਏ, ਭਾਈ ਮਤੀ ਦਾਸ ਅਤੇ ਭਾਈ ਸਤੀ ਦਾਸ ਨੂੰ ਰੂੰ ਵਿੱਚ ਲਪੇਟ ਕੇ ਅੱਗ ਲਾ ਕੇ ਸਾੜਿਆ ਗਿਆ, ਭਾਈ ਦਿਆਲਾ ਜੀ ਦੇਗ ਦੇ ਉਬਲਦੇ ਪਾਣੀਆਂ ਵਿੱਚ ਉਬਾਲੇ ਗਏ, ਬਾਬਾ ਬੰਦਾ ਸਿੰਘ ਬਹਾਦਰ ਬੋਟੀ-ਬੋਟੀ ਨੋਚੇ ਗਏ ਉਨ੍ਹਾਂ ਦੇ ਪੁੱਤਰ ਦਾ ਦਿਲ ਉਨ੍ਹਾਂ ਦੇ ਸਾਹਮਣੇ ਕੱਢ ਕੇ ਉਨ੍ਹਾਂ ਦੇ ਮੂੰਹ ਵਿੱਚ ਪਾਇਆ ਗਿਆ ਤੇ ਕਿਵੇਂ ਜਬਰ ਤੇ ਜ਼ੁਲਮ ਦੇ ਪਰਚੰਡ-ਯੱਗ ਵਿੱਚ ਔਰਤਾਂ ਤੇ ਬੀਬੀਆਂ ਵੀ ਕਿਤੇ ਪਿੱਛੇ ਨਹੀਂ ਰਹੀਆਂ। ਉਨ੍ਹਾਂ ਦੇ ਸੁਹਾਗ ਉਜੜੇ, ਉਨ੍ਹਾਂ ਦੇ ਬਾਲ ਸ਼ਹੀਦ ਹੋਏ। ਉਨ੍ਹਾਂ ਦੇ ਵੀਰ ਸ਼ਹੀਦ ਹੋਏ ਤੇ ਫਿਰ ਉਹ ਆਪ ਸਵਾ ਸਵਾ ਮਣ ਦੇ ਪੀਸਣੇ ਪੀਸਦੀਆਂ ਹੋਈਆਂ, ਆਪਣੇ ਬੱਚਿਆਂ ਦੇ ਟੋਟਿਆਂ ਦੇ ਹਾਰ ਗਲਾਂ ਵਿੱਚ ਪੁਆਂਦੀਆਂ ਹੋਈਆਂ ਆਪਣੇ ਜੀਵਨ ਦੀਆਂ ਕੁਰਬਾਨੀਆਂ ਪੂਰਨ ਆਹੂਤੀ ਦੇ ਤੌਰ ਤੇ ਪਾ ਗਈਆਂ। ਅਜਿਹੀਆਂ ਬੇ-ਬਹਾ ਲਾਸਾਨੀ ਕੁਰਬਾਨੀਆਂ ਤੋਂ ਉਪਜੀ ਹੈ, ਸਾਡੀ ਅਰਦਾਸ। ਅਜਿਹੇ ਮਰਜੀਵੜਿਆਂ ਅਤੇ ਬਲੀਦਾਨੀਆਂ ਦੀ ਸੁਨਹਿਰੀ ਗਾਥਾ ਦੁਸ਼ਮਣ ਨੇ ਵੀ ਇਹ ਮੰਨਦੇ ਹੋਏ ਲਿਖੀ ਕਿ ਇੱਕ ਸਿੰਘ ਨੇ ਵੀ

ਜਾਬਰ-ਜ਼ਾਲਮ ਤੋਂ ਖਿਮਾ ਯਾਚਨਾ ਨਹੀਂ ਕੀਤੀ ਤੇ ਜੇਕਰ ਜਲਾਦ ਨਾਲ ਕਿਸੇ ਸ਼ਹੀਦ ਦਾ ਵਚਨ ਹੋਇਆ ਤਾਂ ਉਹ ਇਹ ਹੋਇਆ ਕਿ ਉਹ ਉਸ ਨੂੰ ਪੋਰੇ ਪੋਰੇ ਨਾ ਕੱਟੇ, ਸਗੋਂ ਉਸ ਦਾ ਬੰਦ ਬੰਦ ਕੱਟੇ। ਇਜੇਹੇ ਲਮਹਿਆਂ ਦਾ ਇਤਿਹਾਸ ਗਵਾਹ ਹੈ ਕਿ ਸਜ਼ਾ ਦੇਣ ਵਾਲੇ ਜਲਾਦ ਹੀ ਨਹੀਂ ਕੰਬੇ, ਸਗੋਂ ਉਸ ਵੇਲੇ ਦੇ ਹੁਕਮਰਾਨ ਵੀ ਸ਼ਹੀਦਾਂ ਦਾ ਆਪਣੇ ਗੁਰੂ ਪ੍ਰਤੀ ਸਿੱਖੀ ਸਿਦਕ ਤੇ ਸਬਰ ਕੇਸਾਂ-ਸਵਾਸਾਂ ਨਾਲ ਨਿਭਦਾ ਵੇਖ ਕੇ ਧੁਰ ਅੰਦਰ ਰੂਹ ਤੱਕ ਝੰਜੋੜੇ ਗਏ।

ਇਹ ਵਰਣਨਯੋਗ ਹੋਵੇਗਾ ਕਿ ਕੁਝ ਕੁ ਪਵਿੱਤਰ ਇਤਿਹਾਸਕ ਸਥਾਨਾਂ ਤੇ ਪੁਰਾਤਨ ਦਰੱਖਤ ਹੁਣ ਵੀ ਖੜੇ ਹਨ ਜੋ ਕਿ ਗੁਰੂ ਸਾਹਿਬਾਨ ਦੇ ਸਮੇਂ ਦੀ ਵਿਥਿਆ ਜਾਣਦੇ ਹਨ। ਬੇਸ਼ੱਕ ਉਹ ਦਰੱਖਤ ਬੋਲ ਨਹੀਂ ਸਕਦੇ ਪਰ ਉਨ੍ਹਾਂ ਨੇ ਪੁਰਾਣੇ ਸਮਿਆਂ ਦੇ ਹਾਣੀ ਹੋਣ ਵਜੋਂ ਗੁਰੂ ਸਾਹਿਬਾਨ ਦੀ ਹੱਡਬੀਤੀ ਕਹਾਣੀ ਅੱਖੀਂ ਵੇਖੀ ਹੈ। ਜਿਵੇਂ ਕਿ ਹਰਿਮੰਦਰ ਸਾਹਿਬ ਦੀ ਪਰਿਕਰਮਾ ਵਿੱਚ ਦੁੱਖ ਭੰਜਨੀ ਬੇਰੀ ਅਤੇ ਦਰਸ਼ਨੀ ਡਿਓੜੀ ਦੇ ਸੱਜੇ ਪਾਸੇ ਲਾਚੀ ਬੇਰੀ ਹੈ ਜਿੱਥੇ ਗੁਰੂ ਰਾਮਦਾਸ ਪਾਤਿਸ਼ਾਹ ਤੇ ਗੁਰੂ ਅਰਜਨ ਦੇਵ ਪਾਤਿਸ਼ਾਹ ਨੇ ਬੈਠ ਕੇ ਪਵਿੱਤਰ ਸਰੋਵਰ ਦੀ ਸੇਵਾ ਕਰਵਾਈ। ਇਸ ਤਰ੍ਹਾਂ ਹੀ ਇਸ ਪਰਿਕਰਮਾ ਵਿੱਚ ਬੇਰ ਬਾਬਾ ਬੁੱਢਾ ਜੀ ਵੀ ਪਵਿੱਤਰ ਸਰੋਵਰ ਦੇ ਕਿਨਾਰੇ ਸੁਭਾਏਮਾਨ ਹੈ। ਪਿੰਡ ਘੁੜਾਣੀ ਵਿਖੇ ਗੁਰਦੁਆਰਾ ਸਾਹਿਬ ਵਿੱਚ ਛੇਵੇਂ ਪਾਤਿਸ਼ਾਹ ਦੇ ਸਮੇਂ ਦਾ ਨਿੰਮ ਦਾ ਦਰੱਖਤ ਮੌਜੂਦ ਹੈ। ਇਸ ਤਰ੍ਹਾਂ ਹੀ ਪਟਿਆਲੇ ਅਤੇ ਫਤਹਿਗੜ੍ਹ ਸਾਹਿਬ ਦੇ ਵਿਚਕਾਰ ਪਿੰਡ ਅੱਕੜ ਵਿਖੇ ਨੌਵੇਂ ਪਾਤਿਸ਼ਾਹ ਦੇ ਸਮੇਂ ਦਾ ਨਿੰਮ ਦਾ ਦਰੱਖਤ ਹੈ। ਇਨ੍ਹਾਂ ਦੋਨੋਂ ਨਿੰਮਾਂ ਦੇ ਪੱਤੇ ਖਾਣ ਵਿੱਚ ਜ਼ਿਆਦਾ ਕਸੈਲੇ ਨਹੀਂ ਹਨ। ਗੁਰਦੁਆਰਾ ਦੇਗਸਰ ਸਾਹਿਬ ਪਿੰਡ ਕਟਾਣਾ ਨਜ਼ਦੀਕ ਨੀਲੋਂ ਪੁਲ ਵਿਖੇ ਨਹਿਰ ਦੇ ਕਿਨਾਰੇ ਅੱਜ ਵੀ ਇੱਕ ਪੁਰਾਣਾ ਬੋਹੜ ਖੜਾ ਹੈ। ਜਿਸ ਦੇ ਥੱਲੇ ਗੁਰੂ ਗੋਬਿੰਦ ਸਿੰਘ ਸਾਹਿਬ ਅਤੇ ਉਨ੍ਹਾਂ ਦੇ ਸਾਥੀਆਂ ਨੇ ਦੇਗ ਤਿਆਰ ਕੀਤੀ ਸੀ। ਇਸ ਬੋਹੜ ਦੇ ਹੇਠ ਗੁਰੂ ਸਾਹਿਬ ਨੇ ਕੁਝ ਸਮੇਂ ਲਈ ਵਿਸ਼ਰਾਮ ਵੀ ਕੀਤਾ ਸੀ। ਸੰਗਰੂਰ ਦੇ ਨਜ਼ਦੀਕ ਗੁਰਦੁਆਰਾ ਟਾਹਲੀਆਣਾ ਸਾਹਿਬ ਵਿਖੇ ਪੁਰਾਤਨ ਟਾਹਲੀ ਦਾ ਦਰੱਖਤ ਹੈ। ਲੰਮੇ ਜੱਟਪੁਰੇ ਦਸਵੇਂ ਪਾਤਿਸ਼ਾਹ ਦੀ ਕਹਾਣੀ ਕਹਿੰਦਾ ਹੋਇਆ ਟਾਹਲੀ ਦਾ ਰੁੱਖ ਹੈ। ਮੁਕਤਸਰ ਸਾਹਿਬ ਵਿਖੇ ਸਰੋਵਰ ਦੇ ਕਿਨਾਰੇ ਗੁਰਦੁਆਰਾ ਟੁੱਟੀ ਗੰਢੀ ਸਾਹਿਬ ਦੇ ਨਾਲ ਵਣ ਦਾ ਰੁੱਖ ਉਸ ਸਮੇਂ ਦਾ ਖੜਾ ਹੈ। ਫਖਰਸਰ ਥੇੜੀ ਵਿਖੇ ਗੁਰੂ ਸਾਹਿਬ ਦੇ ਸਫਰ ਦੀ ਕਹਾਣੀ ਕਹਿੰਦਾ ਹੋਇਆ ਜੰਡ ਦਾ ਰੁੱਖ ਹੈ। ਇਸ ਤਰ੍ਹਾਂ ਹੀ ਫਿਰੋਜ਼ਪੁਰ ਦੇ ਨਜ਼ਦੀਕ ਪਿੰਡ ਬਜੀਦਪੁਰ ਵਿਖੇ ਜੰਡ ਦਾ ਰੁੱਖ ਹੈ। ਪਾਉਂਟਾ ਸਾਹਿਬ ਤੋਂ ਅਨੰਦਪੁਰ ਸਾਹਿਬ ਆਉਂਦੇ ਹੋਏ ਜਦੋਂ ਗੁਰੂ ਦਸਵੇਂ ਪਾਤਿਸ਼ਾਹ ਰਾਇਪੁਰ ਰਾਣੀ ਦੇ ਸਥਾਨ ਤੇ ਪੁੱਜੇ ਤਾਂ ਰਾਣੀ ਦਾ ਸੱਦਾ ਪ੍ਰਵਾਨ ਕਰਦੇ ਹੋਏ ਉਸ ਦੇ ਮਹਿਲਾਂ ਦੇ ਸਾਹਮਣੇ ਬੋਹੜ ਦੇ ਦਰੱਖਤ ਹੇਠ ਬੈਠ ਕੇ ਭੋਜਨ ਛਕਿਆ। ਉਹ ਬੋਹੜ ਅੱਜ ਵੀ ਉਸ ਸਮੇਂ ਦੀ ਗੁਆਹੀ

ਭਰ ਰਿਹਾ ਹੈ। ਇਸ ਤੋਂ ਅੱਗੇ ਘੱਗਰ ਦਰਿਆ ਦੇ ਕਿਨਾਰੇ ਜਿੱਥੇ ਅੱਜਕੱਲ੍ਹ ਗੁਰਦੁਆਰਾ ਨਾਢਾ ਸਾਹਿਬ ਸੁਭਾਇਮਾਨ ਹੈ; ਉੱਥੇ ਗੁਰੂ ਜੀ ਨੇ ਜੰਡ ਦੇ ਦਰੱਖਤ ਥੱਲੇ ਵਿਸ਼ਰਾਮ ਕੀਤਾ। ਤਲਵੰਡੀ ਸਾਬੋ ਵਿਖੇ ਗੁਰਦੁਆਰਾ ਤਖਤ ਦਮਦਮਾ ਸਾਹਿਬ ਦੇ ਪਿਛਵਾੜੇ ਵਿੱਚ ਉਸ ਸਮੇਂ ਦਾ ਇੱਕ ਰੁੱਖ ਰੂਪੀ ਕਰੀਰ ਉਸ ਸਮੇਂ ਤੋਂ ਹੀ ਚੱਲਿਆ ਆ ਰਿਹਾ ਉੱਚਾ ਟਿੱਲਾ ਗੁਰੂ ਸਾਹਿਬ ਦੇ ਦਮਦਮਾ ਸਾਹਿਬ ਤਲਵੰਡੀ ਸਾਬੋ ਆਉਣ ਦੀ ਸ਼ਾਹਦੀ ਅੱਜ ਵੀ ਭਰ ਰਹੇ ਹਨ।

ਗੁਰੂ ਸਾਹਿਬਾਨ ਨਾਲ ਸਬੰਧਤ ਅਸਤਰ, ਸ਼ਸਤਰ ਅਤੇ ਬਸਤਰਾਂ ਤੋਂ ਇਲਾਵਾ ਹੋਰ ਪੁਰਾਤਨ ਸਮੇਂ ਦੇ ਖੂਹ ਅਤੇ ਬਾਉਲੀਆਂ ਤੇ ਰੁੱਖ ਵੀ ਵੱਖ ਵੱਖ ਥਾਵਾਂ ਉੱਤੇ ਅੱਜ ਵੀ ਸਾਡੇ ਇਤਿਹਾਸ ਦਾ ਧਰੋਹਰ ਬਣੇ ਹੋਏ ਹਨ ਜਿਵੇਂ ਕਿ ਖਡੂਰ ਸਾਹਿਬ ਵਿਖੇ ਗੋਇੰਦਵਾਲ ਦੇ ਰਸਤੇ ਤੇ ਦਮਦਮਾ ਸਾਹਿਬ ਵਿਖੇ ਜੰਡ ਦਾ ਦਰੱਖਤ ਹੈ। ਜਿੱਥੇ ਗੁਰੂ ਅਮਰਦਾਸ ਪਾਤਿਸ਼ਾਹ ਗੁਰੂ ਅੰਗਦ ਦੇਵ ਜੀ ਦੇ ਇਸ਼ਨਾਨ ਲਈ ਖਡੂਰ ਸਾਹਿਬ ਤੋਂ ਚੱਲ ਕੇ ਗੋਇੰਦਵਾਲ ਸਾਹਿਬ ਤੋਂ ਦਰਿਆ ਬਿਆਸ ਤੋਂ ਬਾਰਾਂ ਸਾਲ ਪਾਣੀ ਲਿਆਉਣ ਸਮੇਂ ਪਾਣੀ ਦੀ ਗਾਗਰ ਇਸ ਜੰਡ ਦੇ ਸਹਾਰੇ ਰੱਖ ਕੇ ਦਮ ਲਿਆ ਕਰਦੇ ਸਨ। ਟਿੱਬੀ ਸਾਹਿਬ ਮੁਕਤਸਰ ਵਿਖੇ ਗੁਰੂ ਸਾਹਿਬ ਦੇ ਘੋੜੇ ਦੀ ਕਾਠੀ ਦੀ ਰਕਾਬ, ਗੋਇੰਦਵਾਲ ਸਾਹਿਬ ਵਿਖੇ ਭਾਈ ਗੁਰਦਾਸ ਜੀ ਦਾ ਖੂਹ, ਚਮਕੌਰ ਸਾਹਿਬ ਵਿਖੇ ਬਾਉਲੀ, ਚਮਕੌਰ ਸਾਹਿਬ ਦੇ ਨਜ਼ਦੀਕ ਗੁਰਦੁਆਰਾ ਜੰਡ ਸਾਹਿਬ ਵਿਖੇ ਉਸ ਸਮੇਂ ਦਾ ਜੰਡ ਦਾ ਰੁੱਖ, ਪਿੰਡ ਬੂਰਮਾਜਰਾ ਦਾ ਖੂਹ, ਮਾਛੀਵਾੜੇ ਵਿਖੇ ਪੁਰਾਤਨ ਖੂਹ, ਛੇ ਹਰਟੇ ਦਾ ਖੂਹ, ਕਿਲ੍ਹਾ ਆਨੰਦਗੜ੍ਹ ਸਾਹਿਬ ਅਤੇ ਗੋਇੰਦਵਾਲ ਸਾਹਿਬ ਵਿਖੇ ਪੁਰਾਤਨ ਬਾਉਲੀਆਂ ਆਦਿ ਸਿੱਖਾਂ ਦੇ ਇਤਿਹਾਸ ਦੀ ਆਨ ਅਤੇ ਸ਼ਾਨ ਦੇ ਪ੍ਰਤੀਕ ਸਾਡੇ ਇਤਿਹਾਸਕ ਸਮਾਰਕ ਹਨ।



*ਗੁਰਦੁਆਰਾ ਬਾਰਠ ਸਾਹਿਬ ਵਿਖੇ ਪੁਰਾਤਨ ਸਮੇਂ ਦਾ ਪਿੱਪਲ ਅਤੇ ਬੇਰੀ*

**ਗੁਰਦੁਆਰਾ ਬਾਰਠ ਸਾਹਿਬ:** ਗੁਰਦੁਆਰਾ ਬਾਰਠ ਸਾਹਿਬ ਵਿਖੇ ਗੁਰੂ ਨਾਨਕ ਦੇਵ ਜੀ ਦੇ ਵੱਡੇ ਸਪੁੱਤਰ ਬਾਬਾ ਸ੍ਰੀ ਚੰਦ ਜੀ ਨੇ ਤਕਰੀਬਨ 62 ਸਾਲ

ਤਪੱਸਿਆ ਕੀਤੀ। ਗੁਰੂ ਨਾਨਕ ਦੇਵ ਜੀ ਦੇ ਦੋ ਪੁੱਤਰ ਬਾਬਾ ਸ੍ਰੀ ਚੰਦ ਅਤੇ ਬਾਬਾ ਲਖਮੀ ਚੰਦ ਸਨ। ਬਾਬਾ ਲਖਮੀ ਚੰਦ ਨੇ ਤਾਂ ਗ੍ਰਹਿਸਤ ਜੀਵਨ ਅਪਣਾਇਆ। ਪਰ ਬਾਬਾ ਸ੍ਰੀ ਚੰਦ ਜੀ ਨੇ ਉਦਾਸੀ ਜੀਵਨ ਸ਼ੈਲੀ ਅਪਣਾਈ। ਬਾਬਾ ਸ੍ਰੀ ਚੰਦ ਜੀ ਕੋਲ ਹੀ ਸਿੱਖ ਗੁਰੂ ਸਾਹਿਬਾਨ ਬਾਰਠ ਸਾਹਿਬ ਆਉਂਦੇ ਰਹੇ। ਇੱਥੋਂ ਤੱਕ ਕਿ ਗੁਰੂ ਅਰਜਨ ਦੇਵ ਪਾਤਿਸ਼ਾਹ ਨੇ ਸੁਖਮਣੀ ਸਾਹਿਬ ਦੀ ਬਾਣੀ ਉਚਾਰਨ ਵੇਲੇ ਸੋਲ੍ਹਵੀਂ ਅਸ਼ਟਪਦੀ ਤੋਂ ਅੱਗੇ ਬਾਬਾ ਸ੍ਰੀ ਚੰਦ ਜੀ ਤੋਂ ਅਗਵਾਈ ਲਈ। ਸ੍ਰੀ ਗੁਰੂ ਹਰਗੋਬਿੰਦ ਸਾਹਿਬ ਨੇ ਆਪਣੇ ਸਪੁੱਤਰ ਬਾਬਾ ਗੁਰਦਿੱਤਾ ਜੀ ਨੂੰ ਬਾਬਾ ਸ੍ਰੀ ਚੰਦ ਜੀ ਦੀ ਮੰਗ 'ਤੇ ਉਨ੍ਹਾਂ ਨੂੰ ਸੌਂਪ ਦਿੱਤਾ। ਜ਼ਿਲ੍ਹਾ ਗੁਰਦਾਸਪੁਰ ਵਿੱਚ ਅੱਜ ਗੁਰਦੁਆਰਾ ਬਾਰਠ ਸਾਹਿਬ ਵਿਖੇ ਉਸ ਸਮੇਂ ਦਾ ਇੱਕ ਥੰਮ, ਇੱਕ ਪੁਰਾਤਨ ਬਹੁਤ ਵੱਡੇ ਅਕਾਰ ਦੀ ਬੇਰੀ ਅਤੇ ਇੱਕ ਵੱਡੇ ਆਕਾਰ ਦਾ ਪਿੱਪਲ ਦਾ ਦਰੱਖਤ ਹੈ ਜੋ ਕਿ ਬਾਬਾ ਸ੍ਰੀ ਚੰਦ ਦੀ ਇੱਥੇ ਕੀਤੀ ਤਪੱਸਿਆ ਦੀ ਯਾਦ ਵਜੋਂ ਅੱਜ ਵੀ ਕਾਇਮ ਖੜ੍ਹੇ ਹਨ।

ਸ੍ਰੀ ਗੁਰੂ ਹਰਗੋਬਿੰਦ ਪਾਤਿਸ਼ਾਹ ਦੇ ਯਾਦਗਾਰੀ ਸਥਾਨਾਂ ਵਜੋਂ ਜੰਮੂ-ਕਸ਼ਮੀਰ ਤੋਂ ਮਾਲਵੇ ਤੱਕ ਗੁਰਦੁਆਰੇ ਕਾਇਮ ਹਨ। ਗੁਰਦੁਆਰਾ ਗਰਨਾ ਸਾਹਿਬ ਹੁਸ਼ਿਆਰਪੁਰ ਤੇ ਟਾਂਡੇ ਦੇ ਨਜ਼ਦੀਕ ਹੈ। ਇੱਥੇ ਅੱਜ ਵੀ ਉਨ੍ਹਾਂ ਦੀ ਯਾਦ ਵਿੱਚ ਗਰਨੇ ਦਾ ਰੁੱਖ ਹੈ। ਜਿਸ ਸਦਕਾ ਇਸ ਗੁਰਦੁਆਰੇ ਨੂੰ ਗੁਰਦੁਆਰਾ ਗਰਨਾ ਸਾਹਿਬ ਕਿਹਾ ਜਾਂਦਾ ਹੈ ਜੋ ਕਿ ਦੁਆਬੇ ਦੀਆਂ ਸੰਗਤਾਂ ਦਾ ਵੱਡ-ਤੀਰਥ ਮੰਨਿਆ ਜਾਂਦਾ ਹੈ।

ਬਾਬਾ ਬੁੱਢਾ ਜੀ ਦਾ ਜਨਮ ਕੱਥੂ ਨੰਗਲ ਵਿਖੇ ਹੋਇਆ ਤੇ ਆਪ ਜੀ ਜ਼ਿਆਦਾ ਸਮਾਂ ਝਬਾਲ ਨਜ਼ਦੀਕ ਤਰਨਤਾਰਨ ਵਿਖੇ ਰਹੇ। ਆਪ ਜੀ ਦਾ ਅੰਤਮ ਸਮਾਂ ਰਮਦਾਸ ਵਿਖੇ ਬਤੀਤ ਹੋਇਆ। ਗੁਰਦੁਆਰਾ ਸਾਹਿਬ ਪਿੰਡ ਰਮਦਾਸ ਵਿਖੇ ਅੱਜ ਵੀ ਉਨ੍ਹਾਂ ਦੀ ਪਾਵਨ ਨਿਸ਼ਾਨੀਆਂ ਵਜੋਂ ਉਨ੍ਹਾਂ ਦਾ ਇੱਕ ਖੂਹ, ਇੱਕ ਪਲੰਘ ਅਤੇ ਇੱਕ ਸੰਗਮਰਮਰ ਦੀ ਵੱਡੀ ਸਿੱਲ ਪਈ ਹੈ। ਇਸ ਸਿੱਲ 'ਤੇ ਉਨ੍ਹਾਂ ਨੇ ਗੁਰੂ ਹਰਗੋਬਿੰਦ ਪਾਤਿਸ਼ਾਹ ਦੀ ਹਾਜ਼ਰੀ ਵਿੱਚ ਪ੍ਰਾਣ ਤਿਆਗੇ ਸਨ। ਇਸ ਤੋਂ ਇਲਾਵਾ ਇੱਥੇ ਉਨ੍ਹਾਂ ਇੱਕ ਕੁਹਾੜੀ ਵੀ ਪਈ ਹੈ।

**ਭਾਈ ਬਿਧੀ ਚੰਦ ਛੀਨਾ:** ਭਾਈ ਬਿਧੀ ਚੰਦ ਸ੍ਰੀ ਗੁਰੂ ਹਰਗੋਬਿੰਦ ਪਾਤਿਸ਼ਾਹ ਦੇ ਸੂਰਬੀਰ ਸੇਵਕ ਸਨ। ਆਪ ਜੀ ਨੇ ਲਹੌਰ ਦੇ ਕਿਲ੍ਹੇ ਵਿਚੋਂ ਛੇਵੇਂ ਪਾਤਿਸ਼ਾਹ ਦੇ ਦੋ ਘੋੜੇ ਦਿਲਬਾਗ ਤੇ ਗੁਲਬਾਗ ਬੜੀ ਸਿਆਣਪ ਤੇ ਦਲੇਰੀ ਨਾਲ ਵਾਪਸ ਲਿਆ ਕੇ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਨੂੰ ਪੇਸ਼ ਕੀਤੇ ਸਨ। ਇਸ ਤੇ ਖੁਸ਼ ਹੋ ਕੇ ਛੇਵੇਂ ਪਾਤਿਸ਼ਾਹ ਨੇ ਫੁਰਮਾਇਆ ਸੀ ਕਿ 'ਭਾਈ ਬਿਧੀ ਚੰਦ ਛੀਨਾ; ਗੁਰੂ ਕਾ ਸੀਨਾ।' ਪਿੰਡ ਸੁਰ ਸਿੰਘ ਵਾਲਾ ਵਿਖੇ ਬਾਬਾ ਬਿਧੀ ਚੰਦ ਜੀ ਦੀ ਸ੍ਰੀ ਸਾਹਿਬ ਤੋਂ ਇਲਾਵਾ ਸ੍ਰੀ ਗੁਰੂ ਹਰਗੋਬਿੰਦ ਪਾਤਿਸ਼ਾਹ ਵਲੋਂ ਉਨ੍ਹਾਂ ਨੂੰ ਬਖਸ਼ੇ ਸ਼ਸਤਰਾਂ-ਵਸਤਰਾਂ ਦੇ ਦਰਸ਼ਨ ਕੀਤੇ ਜਾ ਸਕਦੇ

ਹਨ। ਪਿੰਡ ਸੁਰ ਸਿੰਘ ਵਾਲਾ ਵਿਖੇ ਹੀ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਦੇ ਸਪੁੱਤਰਾਂ ਦੇ ਹਸਤਕਲਾ ਰਾਹੀਂ ਬਣਾਏ ਚਿੱਤਰਾਂ ਦੇ ਵੀ ਦਰਸ਼ਨ ਕੀਤੇ ਜਾ ਸਕਦੇ ਹਨ।

ਬੇਸ਼ੱਕ ਅਜੋਕੀਆਂ ਪੀੜ੍ਹੀਆਂ ਨੇ ਖਾਸ ਤੌਰ ਤੇ 20ਵੀਂ ਸਦੀ ਦੇ ਸੰਤ ਮਹਾਤਮਾ ਨੇ ਸਦੀਆਂ ਦੀਆਂ ਪੁਰਾਣੀਆਂ ਇਮਾਰਤਾਂ ਢਾਹ ਕੇ ਜਾਂ ਗੁਰੂ ਸਾਹਿਬਾਨ ਦੀ ਕਿਸੇ ਸਥਾਨ ਤੇ ਢਹਿ-ਢੇਰੀ ਤੇ ਜਰ-ਜਰ ਹੋਈ ਸਬੰਧਤ ਨਾਮਾਤਰ ਪੁਰਾਣੀ ਨਿਸ਼ਾਨੀ ਨੂੰ ਫਿਰ ਤੋਂ ਸੁਰਜੀਤ ਕਰਨ ਦੇ ਉਪਰਾਲੇ ਵਜੋਂ ਸ਼ਰਧਾ ਅਤੇ ਸਤਿਕਾਰ ਨਾਲ ਅਤਿਅੰਤ ਸੁੰਦਰ ਬਣਾਉਣ ਦੇ ਯਤਨ ਕੀਤੇ ਹਨ। ਪਰ ਇਸ ਨਾਲ ਪੁਰਾਣੇ ਨਿਸ਼ਾਨਾਂ ਦਾ ਮੂੰਹ ਮੁਹਾਂਦਰਾ ਵੀ ਬਦਲ ਗਿਆ ਹੈ। ਪਰ ਫਿਰ ਵੀ ਕਮੋ-ਬੇਸ਼ ਇਹ ਹੁਣ ਦੇ ਮੌਜੂਦਾ ਗੁਰਦੁਆਰੇ ਉਨ੍ਹਾਂ ਪੁਰਾਤਨ ਸਥਾਨਾਂ ਤੇ ਹੀ ਹਨ ਜਿਹੜੇ ਕਿ ਗੁਰੂ ਸਾਹਿਬਾਨ ਦੀਆਂ ਯਾਦਾਂ ਨਾਲ ਸਬੰਧਤ ਹਨ।

ਇਸ ਤੋਂ ਇਲਾਵਾ ਗੁਰੂ ਸਾਹਿਬਾਨ ਦੇ ਜਨਮ ਅਸਥਾਨ ਜਾਂ ਜੋਤੀ ਜੋਤ ਸਮਾਉਣ ਜਾਂ ਗੁਰਗੱਦੀ ਨਸ਼ੀਨੀ ਦੀਆਂ ਯਾਦਾਂ ਨੂੰ ਸੰਭਾਲੇ ਹੋਏ ਹਨ। ਜਿਵੇਂ ਕਿ ਨਾਂਗੇ ਦੀ ਸਰਾਂ ਜਿਸਦਾ ਮੌਜੂਦਾ ਨਾਂ ਸਰਾਏ ਨਾਗਾ ਹੈ ਤਹਿਸੀਲ ਮੁਕਤਸਰ ਹੈ, ਇਹ ਗੁਰੂ ਅੰਗਦ ਦੇਵ ਪਾਤਿਸ਼ਾਹ ਦਾ ਜਨਮ ਅਸਥਾਨ ਹੈ। ਗੁਰਦੁਆਰਾ ਸੰਨ੍ਹ ਸਾਹਿਬ ਤੀਸਰੀ ਪਾਤਿਸ਼ਾਹੀ ਗੁਰੂ ਅਮਰਦਾਸ ਜੀ ਦਾ ਤਿਆਗ ਅਤੇ ਨਿਮਰਤਾ ਦੀ ਯਾਦ ਦੁਆਉਂਦਾ ਹੈ। ਗੋਇੰਦਵਾਲ ਸਾਹਿਬ ਜਿੱਥੇ ਗੁਰੂ ਅਰਜਨ ਦੇਵ ਜੀ ਦਾ ਜਨਮ ਅਸਥਾਨ ਹੈ, ਉੱਥੇ ਭਾਈ ਗੁਰਦਾਸ ਜੀ ਦਾ ਅੰਤਮ ਅਸਥਾਨ ਵੀ ਹੈ। ਬਾਦਸ਼ਾਹ ਅਕਬਰ ਗੋਇੰਦਵਾਲ ਵਿਖੇ ਹੀ ਗੁਰੂ ਅਮਰਦਾਸ ਜੀ ਦੇ ਦਰਬਾਰ ਵਿੱਚ ਹਾਜ਼ਰ ਹੋਇਆ ਸੀ। ਖਡੂਰ ਸਾਹਿਬ ਵਿਖੇ ਹਮਾਯੂੰ ਬਾਦਸ਼ਾਹ ਗੁਰੂ ਅੰਗਦ ਸਾਹਿਬ ਪਾਤਿਸ਼ਾਹ ਕੋਲ ਆਇਆ ਸੀ। ਗੁਰੂ ਕੀ ਵਡਾਲੀ ਅੰਮ੍ਰਿਤਸਰ ਤੋਂ 6 ਕਿਲੋਮੀਟਰ ਦੂਰ ਕਸਬਾ ਛੇਹਰਟਾ ਦੇ ਨਾਲ ਸਥਿਤ ਹੈ। ਇਹ ਛੇਵੇਂ ਪਾਤਿਸ਼ਾਹ ਦਾ ਜਨਮ ਅਸਥਾਨ ਹੈ। ਜਦੋਂ ਛੇਵੇਂ ਪਾਤਿਸ਼ਾਹ ਦਾ ਜਨਮ ਹੋਇਆ ਉਸ ਸਮੇਂ ਕਾਲ ਦੀ ਸਥਿਤੀ ਇਸ ਇਲਾਕੇ ਵਿੱਚ ਸੀ ਤੇ ਉਸ ਵਕਤ ਜਨਤਾ ਦੀ ਮੰਗ ਨੂੰ ਮੁੱਖ ਰੱਖਦੇ ਹੋਏ ਪੰਜਵੇਂ ਪਾਤਿਸ਼ਾਹ ਨੇ ਜੋ ਖੂਹ ਲਵਾਇਆ ਸੀ, ਉਸ ਵਿੱਚ 6 ਹਰਟ ਚਲਾਏ ਗਏ ਸਨ, ਜੋ ਕਿ ਛੇਵੇਂ ਪਾਤਿਸ਼ਾਹ ਦੇ ਜਨਮ ਦੀ ਯਾਦ ਨੂੰ ਸਾਂਭੇ ਹੋਏ ਅੱਜ ਵੀ ਸੁਭਾਇਮਾਨ ਹਨ।

ਸ੍ਰੀ ਗੋਇੰਦਵਾਲ ਸਾਹਿਬ ਗੁਰੂ ਅਰਜਨ ਸਾਹਿਬ ਪਾਤਿਸ਼ਾਹ ਦਾ ਜਨਮ ਅਸਥਾਨ ਹੈ। ਬਾਬਾ ਬਕਾਲਾ ਛੇਵੇਂ ਪਾਤਿਸ਼ਾਹ ਦੇ ਸੌਹਰੇ ਘਰ ਹਨ। ਬਾਬਾ ਬਕਾਲਾ ਵਿਖੇ ਭੋਰਾ ਸਾਹਿਬ ਹੈ ਜਿਥੇ ਗੁਰੂ ਤੇਗ ਬਹਾਦਰ ਜੀ ਨੇ 26 ਸਾਲ ਦੇ ਕਰੀਬ ਕਠਿਨ ਤਪੱਸਿਆ ਕੀਤੀ। ਗੁਰਦੁਆਰਾ ਸੀਸ ਮਹੱਲ ਕੀਰਤਪੁਰ ਸਾਹਿਬ ਸੱਤਵੇਂ ਪਾਤਿਸ਼ਾਹ ਹਰਿਰਾਏ ਸਾਹਿਬ ਤੇ ਅੱਠਵੇਂ ਪਾਤਿਸ਼ਾਹ ਗੁਰੂ ਹਰਿਕ੍ਰਿਸ਼ਨ ਜੀ ਦਾ ਜਨਮ ਅਸਥਾਨ ਹੈ। ਬਾਬਾ

ਗੁਰਦਿੱਤਾ ਜੀ ਦਾ ਜਨਮ ਅਸਥਾਨ ਡਰੋਲੀ ਭਾਈ ਹੈ ਅਤੇ ਅੰਤਮ ਅਸਥਾਨ ਕੀਰਤਪੁਰ ਸਾਹਿਬ ਹੈ। ਬਾਬਾ ਅਟੱਲ ਜੀ ਹਰਿਮੰਦਰ ਸਾਹਿਬ ਦੇ ਕੋਲ ਬੇਅੰਤ ਸੁੰਦਰ ਇਮਾਰਤ ਸਾਜੀ ਦਾ ਨਮੂਨਾ ਹੈ। ਇਹ ਬਾਬਾ ਅਟੱਲ ਜੀ ਦਾ ਜੋਤੀ ਜੋਤ ਸਮਾਣ ਦਾ ਸਥਾਨ ਹੈ। ਅਨੰਦਪੁਰ ਸਾਹਿਬ ਵਿਖੇ ਗੁਰਦੁਆਰਾ ਸੀਸ ਗੰਜ ਨੌਵੇਂ ਪਾਤਿਸ਼ਾਹ ਦੀ ਯਾਦ ਨਾਲ ਸਬੰਧਤ ਹੈ। ਭਾਈ ਜੈਤਾ ਜੀ ਨੌਵੇਂ ਪਾਤਿਸ਼ਾਹ ਦਾ ਸੀਸ ਲੈ ਕੇ ਆਇਆ ਤਾਂ ਇੱਥੇ ਸੀਸ ਦਾ ਸਸਕਾਰ ਕੀਤਾ ਗਿਆ। ਇਹ ਇਤਿਹਾਸ ਵਿੱਚ ਪਹਿਲੀ ਵਾਰ ਹੋਇਆ ਹੈ ਕਿ ਇੱਕ ਸਰੀਰ ਦਾ ਦੋ ਥਾਂ ਤੇ ਸਸਕਾਰ ਹੋਇਆ ਹੋਵੇ। ਗੁਰੂ ਤੇਗ ਬਹਾਦਰ ਪਾਤਿਸ਼ਾਹ ਦੇ ਸੀਸ ਦਾ ਸਸਕਾਰ ਅਨੰਦਪੁਰ ਸਾਹਿਬ ਵਿਖੇ ਸੀਸ ਗੰਜ ਸਾਹਿਬ ਦੇ ਸਥਾਨ ਤੇ ਹੋਇਆ ਅਤੇ ਉਨ੍ਹਾਂ ਦੀ ਪਵਿੱਤਰ ਧੜ ਦਾ ਸਸਕਾਰ ਗੁਰਦੁਆਰਾ ਰਕਾਬ ਗੰਜ ਦਿੱਲੀ ਵਿਖੇ ਹੋਇਆ, ਜਿੱਥੇ ਭਾਈ ਲੱਖੀ ਸ਼ਾਹ ਵਣਜਾਰੇ ਨੇ ਆਪਣਾ ਘਰ ਫੂਕ ਕੇ ਵੀ ਆਪਣੇ ਗੁਰੂ ਦੇ ਧੜ ਦਾ ਸਤਿਕਾਰ ਬਹਾਲ ਰੱਖਿਆ।

ਗੁਰਦੁਆਰਾ ਦਮਦਮਾ ਸਾਹਿਬ, ਅਨੰਦਪੁਰ ਸਾਹਿਬ ਵਿਖੇ ਦਸਵੇਂ ਪਾਤਿਸ਼ਾਹ ਦੀ ਗੁਰਗੱਦੀ ਦਿਵਸ ਦੀ ਯਾਦ ਦਿਵਾਉਂਦਾ ਹੈ ਜਦੋਂ ਕਿ 9 ਸਾਲ ਦੇ ਚੋਜੀ ਦਸਮੇਸ਼ ਪਿਤਾ ਨੇ ਆਪਣੇ ਗੁਰੂ-ਪਿਤਾ ਤੇਗ ਬਹਾਦਰ ਜੀ ਦੀ ਸ਼ਹੀਦੀ ਤੋਂ ਪਿੱਛੋਂ ਗੁਰਗੱਦੀ ਗ੍ਰਹਿਣ ਕੀਤੀ। ਇਸੇ ਤਰ੍ਹਾਂ ਇਹ ਇਤਿਹਾਸਕ ਨਗਰ ਹਨ ਜੋ ਗੁਰੂਆਂ ਨੇ ਵਸਾਏ ਅਤੇ ਉਹ ਅੱਜ ਵੀ ਗੁਰੂ ਸਾਹਿਬਾਨ ਦੀ ਸਮਾਜਕ ਖੇਤਰ ਵਿੱਚ ਸਿਰਜਣਾ ਅਤੇ ਸਮਾਜ ਨੂੰ ਉਸਾਰਨ ਸਬੰਧੀ ਦੂਰ-ਅੰਦੇਸ਼ੀ ਦੀ ਯਾਦ ਸਮਾਏ ਹੋਏ ਹਨ। ਕਰਤਾਰਪੁਰ ਸਾਹਿਬ ਜੋ ਹੁਣ ਪਾਕਿਸਤਾਨ ਵਿੱਚ ਹੈ ਗੁਰੂ ਨਾਨਕ ਦੇਵ ਪਾਤਿਸ਼ਾਹ ਨੇ ਵਸਾਇਆ। ਗੋਇੰਦਵਾਲ ਸਾਹਿਬ ਅਮਰਦਾਸ ਪਾਤਿਸ਼ਾਹ ਨੇ ਵਸਾਇਆ, ਅੰਮ੍ਰਿਤਸਰ ਸਾਹਿਬ ਗੁਰੂ ਰਾਮਦਾਸ ਪਾਤਿਸ਼ਾਹ ਨੇ ਵਸਾਇਆ। ਤਰਨਤਾਰਨ (ਅੰਮ੍ਰਿਤਸਰ) ਅਤੇ ਕਰਤਾਰਪੁਰ ਜੋ ਜਲੰਧਰ ਦੇ ਨਜ਼ਦੀਕ ਹੈ, ਇਹ ਦੋਵੇਂ ਨਗਰ ਪੰਜਵੇਂ ਪਾਤਿਸ਼ਾਹ ਨੇ ਵਸਾਏ। ਕੀਰਤਪੁਰ ਸਾਹਿਬ ਨੂੰ ਖੁਸ਼ਹਾਲੀ ਅਤੇ ਮੌਜੂਦਾ ਇਤਿਹਾਸਕ ਮਹੱਤਤਾ ਦਿਵਾਉਣ ਵਾਲੇ ਸਾਹਿਬ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਸਨ ਜੋ ਕਿ 1635 ਵਿੱਚ ਕੀਰਤਪੁਰ ਸਾਹਿਬ ਵਿਖੇ ਆ ਗਏ ਸਨ। ਉਨ੍ਹਾਂ ਦੇ ਆਦੇਸ਼ਾਂ ਅਨੁਸਾਰ ਪਤਾਲਪੁਰੀ ਦੇ ਸਥਾਨ ਤੇ ਉਨ੍ਹਾਂ ਦੇ ਪੰਜ ਭੂਤਕ ਸਰੀਰ ਦੇ ਅੰਤਮ-ਅਵਸੇਸ਼ ਦਰਿਆ ਸਤਲੁਜ ਵਿੱਚ ਪਾਏ ਗਏ। ਉਪਰੰਤ ਇਸ ਨੂੰ ਹਰ ਕੀ ਪੌੜੀ ਦਾ ਦਰਜਾ ਮਿਲਿਆ। ਅੱਜ ਤੱਕ ਗੁਰੂ ਨਾਨਕ ਨਾਮ ਲੇਵਾ ਲੱਖਾਂ ਸੰਗਤਾਂ ਆਪਣੇ ਬਜ਼ੁਰਗਾਂ ਦੀਆਂ ਅੰਤਿਮ ਰਸਮਾਂ ਇਥੇ ਪੂਰੀਆਂ ਕਰਦੀਆਂ ਹਨ। ਅਨੰਦਪੁਰ ਸਾਹਿਬ ਦੀ ਜ਼ਮੀਨ ਗੁਰੂ ਨੌਵੇਂ ਪਾਤਿਸ਼ਾਹ ਨੇ ਖਰੀਦੀ ਅਤੇ ਇਸਦਾ ਨਾਂ ਨਾਨਕੀ ਚੱਕ ਰੱਖਿਆ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਉਸ ਦੇ ਨਾਲ 1689 ਵਿੱਚ ਇੱਕ ਨਵਾਂ ਪਿੰਡ ਵਸਾਇਆ ਸੀ ਜਿਸ ਦਾ ਨਾਂ ਅਨੰਦਪੁਰ ਸਾਹਿਬ ਰੱਖਿਆ ਅਤੇ ਇਸ ਨੂੰ ਆਲੀਸ਼ਾਨ ਇਮਾਰਤ ਸਾਜੀ ਨਾਲ

ਸਜਾਉਂਦਿਆਂ ਹੋਇਆਂ ਦਸਵੇਂ ਪਾਤਿਸ਼ਾਹ ਨੇ ਵਿਸਾਖੀ 1699 ਨੂੰ ਖਾਲਸਾ ਪੰਥ ਦੀ ਸਿਰਜਣਾ ਕਰਦੇ ਹੋਏ ਉਸ ਨੂੰ ਅੱਜ ਦੀ ਮੌਜੂਦਾ ਅਲੌਕਿਕ ਸ਼ਾਨ ਬਖਸ਼ੀ।

ਨਾਨਕ ਨਾਮ ਲੇਵਾ ਸਿੱਖਾਂ ਦਾ ਇਤਿਹਾਸ ਗੁਰੂ ਨਾਨਕ ਦੇਵ ਜੀ ਦੇ ਜਨਮ ਤੋਂ ਲੈ ਕੇ ਹੁਣ ਤੱਕ 530 ਸਾਲ ਪੁਰਾਣਾ ਹੈ ਅਤੇ ਜੇ ਖਾਲਸਾ ਪੰਥ ਦਾ ਇਤਿਹਾਸ ਲਈਏ ਤਾਂ ਇਹ ਠੀਕ 300 ਸਾਲ ਪੁਰਾਣਾ ਹੈ। ਸਪੱਸ਼ਟ ਹੈ ਕਿ ਸਿੱਖ ਧਰਮ ਦੇ ਕੋਲ ਬੇਅੰਤ ਮਹਾਂਪੁਰਖ, ਸ਼ਹੀਦ-ਮੁਰੀਦ ਅਤੇ ਬਲੀਦਾਨੀ ਹੋਏ ਹਨ। ਪਿਛਲੀਆਂ ਸਦੀਆਂ ਵਿੱਚ ਇਤਿਹਾਸ ਦੀ ਸਿਰਜਣਾ ਸ਼ਹੀਦ ਸਿੰਘਾਂ ਅਤੇ ਸਿੰਘਣੀਆਂ ਨੇ ਆਪਣੀ ਜਾਨ ਦੀ ਆਹੂਤੀ ਦੇ ਕੇ ਕੀਤੀ। ਪ੍ਰੰਤੂ ਜੰਗਾਂ-ਯੁੱਧਾਂ ਅਤੇ ਬਲੀਦਾਨੀਆਂ ਦਾ ਇਤਿਹਾਸ ਲਿਖਿਆ ਨਹੀਂ ਜਾ ਸਕਿਆ। ਜੇ ਕਦੇ ਕੁਝ ਲਿਖਿਆ ਵੀ ਗਿਆ ਹੈ ਤਾਂ ਸੰਭਾਲਿਆ ਨਹੀਂ ਗਿਆ। ਖੈਰ ਜੋ ਅਧੂਰਾ ਇਤਿਹਾਸ ਸਾਡੇ ਤੱਕ ਪਹੁੰਚਿਆ ਉਸ ਵਿੱਚ ਵੀ ਮੌਕੇ ਦੇ ਹਾਕਮਾਂ ਨੇ ਬਹੁਤ ਤੋੜ-ਮਰੋੜ ਕੀਤੀ ਕਿਉਂਕਿ ਵਿਦੇਸ਼ੀ ਹੁਕਮਰਾਨ ਕਦੇ ਵੀ ਨਹੀਂ ਸਨ ਚਾਹੁੰਦੇ ਕਿ ਉਹਨਾਂ ਨਾਲੋਂ ਕਿਸੇ ਹੋਰ ਕੌਮ ਦਾ ਇਤਿਹਾਸ ਵਧੇਰੇ ਮਹਾਨ ਹੋਵੇ, ਜੇ ਅਸੀਂ ਆਪਣੇ ਇਤਿਹਾਸਕ ਵਿਰਸੇ ਦੀ ਪੁੱਛ-ਪਰਤੀਤ ਕਰਦੇ ਹਾਂ ਤਾਂ ਪਤਾ ਨਹੀਂ ਕਿਉਂ ਬਿਲਕੁਲ ਆਪਣੇ ਪਾਸ ਚੌਗਿਰਦੇ ਵਿੱਚ ਨਾਯਾਬ-ਲਾਸਾਨੀ ਯਾਦਾਂ ਸੰਭਾਲੇ ਹੋਏ ਨਗਰਾਂ ਤੇ ਸ਼ਹਿਰਾਂ ਵਿੱਚ ਜਾ ਕੇ ਗੁਰੂ ਸਾਹਿਬਾਨ ਦੇ ਨਾਲ ਸਬੰਧਤ ਪਵਿੱਤਰ ਵਸਤਾਂ ਨੂੰ ਵੇਖਣ ਦੀ ਬਜਾਏ ਅਸੀਂ ਕਿਉਂ ਲੰਦਨ ਵੱਲ ਭੱਜਦੇ ਹਾਂ?

ਪੰਜਾਬੀ ਸਭਿਆਚਾਰ ਦਾ ਬਹੁਤ ਦੇਰ ਪਹਿਲਾਂ ਤੋਂ ਪ੍ਰਚਲਿਤ ਅਖਾਣ ਜੋ ਕਿ ਪੰਜਾਬੀਆਂ ਦੀ ਲਾਪ੍ਰਵਾਹੀ ਅਤੇ ਕਿਸੇ ਮੁੱਦੇ ਨੂੰ ਜਾਣਬੁੱਝ ਕੇ ਟਾਲਣ ਦੇ ਪ੍ਰਤੀਕ ਵਜੋਂ ਸੁਣਿਆ ਜਾਂਦਾ ਹੈ ਉਹ ਇਹ ਹੈ, "ਮੇਲਾ ਮੁਕਤਸਰ ਦਾ, ਛੜਿਆਂ ਡਰੋਲੀ ਜਾਣਾ" ਭਾਵ ਕਿ ਫ਼ੱਕਰ ਪੰਜਾਬੀ ਨੂੰ ਇਹ ਤਾਂ ਸਭ ਪਤਾ ਹੈ ਕਿ ਮਾਘੀ ਦਾ ਮੇਲਾ ਤਾਂ ਮੁਕਤਸਰ ਦਾ ਹੁੰਦਾ ਹੈ, ਪਰ ਉਹ ਆਪਣੇ ਮਨਚਲੇ ਅੰਦਾਜ਼ ਵਿੱਚ ਡਰੋਲੀ ਭਾਈ ਜਾਣ ਨੂੰ ਤਰਜੀਹ ਦਿੰਦਾ ਹੈ। ਠੀਕ ਇਸੇ ਤਰ੍ਹਾਂ ਹੀ ਸ਼ਾਇਦ ਸਾਨੂੰ ਪਤਾ ਤਾਂ ਹੈ ਕਿ ਬੇਸ਼ੱਕ ਗੁਰੂਆਂ ਦੀ ਹਰ ਵਸਤ-ਹਰ ਯਾਦ ਸਾਡੇ ਲਈ ਮੁਤਬਰਕ ਹੈ ਭਾਵੇਂ ਉਹ ਢਿੱਲਵਾਂ, ਘੁੜਾਣੀ ਅਤੇ ਡਰੋਲੀ ਭਾਈ ਵਿੱਚ ਪਈ ਹੋਵੇ ਪਰ ਅਸੀਂ ਇਨ੍ਹਾਂ ਸ਼ਸਤਰਾਂ ਅਤੇ ਵਸਤਰਾਂ ਦੇ ਸਰੋਤ ਪਿੰਡੋਂ ਤੇ ਨਗਰਾਂ ਵਿੱਚ ਨਾ ਜਾ ਕੇ ਲੰਦਨ ਜਾਣ ਨੂੰ ਤਰਜ਼ੀਹ ਦਿੰਦੇ ਹਾਂ ਤੇ ਸਾਡੀ ਇਹ ਬਿਰਤੀ ਇਸ ਅਖਾਣ ਦੀ ਪ੍ਰਤੀਕ ਹੈ ਕਿ "ਘਰ ਦਾ ਜੋਗੀ ਜੋਗੜਾ, ਬਾਹਰ ਦਾ ਜੋਗੀ ਸਿੱਧ।" ਸ਼ਾਇਦ ਇਹ ਇਸ ਲਈ ਤਾਂ ਨਹੀਂ ਕਿ ਗੁਰੂ ਸਾਹਿਬਾਨ ਦੀਆਂ ਪਵਿੱਤਰ ਤੇ ਯਾਦਗਾਰੀ ਵਸਤਾਂ ਤਾਂ ਭਾਵੇਂ ਢਿੱਲਵਾਂ, ਘੁੜਾਣੀ ਅਤੇ ਡਰੋਲੀ-ਭਾਈ ਪਈਆਂ ਹਨ ਪਰ ਸ਼ਾਇਦ ਸਾਡਾ ਮੰਤਵ ਤਾਂ ਸ਼ਸਤਰਾਂ ਦੇ ਬਹਾਨੇ ਅਲਬਰਟ ਮਿਊਜ਼ੀਅਮ ਤੇ ਲੰਡਨ ਵੇਖਣਾ ਹੀ ਹੈ।

ਬਹੁਤ ਸਾਰੇ ਵਡਭਾਗੇ ਪਰਿਵਾਰਾਂ ਕੋਲ ਕਿਤੇ ਨਾ ਕਿਤੇ ਗੁਰੂ ਸਾਹਿਬਾਨ ਅਤੇ ਉਨ੍ਹਾਂ ਦੇ ਸ਼ਹੀਦਾਂ-ਮੁਰੀਦਾਂ ਦੀਆਂ ਇਹ ਵਰਦਾਨ ਮਾਤਰ ਵਸਤਾਂ ਉਪਲਬਧ ਹਨ। ਅਸੀਂ ਪੰਜਾਬ ਵਿੱਚ ਹੀ ਜਾਂ ਹਿੰਦੋਸਤਾਨ ਵਿੱਚ ਉਨ੍ਹਾਂ ਪਰਿਵਾਰਾਂ ਕੋਲ ਕਿਉਂ ਨਹੀਂ ਜਾਂਦੇ; ਜਿਨ੍ਹਾਂ ਕੋਲ ਇਹ ਨਾਯਾਬ ਵਸਤਾਂ ਪਈਆਂ ਹਨ ? ਅਸੀਂ ਕਿਉਂ ਨਹੀਂ ਉਨ੍ਹਾਂ ਪਰਿਵਾਰਾਂ ਨੂੰ ਕੌਮ ਦੀ ਖਾਤਰ ਪ੍ਰੇਰਨਾ ਦਿੰਦੇ ਕਿ ਉਹ ਹੁਣ ਵਾਲੀ ਅਤੇ ਆਉਣ ਵਾਲੀਆਂ ਪੀੜ੍ਹੀਆਂ ਦੇ ਦਰਸ਼ਨਾਰਥ ਇਹ ਗੁਰੂ ਘਰ ਨਾਲ ਸਬੰਧਤ ਵਸਤਾਂ ਲੋੜੀਂਦੀ ਸੇਵਾ ਸੰਭਾਲ ਲਈ ਇੱਕ ਜਾਂ ਦੋ ਯੋਗ ਅਜਾਇਬ ਘਰਾਂ ਨੂੰ ਸਮਰਪਿਤ ਕਰ ਦੇਣ ਤਾਂ ਕਿ ਯੋਗ ਤੇ ਲੋੜੀਂਦੇ ਯਤਨ ਕਰਕੇ ਗੁਰੂ ਸਾਹਿਬਾਨ ਦੀਆਂ ਇਹ ਇਤਿਹਾਸਕ ਯਾਦਾਂ ਆਉਣ ਵਾਲੀਆਂ ਪੀੜ੍ਹੀਆਂ ਤੱਕ ਸੰਭਾਲੀਆਂ ਜਾ ਸਕਣ ਅਤੇ ਇਨ੍ਹਾਂ ਪਰਿਵਾਰਾਂ ਦੀ ਇਸ ਕ੍ਰਿਪਾਲੂ ਮਿਹਰਬਾਨੀ ਦਾ ਵਿਸਮਾਦੀ ਅਨੰਦ ਆਉਣ ਵਾਲੀਆਂ ਨਸਲਾਂ ਪਾ ਸਕਣ।



# ਸ਼ਸਤਰ ਤੇ ਸ਼ਾਸਤਰ ਦੇ ਸੰਗਮ
## ਪਾਉਂਟਾ ਸਾਹਿਬ-ਅਨੰਦਪੁਰ ਸਾਹਿਬ ਤੇ ਤਲਵੰਡੀ ਸਾਬੋ

**ਪਾਉਂਟਾ ਸਾਹਿਬ:** ਨਾਹਨ ਦੇ ਰਾਜਾ ਮੇਦਨੀ ਪ੍ਰਕਾਸ਼ ਦੇ ਗੁਰੂ ਘਰ ਨਾਲ ਬੜੇ ਚੰਗੇ ਸਬੰਧ ਗੁਰੂ ਹਰਿ ਰਾਏ ਸਾਹਿਬ ਦੇ ਸਮੇਂ ਤੋਂ ਚਲਦੇ ਆ ਰਹੇ ਸਨ। ਰਾਜਾ ਮੇਦਨੀ ਪ੍ਰਕਾਸ਼ ਨੇ ਗੁਰੂ ਜੀ ਅਤੇ ਕਹਿਲੂਰ ਦੇ ਰਾਜਾ ਭੀਮ ਚੰਦ ਦੇ ਵਿਚਕਾਰ ਸੁਖਾਵੇਂ ਸੰਬੰਧ ਨਾ ਵੇਖ ਕੇ ਗੁਰੂ ਜੀ ਨੂੰ ਆਪਣੀ ਰਿਆਸਤ ਸਿਰਮੌਰ ਵਿਚ ਆਉਣ ਲਈ ਬੇਨਤੀ ਕੀਤੀ। ਗੁਰੂ ਜੀ ਨੇ ਆਪਣੀ ਮਾਤਾ ਜੀ ਨਾਲ ਸਲਾਹ ਕਰਕੇ ਸੱਦਾ ਮੰਨ ਲਿਆ ਤੇ ਅਨੰਦਪੁਰ ਸਾਹਿਬ ਤੋਂ ਨਾਹਨ ਵੱਲ ਚੱਲ ਪਏ। ਇੱਥੇ ਇੱਕ ਨਵਾਂ ਕਿਲ੍ਹਾ ਗੁਰੂ ਗੋਬਿੰਦ ਸਿੰਘ ਜੀ ਦੇ ਰਹਿਣ ਲਈ ਬਣਾਇਆ ਗਿਆ ਅਤੇ ਇਸ ਨੂੰ ਪਾਉਂਟਾ ਦਾ ਨਾਂ ਦਿੱਤਾ।

ਪਾਂਵ ਟਿਕਯੋ ਸਤਗੁਰੂ ਕੋ ਅਨੰਦਪੁਰ ਤੇ ਆਇ ॥<br>ਨਾਮ ਧਰਯੋ ਇਸ ਪਾਂਵਟਾ ਸਭ ਦੇਸਨ ਪ੍ਰਗਟਾਇ ॥

ਇਸ ਤਰ੍ਹਾਂ ਰਿਆਸਤ ਸਿਰਮੌਰ ਵਿੱਚ ਨਾਹਨ ਦੇ ਕਸਬੇ ਦੇ ਨੇੜੇ ਜਮਨਾ ਨਦੀ ਦੇ ਕਿਨਾਰੇ ਗੁਰੂ ਸਾਹਿਬ ਨੇ ਦਸੰਬਰ, 1675 ਈ. ਨੂੰ ਪਾਉਂਟਾ ਸਾਹਿਬ ਦੀ ਨੀਂਹ ਰੱਖੀ। ਇਥੇ ਗੁਰੂ ਜੀ ਨੇ ਕਵੀ ਦਰਬਾਰ ਲਗਾਉਣੇ ਸ਼ੁਰੂ ਕੀਤੇ। ਨਿੱਤ ਵਿਦਵਾਨਾਂ ਦੀਆਂ ਰਚਨਾਵਾਂ ਸੁਣਦੇ ਅਤੇ ਆਪਣੀਆਂ ਸੁਣਾਉਂਦੇ,ਇੱਥੇ ਹੀ ਭਾਰਤ ਦੇ ਪੁਰਾਣੇ ਇਤਿਹਾਸ, ਮਿਥਿਹਾਸ ਦਾ ਅਧਿਐਨ ਕੀਤਾ ਅਤੇ ਕਵੀਆਂ ਤੋਂ ਕਰਵਾਇਆ ਅਤੇ ਕਾਵਿ ਰੂਪ ਵਿਚ ਲਿਖਵਾਇਆ ਗਿਆ। ਪਾਉਂਟਾ ਸਾਹਿਬ ਦੇ ਵਸਾਉਣ ਦਾ ਜ਼ਿਕਰ ਬਚਿੱਤਰ ਨਾਟਕ ਦੇ ਅੱਠਵੇਂ ਅਧਿਆਏ ਵਿਚ ਹੈ। ਦੱਸਿਆ ਜਾਂਦਾ ਹੈ ਕਿ 52 ਕਵੀਆਂ ਨੇ ਇੱਥੇ ਗੁਰੂ ਸਾਹਿਬ ਦੀ ਨਿਗਰਾਨੀ ਹੇਠ ਰਚਨਾ ਕੀਤੀ। ਇਹ ਵੀ ਦੱਸਿਆ ਜਾਂਦਾ ਹੈ ਕਿ ਦਸਮ ਗਰੰਥ ਗੁਰੂ ਦਸਮ ਪਾਤਿਸ਼ਾਹ ਨੇ ਇੱਥੇ ਹੀ ਲਿਖਣਾ ਆਰੰਭ ਕੀਤਾ ਸੀ।

**ਭੰਗਾਣੀ ਦਾ ਯੁੱਧ:** ਰਾਜਾ ਭੀਮ ਚੰਦ ਕਹਿਲੂਰੀਏ ਅੰਦਰ ਗੁਰੂ ਜੀ ਪ੍ਰਤੀ ਈਰਖਾ ਦੀ ਅੱਗ ਸੁਲਘ ਰਹੀ ਸੀ। ਉਸਨੇ ਗੜ੍ਹਵਾਲ ਦੇ ਰਾਜਾ ਫਤਹਿ ਚੰਦ ਅਤੇ ਹਰੀ ਚੰਦ ਹੰਡੂਰੀਏ ਨੂੰ ਚੁੱਕ ਚੁੱਕਾ ਕੇ ਗੁਰੂ ਜੀ ਤੇ ਹਮਲਾ ਕਰਵਾ ਦਿੱਤਾ ਅਤੇ ਪਾਉਂਟੇ ਤੋਂ 6 ਮੀਲ ਦੇ ਫਾਸਲੇ ਤੇ ਭੰਗਾਣੀ ਦਾ ਯੁੱਧ ਸੰਨ 1688 ਈਸਵੀ ਨੂੰ ਹੋਇਆ। ਹਰੀ ਚੰਦ ਅਤੇ ਗੁਰੂ ਜੀ ਵਿਚਾਲੇ ਬੜਾ ਘਮਾਸਾਨ ਯੁੱਧ ਮਚਿਆ। ਬੇਸ਼ਕ ਗੁਰੂ ਜੀ ਪਾਸ ਫੌਜ ਥੋੜ੍ਹੀ ਜਿਹੀ ਸੀ ਅਤੇ 500 ਪਠਾਣ ਜੋ ਔਰੰਗਜ਼ੇਬ ਤੋਂ ਤੰਗ ਆ ਕੇ ਗੁਰੂ ਜੀ ਦੀ ਫੌਜ ਵਿੱਚ ਭਰਤੀ ਹੋ ਗਏ ਸਨ; ਉਹ ਵੀ ਉਸ ਵੇਲੇ ਧੋਖਾ ਦੇ ਗਏ ਸਨ।

ਪਰ ਪੀਰ-ਬੁੱਧੂ ਸ਼ਾਹ ਪਠਾਣਾਂ ਦੀ ਮਾੜੀ ਕਰਤੂਤ ਦੇ ਪਸ਼ਚਾਤਾਪ ਵਜੋਂ ਸਢੌਰੇ ਤੋਂ ਆਪਣੇ ਪੁੱਤਰਾਂ ਅਤੇ 700 ਮੁਰੀਦਾਂ ਸਮੇਤ ਆ ਕੇ ਜੰਗ ਵਿਚ ਸ਼ਾਮਲ ਹੋਇਆ। ਮਹੰਤ ਕਿਰਪਾਲ ਦਾਸ ਦੇ ਪੰਜ ਸੌ ਉਦਾਸੀ ਸਾਧੂ ਵੀ ਰਾਤੋ ਰਾਤ ਨੱਸ ਗਏ ਪਰ ਮਹੰਤ ਜੀ ਇਕੱਲੇ ਹੀ ਗੁਰੂ ਸਾਹਿਬ ਦੀ ਮੱਦਦ ਲਈ ਡਟ ਗਏ। ਹਜ਼ੂਰ ਪਾਤਿਸ਼ਾਹ ਕੁੱਝ ਸਿੱਖਾਂ ਨੂੰ ਪਾਉਂਟਾ ਕਿਲ੍ਹੇ ਵਿੱਚ ਛੱਡ ਆਪਣੀ ਭੂਆ ਬੀਬੀ ਵੀਰੋ ਦੇ ਸੂਰਮੇ ਪੁੱਤ-ਭਰਾਵਾਂ ਸੰਗੋਸ਼ਾਹ, ਜੀਤ ਮਲ, ਗੁਲਾਬ ਚੰਦ, ਗੰਗਾ ਰਾਮ ਅਤੇ ਮੋਹਰੀ ਚੰਦ ਅਤੇ ਮਾਮਾ ਕਿਰਪਾਲ ਚੰਦ ਜੀ ਸਮੇਤ 'ਭੰਗਾਣੀ' ਪਹੁੰਚ ਗਏ। ਸਾਰਾ ਪ੍ਰਬੰਧ ਤੱਕਿਆ ਤੇ ਸੰਗੋਸ਼ਾਹ ਨੂੰ ਸਾਰੀ ਵਾਗਡੋਰ ਸੰਭਾਲੀ ਅਤੇ ਆਪ ਇੱਕ ਪਾਸੇ ਹੋ ਕੇ ਜੰਗ ਤੇ ਸਾਰੀ ਨਜ਼ਰ ਰੱਖ ਰਹੇ ਸਨ। ਮੋਰਚਾ ਬੰਦੀ ਹੋ ਗਈ, ਉਧਰੋਂ ਦੁਸ਼ਮਣ ਦੀ ਫ਼ੌਜ ਵੀ ਜਮਨਾ ਪਾਰ ਕਰਕੇ ਮੈਦਾਨ ਵਿਚ ਆ ਖੜੋਤੀ। ਠੀਕ ਇਸ ਸਮੇਂ ਬੁੱਧੂਸ਼ਾਹ ਮੈਦਾਨੇ-ਜੰਗ ਵਿਚ ਆ ਪੁੱਜਾ ਅਤੇ ਇਹ ਖ਼ਬਰ ਸੁਣ ਕੇ ਸਿੱਖ ਫੌਜਾਂ ਦੇ ਹੌਸਲੇ ਬੁਲੰਦ ਹੋ ਗਏ। ਸੰਗੋਸ਼ਾਹ ਫੌਜ ਦੀ ਵਿਉਂਤਬੰਦੀ ਬਾਰੇ ਪੀਰ ਬੁੱਧੂਸ਼ਾਹ ਨਾਲ ਵਿਚਾਰ ਕਰ ਹੀ ਰਿਹਾ ਸੀ ਕਿ ਦੁਸ਼ਮਣ ਦਾ ਵਾਰ ਆ ਗਿਆ ਤੇ ਸੰਗੋਸ਼ਾਹ ਨੇ ਗੋਲੀਆਂ ਨਾਲ ਜੁਆਬ ਦਿੱਤਾ, ਤੀਰ ਚੱਲੇ ਹਵਾ ਦੁਸ਼ਮਣ ਦੇ ਉਲਟੇ ਰੁੱਖ ਤੋਂ ਸੀ ਉਧਰੋਂ ਤੀਰ ਮਾਰ ਨਹੀਂ ਸਨ ਕਰ ਰਹੇ, ਸਿੱਖਾਂ ਵਲੋਂ ਤੀਰ ਬਹੁਤ ਤੇਜੀ ਨਾਲ ਜਾ ਰਹੇ ਸਨ। ਪਰ ਵੈਰੀ ਦਲ ਅੱਗੇ ਵਧਦਾ ਆ ਰਿਹਾ ਸੀ। ਇੱਕ ਨੀਵੀਂ ਥਾਂ ਤੇ ਸੰਗੋਸ਼ਾਹ ਦੇ ਫੌਜੀ ਬੈਠੇ ਸਨ, ਉਨ੍ਹਾਂ ਘਾਤ ਲਾ ਕੇ ਹਮਲਾ ਕੀਤਾ ਤੇ ਤਿੰਨ ਚਾਰ ਸੌ ਪਹਾੜੀਏ ਭੁੰਨ ਦਿੱਤੇ। ਪਹਾੜੀਏ ਫਿਰ ਆ ਪਏ ਤੇ ਦੋ ਤਿੰਨ ਸੌ ਫਿਰ ਪਾਰ ਬੁਲਾ ਦਿੱਤੇ। ਭਾਜੜ ਪੈ ਗਈ। ਹਰੀ ਚੰਦ ਨੇ ਫੌਜ ਪਿੱਛੇ ਹਟਾ ਲਈ ਤੇ ਫਤਹਿਚੰਦ ਤੇ ਹਰੀਚੰਦ ਦੀ ਵਿਚਾਰ ਹੋਈ ਕਿ ਗੁਰੂ ਕੋਲ ਐਨੀ ਫੌਜ ਕਿੱਥੋਂ ਆ ਗਈ। ਫੈਸਲਾ ਹੋਇਆ ਕਿ ਪਠਾਣਾਂ ਨੂੰ ਸਾਰਾ ਪਤਾ ਹੈ, ਇਨ੍ਹਾਂ ਨੂੰ ਅੱਗੇ ਲਾਇਆ ਜਾਵੇ। ਭੀਖਨ ਖ਼ਾਂ ਨੂੰ ਅੱਗੇ ਕੀਤਾ ਜੋ ਸੰਗੋਸ਼ਾਹ ਦੇ ਦਲ ਤੇ ਟੁੱਟ ਕੇ ਪਿਆ, ਘਮਾਸਾਨ ਦਾ ਯੁੱਧ ਹੋਇਆ। ਲਾਲ ਚੰਦ ਮਾਹੀ ਪਹਿਲਵਾਨ ਵੀ ਸੰਗੋਸ਼ਾਹ ਕੋਲ ਜਾ ਪੁੱਜਾ, ਬੜੀ ਬਹਾਦਰੀ ਦਿਖਾ ਰਿਹਾ ਸੀ, ਇਸਨੂੰ ਤੱਕ ਕੇ ਲਾਲ ਚੰਦ ਅਤੇ ਬੁੱਧੂਸ਼ਾਹ ਨੇ ਵੀ ਡੱਟ ਕੇ ਮੁਕਾਬਲਾ ਕੀਤਾ ਤੇ ਉਸਦੇ ਦੋ ਪੁੱਤਰ ਜੰਗ ਵਿਚ ਸ਼ਹੀਦ ਹੋ ਗਏ। ਗੋਪਾਲ ਦੇ ਮਾਮੇ ਕਿਰਪਾਲ ਜੀ ਨੇ ਬੜਾ ਡਟ ਕੇ ਮੁਕਾਬਲਾ ਕੀਤਾ। ਭੀਖਨ ਖ਼ਾਂ, ਨਜ਼ਾਬਤ ਖਾਨ ਤੇ ਹਰੀ ਚੰਦ ਨੇ ਸਿੱਖ-ਫੌਜਾਂ ਦਾ ਬੜਾ ਨੁਕਸਾਨ ਕੀਤਾ। ਹਰੀ ਚੰਦ ਤੇ ਜੀਤ ਮੱਲ ਦਾ ਆਪਸ ਵਿੱਚ ਸਿੱਧਾ ਮੁਕਾਬਲਾ ਹੋਇਆ। ਜੀਤ ਮੱਲ ਸ਼ਹਾਦਤ ਦਾ ਜਾਮ ਪੀ ਗਿਆ ਪਰ ਹਰੀ ਚੰਦ ਵੀ ਬੇਹੋਸ਼ ਹੋ ਗਿਆ। ਭਾਈ ਰਾਮ ਨੇ ਲੱਕੜ ਦੀ ਤੋਪ ਚਲਾਈ ਜਿਸ ਨਾਲ ਪਹਾੜੀ ਫੌਜ ਵਿੱਚ ਭਗਦੜ ਮੱਚ ਗਈ, ਕੁੱਝ ਪਹਾੜੀ-ਰਾਜੇ ਭੱਜ ਤੁਰੇ ਪਰ ਹਰੀ ਚੰਦ, ਗਾਜੀ ਚੰਦ ਅਤੇ ਪਠਾਣ ਡਟੇ ਰਹੇ। ਗਾਜ਼ੀ ਚੰਦ ਸੰਗੋਸ਼ਾਹ ਹੱਥੋਂ ਮਾਰਿਆ ਗਿਆ। ਸੰਗੋਸ਼ਾਹ ਤੇ ਨਜ਼ਾਬਤ ਖਾਂ ਆਪਸੀ ਮੁੱਠਭੇੜ ਵਿਚ ਸ਼ਹੀਦ ਹੋ ਗਏ, ਤਦ ਗੁਰੂ

ਜੀ ਨੇ ਜੰਗ ਦੀ ਵਾਗਡੋਰ ਖੁਦ ਸੰਭਾਲ ਲਈ ਤੇ ਗੁਰੂ ਜੀ ਦਾ ਹਰੀ ਚੰਦ ਨਾਲ ਮੁਕਾਬਲਾ ਹੋਇਆ। ਹਰੀ ਚੰਦ ਨੇ ਗੁਰੂ ਜੀ 'ਤੇ ਤੀਰਾਂ ਦੀ ਬੌਛਾਰ ਕਰ ਦਿੱਤੀ। ਇੱਕ ਤੀਰ ਗੁਰੂ ਜੀ ਦੇ ਕਮਰ ਕੱਸੇ ਨੂੰ ਪਾਰ ਕਰਕੇ ਉਨ੍ਹਾਂ ਦੀ ਵੱਖੀ ਵਿੱਚ ਜਾ ਲੱਗਾ। ਪਰ ਡੂੰਘਾ ਜ਼ਖਮ ਨਾ ਕਰ ਸਕਿਆ। ਇਸ ਬਾਰੇ ਗੁਰੂ ਜੀ ਲਿਖਦੇ ਹਨ: ਜਬੈ ਬਾਣ ਲਾਗਯੋ/ ਤਬੈ ਰੋਸ ਜਾਗਯੋ/ ਕਰੰ ਲੈ ਕਮਾਣੰ/ ਹਨੰ ਬਾਣ ਤਾਣੰ।। ਗੁਰੂ ਜੀ ਨੇ ਇਕ ਤੀਰ ਫਿਰ ਇਉਂ ਚਲਾਇਆ ਕਿ ਹਰੀ ਚੰਦ ਉੱਥੇ ਹੀ ਢੇਰੀ ਹੋ ਗਿਆ। ਇਸ ਉਪਰੰਤ ਪਹਾੜੀ ਰਾਜਿਆਂ ਦੀਆਂ ਫੌਜਾਂ ਵਿੱਚ ਤਰਥੱਲੀ ਮੱਚ ਗਈ। ਇਸ 'ਤੇ ਗੁਰੂ ਜੀ ਨੇ ਉਚਾਰਿਆ: ਭਈ ਜੀਤ ਮੇਰੀ/ ਕ੍ਰਿਪਾ ਕਾਲ ਕੇਰੀ/ ਰਣੰ ਜੀਤਿ ਆਏ/ ਜਯੰ ਗੀਤ ਗਾਏ।। ਜਦੋਂ ਹਰੀ ਚੰਦ ਮਾਰਿਆ ਗਿਆ ਤਾਂ ਬਾਕੀ ਫ਼ੌਜ ਮੈਦਾਨ ਛੱਡ ਕੇ ਭੱਜ ਗਈ। 'ਕੋਟ ਲੇਹਰ' ਦਾ ਰਾਜਾ ਵੀ ਮਾਰਿਆ ਗਿਆ। ਗੁਰੂ ਜੀ ਦੀ ਭੂਆ ਦੇ ਦੋ ਪੁੱਤਰ ਜੀਤ ਮੱਲ ਤੇ ਸੰਗੋਸ਼ਾਹ ਵੀ ਸ਼ਹੀਦ ਹੋ ਗਏ। ਬੁੱਧੂਸ਼ਾਹ ਦੇ ਦੋ ਪੁੱਤਰ ਤੇ ਇੱਕ ਭਰਾ ਅਤੇ ਕਾਫੀ ਗਿਣਤੀ ਵਿੱਚ ਸਿੱਖ ਵੀ ਸ਼ਹੀਦ ਹੋ ਗਏ। ਪਰ ਫਤੇਹ ਗੁਰੂ ਜੀ ਦੀ ਹੋਈ। ਰਾਜਾ ਫਤਹਿ ਚੰਦ ਦੀਆਂ ਫ਼ੌਜਾਂ ਹਾਰ ਕੇ ਵਾਪਿਸ ਚਲੀਆਂ ਗਈਆਂ। ਅਗਲੇ ਦਿਨ ਜੰਗ ਦੌਰਾਨ ਬਹਾਦਰੀ ਕਰਨ ਵਾਲੇ ਸਿੱਖਾਂ, ਬੁੱਧੂਸ਼ਾਹ ਅਤੇ ਮਹੰਤ ਕਿਰਪਾਲ ਦਾਸ ਨੂੰ ਅਸਤਰਾਂ ਸ਼ਸਤਰਾਂ ਨਾਲ ਸਨਮਾਨਿਆ ਗਿਆ।

**ਕਪਾਲ ਮੋਚਨ:** ਵਿਖੇ ਜੋ ਕਿ ਜਗਾਧਰੀ ਤੋਂ 7 ਮੀਲ ਦੂਰ ਸਢੌਰੇ ਪਾਸ ਹੈ। ਦੱਸਵੇਂ ਪਾਤਿਸ਼ਾਹ ਨੇ ਭੰਗਾਣੀ ਦੇ ਯੁੱਧ ਤੋਂ ਬਾਅਦ ਇਥੇ ਪੀਰ ਬੁੱਧੂ ਸ਼ਾਹ ਨੂੰ ਅਤੇ ਭੰਗਾਣੀ ਦੇ ਯੁੱਧ ਦੇ ਬਹਾਦਰ ਯੋਧਿਆਂ ਨੂੰ ਮਾਨ ਸਨਮਾਨ ਦੇ ਕੇ ਨਿਵਾਜਿਆ। ਕਪਾਲ ਮੋਚਨ ਇੱਕ ਪ੍ਰਾਚੀਨ ਕਾਲ ਤੋਂ ਹੀ ਇੱਕ ਪਵਿਤਰ ਤੀਰਥ ਸਥਾਨ ਮੰਨਿਆ ਗਿਆ ਹੈ ਜਿਸਦਾ ਜ਼ਿਕਰ ਪਦਮ ਪੁਰਾਣ ਅਤੇ ਮਹਾਂਭਾਰਤ ਵਿਚ ਵੀ ਆਉਂਦਾ ਹੈ। ਇਸ ਸਮੇਂ ਪੀਰ ਬੁੱਧੂਸ਼ਾਹ ਨੇ ਬੜੀ ਨਿਮਰਤਾ ਨਾਲ ਜੋਦੜੀ ਕੀਤੀ ਕਿ ਆਪ ਜੀ ਦਾ ਕੋਟ-ਕੋਟਿ ਧੰਨਵਾਦ ਹੈ ਕਿ ਆਪ ਨੇ ਮੈਨੂੰ ਸ਼ਸ਼ਤਰਾਂ ਬਸਤਰਾਂ ਨਾਲ ਨਿਵਾਜਿਆ ਹੈ। ਦਸਮ ਪਾਤਿਸ਼ਾਹ ਉਸ ਸਮੇਂ ਕੇਸਾਂ ਨੂੰ ਕੰਘਾ ਕਰ ਰਹੇ ਸਨ। ਪੀਰ ਬੁਧੂ ਸ਼ਾਹ ਨੇ ਬੜੀ ਮਿੰਨਤ ਕਰਦੇ ਹੋਏ ਗੁਰੂ ਸਾਹਿਬ ਤੋਂ ਕੇਸਾਂ ਸਮੇਤ ਕੰਘਾ ਲੈਣ ਦੀ ਇੱਛਾ ਪ੍ਰਗਟ ਕੀਤੀ। ਜਿਸ ਨੂੰ ਕਿ ਗੁਰੂ ਸਾਹਿਬ ਨੇ ਖੁਸ਼ੀ-ਖੁਸ਼ੀ ਪ੍ਰਵਾਨ ਕੀਤਾ। ਇਹ ਵਸਤਾਂ ਸਾਂਈ ਬੁੱਧੂਸ਼ਾਹ ਦੀ ਔਲਾਦ ਦਾ ਯੋਗ ਸਨਮਾਨ ਕਰਦੇ ਹੋਏ ਮਹਾਰਾਜਾ ਭਰਪੂਰ ਸਿੰਘ ਨਾਭਾ ਨੇ ਉਨ੍ਹਾਂ ਦੇ ਪਰਿਵਾਰ ਤੋਂ ਪ੍ਰਾਪਤ ਕੀਤੀਆਂ ਸਨ।

ਗੁਰੂ ਸਾਹਿਬ ਨੇ ਪਾਉਂਟਾ ਸਾਹਿਬ ਵਿਖੇ ਬਹੁਤ ਸਾਰਾ ਸਾਹਿਤਕ ਕਾਰਜ ਕਰਵਾਇਆ। ਦੱਸਿਆ ਜਾਂਦਾ ਹੈ ਕਿ ਉਨ੍ਹਾਂ ਕੋਲ 52 ਕਵੀ ਸਨ। ਜਿਨ੍ਹਾਂ ਨੇ ਬਹੁਤ ਸਾਰੀ ਸਾਹਿਤਕ ਰਚਨਾ ਕੀਤੀ। ਇਹ ਰਚਨਾ ਦਸਮ ਗ੍ਰੰਥ ਅਤੇ ਵਿਦਿਆ ਸਾਗਰ ਗ੍ਰੰਥ ਦੇ ਵਿੱਚ ਇਕੱਤਰਤ ਕੀਤੀ ਗਈ ਸੀ।

## ਅਨੰਦਪੁਰ ਸਾਹਿਬ ਤੇ ਪਾਉਂਟਾ ਸਾਹਿਬ ਵਿਖੇ ਗੁਰੂ ਗੋਬਿੰਦ ਸਿੰਘ ਜੀ : ਸੰਤ-ਸਿਪਾਹੀ ਦੇ ਰੂਪ ਵਿੱਚ :

ਸ਼ਿਵਾਲਿਕ ਦੀਆਂ ਰਮਣੀਕ ਪਹਾੜੀਆਂ ਦੇ ਕਦਮਾਂ ਵਿੱਚ ਮਿੱਠੀ-ਮਿੱਠੀ ਰਵਾਨੀ ਨਾਲ ਵਗਦਾ ਦਰਿਆ ਸਤਲੁਜ ਤੇ ਸਤਲੁਜ ਦੇ ਕੰਢਿਆ ਤੇ ਵਸੀ ਅਨੰਦਪੁਰ ਦੀ ਗੌਰਵਮਈ ਨਗਰੀ! ਅਨੰਦਪੁਰੀ ਦੀ ਇਸ ਧਰਤੀ ਤੋਂ ਸ਼ਕਤੀ ਤੇ ਭਗਤੀ ਦਾ ਅਸੀਮ ਤੇ ਅਨੰਤ ਪ੍ਰਵਾਹ ਚਲਦਾ ਹੈ। ਅਨੰਦਪੁਰ ਬੈਕੁੰਠ ਹੈ, ਸਚਖੰਡ ਹੈ, ਸਤਿ-ਸਰੂਪ ਦਾ ਪ੍ਰਵੇਸ਼ ਦੁਆਰ ਹੈ। ਇਤਹਾਸ ਦੇ ਮਹਾਂ ਨਾਇਕ ਗੁਰੂ ਗੋਬਿੰਦ ਸਿੰਘ ਨੇ ਇਕੋ ਸਮੇਂ ਆਪਣੇ ਸਿੱਖਾਂ ਨੂੰ ਸ਼ਸਤਰਾਂ ਤੇ ਸ਼ਾਸਤਰਾਂ ਦੀ ਸਿਖਿਆ ਦਿੱਤੀ। ਇਸ ਲਈ ਉਨ੍ਹਾਂ ਨੂੰ ਸੰਤ-ਸਿਪਾਹੀ ਦੀ ਉਪਾਧੀ ਨਾਲ ਸੰਸਾਰ ਨੇ ਸਤਿਕਾਰਿਆ ਹੈ। ਇੱਕ ਪਾਸੇ ਗੁਰੂ ਸਾਹਿਬ ਦੀ ਤੇਗ ਮੌਤ ਦੇ ਹਨੇਰੇ ਮੂੰਹ ਉੱਤੇ ਚਾਨਣ ਸੁੱਟਦੀ ਹੈ। ਦੂਸਰੇ ਪਾਸੇ ਉਨ੍ਹਾਂ ਦੀ ਬੀਰ-ਰਸੀ ਬਾਣੀ ਜ਼ਮੀਰ ਦੇ ਮੁਦੱਈਆਂ ਲਈ ਜ਼ੁਲਮ ਵਿਰੁੱਧ ਵੰਗਾਰ ਬਣਦੀ ਹੈ। ਗੁਰੂ ਸਾਹਿਬ ਦੀ ਸ਼ਖਸੀਅਤ ਵਿੱਚ ਕਾਵਿਮਈ ਰਹੱਸ ਹੈ। ਸੋਹਣੇ ਮੁਖੜੇ ਉੱਤੇ ਊਸ਼ਾ ਦੀ ਲਾਲੀ ਹੈ ਤੇ ਮਨ ਵਿੱਚ ਦ੍ਰਿੜ ਸੰਕਲਪ ਦੀ ਪੂਰਨਤਾ ਦੀ ਤਾਂਘ ਹੈ। ਗੁਰੂ ਸਾਹਿਬ ਦਾ ਵਿਸ਼ਵਾਸ਼ ਸੀ ਕਿ ਕਲਮ ਤੇ ਕਲਮਾਂ ਦੇ ਧਨੀ ਹੀ ਇਤਿਹਾਸ ਦਾ ਮੂੰਹ-ਮੁਹਾਂਦਰਾ ਘੜਦੇ ਹਨ।

ਇਸ ਲਈ ਗੁਰੂ ਸਾਹਿਬ ਪਹਿਲਾਂ ਅਨੰਦਪੁਰ ਸਾਹਿਬ ਵਿਖੇ ਤੇ ਫਿਰ ਜਮਨਾ ਨਦੀ ਦੇ ਇੱਕ ਖਾਸ ਮੋੜ ਤੇ ਜਿੱਥੇ ਜਮਨਾ ਅੱਜ ਵੀ ਬਿਲਕੁਲ ਸ਼ਾਂਤ ਹੋ ਕੇ ਬਿਨ੍ਹਾਂ ਸ਼ੋਰ-ਸ਼ਰਾਬਾ ਕੀਤੇ ਲੰਘਦੀ ਹੈ; ਉਸ ਜਗ੍ਹਾ 'ਤੇ ਇੱਕ ਆਲਮਾਨਾ ਅਤੇ ਵਿਦਵਤਾ ਭਰਪੂਰ ਵਾਯੂਮੰਡਲ ਪੈਦਾ ਕਰਦੀ ਹੈ। ਸੋ ਇਸ ਤਰ੍ਹਾਂ ਇੱਕ ਪਾਸੇ ਅਨੰਦਪੁਰ ਸਾਹਿਬ ਅਤੇ ਪਾਉਂਟਾ ਸਾਹਿਬ ਵਿਦਿਆ ਦੇ ਬੁਨਿਆਦੀ ਸਕੂਲ ਬਣਦੇ ਹਨ; ਜਿੱਥੇ ਭਗੌਤੀ ਸ਼ਕਤੀ ਦੀ ਪ੍ਰਤੀਕ ਸ੍ਰੀ ਸਾਹਿਬ ਭਾਵ ਤਲਵਾਰ ਤੇ ਹੋਰ ਸ਼ਸ਼ਤਰ ਚਲਾਉਣ ਦੀ ਵਿਦਿਆ ਦਿੱਤੀ ਜਾਂਦੀ ਹੈ। ਦੂਜੇ ਪਾਸੇ ਭਗਤੀ ਦੀ ਲਖਾਇਕ ਬਾਣੀ ਲਿਖਣ ਦੀ ਵੱਡੀ ਜਮਾਤ ਲਗਦੀ ਹੈ ਜਿੱਥੇ ਕਿ ਉਸ ਵਕਤ ਦੇ ਹਰ ਧਰਮ ਤੇ ਜਾਤੀ ਦੇ ਵੱਡੇ-ਵੱਡੇ ਆਲਮ-ਫਾਜ਼ਲ ਵਿਦਵਾਨ ਇਕੱਠੇ ਹੁੰਦੇ ਹਨ। ਇਸ ਤਰ੍ਹਾਂ ਪਾਉਂਟਾ ਸਾਹਿਬ ਅਤੇ ਅਨੰਦਪੁਰ ਸਾਹਿਬ ਸ਼ਸ਼ਤਰ ਤੇ ਸ਼ਾਸ਼ਤਰ ਦਾ ਸੰਗਮ ਬਣਦੇ ਹਨ।

ਗੁਰੂ ਸਾਹਿਬ ਆਪ ਵੀ ਹਿੰਦੀ, ਉਰਦੂ, ਸੰਸਕ੍ਰਿਤ, ਫਾਰਸੀ ਤੇ ਅਰਬੀ ਭਾਸ਼ਾ ਵਿੱਚ ਮੁਹਾਰਤ ਰੱਖਦੇ ਸਨ। ਉਨ੍ਹਾਂ ਨੇ ਅਤਿ ਰੁਝੇਵਿਆਂ ਭਰੀ ਜਿੰਦਗੀ ਦੇ ਵਿੱਚੋਂ ਪਲ-ਘੜੀਆਂ ਕਢਕੇ ਸਾਹਿਤ ਸਿਰਜਿਆ; ਕਵਿਤਾ ਲਿਖੀ ਤੇ ਵਿਦਵਾਨਾਂ ਦੇ ਮਿਲਾਪ ਲਈ ਸਿਹਤਮੰਦ ਸਾਹਿਤਕ ਵਾਤਾਵਰਣ ਸਿਰਜਿਆ। ਜਾਪੁ-ਸਾਹਿਬ, ਅਕਾਲ ਉਸਤਤਿ, ਚੰਡੀ ਦੀ ਵਾਰ ਤੇ ਜ਼ਫਰਨਾਮਾ ਗੁਰੂ ਸਾਹਿਬ ਦੀਆਂ ਉਹ ਰਚਨਾਵਾਂ ਹਨ ਜਿਹੜੀਆਂ ਸਾਹਿਤ ਦੀ ਕਿਸੇ ਵੀ ਕਸੌਟੀ ਉੱਤੇ ਪੂਰਨ ਉਤਰਦੀਆਂ ਹਨ।

ਹੁਸ਼ਨ-ਸਨਾਸ਼ ਤੇ ਹਸੀਨ ਵਿਦਵਾਨ ਤੇ ਕਵੀ, ਬਹਾਦਰ ਤੇ ਨਿਡਰ ਤੇ ਪ੍ਰੇਮ ਦੀ ਮੂਰਤ ਗੁਰੂ ਗੋਬਿੰਦ ਸਿੰਘ ਕਵੀਆਂ ਤੇ ਵਿਦਵਾਨਾਂ ਲਈ ਪ੍ਰੇਰਨਾਂ-ਸਰੋਤ ਸਨ। ਗੁਰੂ ਸਾਹਿਬ ਦੀ ਕਵਿਤਾ ਵਿੱਚ ਜੋਬਨ ਹੈ, ਨਿਹਾਲੀ ਮਟਕ ਹੈ ਤੇ ਲਾਸਾਨੀ ਬਲ ਹੈ। ਆਖਦੇ ਹਨ ਕਿ ਜਦੋਂ ਗੁਰੂ ਸਾਹਿਬ ਨੇ ਅਨੰਦਪੁਰੀ ਛੱਡੀ ਤਾਂ 18 ਮਣ ਭਾਰ ਦੀਆਂ ਪੁਸਤਕਾਂ ਸਰਸਾ ਦੀ ਭੇਂਟ ਚੜ ਗਈਆਂ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਲੋਕਾਈ ਨੂੰ ਸਾਹਿਤਕ ਦੇਣ ਵੀ ਬੇਸ਼ਕੀਮਤੀ ਤੇ ਮਹਾਨ ਹੈ। ਉਨ੍ਹਾਂ ਨੇ ਚਾਰ ਜ਼ਬਾਨਾਂ ਬ੍ਰਿਜਭਾਸ਼ਾ, ਫ਼ਾਰਸੀ, ਪੰਜਾਬੀ ਤੇ ਰੇਖਤਾ ਵਿਚ ਉੱਚ ਪੱਧਰ ਦੇ ਬੜੇ ਹੀ ਪ੍ਰਭਾਵਸ਼ਾਲੀ ਸਾਹਿਤ ਦੀ ਰਚਨਾ ਕੀਤੀ ਹੈ।

1. **ਬ੍ਰਿਜ ਭਾਸ਼ਾ:** ਗੁਰੂ ਜੀ ਦੀ ਸਭ ਤੋਂ ਵੱਧ ਰਚਨਾ ਬ੍ਰਿਜਭਾਸ਼ਾ ਜਾਂ ਹਿੰਦੀ ਵਿਚ ਹੈ। ਜਾਪੁ, ਅਕਾਲ ਉਸਤਤਿ, ਗਯਾਨ ਪ੍ਰਬੋਧ, 33 ਸਵੱਈਏ ਆਦਿ ਧਾਰਮਿਕ ਖੇਤਰ ਵਿਚ ਨਵੀਂ ਰੌਸ਼ਨੀ ਦੇਣ ਵਾਲ ਬਾਣੀ ਹੈ ਜੋ ਮਜ਼ਬੀ ਕਰਮ-ਕਾਂਡਾਂ, ਪ੍ਰਪੰਚਾਂ ਤੇ ਅਨੇਕਵਾਦੀ ਪੂਜਾ ਦਾ ਪਾਜ ਉਘੇੜ ਕੇ ਅਦ੍ਵੈਤਵਾਦ ਜਾਂ ਤੌਹੀਦ ਦੀ ਪੁਸ਼ਟੀ ਕਰਦੀ ਹੈ ਤੇ ਸਮਾਜਕ ਖੇਤਰ ਵਿਚ ਮਾਨਸ ਕੀ ਜਾਤਿ ਇਕ ਪਛਾਣਨ ਦਾ ਸਬਕ ਦ੍ਰਿੜ੍ਹਾਉਂਦੀ ਹੈ।

ਗੁਰੂ ਸਾਹਿਬ ਨੇ ਇਸ਼ਟ ਅਕਾਲ ਪੁਰਖ ਦੀ ਆਰਾਧਨਾ ਵੀ ਕੀਤੀ ਤਾਂ ਉਸਨੂੰ ਬੀਰਤਾ ਦੀ ਮੂਰਤਿ ਬਣਾ ਕੇ ਪੇਸ਼ ਕੀਤਾ, 'ਬਚਿੱਤ੍ਰ' ਨਾਟਕ ਦਾ ਮੁੱਢਲਾ ਮੰਗਲਾਚਰਣ ਹੈ :

ਤ੍ਰਿਭੰਗੀ: ਖਗ ! ਖੰਡ ਬਿਹੰਡੰ, ਖਲਦਲ ਖੰਡੰ, ਅਤਿ ਰਣ ਮੰਡੰ, ਬਰ ਬੰਡੰ। ਭੁਜਦੰਡ ਅਖੰਡੰ, ਤੇਜ ਪ੍ਰਚੰਡੰ, ਜੋਤਿ ਅਮੰਡੰ, ਭਾਨ ਪ੍ਰਭੰ/ ਸੁਖ ਸੰਤਾਂ ਕਰਣੰ, ਦੁਰਮਤਿ ਦਰਣੰ, ਕਿਲਬਿਖ ਹਰਣੰ! ਅਸਿ ਸਰਣੰ/ ਜੈ ਜੈ ਜਗ ਕਾਰਣ, ਸ੍ਰਿਸਟਿ ਉਬਾਰਣ, ਮਮ ਪ੍ਰਤਿਪਾਰਣ, ਜੈ ਤੇਗੰ।

ਬੀਰਤਾ ਦੀ ਝਾਕੀ ਦੇਖਣ ਲਈ ਇਕ ਦੋ ਸੰਗੀਤ ਭੁਯੰਗ ਪ੍ਰਯਾਤ ਛੰਦਾਂ ਦਾ ਵਰਨਣ ਵੰਨਗੀ ਮਾਤਰ ਇਸ ਤਰ੍ਹਾਂ ਹੈ ਕਿ ਗੁਰੂ ਸਾਹਿਬ ਕਿਵੇਂ ਜੁਧ-ਭੂਮੀਆਂ ਦਾ ਬਿਆਨ ਕਰ ਕੇ ਆਪਣੇ ਜੋਧਿਆਂ ਨੂੰ ਤਿਆਰ-ਬਰ-ਤਿਆਰ ਕਰਦੇ ਸਨ

ਸੰਗੀਤ ਭੁਯੰਗ ਪ੍ਰਯਾਤ ਛੰਦ/ ਕਾਗੜ ਦੰਗ ਕਾਤੀ ਕਟਾਰੀ ਕੜਾਕੰ/ ਤਾਗੜ ਦੰਗ ਤੀਰੰ ਤੁਪਕੰ ਤੜਾਕੰ/ ਝਾਗੜਦੰਗ ਨਾਗੜਦੰਗ ਬਾਗੜਦੰਗ ਬਾਜੇ/ ਗਾਗੜਦੰਗ ਗਾਜ਼ੀ ਮਹਾਂਗਜ ਗਾਜੇ।/ ਸਾਗੜ ਦੰਗ ਸੂਰੰ ਕਾਗਦੰਗ ਕ੍ਰੋਪੰ/ ਪਾਗੜ ਦੰਗ ਪਰਮੰ ਰਣੰ ਪਾਵ ਰੋਪੰ/ ਸਾਗੜਦੰਗ ਸ਼ਸਤ੍ਰੰ ਝਾਗੜਦੰਗ ਝਾਰੈਂ/ਬਾਗੜਦੰਗ ਬੀਰੰ ਡਾਗੜਦੰਗ ਡਕਾਰੈਂ। (ਚੰਡੀ ਚਰਿਤ੍ਰ)

ਸੋ ਜਦੋਂ ਗੁਰੂ ਸਾਹਿਬ ਨੇ ਇਹ ਬੀਰ ਰਸੀ ਸਾਹਿਤ ਦੀ ਰਚਨਾ ਕੀਤੀ ਤਾਂ ਕਬਰਿਸਤਾਨ ਵਰਗੇ ਮਹੌਲ ਵਿਚੋਂ ਮੁਰਦਿਆਂ ਦਾ ਉਠ ਖੜੋਣਾ ਲਾਜ਼ਮੀ ਸੀ। ਸਾਹਿਤਕਾਰੀ ਉਹੋ ਸਫਲ ਹੈ ਜੋ ਸਮੇਂ ਨੂੰ ਬਦਲਣ ਵਿਚ ਸਹਿਯੋਗ ਦੇਵੇ। ਗੁਰੂ ਜੀ ਦੀ ਸਾਹਿਤ ਕਲਾ ਨੇ ਇਹ ਜੌਹਰ ਦਿਖਾਇਆ ਹੈ।

ਇਸ ਓਜਮਈ ਪ੍ਰਚੰਡ ਸ਼ੈਲੀ ਤੋਂ ਇਲਾਵਾ ਉਨ੍ਹਾਂ ਦੀ ਮਾਧੁਰਯ ਤੇ ਪ੍ਰਸਾਦ ਗੁਣ ਵਾਲੀ ਰਚਨਾ ਵੀ ਕਾਫ਼ੀ ਮਾਤਰਾ ਵਿਚ ਹੈ। ਜਿਵੇਂ ਕਿ : ਦੀਨਨ ਕੀ ਪ੍ਰਤਿਪਾਲ ਕਰੈ, ਨਿਤ ਸੰਤ ਉਬਾਰਿ ਗਨੀਮਨ ਗਾਰੈ।/ ਪਛਿ ਪਸੂ ਨਾਗ ਨਾਗ ਨਰਾਧਿਪ, ਸਰਬ ਸਮੇਂ ਸਭ ਕੋ ਪ੍ਰਤਿਪਾਰੈ।/ ਪੋਖਤ ਹੈ ਜਲ ਮੇਂ ਥਲ ਮੇਂ ਪਲ ਮੇਂ ਕਲਿ ਕੇ ਨਹੀਂ ਕਰਮ ਬੀਚਾਰੈ।/ ਦੀਨ ਦਯਾਲ ਦਯਾਨਿਧਿ ਦੋਖਨ ਦੇਖਤ ਹੈ ਪਰ ਦੇਤ ਨ ਹਾਰੈ।

2. **ਫ਼ਾਰਸੀ:** ਫ਼ਾਰਸੀ ਪੰਜ ਸੱਤ ਸਦੀਆਂ ਤੋਂ ਗਜ਼ਨਵੀ ਰਾਜ-ਕਾਲ ਤੋਂ ਪੰਜਾਬ ਦੀ ਰਾਜ-ਭਾਸ਼ਾ ਚਲੀ ਆ ਰਹੀ ਸੀ, ਤੇ ਮੁਸਲਿਮ ਸੰਸਾਰ ਦੀ ਤਾਂ ਇਹ ਸਾਂਸਕ੍ਰਿਤਕ ਤੇ ਅਦਬੀ ਜ਼ਬਾਨ ਮੰਨੀ-ਦੰਨੀ ਹੋਈ ਸੀ। ਇਸ ਲਈ ਇਸ ਦਾ ਗਿਆਨ ਜ਼ਰੂਰੀ ਸੀ। ਸ੍ਰੀ ਗੋਬਿੰਦ ਰਾਇ ਜੀ ਨੂੰ ਪ੍ਰਬੀਨ ਪਿਤਾ ਨੇ ਤਰ੍ਹਾਂ ਤਰ੍ਹਾਂ ਦੀ ਵਿਦਿਆ ਵਿਚ ਨਿਪੁੰਨ ਕੀਤਾ ਜੈਸਾ ਕਿ ਉਨ੍ਹਾਂ ਖ਼ੁਦ ਲਿਖਿਆ:

ਦੀਨੀ ਭਾਂਤ ਭਾਂਤ ਕੀ ਸਿਛਾ/ ਕੀਨੀ ਅਨਿਕ ਭਾਂਤ ਤਨ ਰੱਛਾ।

(ਬਚਿੱਤ੍ਰ ਨਾਟਕ)

ਵੈਦਿਕ ਸਭਿਅਤਾ ਦੀ ਭਾਸ਼ਾ ਸੰਸਕ੍ਰਿਤ ਸੀ ਤੇ ਸਾਮੀ ਤਹਿਜ਼ੀਬ ਦੀ ਜ਼ਬਾਨ ਫ਼ਾਰਸੀ, ਗੁਰੂ ਸਾਹਿਬ ਨੇ ਦੋਹਾਂ ਦਾ ਡੂੰਘਾ ਅਧਿਐਨ ਕੀਤਾ। ਸੰਸਕ੍ਰਿਤ ਦੇ ਸਨਾਤਨੀ ਗ੍ਰੰਥਾਂ ਦੇ ਭਾਵਾਨੁਵਾਦ ਤੋਂ ਪਤਾ ਲਗਦਾ ਹੈ ਕਿ ਉਹ ਇਸ ਜ਼ਬਾਨ ਦੇ ਚੰਗੇ ਗਿਆਤਾ ਸਨ ਤੇ ਹਿੰਦੀ ਰਚਨਾ ਵਿਚ ਵਰਤੀ ਸ਼ਬਦਾਵਲੀ ਵੀ ਇਸ ਹਕੀਕਤ ਦੀ ਪੁਸ਼ਟੀ ਕਰਦੀ ਹੈ। ਗੁਰੂ ਗੋਬਿੰਦ ਸਿੰਘ ਜੀ ਅਜੇ ਜੁਆਨੀ ਵਿਚ ਪੈਰ ਰੱਖ ਹੀ ਰਹੇ ਸਨ, ਜਦ ਤੋਂ ਉਹ ਹਿੰਦੀ ਤੇ ਫ਼ਾਰਸੀ ਵਿਚ ਕਾਵਿ-ਰਚਨਾ ਕਰਨ ਲਗ ਪਏ ਸਨ। ਆਪ ਦੀਆਂ ਫ਼ਾਰਸੀ ਵਿਚ ਲਿਖੀਆਂ 11 ਹਕਾਯਾਤ (ਕਹਾਣੀਆਂ) ਮਿਲਦੀਆਂ ਹਨ।

'ਚੰਡੀ ਚਰਿਤ੍ਰੋਕਤੀ ਬਿਲਾਸ' ਦੇ ਅੰਤ 'ਦੇਹਿ ਸ਼ਿਵਾ ਵਰ ਮੋਹਿ ਇਹੈ' ਵਾਲਾ ਸਵਈਆ ਹੈ ਤੇ 'ਕ੍ਰਿਸ਼ਨਾਵਤਾਰ' ਦੇ ਅਖ਼ੀਰ ਇਹ ਬੇਨਤੀ ਦਰਜ ਹੈ: ਹੇ ਰਵਿ! ਹੇ ਸਸਿ ! ਹੇ ਕਰੁਣਾ ਨਿਧਿ, ਮੇਰੀ ਅਬੈ ਬਿਨਤੀ ਸੁਨ ਲੀਜੈ.../ ਸ਼ਸਤ੍ਰਨ ਸਿਉਂ ਅਤਿ ਹੀ ਰਣ ਭੀਤਰ, ਜੂਝਿ ਮਰਉਂ ਤਉ ਸਾਚ ਪਤੀਜੈ।

ਫ਼ਾਰਸੀ ਹਕਾਯਤਾਂ ਦੇ ਅੰਤ ਇਸੇ ਤਰ੍ਹਾਂ ਦੀ ਮੰਗ ਦੁਹਰਾਈ ਗਈ ਹੈ:ਬਿਦੇਹ ਸਾਕੀਆ !ਸਾਗਰੋ ਸਬਜ਼ ਰੰਗ/ ਕਿ ਮਾਰਾ ਬਕਾਰ ਅਸਤ, ਦਰ ਵਕਤਿ ਜੰਗ/ ਬ ਮਨ ਦਿਹ ਕਿ ਬਖ਼ਤ-ਅਜ਼ਮਾਈ ਕੁਨਮ/ ਜ਼ ਤੇਗਿ ਖ਼ੁਦਸ਼ ਕਾਰਵਾਈ ਕੁਨਮ। (ਪਹਿਲੀ ਹਕਾਯਤ)

ਹੇ ਸਾਕੀ ! ਮੈਨੂੰ ਸਬਜ਼ ਰੰਗ ਦਾ ਪਿਆਲਾ ਦੇਹ, ਇਹ ਸਾਨੂੰ ਜੰਗ ਸਮੇਂ ਚਾਹੀਦਾ ਹੈ। ਪਿਆਲਾ ਭਰ ਕੇ ਦੇ ਦੇਹ ਤਾਂ ਕਿ ਮੈਂ ਆਪਣੇ ਭਾਗਾਂ ਦੀ ਪਰਖ ਕਰ ਸਕਾਂ ਤੇ ਆਪਣੀ ਤੇਗ਼ ਤੋਂ ਕੰਮ ਲੈ ਸਕਾਂ: ਬਿਦੇਹ ਸਾਕੀਆ ਸੁਰਖ ਰੰਗੇ ਫਿਰੰਗ/ ਖ਼ੁਸ਼ਾਮਦ ਮਰਾ ਵਕਤਿ ਜ਼ਦ ਤੇਗ ਜੰਗ/ ਬ ਮਨ ਦਿਹ ਕਿ ਖ਼ੁਦ ਰਾ ਪਯੋਹਸ਼ ਕੁਨੇਮ/ ਬਤੇਗ ਅਜ਼ਮਾਈ ਸੁਕੋਹਸ਼ ਕਨੇਮ। (ਸੱਤਵੀਂ ਹਕਾਯਤ)

ਹੇ ਸਾਕੀ ! ਮੈਨੂੰ ਲਾਲ ਰੰਗ ਦੀ ਵਲੈਤੀ ਸ਼ਰਾਬ ਦੇਹ ਤਾਂ ਜੁ ਤੇਗ਼ ਵਾਹੁਣ ਸਮੇਂ ਕੰਮ ਆਵੇ। ਐਸਾ ਪਿਆਲਾ ਦੇਹ ਕਿ ਮੈਂ ਆਪਣੇ ਆਪੇ ਦੀ ਤਲਾਸ਼ ਕਰਾਂ ਤੇ ਤੇਗ਼ ਚਲਾ ਕੇ ਵੈਰੀ ਉੱਤੇ ਦਬਾਅ ਪਾਵਾਂ।

ਜਿਥੋਂ ਤਕ ਹਕਾਯਤਾਂ ਦੇ ਮੁੱਢਦੇ ਮੰਗਲਾਚਰਣ ਵਾਲੇ ਸ਼ਿਅਰਾਂ ਦਾ ਤਅੱਲਕ ਹੈ, ਉਨ੍ਹਾਂ ਵਿਚ ਕੇਵਲ ਖ਼ੁਦਾ-ਪ੍ਰਸਤੀ ਉੱਤੇ ਜ਼ੋਰ ਹੈ ਤੇ ਹਰ ਥਾਂ ਅਕਾਲੀ ਓਟ ਦਾ ਵਿਸ਼ਵਾਸ ਦ੍ਰਿੜ੍ਹਾਇਆ ਹੈ। ਜਦੋਂ ਕਿ ਦੂਜੇ ਫ਼ਾਰਸੀ ਸ਼ਾਇਰ ਆਪਣੇ ਬਾਦਸ਼ਾਹ ਜਾਂ ਨਵਾਬਾਂ ਦੀਆਂ ਸਿਫ਼ਤਾਂ ਕਰਦੇ ਨਹੀਂ ਥੱਕਦੇ: ਤੁਹੀ ਰਹਿਨੁਮਾ ਓ ਤੁਹੀ ਦਿਲ ਕੁਸ਼ਾਇ। ਤੁਹੀ ਦਸਤਗੀਰ ਅੰਦਰ ਹਰ ਦੋ ਸਰਾਇ/ ਤੂ ਰੱਜ਼ਾਕ ਰੋਜ਼ੀ ਦਿਹੋ ਦਸਤਗੀਰ। ਕਰੀਮੋ ਖ਼ਤਾ ਬਖਸ਼ ਦਾਨਸ਼ ਪਜ਼ੀਰ/ (ਚੌਥੀ ਹਕਾਯਤ)

ਖ਼ੁਦਾਵੰਦ ਬਖ਼ਸ਼ਿੰਦਹਏ ਬੇ ਸ਼ੁਮਾਰ/ ਜ਼ਾਹਰ ਜ਼ਹੂਰੰ ਅਸਤ ਸਾਹਿਬਿ ਦਯਾਰ।।/ ਤਬੀਅਤ ਬਹਾਲਸਤ, ਹੁਸਨੁਲ ਜਮਾਲ।/ਚਿ ਹੁਸਨੁਲ ਜਮਾਲੋ ਫ਼ਜ਼ੀਲਤ ਕਮਾਲ।। (ਛੇਵੀਂ ਹਕਾਯਤ)

ਸੋ ਇਨ੍ਹਾਂ ਹਕਾਯਤਾਂ ਦੇ ਆਦਿਲੇ ਤੇ ਅੰਤਲੇ ਸ਼ਿਅਰਾਂ ਵਿਚ ਭਗਤੀ ਤੇ ਸ਼ਕਤੀ ਦੀ ਮੰਗ ਉਸੇ ਤਰ੍ਹਾਂ ਦੀ ਹੈ ਜਿਸ ਤਰ੍ਹਾਂ ਦੀ ਕਿ ਸਾਨੂੰ ਉਨ੍ਹਾਂ ਦੀ ਹਿੰਦੀ ਕਾਵਿ-ਰਚਨਾ ਵਿਚ ਥਾਂ ਥਾਂ ਆਮ ਪ੍ਰਾਪਤ ਹੈ।

ਗੁਰੂ ਸਾਹਿਬ ਫ਼ਾਰਸੀ ਦੇ ਆਲਮ ਫ਼ਾਜ਼ਲ ਸਨ। ਜ਼ਫ਼ਰਨਾਮਾ 111 ਸ਼ਿਅਰਾਂ ਦੀ ਚਿੱਠੀ ਹੈ ਜੋ ਕਿ ਉਨ੍ਹਾਂ ਮਾਲਵੇ ਦੇ ਨਗਰ ਦੀਨੇ ਕਾਂਗੜ ਦੇ ਮੁਕਾਮ ਤੋਂ ਸੰਨ 1705 ਈ. ਵਿਚ ਲਿਖ ਕੇ ਭਾਈ ਦਯਾ ਸਿੰਘ ਹੱਥ ਬਾਦਸ਼ਾਹ ਪਾਸ ਅਹਿਮਦ ਨਗਰ ਪਹੁੰਚਾਈ। ਇਸ ਚਿੱਠੀ ਵਿਚ ਦੋ ਤਿੰਨ ਫ਼ਾਰਸੀ ਸ਼ਾਇਰਾਂ ਦੇ ਹਵਾਲੇ ਵੀ ਮਿਲਦੇ ਹਨ। ਜਿਵੇਂ ਕਿ ਫ਼ਿਰਦੌਸੀ ਦੇ ਸ਼ਾਹਨਾਮੇ ਵਿਚੋਂ ਇਹ ਟੂਕ ਲਈ ਹੈ ਕਿ ਕਾਹਲੀ ਕਰਨਾ ਸ਼ੈਤਾਨਾਂ ਦਾ ਕੰਮ ਹੈ, ਨੇਕ ਆਦਮੀ ਸਦਾ ਧੀਰਜ ਤੋਂ ਕੰਮ ਲੈਂਦਾ ਹੈ: ਚਿ ਖ਼ੁਸ਼ ਗੁਫ਼ਤ ਫ਼ਿਰਦੌਸੀਏ ਖੁਸ਼ ਜ਼ਬਾਂ/ ਸ਼ਿਤਾਬੀ ਬਵਦ, ਕਾਰਿ ਅਹਰਿਮਨਾਂ।

ਇਸੇ ਤਰ੍ਹਾਂ ਸ਼ੇਖ ਸਾਅਦੀ ਦਾ 'ਬੋਸਤਾਂ' ਵਿਚ ਆਇਆ ਸ਼ਿਅਰ 'ਚੂੰ ਦਸਤ ਜ਼ ਹਮਾ.....' ਨੂੰ ਮਾਮੂਲੀ ਫ਼ਰਕ ਨਾਲ ਜ਼ਫ਼ਰਨਾਮੇ ਵਿਚ ਇਉਂ ਗੁੰਦਿਆ ਹੈ: ਚੂੰ ਕਾਰ

ਅਜ਼ ਹਮਾ ਹੀਲਤੇ ਦਰਗੁਜ਼ਸ਼ਤ/ ਹਲਾਲ ਅਸਤ ਬੁਰਦਨ ਬ ਸ਼ਮਸ਼ੀਰ ਦਸਤ।

ਜ਼ਫਰਨਾਮੇ ਵਿੱਚ ਚਮਕੌਰ ਸਾਹਿਬ ਦੀ ਜੰਗ ਵਿੱਚ ਸਿੰਘਾਂ ਤੇ ਸਾਹਿਬਜ਼ਾਦਿਆਂ ਵੱਲੋਂ ਦਿਖਾਈ ਬਹਾਦਰੀ ਦਾ ਜ਼ਿਕਰ ਇਉਂ ਕੀਤਾ ਗਿਆ ਹੈ, "ਚਿਹਾ ਸ਼ੁਦ ਕਿ ਚੂੰ ਬੱਚਗਾਂ ਕੁਸ਼ਤ: ਚਾਰ। ਕਿ ਬਾਕੀ ਬਮਾਂਦਸਤ ਪੇਚੀਦ: ਮਾਰ।" ਭਾਵ ਕੀ ਹੋਇਆ ਜੇ ਮੇਰੇ ਚਾਰ ਬੱਚੇ ਮਾਰੇ ਗਏ। ਅਜੇ ਤਾਂ ਕੁੰਡਲੀਦਾਰ ਭੁਝੰਗੀ (ਭਾਵ ਖਾਲਸਾ) ਬਾਕੀ ਹੈ।

ਮਾਲਵੇ ਦੀਆਂ ਸੰਗਤਾਂ ਤੇ ਖਾਸ ਤੌਰ ਤੇ ਬਰਾੜ ਕੌਮ ਦਾ ਜ਼ਿਕਰ ਦਸਵੇਂ ਪਾਤਿਸ਼ਾਹ ਨੇ ਜ਼ਫਰਨਾਮੇ ਵਿੱਚ ਹੇਠ ਲਿਖੇ ਸ਼ਬਦਾਂ ਵਿੱਚ ਇਉਂ ਕੀਤਾ, "ਨ ਜ਼ੱਰ: ਦਰੀਂ ਰਾਹ ਖਤਰ: ਤੁਰਾਸਤ/ਹਮ: ਕੌਮਿ ਬੈਰਾੜ, ਹੁਕਮਿ ਮਰਾਸਤ" ਭਾਵ ਤੈਨੂੰ ਇਸ ਰਸਤੇ ਆਉਣ ਵਿੱਚ ਕੋਈ ਖਤਰਾ ਨਹੀਂ ਕਿਉਂਕਿ ਇਸ ਇਲਾਕੇ ਵਿਚ ਵਸਣ ਵਾਲੀ ਸਾਰੀ ਬੈਰਾੜ ਕੌਮ ਮੇਰੇ ਹੁਕਮ ਵਿੱਚ ਹੈ।

ਦੀਨੇ ਕਾਂਗੜ ਵਿਚ ਗੁਰੂ ਸਾਹਿਬ ਪਾਸ ਫ਼ਾਰਸੀ ਦੀਵਾਨ ਨਹੀਂ ਸਨ, ਜੋ ਕੁਝ ਉਨ੍ਹਾਂ ਨੂੰ ਜ਼ਬਾਨੀ ਯਾਦ ਸੀ, ਉਸ ਨੂੰ ਹੀ ਖ਼ਤ ਵਿਚ ਪ੍ਰਮਾਣ ਵਜੋਂ ਵਰਤਿਆ ਹੈ। ਇਹ ਗੱਲ ਸਿੱਧ ਕਰਦੀ ਹੈ ਕਿ ਉਹ ਫ਼ਾਰਸੀ ਦੀਆਂ ਕਲਾਸੀਕਲ ਰਚਨਾਵਾਂ ਤੋਂ ਜਾਣੂ ਸਨ ਤੇ ਜੋ ਕੁਝ ਉਨ੍ਹਾਂ ਆਪਣੀ ਸ਼ੈਲੀ ਤੇ ਰੰਗ ਵਿਚ ਲਿਖਿਆ, ਉਹ ਇਸ ਗੱਲ ਦਾ ਸਬੂਤ ਹੈ ਕਿ ਉਹ ਨਿਰਭੈ ਮਹਾਂਪੁਰਖ ਸਨ, ਜੋ ਸਿਵਾਇ ਖ਼ੁਦਾ ਪਰਮੇਸ਼ਰ ਦੇ ਕਿਸੇ ਅੱਗੇ ਸਿਰ ਨਿਵਾਉਣ ਲਈ ਤਿਆਰ ਨਹੀਂ ਸਨ। ਇਸ ਲਈ ਬਾਦਸ਼ਾਹ ਨੂੰ ਸਾਫ਼ ਲਿਖਿਆ ਹੈ ਕਿ ਜੇ ਤੇਰੀ ਨਿਗਾਹ ਆਪਣੇ ਲਸ਼ਕਰਾਂ ਤੇ ਖ਼ਜ਼ਾਨਿਆਂ ਉੱਤੇ ਹੈ ਤਾਂ ਮੇਰੀ ਨਿਗਾਹ ਤਾਂ ਕੇਵਲ ਰੱਬੀ ਸ਼ੁਕਰਾਨਿਆਂ ਉੱਤੇ ਹੀ ਨਿਰਭਰ ਕਰਦੀ ਹੈ: ਤੁਰਾ ਗਰ ਨਜ਼ਰ ਲਸ਼ਕਰ ਵ ਜ਼ਰ/ ਕਿ ਮਾਰਾ ਨਿਗਾਹ ਅਸਤ ਯਜ਼ਦਾਂ ਸ਼ੁਕਰ/ ਕਿ ਊ ਰਾ ਗ਼ਰੂਰ ਅਸਤ ਬਰ ਮੁਲਕੋ ਮਾਲ/ ਵ ਮਾ ਰਾ ਪਨਾਹ ਅਸਤ ਯਜ਼ਦਾਂ ਅਕਾਲ॥

ਇੱਥੇ ਦੱਸਣਾ ਯੋਗ ਹੋਵੇਗਾ ਕਿ ਗੁਰੂ ਸਾਹਿਬ ਨੇ ਜ਼ਫਰਨਾਮੇ ਦੀ ਮੁਢਲੀ ਰਚਨਾ ਦਿਆਲਪੁਰਾ ਭਾਈ ਕੇ ਦੇ ਜੰਗਲ-ਬੀੜ ਵਿੱਚ ਕੀਤੀ ਅਤੇ ਇਸ ਦੀ ਸੁਧਾਈ ਦੀਨੇ-ਕਾਂਗੜ ਵਿਖੇ ਕਰਕੇ ਜ਼ਫਰਨਾਮੇ ਨੂੰ ਚਿੱਠੀ ਦੇ ਰੂਪ ਵਿੱਚ ਭਾਈ ਦਇਆ ਸਿੰਘ ਨੇ ਭਾਈ ਧਰਮ ਸਿੰਘ ਦੇ ਹੱਥ ਔਰੰਗਜ਼ੇਬ ਨੂੰ ਅਹਿਮਦਨਗਰ ਰਸਾਲ ਕੀਤਾ।

3. **ਪੰਜਾਬੀ:** ਗੁਰੂ ਸਾਹਿਬ ਦਾ ਜਨਮ ਪਟਨਾ ਸਾਹਿਬ ਬਿਹਾਰ ਵਿਚ ਹੋਇਆ ਪਰ ਉਨ੍ਹਾਂ ਦਾ ਕਰਮ-ਖੇਤਰ ਵਧੇਰੇ ਪੰਜਾਬ ਹੀ ਰਿਹਾ। ਨਾਲੇ ਪਟਨੇ ਵਿਚ ਆਪਦੇ ਬਚਪਨ ਸਮੇਂ ਪਿਤਾ ਗੁਰੂ ਤੇਗ਼ ਬਹਾਦਰ, ਮਾਤਾ ਗੁਜਰੀ, ਮਾਮਾ ਕ੍ਰਿਪਾਲ ਚੰਦ, ਫੁੱਫੜ ਭਾਈ ਸਾਧੂਜਨ, ਭਾਈ ਚੌਪਾ ਸਿੰਘ ਖਿਡਾਵਾ, ਭਾਈ ਦਿਆਲਾ, ਭਗਤ ਕਵੀ ਗੁਆਲ ਆਦਿ ਸਨੇਹੀ ਆਪ ਦੇ ਚੁਗਿਰਦੇ ਪੰਜਾਬੀ ਵਾਤਾਵਰਣ ਬਣਾਈ ਰਖਦੇ ਸਨ। ਇਹ ਠੀਕ ਹੈ ਕਿ ਬਚਪਨ ਦੇ ਸਾਥੀ ਬਾਲਕ ਆਪ ਨਾਲ ਬਿਹਾਰੀ ਰੰਗ ਦੀ ਹਿੰਦੁਸਤਾਨੀ

ਜ਼ਬਾਨ ਵਰਤਦੇ ਹੋਣਗੇ, ਪਰੰਤੂ ਪੰਜਾਬੀ ਮਾਹੌਲ ਵਧੇਰੇ ਪ੍ਰਭਾਵਸ਼ਾਲੀ ਸੀ। ਜਦੋਂ ਆਪ ਇਧਰ ਆ ਗਏ ਤਾਂ ਫਿਰ ਪੰਜਾਬੀ ਬੋਲੀ ਦਾ ਵਰਤਾਰਾ ਹੋਰ ਵਧਦਾ ਗਿਆ।

'ਵਾਰ ਦੁਰਗਾ ਕੀ' 55 ਪਾਉੜੀਆਂ ਦੀ ਰਚਨਾ ਹੈ ਜੋ ਕਿ ਸੰਗ੍ਰਾਮੀਏ ਨੂੰ ਅਥਾਹ ਜੋਸ਼ ਤੇ ਸ਼ਕਤੀ ਪ੍ਰਦਾਨ ਕਰਦੀ ਹੈ। ਪੰਜਾਬ ਦੇ ਇਤਿਹਾਸ ਨੂੰ ਬਦਲਣ ਵਿਚ ਇਸ ਦਾ ਖ਼ਾਸ ਹਿੱਸਾ ਹੈ। ਨਿਹੰਗ ਸਿੰਘਾਂ ਦੀ ਪ੍ਰਚੰਡ ਤੇ ਖਾੜਕੂ ਬਿਰਤੀ ਇਸੇ ਚੰਡੀ ਦਾ ਕ੍ਰਿਸ਼ਮਾ ਹੈ। ਵਾਰ ਵਿਚ ਵਰਤੀ ਬਿੰਬਾਵਲੀ, ਸ਼ਬਦਾਵਲੀ ਤੇ ਚੁਸਤ ਬੰਦਸ਼ ਹਰ ਤਰ੍ਹਾਂ ਬੀਰ-ਰਸੀ ਰੰਗਣ ਵਾਲੀ ਹੈ ਜੋ ਸੂਰਮੇ ਨੂੰ ਜਲਾਲ ਰੰਗ ਚਾੜ੍ਹਦੀ ਤੇ ਛੁਪੀਆਂ ਕਲਾਵਾਂ ਨੂੰ ਉਘਾੜਦੀ ਹੈ। ਵੰਨਗੀ ਮਾਤਰ ਇਕ ਪਉੜੀ ਜ਼ਰੂਰੀ ਹੈ: ਜੰਗ ਮੁਸਾਫਾ ਬੱਜਿਆ, ਰਣ ਘੁਰੇ ਨਗਾਰੇ ਚਾਵਲੇ/ ਝੂਲਨਿ ਨੇਜੇ ਬੈਰਕਾਂ, ਨੀਸਾਣ ਲਸਨਿ ਲਸਾਵਲੇ/ ਢੋਲ ਨਗਾਰੇ ਪਉਣਦੇ, ਊਂਘਨਿ ਜਾਣੁ ਜਟਾਵਲੇ/ਦੁਰਗਾ ਦਾਨੋ ਡਹੇ ਰਣ, ਨਾਦ ਵੱਜਨਿ ਖੇਤ ਭੀਹਾਵਲੇ/ ਬੀਰ ਪਰੋਤੇ ਬਰਛੀਏਂ, ਜਣੁ ਡਾਲ ਚਮੁਟੇ ਆਂਵਲੇ/ ਇਕਿ ਵੱਢੇ ਤੇਗੀਂ ਤੜਫੀਅਨਿ, ਮਦ ਪੀਤੇ ਲੋਟਨਿ ਬਾਂਵਲੇ/ ਇਕਿ ਚੁਣਿ ਚੁਣਿ ਝਾੜਉਂ ਕਢੀਅਨਿ, ਰੇਤ ਵਿਚਹੁੰ ਸੁਇਨਾ ਡਾਂਵਲੇ/ ਗਦਾ ਤ੍ਰਿਸੂਲਾਂ ਬਰਛੀਆਂ, ਤੀਰ ਵਗਨਿ ਖਰੇ ਉਤਾਵਲੇ /ਜਣੁ ਡਸੇ ਭੁਯੰਗਮ ਸਾਂਵਲੇ/ ਮਰਿ ਜਾਵਨਿ ਬੀਰ ਰੁਹਾਵਲੇ। (ਵਾਰ ਦੁਰਗਾ ਕੀ)

ਪੰਜਾਬੀ ਰਚਨਾ ਦੀ ਬੇਮਿਸਾਲ ਵੰਨਗੀ ਵਜੋਂ ਖਿਆਲ ਪਾਤਸ਼ਾਹੀ ਦਸਵੀਂ ਮਾਛੀਵਾੜੇ ਦੇ ਜੰਗਲ ਵਿਚੋਂ ਇਉਂ ਗੂੰਜਿਆ ਕਿ ਦਰਗਾਹਿ ਵਿੱਚ ਬੈਠੇ ਰੱਬ ਦਾ ਸਿੰਘਾਸਨ ਵੀ ਹਿਲ ਗਿਆ।

ਮਿਤ੍ਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ/ ਤੁਧ ਬਿਨ ਰੋਗੁ ਰਜਾਈਆਂ ਦਾ ਓਢਣੁ, ਨਾਗ ਨਿਵਾਸਾਂ ਦਾ ਰਹਿਣਾ/ਸੂਲ ਸੁਰਾਹੀ ਖੰਜਰ ਪਿਆਲਾ, ਬਿੰਗੁ ਕਸਾਈਆਂ ਦਾ ਸਹਣਾ/ ਯਾਰੜੇ ਦਾ ਸਾਨੂੰ ਸਥਰ ਚੰਗਾ, ਭਠੁ ਖੇੜਿਆਂ ਦਾ ਰਹਣਾ।

ਲੱਖੀ ਜੰਗਲ ਵਿਚ, ਵਿਛੜੇ ਖਾਲਸੇ ਦੇ ਮਿਲਾਪ ਸਮੇਂ ਗੁਰੂ ਜੀ ਨੇ ਜੋ ਸੱਦ ਉਚਾਰੀ, ਉਹ ਵੀ ਸਮੇਂ ਦੇ ਪੇਂਡੂ ਜੀਵਨ ਦੀ ਸਰਲ ਝਾਕੀ ਪੇਸ਼ ਕਰਦੀ ਹੈ: ਸੁਣ ਕੈ ਸਦੁ ਮਾਹੀ ਦਾ ਮੇਹੀਂ, ਪਾਣੀ ਘਾਹੁ ਮੁਤੋ ਨੇ/ ਕਿਸੇ ਨਾਲਿ ਨ ਰਲੀਆ ਕਾਈ, ਕੋਈ ਸ਼ਉਕ ਪਇਓ ਨੇ/ ਗਇਆ ਫਿਰਾਕ ਮਿਲਿਆ ਮਿਤੁ ਮਾਹੀ, ਤਾਂ ਹੀ ਸ਼ੁਕਰ ਕੀਤੋ ਨੇ/

4. **ਰੇਖ਼ਤਾ:** ਉਰਦੂ ਜ਼ਬਾਨ ਦਾ ਪੁਰਾਣਾ ਨਾਂ ਰੇਖ਼ਤਾ ਹੈ। ਉਰਦੂ ਤੁਰਕੀ ਲਫ਼ਜ਼ ਹੈ ਜਿਸ ਦਾ ਅਰਥ ਹੈ ਤੰਬੂ, ਸ਼ਾਹੀ ਲਸ਼ਕਰ ਆਮ ਤੌਰ 'ਤੇ ਤੰਬੂਆਂ ਵਿਚ ਹੀ ਰਹਿੰਦੇ ਸਨ। ਤੇ ਉਨ੍ਹਾਂ ਦੀ ਲੋੜ ਪੂਰਤੀ ਲਈ ਨਾਲ ਬਾਜ਼ਾਰ ਵੀ ਲਗਦੇ ਸਨ। ਇਨ੍ਹਾਂ ਲਸ਼ਕਰੀ ਬਾਜ਼ਾਰਾਂ ਵਿਚ ਫ਼ਾਰਸੀ ਰਲੀ-ਮਿਲੀ ਹਿੰਦੁਸਤਾਨੀ ਵਰਤੀ ਜਾਂਦੀ ਸੀ, ਜਿਸ ਕਰਕੇ ਇਸ ਫ਼ੌਜੀ ਜ਼ਬਾਨ ਦਾ ਨਾਂ ਉਰਦੂ ਪਿਆ।

ਗੁਰੂ ਗੋਬਿੰਦ ਸਿੰਘ ਜੀ ਦਾ ਜ਼ਮਾਨਾ ਉਰਦੂ ਜ਼ਬਾਨ ਦੇ ਵਿਕਾਸ ਦਾ ਹੈ ਜਦੋਂ ਕਿ

ਇਸ ਨੂੰ ਫਾਰਸੀ ਤੇ ਅਰਬੀ ਦੇ ਉੱਚ ਦਰਜੇ ਦੇ ਆਲਮ ਫ਼ਾਜ਼ਲ ਰੇਖ਼ਤਾ ਭਾਵ 'ਟੁੱਟੀ ਫੁੱਟੀ ਜ਼ਬਾਨ' ਕਹਿ ਕੇ ਤ੍ਰਿਸਕਾਰਦੇ ਸਨ। ਪਰ ਇਸਦੀ ਵਰਤੋਂ ਲੋਕਾਂ ਵਿੱਚ ਆਮ ਸੀ। ਇਸੇ ਕਰਕੇ ਗੁਰੂ ਸਾਹਿਬ ਨੇ ਆਪਣੀ ਵਿਸ਼ੇਸ਼ ਬਾਣੀ 'ਜਾਪੁ' ਵਿਚ ਦੋ ਭਗਵਤੀ ਛੰਦ ਐਸੇ ਲਿਖੇ ਹਨ ਜਿਨ੍ਹਾਂ ਵਿਚ ਰੇਖ਼ਤਾ ਦੀ ਸੁੰਦਰ ਝਲਕ ਹੈ। ਇਹ ਐਸੀ ਇਲਾਹੀ ਮਹਿਮਾ ਹੈ, ਜਿਸ ਤੋਂ ਹਿੰਦੂ ਮੁਸਲਮ ਦੋਵੇਂ ਕਿਸਮ ਦੇ ਸ਼ਰਧਾਲੂ ਸਾਦਕ ਲਾਹਾ ਲੈ ਸਕਦੇ ਹਨ।

ਕਿ ਸਰਬੰ ਕਲ਼ੀਮੈ ਕਿ ਪਰਮੰ ਫ਼ਹੀਮੈ/ ਕਿ ਆਕਿਲ ਅਲਾਮੈ ਕਿ ਸਾਹਿਬ ਕਲਾਮੈ/ ਕਿ ਹੁਸਨੁਲ ਵਜੂ ਹੈਂ, ਤਮਾਮੁਲ ਰੁਜੂ ਹੈ/ਹਮੇਸੁਲ ਸਲਾਮੈਂ, ਸਲੀਖਤ ਮੁਦਾਮੈ/ਗ਼ਨੀਮੁਲ ਸ਼ਿਕਸਤੈ, ਗ਼ਰੀਬੁਲ ਪਰਸਤੈਂ/ਬਿਲੰਦੁਲ ਮਕਾਨੈਂ, ਜ਼ਿਮੀਨੁਲ ਜ਼ਮਾਨੈ/ਤਮੀਜ਼ੁਲ ਤਮਾਮੈਂ, ਰੁਜੂਅਲ ਨਿਧਾਨੈਂ/ਹਰੀਫ਼ੁਲ ਅਜ਼ੀਮੈ, ਰਜ਼ਾਇਕ ਯਕੀਨੈਂ/ਅਨੇਕੁਲ ਤਰੰਗ ਹੈ, ਅਭੇਦ ਹੈਂ ਅਭੰਗ ਹੈਂ/ਅਜ਼ੀਜ਼ੁਲ ਨਿਵਾਜ਼ ਹੈਂ, ਗ਼ਨੀਮੁਲ ਖ਼ਿਰਾਜ ਹੈਂ॥

**ਭਗਵਤੀ ਛੰਦ:** ਕਿ ਜ਼ਾਹਰ ਜ਼ਹੂਰ ਹੈਂ, ਕਿ ਹਾਜ਼ਰ ਹਜ਼ੂਰ ਹੈਂ/ ਹਮੇਸੁਲ ਸਲਾਮ ਹੈਂ, ਸਮਸਤੁਲ ਕਲਾਮ ਹੈਂ/ ਕਿ ਸਾਹਿਬ ਦਿਮਾਗ਼ ਹੈਂ, ਕਿ ਹੁਸਨੁਲ ਚਰਾਗ਼ ਹੈਂ/ਕਿ ਕਾਮਲ ਕਰੀਮ ਹੈਂ, ਕਿ ਰਾਜ਼ਕ ਰਹੀਮ ਹੈ/ ਕਿ ਰੋਜ਼ੀ ਦਿਹਿੰਦ ਹੈਂ, ਕਿ ਰਾਜ਼ਕ ਰਹਿੰਦ ਹੈਂ/ਕਰੀਮੁਲ ਕਮਾਲ ਹੈਂ ਕਿ ਹੁਸਨੁਲ ਜਮਾਲ ਹੈਂ/ਗ਼ਨੀਮੁਲ ਖਿਰਾਜ ਹੈਂ, ਗ਼ਰੀਬੁਲ ਨਿਵਾਜ਼ ਹੈਂ/ਹਰੀਫੁਲ ਸ਼ਿਕੰਨ ਹੈਂ, ਹਿਰਾਸੁਲ ਫਿਕੰਨ ਹੈਂ/ਕਲੰਕੰ ਪ੍ਰਣਾਸ ਹੈਂ, ਸਮਸਤੁਲ ਨਿਵਾਸ ਹੈਂ/ ਅਗੰਜੁਲ ਗਨੀਮ ਹੈਂ, ਰਜ਼ਾਇਕ ਰਹੀਮ ਹੈਂ/ ਸਮਸਤੁਲ ਜਬਾਂ ਹੈਂ ਕਿ ਸਾਹਿਬ ਕਿਰਾਂ ਹੈਂ/ ਕਿ ਨਰਕੰ ਪ੍ਰਣਾਸ ਹੈਂ, ਬਹਿਸਤੁਲ ਨਿਵਾਸ ਹੈਂ/ਕਿ ਸਰਬੁਲ ਗਵੰਨ ਹੈਂ, ਹਮੇਸੁਲ ਰਵੰਨ ਹੈਂ/ਤਮਾਮੁਲ ਤਮੀਜ ਹੈਂ, ਸਮਸਤੁਲ ਅਜੀਜ ਹੈਂ/ਪਰੰਪਰਮ ਈਸ ਹੈਂ/ਸਮਸਤੁਲ ਅਦੀਸ ਹੈਂ/ਅਦੇਸੁਲ ਅਲੇਖ ਹੈਂ/ਹਮੇਸੁਲ ਅਭੇਖ ਹੈਂ/ਜ਼ਿਮੀਨੁਲ ਜ਼ਮਾਂ ਹੈਂ, ਅਮੀਕੁਲ ਇਮਾ ਹੈਂ/ਕਰੀਮੁਲ ਕਮਾਲ ਹੈਂ, ਕਿ ਜੁਰਅਤਿ ਜਮਾਲ ਹੈਂ॥

ਕਈ ਹੋਰ ਥਾਂ ਵੀ ਉਨ੍ਹਾਂ ਸੰਸਕ੍ਰਿਤ ਫਾਰਸੀ ਸ਼ਬਦਾਵਲੀ ਦਾ ਸੁੰਦਰ ਸੰਗਮ ਕਰਕੇ ਸਾਂਝੇ ਸਭਿਆਚਾਰ ਦੀ ਨੁਹਾਰ ਦਰਸਾਈ ਹੈ। ਇਹ ਭਾਸ਼ਾ-ਵੰਨਗੀਆਂ ਦੱਸਦੀਆਂ ਹਨ ਕਿ ਗੁਰੂ ਜੀ ਨੂੰ ਇਨ੍ਹਾਂ ਜ਼ਬਾਨਾਂ ਦੀ ਚੰਗੀ ਮੁਹਾਰਤ ਸੀ ਤੇ ਉਨ੍ਹਾਂ ਕਈ ਅਮਰ ਰਚਨਾਵਾਂ ਰਚੀਆਂ। ਸੋ, ਗੁਰੂ ਕੇਵਲ ਆਪਣੀ ਰੂਹਾਨੀ ਕਲਾ ਕਾਰਣ ਹੀ ਮਹਾਨ ਨਹੀਂ ਸਨ, ਸਗੋਂ ਆਲਮਾਨਾ ਜਾਂ ਵਿਦਵਾਨੀ ਕਲਾ ਕਾਰਣ ਵੀ ਆਪ ਦੀ ਮਹਾਨਤਾ ਪਰਵਾਨ ਕਰਨੀ ਪੈਂਦੀ ਹੈ।

ਸੰਸਕ੍ਰਿਤ ਪੜ੍ਹਨ ਲਈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਕਰਮ ਸਿੰਘ, ਗੰਡਾ ਸਿੰਘ, ਵੀਰ ਸਿੰਘ, ਸੈਨਾ ਸਿੰਘ ਅਤੇ ਰਾਮ ਸਿੰਘ, ਬਹੁਤ ਵਿਦਵਾਨ ਵਿਅਕਤੀ ਚੁਣੇ ਅਤੇ ਉਨ੍ਹਾਂ ਨੂੰ ਸੰਸਕ੍ਰਿਤ ਪੜਨ ਲਈ ਬਨਾਰਸ ਭੇਜਿਆ। ਉਨ੍ਹਾਂ ਦੀ ਵਾਪਸੀ ਤੇ ਉਹ

ਗੁਰੂ ਜੀ ਲਈ ਸਾਹਿਤਕ ਕੰਮਾਂ ਵਿੱਚ ਬਹੁਤ ਫਾਇਦੇਮੰਦ ਸਾਬਿਤ ਹੋਏ। ਉਨ੍ਹਾਂ ਨੇ 52 ਕਵੀ ਵੀ ਇਸ ਮਹਾਨ ਸਾਹਿਤਕ ਕਾਰਜਾਂ ਵਿੱਚ ਯੋਗਦਾਨ ਪਾਉਣ ਹਿੱਤ ਰੱਖੇ ਸਨ। ਉਨ੍ਹਾਂ ਦੇ ਸਾਹਿਤ ਨਿਰਮਾਣ ਦਾ ਮੰਤਵ ਲੋਕਾਂ ਵਿੱਚ ਇੱਕ ਰੱਬ ਵਿੱਚ ਵਿਸ਼ਵਾਸ ਰੱਖਣਾ, ਚੜ੍ਹਦੀ ਕਲਾ ਲਈ ਆਸ਼ਾਵਾਦ ਭਰਨਾ, ਅੰਧਵਿਸ਼ਵਾਸ ਤੋਂ ਰੱਬ ਦੀ ਰਜ਼ਾ ਵਿੱਚ ਯਕੀਨ ਕਰਨਾ ਗੁਲਾਮੀ ਤੋਂ ਆਜ਼ਾਦੀ ਵੱਲ ਤੁਰਦੇ ਹੋਏ ਮਨੁੱਖੀ ਆਜ਼ਾਦੀ, ਬਰਾਬਰੀ ਤੇ ਭਰਾਤਰੀ ਭਾਵ ਦਾ ਸੰਚਾਰ ਕਰਨਾ ਸੀ।

## ਸੰਤ ਸਿਪਾਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ 52 ਕਵੀ:

1. ਉਦੇ ਸਿੰਘ 2. ਅਣਿ ਰਾਏ 3. ਅੱਲੂ 4. ਆਸਾ ਸਿੰਘ 5. ਆਲੀਮ 6. ਇਸ਼ਵਰ ਦਾਸ 7. ਸੁਖਦੇਵ 8. ਸੁੱਖਾ ਸਿੰਘ 9. ਸੁਖਿਆ 10. ਸੁਦਾਮਾ 11. ਸੈਨਾ ਸਿੰਘ ਉਰਫ ਸੈਨਾਪਤਿ 12. ਸਿਆਮ 13. ਹੀਰ 14. ਹੁਸੈਨ ਅਲੀ 15. ਹੰਸ ਰਾਮ 16. ਕੁੱਲੂ 17. ਕੋਬਰੰਸ਼ 18. ਖਾਨ ਚੰਦ 19. ਗੁਣੀਆਂ 20. ਗੁਦਾਸ 21. ਗੋਪਾਲ 22. ਚੰਦਨ 23. ਚੰਦਾ 24. ਜਮਾਨ 25. ਟਹਿਕਨ 26. ਧਰਮ ਸਿੰਘ 27. ਧੰਨਾ ਸਿੰਘ 28. ਧਿਆਨ ਸਿੰਘ 29. ਨਾਨੂੰ 30. ਨਿਸ਼ਚਲਦਾਸ 31. ਨਿਹਾਲ ਚੰਦ 32. ਨੰਦ ਸਿੰਘ 33. ਨੰਦ ਲਾਲ 34. ਪਿੰਡੀ ਦਾਸ 35. ਵੱਲਭ 36. ਬੱਲੂ 37. ਬਿਧੀ ਚੰਦ 38. ਬੁਲੰਦ 39. ਬ੍ਰਿਖ 40. ਬ੍ਰਿਜ ਲਾਲ 41. ਮਧੂਰਾ 42. ਮਦਨ ਸਿੰਘ 43. ਸਦਨ ਗਿਰਿ 44. ਬੱਲੂ 45. ਮਾਨ ਦਾਸ 46. ਮਾਲਾ ਸਿੰਘ 47. ਮੰਗਲ 48. ਰਾਮ 49. ਰਾਵਲ 50. ਰੌਸ਼ਨ ਸਿੰਘ 51. ਲੱਖਾ 52. ਅੰਮ੍ਰਿਤ ਰਾਏ।

## ਸਾਹਿਤਕ ਰਚਨਾ:

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸਾਹਿਤ ਸਾਧਨਾ ਦਾ ਉੱਤਮ ਫਲ ਦੋ ਗ੍ਰੰਥ ਦਸਮ ਗ੍ਰੰਥ ਅਤੇ ਵਿਦਿਆ ਸਾਗਰ ਹਨ। ਦਸਮ ਗ੍ਰੰਥ ਦਸਮੇਸ਼-ਪਿਤਾ ਦੁਆਰਾ ਰਚਿਤ ਹਿੰਦੀ, ਫਾਰਸੀ ਤੇ ਪੰਜਾਬੀ ਦੀਆਂ ਅਨੇਕ ਰਚਨਾਵਾਂ ਦਾ ਸੰਗ੍ਰਹਿ ਹੈ। ਇਸ ਵਿੱਚ ਦਸਮੇਸ਼-ਪਿਤਾ ਦੀ ਆਪਣੀ ਰਚਨਾ ਤੋਂ ਇਲਾਵਾ ਉਨ੍ਹਾਂ ਦੇ 52 ਕਵੀਆਂ ਦੀਆਂ ਰਚਨਾਵਾਂ ਵੀ ਹਨ । ਕਿਉਂਕਿ ਦਸਮ ਗ੍ਰੰਥ ਸਰਸਾ ਨਦੀ ਦੀ ਭੇਂਟ ਚੜ੍ਹ ਗਿਆ ਦੱਸਿਆ ਜਾਂਦਾ ਹੈ ਅਤੇ ਇਹ ਵੀ ਪਤਾ ਲਗਦਾ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਜੀਵਨ ਕਾਲ ਤੋਂ ਬਾਅਦ ਮਾਤਾ ਸੁੰਦਰੀ ਜੀ ਦੇ ਆਦੇਸ਼ ਤੇ ਭਾਈ ਮਨੀ ਸਿੰਘ ਜੀ ਨੇ ਇਸ ਦਸਮ ਗ੍ਰੰਥ ਵਿੱਚ ਆਈ ਰਚਨਾ ਨੂੰ ਦੁਬਾਰਾ ਇਕੱਤਰ ਕੀਤਾ ਜਿਸ ਕਰਕੇ ਅੱਜ ਤੱਕ ਵਿਦਵਾਨਾਂ ਲਈ ਇਹ ਗ੍ਰੰਥ ਇੱਕ ਵੱਡੇ ਮੁਗਾਲਤੇ ਅਤੇ ਬਹਿਸ-ਮੁਵਾਸੇ ਦਾ ਵਿਸ਼ਾ ਬਣਿਆ ਹੋਇਆ ਹੈ ਕਿ ਕਿਹੜੀ ਬਾਣੀ ਦੇ ਰਚੈਤਾ ਗੁਰੂ ਗੋਬਿੰਦ ਸਿੰਘ ਜੀ ਹਨ ਅਤੇ ਕਿਹੜੀ ਰਚਨਾ ਕਿਸੇ ਹੋਰ ਕਵੀ ਦੀ ਹੈ ਅਤੇ ਜੋ ਰਚਨਾਵਾਂ ਇਸ ਵਿੱਚ ਹਨ ਕੀ ਉਹ ਰਚਨਾ ਗੁਰੂ ਗੋਬਿੰਦ ਸਿੰਘ ਸਾਹਿਬ ਵਲੋਂ ਪ੍ਰਵਾਨਿਤ ਵੀ ਸੀ ਜਾਂ ਨਹੀਂ? ਇਸ ਤੋਂ ਇਲਾਵਾ ਗੁਰੂ ਗੋਬਿੰਦ ਸਿੰਘ ਸਾਹਿਬ ਦੀ ਬਹੁਤੀ ਸਾਹਿਤਕ ਰਚਨਾ

ਜੋ ਕਿ ਉਨ੍ਹਾਂ ਨੇ ਅਨੰਦਪੁਰ ਸਾਹਿਬ ਵਿਖੇ ਕੀਤੀ ਸੀ ਉਹ ਪਹਾੜੀ ਰਾਜਿਆਂ ਤੇ ਮੁਗਲਾਂ ਦੇ ਹਮਲੇ ਸਮੇਂ ਸਾਹਿਤਕ ਰਚਨਾਵਾਂ ਦੇ ਖਜ਼ਾਨੇ ਦਾ ਵੱਡਾ ਹਿੱਸਾ ਲੁੱਟਿਆ-ਪੁੱਟਿਆ ਗਿਆ ਸੀ ਅਤੇ ਇਸ ਦਾ ਕਾਫੀ ਹਿੱਸਾ ਸਰਸਾ ਨਦੀ ਵਿੱਚ ਆਏ ਭਿਆਨਕ ਹੜ੍ਹ ਦੀ ਭੇਂਟ ਚੜ੍ਹ ਗਿਆ। ਜਿਸ ਬਾਰੇ ਗੁਰੂ ਗੋਬਿੰਦ ਸਿੰਘ ਸਾਹਿਬ ਨੂੰ ਤਮਾਮ ਉਮਰ ਇੱਕ ਅਫਸੋਸ ਰਿਹਾ। ਦਸਮ ਗ੍ਰੰਥ ਵਿਚ ਹੇਠ ਲਿਖੀਆਂ ਰਚਨਾਵਾਂ ਸ਼ਾਮਲ ਹਨ:

1. **ਜਾਪੁ ਸਾਹਿਬ:** ਚੱਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ।/ ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤਿ ਕਿਹ।/ ਅਚਲ ਮੂਰਤਿ ਅਨਭਉ ਪ੍ਰਕਾਸ ਅਮਿਤੋਜ ਕਹਿੱਜੈ।/ਕੋਟਿ ਇੰਦ੍ਰ ਇੰਦ੍ਰਾਣਿ ਸਾਹਿ ਸਾਹਾਣਿ ਗਣਿੱਜੈ॥

ਏਕ ਅਛਰੀ ਛੰਦ: ਅਜੈ ॥ ਅਲੈ ॥ ਅਭੈ ॥ ਅਬੈ ॥/ ਅਭੂ ॥ ਅਜੂ ॥ ਅਨਾਸ ॥ ਅਕਾਸ ॥/ ਅਗੰਜ ॥ ਅਭੰਜ ॥ ਅਲੱਖ ॥ ਅਭੱਖ ॥/ ਅਕਾਲ ॥ ਦਿਆਲ ॥ / ਅਲੇਖ ॥ ਅਭੇਖ ॥ / ਅਨਾਮ ॥ ਅਕਾਮ ॥ / ਅਗਾਹ ॥ ਅਢਾਹ ॥/ ਅਨਾਥੇ ॥ ਪ੍ਰਮਾਥੇ ॥/ ਅਜੋਨੀ ॥ ਅਮੋਨੀ ॥/ ਨਾ ਰਾਗੇ ॥ ਨਾ ਰੰਗੇ ॥/ ਨਾ ਰੂਪੇ ॥ ਨਾ ਰੇਖੇ ॥/ ਅਕਰਮੰ ॥ ਅਭਰਮੰ ॥/ਅਗੰਜੇ ॥ ਅਲੇਖੇ ॥

2. **ਬਚਿੱਤ੍ਰ ਨਾਟਕ:** ਹਮ ਇਹ ਕਾਜ ਜਗਤ ਮੋ ਆਏ। ਧਰਮ ਹੇਤ ਗੁਰਦੇਵ ਪਠਾਏ।/ਜਹਾਂ ਤਹਾਂ ਤੁਮ ਧਰਮ ਬਿਥਾਰੋ। ਦੁਸਟ ਦੋਖੀਅਨਿ ਪਕਰਿ ਪਛਾਰੋ ।/ਯਾਹੀ ਕਾਜ ਧਰਾ ਹਮ ਜਨਮੰ । ਸਮਝ ਲੇਹੁ ਸਾਧੂ ਸਭ ਮਨਮੰ ।/ਧਰਮ ਚਲਾਵਨ ਸੰਤ ਉਬਾਰਨ । ਦੁਸ਼ਟ ਸਭਨ ਕੋ ਮੂਲ ਉਪਾਰਨ॥

ਮੈਂ ਆਪਨਾ ਸੁਤ ਤੋਹਿ ਨਿਵਾਜਾ। ਪੰਥ ਪ੍ਰਚੁਰ ਕਰਬੇ ਕਹੁ ਸਾਜਾ। ਜਾਹਿ ਤਹਾਂ ਤੈ ਧਰਮੁ ਚਲਾਇ। ਕਬੁਧਿ ਕਰਨ ਤੇ ਲੋਕ ਹਟਾਇ ॥

ਮੈਂ ਹੋ ਪਰਮ ਪੁਰਖ ਕੋ ਦਾਸਾ। ਦੇਖਨਿ ਆਯੋ ਜਗਤ ਤਮਾਸਾ॥/ਜੋ ਹਮ ਕੋ ਪਰਮੇਸੁਰ ਉਚਰਿ ਹੈ। ਤੇ ਸਭ ਨਰਕ ਕੁੰਡ ਮਹਿ ਪਰਿ ਹੈ।

ਜਬ ਪਹਿਲੇਹਮ ਸ੍ਰਿਸਟਿ ਬਨਾਈ, ਦਈਤ ਰਚੇ ਦੁਸਟ ਦੁਖਦਾਈ।/ਤੇ ਹਮ ਤਮਕਿ ਤਨਕ ਸੋ ਖਾਪੇ, ਤਿਨਕੀ ਠਉਰ ਦੇਵਤਾ ਥਾਵੇ॥

3. **ਸ਼ਸਤ੍ਰ ਮਾਲਾ:** ਸਾਂਗ ਸਰੋਹੀ ਸੈਫ ਅਸਿ ਤੀਰ ਤੁਪਕ ਤਰਵਾਰ/ ਸ਼ੱਤ੍ਰਾਂਤਕ ਕਵਚਾਂਤਿ ਕਰ ਕਰੀਐ ਰੱਛ ਹਮਾਰ।/ ਅਸਿ ਕ੍ਰਿਪਾਨ ਧਾਰਾਧਾਰੀ ਸੇਲ ਸੂਲ ਜਮਦਾਢ /ਕਵਚਾਂਤਕ ਸਤ੍ਰਾਂਤ ਕਰ ਤੇਗ ਤੀਰ ਧਰ ਬਾਢ/ ਅਸਿ ਕ੍ਰਿਪਾਨ ਖੰਡੋ ਖੜਗ ਤੁਪਕ ਤਬਰ ਅਰ ਤੀਰ/ ਸੈਫ ਸਰੋਹੀ ਸੈਹਬੀ ਯਹੈ ਹਮਾਰੈ ਪੀਰ।/ਕਾਲ ਤੁਹੀ, ਕਾਲੀ ਤੁਹੀ, ਤੁਹੀ ਤੇਗ ਅਰ ਤੀਰ।/ਤੁਹੀ, ਨਿਸਾਨੀ ਜੀਤ ਕੀ, ਆਜ ਤੁਹੀ ਜਗ ਬੀਰ।/ਸਤ੍ਰ ਸ਼ਬਦ ਪ੍ਰਿਥਮੇ ਕਹੋ ਅੰਤ ਦਮਨ ਪਦ ਭਾਖ।/ਸਭੈ ਨਾਮ ਜਗਨਾਥ ਕੇ ਜਾਨ ਹ੍ਰਿਦੇ ਮੋ ਰਾਖ॥

4. **ਸਰਬਲੋਹ ਗ੍ਰੰਥ:** ਸਰਬ ਲੋਹ ਕੀ ਰਛਾ ਹਮਨੈ/ ਸਰਬ ਕਾਲ ਕੀ ਰਛਾ ਹਮਨੇ।।

5. **ਗਿਆਨ ਪ੍ਰਬੋਧ:** ਛਤ੍ਰਧਾਰੀ ਛਤ੍ਰਪਤੀ ਛੈਲ ਰੂਪ ਛਿਤਨਾਥ/ਛੌਣੀ ਕਰ ਛਾਯਾਵਰ ਛਤ੍ਰਪਤਿ ਗਾਈਐ।/ਵਿਸ਼ਵਨਾਥ ਵਿਸ਼ਵ ਭਰ ਬੇਦਨਾਥ ਥਾਲਾ ਕਰ/ਬਾਜ਼ੀਗਰ ਬਾਨਧਾਰੀ, ਬੰਧਨ ਬਤਾਈਐ।/ਨਿਉਲੀ ਕਰਮ ਦੁਧਾਧਾਰੀ ਵਿਦਿਆਧਰ ਬ੍ਰਹਿਮਚਾਰੀ/ਧਿਆਨ ਕੋ ਲਗਾਵਹਿ ਨੈਕੁ ਧਿਆਨ ਹੂੰ ਨ ਪਾਈਐ।/ਰਾਜਨ ਕੇ ਰਾਜਾ ਮਹਾਰਾਜਨ ਦੇ ਮਹਾਰਾਜ!/ਐਸੋ ਰਾਜ ਛੋਡਿ ਅਉਰ ਦੂਜਾ ਕਉਨ ਧਿਆਇਐ।

6. **ਅਕਾਲ ਉਸਤਤਿ:** ਅਕਾਲ ਪੁਰਖ ਕੀ ਰਛਾ ਹਮਨੈ। ਸਰਬ ਲੋਹ ਕੀ ਰਛਿਆ ਹਮਨੈ।/ਸਰਬ ਕਾਲ ਜੀ ਦੀ ਰਛਿਆ ਹਮਨੈ। ਸਰਬ ਲੋਹ ਜੀ ਦੀ ਸਦਾ ਰਛਿਆ ਹਮਨੈ।

ਜਾਪ ਕੇ ਕੀਏ ਤੇ ਜੌ ਪੈ ਪਾਈਅਤ ਅਜਾਪ ਜਾਪ/ਪੂਦਨਾ ਸਦੀਵ ਤੂਹੀ ਤੂਹੀ ਉਚਰਤ ਹੈ।

ਹਿੰਦੂ ਤੁਰਕ ਕੋਊ ਰਾਫਜੀ ਇਮਾਮ ਸਾਫੀ/ ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ।

ਸਾਚ ਕਹੋਂ ਸੁਨ ਲੇਹੁ ਸਭੈ/ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ।

7. **ਭਗੌਤੀ ਕੀ ਵਾਰ:** ਭਗੌਤੀ ਕੀ ਵਾਰ ਯੁੱਧ ਕਥਾ ਹੈ। ਗੁਰੂ ਸਾਹਿਬ ਜੀ ਨੇ ਇਹ ਮਾਰਕੰਡੇਯ ਪੁਰਾਣ ਦੇ ੧੪ ਅਧਿਆਵਾਂ ਵਿਚੋਂ ਲਈ ਹੈ ਅਤੇ ਦੋ ਚੰਡੀ ਚਰਿੱਤਰ ਅਤੇ ਇਸ ਵਾਰ ਵਿਚ ਵਚਿੱਤਰ ਰੀਤੀ ਨਾਲ ਲਿਖਿਆ ਹੈ। ਯੁੱਧ ਵਿਦਿਆ ਦੇ ਪ੍ਰਚਾਰਕ ਸ੍ਵਾਮੀ ਨੇ ਇਸ ਕਥਾ ਨੂੰ ਕੇਵਲ ਸਿੱਖਾਂ ਵਿੱਚ ਉਤਸ਼ਾਹ ਵਧਾਉਣ ਲਈ ਲਿਖਿਆ ਹੈ। ਉਹਨਾਂ ਆਪਣੀਆਂ ਸਾਰੀਆਂ ਬਾਣੀਆਂ ਵਿਚ ੧ਓ ਵਾਹਿਗੁਰੂ ਜੀ ਕੀ ਫ਼ਤਿਹ ਲਿਖਕੇ ਮੰਗਲਾਚਰਣ ਕੀਤਾ ਹੈ।

8. **ਵਾਰ ਦੁਰਗਾ ਕੀ:** ੧ਓ ਸਤਿਗੁਰ ਪ੍ਰਸਾਦਿ/ ਸ੍ਰੀ ਭਗਉਤੀ ਜੀ ਸਹਾਇ/ ਅਥ ਵਾਰ ਦੁਰਗਾ ਕੀ ਲਿਖਯਤੇ/ ਪਾਤਿਸ਼ਾਹੀ ੧੦ / ਪ੍ਰਿਥਮ ਭਗਉਤੀ ਸਿਮਰਕੈ ਗੁਰ ਨਾਨਕ ਲਈਂ ਧਿਆਇ।/ ਫਿਰ ਅੰਗਦ ਗੁਰ ਤੇ ਅਰਮਦਾਸ, ਰਾਮਦਾਸੈ ਹੋਈ ਸਹਾਇ।/ ਅਰਜਨ ਹਰਿਗੋਬਿੰਦ ਨੂੰ ਸਿਮਰੌ ਸ੍ਰੀ ਹਰਿਰਾਇ।/ ਸ੍ਰੀ ਹਰਿਕ੍ਰਿਸ਼ਨ ਧਿਆਈਐ, ਜਿਸੁ ਡਿੱਠੇ ਸਭ ਦੁਖ ਜਾਇ।/ ਤੇਗ ਬਹਾਦਰ ਸਿਮਰੀਐ, ਘਰ ਨਉਨਿਧਿ ਆਵੈ ਧਾਇ।/ਸਭ ਥਾਈਂ ਹੋਇ ਸਹਾਇ।। ੧ ।।

9. **ਚੰਡੀ ਚਰਿਤ੍ਰੋਕਤੀ ਬਿਲਾਸ:** ਚੰਡੀ ਚਰਿੱਤਰ/ ਵਾਹਿਗੁਰੂ ਜੀ ਕੀ ਫਤਹਿ।। / ਅਥ ਚੰਡੀ ਚਰਿੱਤਰ ਉਕਤਿ ਬਿਲਾਸ

ਇਨ ਗ਼ੀਬ ਸਿੰਘਨ ਕੋ ਦਯੋ ਪਤਿਸਾਹੀ। ਏ ਯਾਦ ਰਖੈ ਹਮਰੀ ਗੁਰਿਆਈ।/ਤੌ ਸਦ ਸਤਿਗੁਰ ਸਿਖ ਲਲਕਾਰੇ। ਫੜੋ ਸ਼ਸ਼ਤ੍ਰਨ ਲਿਹ ਤੁਰਕਨ ਮਾਰੇ।/ ਤੌ ਸਿਖਨ ਨੇ ਨਹਿੰ ਮਨਯੋ, ਤੁਰਕਨ ਤੇ ਖੌਫ ਕੀਨ।/ਉਨ ਪਹਿ ਫੌਜੈਂ ਅਤਿ ਘਨੀ ਕਬ ਛੋੜੈਂ ਰਾਜ ਜ਼ਮੀਨ।/ਤੌ ਸਿਖਨ ਯੌ ਮੰਨੀ ਨ ਬਾਤ। ਹਮ ਤੇ ਤੁਰਕ ਕਬ ਮਾਰੇ ਜਾਤ।/ਅਸੀਂ ਚਿਰੀਆਂ ਵੈ ਸਾਨੀ ਬਾਜ। ਹਮ ਛੇਲੇ ਵੈ ਬਘਯਾੜਨ ਸਾਜ।

ਸਵੈਯਾ: ਆਦਿ ਅਪਾਰ ਅਲੇਖ ਅਨੰਤ, ਅਕਾਲ ਅਭੇਖ ਅਲੱਖ ਅਨਾਸਾ।/ਕੈ ਸ਼ਿਵ ਸ਼ਕਤਿ ਦਏ ਸ੍ਰੁਤਿ ਚਾਰ, ਰਜੋ ਤਮ ਸੱਤ ਤਿਹੂ ਪੁਰ ਬਾਸਾ।/ਦਿਉਸ ਨਿਸਾ ਸਸਿ ਸੂਰ ਕੈ ਦੀਪਸੁ ਸ੍ਰਿਸ਼ਟਿ ਰਚੀ ਪੰਚ ਤੱਤ ਪ੍ਰਕਾਸਾ।/ਬੈਰ ਬਢਾਇ ਲਰਾਇ ਸੁਰਾਸੁਰ ਆਪਹਿ ਦੇਖਤ ਬੈਠ ਤਮਾਸਾ।।

ਦੇਹਿ ਸ਼ਿਵਾ ਬਰ ਮੋਹਿ ਇਹੈ, ਸ਼ੁਭ ਕਰਮਨ ਤੇ ਕਬਹੂੰ ਨ ਟਰੋਂ।।/ਨਾ ਡਰੋਂ ਅਰਿ ਸੋਂ ਜਬ ਜਾਇ ਲਰੋਂ, ਨਿਸਚੈ ਕਰ ਆਪਨੀ ਜੀਤ ਕਰੋਂ।।/ਅਰੁ ਸਿੱਖ ਹੋਂ ਆਪਨੇ ਹੀ ਮਨ ਕੋ, ਇਹ ਲਾਲਚ ਹਉ ਗੁਨ ਤਉ ਉਚਰੋਂ।।/ਜਬ ਆਵ ਕੀ ਅਉਧ ਨਿਦਾਨ ਬਨੈ, ਅਤਿ ਹੀ ਰਣ ਮੈ ਤਬ ਜੂਝ ਮਰੋਂ।।

9. ਚਰਿਤ੍ਰੋਪਖਯਾਨ: ਸੁਧ ਜਬ ਤੇ ਹਮ ਧਰੀ, ਬਚਨ ਗੁਰ ਦਏ ਮਹਾਰੇ।/ ਪੂਤ ! ਯਹੈ ਪ੍ਰਣ ਤੋਹਿ, ਪ੍ਰਾਨ ਜਬ ਲਗ ਘਟ ਥਾਰੇ।

ਨਿਜ ਨਾਰੀ ਸੰਗਿ ਨੇਹੁ ਤੁਮ ਨੀਤ ਬਢਈਅਹੁ।/ਪਰ ਨਾਰੀ ਕੀ ਸੇਜ, ਭੂਲਿ ਸੁਪਨੇ ਹੂੰ ਨ ਜਈਅਹੁ।

10. ਜ਼ਫ਼ਰਨਾਮਾ: ਚੂੰ ਕਾਰ ਅਜ਼ ਹਮਾ ਹੀਲਤੇ ਦਰਗੁਜ਼ਸ਼ਤ/ ਹਲਾਲ ਅਸਤੁ ਬੁਰਦਨ ਬਸ਼ਮਸ਼ੀਰ ਦਸਤ।।

ਚਿਹ ਸ਼ੁਦ ਗਰ ਸਿਗਾਲੇ ਬਮਕਰੋ ਰਿਯਾ। ਹਮੀਂ ਕੁਸ਼ਤ ਦੋ ਬੱਚਾ ਏ ਸ਼ੇਰ ਰਾ।/ਚੂੰ ਸ਼ੇਰੇ ਜਯਾਂ ਜ਼ਿੰਦਾ ਮਾਨਦ ਹਮੇਂ। ਜ਼ ਤੂੰ ਇੰਤਕਾਮਿ ਸਤਾਨਦ ਹਮੇਂ। /

ਕਮਾਲੇ ਕਰਾਮਾਤੁ ਕਾਯਮ ਕਰੀਮੁ । ਰਜ਼ਾ ਬਖਸ਼ੁ ਰਾਜ਼ਿਕ ਰਿਹਾਕੁਨ ਰਹੀਮ।/ਅਮਾਂ-ਬਖਸ਼ੁ, ਬਖਸ਼ਿੰਦਹ ਓ ਦਸਤਗੀਰ।/ ਰਜ਼ਾ-ਬਖਸੁ, ਰੋਜ਼ੀ-ਦਿਹੋ ਦਿਲ ਪਜ਼ੀਰ। /ਸ਼ਹਿਨਸ਼ਾਹਿ ਖ਼ੂਬੀ-ਦਹੋ ਰਹਨਮੂੰ। ਕਿ ਬੇਗ਼ੂਨ ਬੇਚੂਨ ਚੂੰ ਬੇਨਮੂੰ।/ਨ ਸਾਜ਼ੋ ਨ ਬਾਜ਼ੋ ਨ ਫ਼ਉਜੋ ਨ ਫ਼ਰਸ਼ !ਖ਼ੁਦਾਵੰਦ ਬਖ਼ਸ਼ਿੰਦਏ ਐਸ਼ ਅਰਸ਼।/ਜਹਾਂ ਪਾਕ ਜਬਰਦਸਤੁ, ਜ਼ਾਹਿਰ ਜ਼ਹੂਰ। ਉਜ਼ਾਮੀ-ਦਿਹੋ ਹਮਚੂ ਹਾਜ਼ਰ ਹਜ਼ੂਰ।/ਅਤਾ ਬਖ਼ਸ਼ ਓ ਪਾਕ ਪਰਵਰਦਗਾਰ। ਰਹੀਮਸਤੁ ਰੋਜ਼ੀ ਦਿਹੋ ਹਰ ਦਿਯਾਰ।

11. ਹਕਾਯਾਤ: ਬਿਦੇਹ ਸਾਕੀਆ ਸਾਗਰਿ ਸਬਜ਼ ਗ਼ੂੰ/ਕਿ ਮਾਰਾ ਬਕਾਰਸਤ ਜੰਗ ਅੰਦਰੂੰ/ਲਬਾਲਬ ਬਕੁਨ ਦਮ ਬਦਮ ਨੋਸ਼ ਕੁਨ/ਗ਼ਮਿ ਹਰ ਦੁਆਲਮ, ਫਰਾਮੋਸ਼ ਕੁਨ।

12. **ਫਤਹਿਨਾਮਾ:** ਬਨਾਮਿ ਖ਼ੁਦਾਵੰਦਿ ਤੇਗੋ ਤਬਰ। ਖ਼ੁਦਾਵੰਦਿ ਤੀਰੋ ਸਿਨਾਨੋ ਸਿਪਰ।/ਖ਼ੁਦਾਵੰਦਿ ਮਰਦਾਨਿ ਜੰਗ ਆਜ਼ਮਾ। ਖ਼ੁਦਾਵੰਦਿ ਅਸਪਾਨਿ ਪਾ ਦਰ ਹਵਾ।/ਹਮਾ ਕੁ ਤੁਰਾ ਪਾਤਸ਼ਾਹੀ ਬਿਦਾਦ। ਬਮਾ ਦੌਲਤੇ ਦੀਂ ਪਨਾਹੀ ਬਿਦਾਦ।/ਤੁਰਾ ਤੁਰਕ ਤਾਜ਼ੀ ਬਮਕਰੋ ਰਿਆ। ਮਰਾ ਚਾਰਹਸਾਜ਼ੀ ਬਸਿਦਕੋ ਸਫ਼ਾ।/ਨਾ ਜ਼ੇਬਦ ਤੁਰਾ ਨਾਮ ਅਉਰੰਗਜੇਬ। ਕਿ ਅਉਰੰਗਜ਼ੇਬਾਂ ਨਿਆਯਦ ਫਰੇਬ।/ਨ ਤਸਬੀਹਤ ਅਜ਼ ਸਜੋ ਰਿਸ਼ਤਹਏ ਬੇਸ਼। ਕਜ਼ਾਂ ਦਾਨਾ ਸਾਜ਼ੀ ਵਜ਼ੋ ਦਾਨਾ ਖੇਸ।/ਤੂ ਖ਼ਾਕਿ ਪਿਦਰ ਰਾ ਬ ਕਿਰਦਾਰਿ ਜ਼ਿਸਤ। ਬਖ਼ੂਨਿ ਬਿਰਾਦਰ ਬਿਦਾਦੀ ਸਰਿਸ਼ਤ।/ਵਜ਼ਾ ਖ਼ਾਂਨਹਏ ਖਾਮ ਕਰਦੀ ਬਿਨਾ। ਬਰਾਇ ਦਰੇ ਦਉਲਤੇ ਖੇਸ਼ ਰਾ।/ਮਨ ਅਕਨੂੰ ਬਅਫਜ਼ਾਲਿ ਪੁਰਸ਼ ਅਕਾਲ। ਕੁਨਮ ਆਬਿਆਹਨ ਚੁਨਾਂ ਬਰਸ਼ਿ ਕਾਲ।

13. **ਰਾਮਅਵਤਾਰ:** ਪਾਇ ਗਹੇ ਜਬ ਤੇ ਤੁਮਰੇ, ਤਬ ਤੇ ਕੋਊ ਆਂਖ ਤਰੇ ਨਹੀਂ ਆਨਯੋ।/ਰਾਮ ਰਹੀਮ ਪੁਰਾਨ ਕੁਰਾਨ, ਅਨੇਕ ਕਹੈ ਮਤ ਏਕ ਨ ਮਾਨਯੋ।

14. **ਕ੍ਰਿਸ਼ਨ ਅਵਤਾਰ:** ਮੈਂ ਨ ਗਨੇਸ਼ਹਿ ਪ੍ਰਿਥਮ ਮਨਾਂਊਂ। ਕਿਸ਼ਨ ਬਿਸ਼ਨ ਕਬਹੂੰ ਨਹਿ ਧਯਾਊਂ।/ ਕਾਨ ਸੁਨੇ ਪਹਿਚਾਨ ਨ ਤਿਨ ਸੋ। ਲਿਵ ਲਾਗੀ ਮੋਰੀ ਪਗ ਇਨ ਸੋ।/ਮਹਾਂਕਾਲ ਰਖਵਾਰ ਹਮਾਰੋ। ਮਹਾਂ-ਲੋਹ ਮੈਂ ਕਿੰਕਰ ਥਾਰੋ।

ਕੋਊ ਕਿਸੈ ਕੋ ਰਾਜ ਨਾ ਦੇ ਹੈ/ਜੋ ਲੈ ਹੈ ਨਿਜ ਬਲ ਸੇ ਲੈ ਹੈ

15. **ਚੌਬੀਸ ਅਵਤਾਰ:** ਕਾਲ ਰੂਪ ਭਗਵਾਨ ਭਨੈਥੋ । ਤਾ ਮਹਿ ਨੀਨ ਜਗਤਿ ਸਭ ਹੈਥੋ।/ਜੋ ਕੁਛ ਦਿਸਟਿ ਅਗੋਚਤ ਆਵਤ । ਤਾ ਕਹੁ ਮਨ ਮਾਯਾ ਠਹਰਾਵਤ।/

16. **ਸਵੈਯੇ ਪਾ. 10 :** ਸਾਚ ਕਹੋ ਸੁਨ ਲੇਹੁ ਸਭੈ/ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ।

17. **ਚੌਪਈ:** ਠਾਢ ਭਯੋ ਮੈ ਜੋਰਿ ਕਰ ਬਚਨ ਕਹਾਹ ਸਿਰ ਨਿਆਇ।/ਪੰਥ ਚਲੈ ਤਬ ਜਗਤ ਮੈ ਜਬ ਤੁਮ ਕਰਹੁ ਸਹਾਇ।।

18. **ਸੱਦ:** ਸੁਣ ਕੈ ਸਦੁ ਮਾਹੀ ਦਾ ਮੇਹੀਂ, ਪਾਣੀ ਘਾਹੁ ਮੁਤੋ ਨੇ/ਕਿਸੈ ਨਾਲਿ ਨ ਰਲੀਆ ਕਾਈ, ਕੇਹੋ ਸ਼ਉਕ ਪਯੋ ਨੇ/ ਗਇਆ ਫਿਰਾਕ ਮਿਲਿਆ ਮਿਤੁ ਮਾਹੀ, ਤਾਂ ਹੀ ਸ਼ੁਕਰ ਕੀਤੋ ਨੇ।

19. **ਖਿਆਲ ਪਾਤਸ਼ਾਹੀ 10ਵੀਂ:** ਮਿਤਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ/ਤੁਧ ਬਿਨੁ ਰੋਗ ਰਜਾਈਆਂ ਦਾ ਓਢਣ; ਨਾਗ ਨਿਵਾਸਾਂ ਦਾ ਰਹਿਣਾ/ਸੂਲ ਸੁਰਾਹੀ ਖੰਜਰ ਪਿਆਲਾ, ਬਿੰਗ ਕਸਾਈਆਂ ਦਾ ਸਹਿਣਾ/ਯਾਰੜੇ ਦਾ ਸਾਨੂੰ ਸਥਰ ਚੰਗਾ, ਭਠ ਖੇੜਿਆਂ ਦਾ ਕਹਿਣਾ।

## ਵਿਦਿਆ ਸਾਗਰ ਗ੍ਰੰਥ:

ਗੁਰੂ ਦਸਮੇਸ਼ ਕੇਵਲ ਮਹਾਨ ਕਵੀ ਹੀ ਨਹੀਂ ਸਨ, ਸਗੋਂ ਕਵੀਆਂ ਦੇ ਵੱਡੇ ਕਦਰਦਾਨ ਤੇ ਸਰਪ੍ਰਸਤ ਵੀ ਸਨ। ਉਨ੍ਹਾਂ ਦੀ ਕਲਮੀ ਘਾਲ ਦੇ ਸਿੱਟੇ ਮਾਣ ਕਰਨ-ਯੋਗ ਹਨ।

ਦਸਮ ਗ੍ਰੰਥ ਗੁਰੂ ਸਾਹਿਬ ਦੀ ਆਪਣੀ ਅਨੇਕ-ਭਾਂਤੀ ਰਚਨਾ ਦਾ ਸੰਕਲਨ ਹੈ ਅਤੇ ਵਿਦਿਆ ਸਾਗਰ ਆਪ ਦੇ ਦਰਬਾਰੀ ਕਵੀਆਂ ਦਾ ਸਾਹਿਤ-ਭੰਡਾਰ ਹੈ। ਇਹ ਗ੍ਰੰਥ ਸੰਨ 1698 ਈ. ਦੇ ਕਰੀਬ ਮੁਕੰਮਲ ਕਰ ਲਏ ਗਏ ਸਨ, ਪਰ ਜੰਗਾਂ ਯੁੱਧਾਂ ਕਾਰਣ ਇਹ ਦੋਵੇਂ ਸਾਹਿਤ-ਸ਼ਤਰੂਆਂ ਦੀ ਕ੍ਰੋਪੀ ਦਾ ਸ਼ਿਕਾਰ ਹੋ ਗਏ। ਗੁਰੂ ਗੋਬਿੰਦ ਸਿੰਘ ਜੀ ਦੀ ਪ੍ਰਾਪਤ ਰਚਨਾ ਨੂੰ ਤਾਂ ਮੁੜ ਭਾਈ ਮਨੀ ਸਿੰਘ ਜੀ ਨੇ ਦਸਮ ਗ੍ਰੰਥ ਦੇ ਰੂਪ ਵਿੱਚ ਸੰਪਾਦਿਤ ਕਰ ਦਿੱਤਾ, ਪਰ ਵਿਦਿਆ ਸਾਗਰ ਦੀ ਸੰਭਾਲ ਬਾਰੇ ਕੋਈ ਖਾਸ ਯਤਨ ਨਾ ਹੋਇਆ। ਅਨੁਮਾਨ ਹੈ ਕਿ ਗ੍ਰੰਥ ਵਿਚ 50 ਉਪਨਿਸ਼ਦਾਂ ਦਾ ਤਰਜਮਾ, ਮਹਾਂਭਾਰਤ ਦੇ 18 ਪਰਬ ਤੇ ਹੋਰ ਅਨੇਕਾਂ ਰਾਜਨੀਤਿਕ ਰਚਨਾਵਾਂ ਦੇ ਅਨੁਵਾਦ ਸ਼ਾਮਲ ਸਨ ਤੇ ਇਸ ਤੋਂ ਬਿਨ੍ਹਾਂ ਕਈ ਹਿੰਦੀ ਦੀਆਂ ਮਹਾਨ ਪੁਸਤਕਾਂ ਦਾ ਗੁਰਮੁਖੀ ਵਿਚ ਲਿਪਿ-ਅੰਤਰ ਵੀ ਕਰਵਾਇਆ ਗਿਆ ਸੀ, ਪਰ ਇਹ ਸਾਰੀ ਅਮੋਲਕ ਸਮੱਗਰੀ ਸੰਚਿਤ ਰੂਪ ਵਿਚ ਸਾਡੇ ਤਕ ਨਹੀਂ ਪਹੁੰਚੀ।

ਭਾਈ ਸੰਤੋਖ ਸਿੰਘ ਜੀ ਨੇ ਪੰਜ ਸੌ ਸਾਖੀ ਦੇ ਆਧਾਰ ਉੱਤੇ ਇਹ ਲਿਖਿਆ ਹੈ ਕਿ ਇਸ ਸਾਰੀ ਸਮੱਗਰੀ ਦਾ ਵਜ਼ਨ ਨੌਂ ਮਣ ਸੀ। ਇਸ ਤੋਂ ਅਸੀਂ ਸਹਿਜੇ ਹੀ ਅਨੁਮਾਨ ਲਾ ਸਕਦੇ ਹਾਂ ਕਿ ਇਸ ਵਿਦਿਆ ਸਾਗਰ ਵਿਚ ਕਿੰਨੇ ਕਵੀਆਂ ਦੀ ਕਿੰਨੀ ਹੀ ਮਹਾਨ ਤੇ ਵਿਸ਼ਾਲ ਰਚਨਾ ਸੰਕਲਿਤ ਕੀਤੀ ਗਈ ਹੋਵੇਗੀ। ਆਪ ਲਿਖਦੇ ਹਨ: ਤਿਨ ਕਵਿਯਨ ਬਾਣੀ ਰਚੀ, ਲਿਖ ਕਾਗਦ ਤੁਲਵਾਇ।/ ਨੌ ਮਣ ਹੋਇ ਤੋਲ ਮਹਿ, ਸੂਖਮ ਲਿਖਤ ਲਿਖਾਇ।

ਵਿਦਿਆ ਸਾਗਰ ਵਿੱਚੋਂ ਕੁਝ ਕਵੀਆਂ ਦੀ ਪ੍ਰਾਪਤ ਰਚਨਾ ਦਾ ਬਿਓਰਾ ਇਸ ਤਰ੍ਹਾਂ ਹੈ:

ਪ੍ਰਹਿਲਾਦ ਰਾਇ- 50 ਉਪਨਿਸ਼ਦਾਂ ਦਾ ਅਨੁਵਾਦ। ਲੱਖਣਰਾਇ - ਹਿਤੋਪਦੇਸ਼, ਗੁਰਚਰਿਤਾਮ੍ਰਿਤ ਤੇ ਕੁਝ ਪਰਬਾਂ ਦੇ ਅਨੁਵਾਦ। ਅੰਮ੍ਰਿ ਰਾਇ ਲਾਹੌਰੀ - ਸਭਾ ਪਰਬ, ਚਿਤ੍ਰ ਬਿਲਾਸ, ਰਸ ਰਤਨਾਕਰ। ਹੰਸ ਰਾਮ ਬਾਜਪੇਈ- ਕਰਣ ਪਰਬ, ਫੁਟਕਲ ਛੰਦ। ਮੰਗਲ- ਸ਼ਲਯ ਪਰਬ, ਫੁਟਕਲ ਛੰਦ। ਕੁਵਰੇਸ਼- ਦ੍ਰੋਣ ਪਰਬ, ਸਾਮੁਦ੍ਰਿਕ। ਟਹਿਕਨ- ਅਸ਼੍ਵਮੇਧ ਪਰਬ, ਰਤਨ ਦਾਮ (ਅਮਰ ਕੋਸ਼), ਕੁਝ ਸ਼ਬਦ। ਚੰਦ- ਉਦਮ ਪਰਬ, ਤ੍ਰਿਯਾਚਰਿਤ੍ਰ। ਚੰਦ੍ਰ ਸੈਨ ਸੈਨਾਪਤੀ- ਚਾਣਕਯ ਨੀਤਿ ਸ਼ਾਸਤ੍ਰ, ਕਰਖਾ ਗੁਰੂ ਗੋਬਿੰਦ ਸਿੰਘ, ਸੁਖਸੈਣ ਗ੍ਰੰਥ। ਕਾਂਸ਼ੀ ਰਾਮ- ਪਾਂਡਵ ਗੀਤਾ,

ਪਰਸੁਰਾਮ ਸੰਵਾਦ। ਦੇਵੀ ਦਾਸ- ਰਾਜਨੀਤੀ, ਸਿੰਘ ਗਊ ਦੀ ਕਥਾ। ਤਨਸੁਖ ਲਾਹੌਰੀ- ਰਾਜਨੀਤੀ ਗ੍ਰੰਥ। ਅਣੀ ਰਾਇ- ਜੰਗਨਾਮਾ ਗੁਰੂ ਗੋਬਿੰਦ ਸਿੰਘ। ਸੁਖਦੇਵ- ਅਧਯਾਤਮ ਪ੍ਰਕਾਸ਼, ਛੰਦ ਵਿਚਾਰ। ਗੋਪਾਲ- ਅਨਭਉ ਉਲਾਸ, ਮੋਹ ਮਰਦ ਰਾਜੇ ਕੀ ਕਥਾ। ਹਰਿਦਾਸ ਸਿੰਘ- ਪ੍ਰੇਮ ਅਬੋਧ। ਧਰਮ ਸਿੰਘ- ਕਥਾ ਰਾਜੇ ਭਰਥਰੀ ਕੀ, ਪੰਚਤੰਤ੍ਰ, ਕੋਕ ਸੰਵਾਦ। ਬਿੰਦ੍ਰ- ਬਿੰਦ੍ਰ ਸਤਸਈ, ਭਾਵ ਪੰਚਾਸ਼ਿਕਾ। ਗਿਰਧਰ ਲਾਲ- ਪਿੰਗਲਸਾਰ। ਨਨੂਆ ਵੈਰਾਗੀ- ਆਸਾਵਰੀਆਂ ਤੇ ਫੁਟਕਲ ਬਾਣੀ। ਨੰਦ ਲਾਲ- ਦੀਵਾਨ ਗੋਯਾ, ਜ਼ਿੰਦਗੀਨਾਮਾ, ਗੰਜਨਾਮਾ, ਤੌਸੀਫ਼ੋ ਸਨਾ, ਜੋਤਿ ਬਿਗਾਸ, ਦਸਤੂਰਲਇਨਸ਼ਾ, ਅਰਜ਼ੁਲ ਇਲਫ਼ਾਜ (ਫ਼ਾਰਸੀ) ਤੇ ਜੋਤਿ ਬਿਗਾਸ (ਹਿੰਦੀ)।

## ਫੁਟਕਲ ਰਚਨਾਵਾਂ

ਵੱਡੇ ਛੋਟੇ ਗ੍ਰੰਥਾਂ ਤੋ ਇਲਾਵਾ ਕੁਝ ਕੁ ਫੁਟਕਲ ਰਚਨਾਵਾਂ ਵੀ ਦਸਮ ਗਰੰਥ ਵਿੱਚ ਆਈਆਂ ਹਨੰ ਜਿਨ੍ਹਾਂ ਦਾ ਬਿਉਰਾ ਇਸ ਪ੍ਰਕਾਰ ਹੈ:-

ਸ਼ਬਦ ਹਜ਼ਾਰੇ - ਹਿੰਦੀ ਸਾਹਿਤ ਵਿੱਚ 'ਹਜ਼ਾਰੇ' ਇੱਕ ਕਾਵਿ-ਰੂਪ ਹੈ। ਕਈ ਕਵੀਆਂ ਦੇ 'ਹਜ਼ਾਰੇ' ਲਿਖੇ ਮਿਲਦੇ ਹਨ। ਹਜ਼ਾਰੇ ਦਾ ਭਾਵ ਹੈ ਚੋਣਵੇਂ ਅਮੋਲਕ ਬਚਨ। ਹਿਜਰ ਵਿਛੋੜੇ ਦੇ ਗੀਤਾਂ ਨੂੰ ਹਜ਼ਾਰੇ ਦੱਸਣਾ ਵਿਉੱਤਪਤੀ ਦੀ ਦ੍ਰਿਸ਼ਟੀ ਤੋਂ ਉਕਾ ਹੀ ਗਲਤ ਹੈ। ਸ੍ਰੀ ਦਸਮੇਸ਼ ਜੀ ਦੇ ਰਾਗਾਂ ਵਿੱਚ ਲਿਖੇ ਨੌ ਸ਼ਬਦਾਂ ਨੂੰ ਇਹ ਸਿਰਲੇਖ ਪਿਛੋਂ ਦਿੱਤਾ ਹੈ, ਪਹਿਲੇ 'ਸ਼ਬਦ ਰਾਗਾਂ ਕੇ' ਹੀ ਲਿਖਿਆ ਜਾਂਦਾ ਸੀ। ਇਨ੍ਹਾਂ ਸ਼ਬਦਾਂ ਵਿੱਚ ਪ੍ਰਭੂ ਅਤੇ ਪ੍ਰਭੂ ਸਿਮਰਨ ਦੀ ਵਡਿਆਈ, ਅਵਤਾਰਵਾਦ ਦਾ ਖੰਡਨ ਅਤੇ ਸੱਚੇ ਸੰਨਿਆਸ ਤੇ ਜੋਗ ਦਾ ਵਰਣਨ ਕੀਤਾ ਗਿਆ ਹੈ। ਇਹ ਰਾਮਕਲੀ ਸੋਰਠਿ, ਕਲਿਆਣ, ਤਿਲੰਗ, ਬਿਲਾਵਲ, ਦੇਵਗੰਧਾਰੀ ਆਦਿ ਰਾਗਾਂ ਵਿੱਚ ਹਨ।

'ਮਿਤ੍ਰ ਪਿਆਰੇ ਨੂੰ' ਵਾਲਾ ਬਿਰਹੁ-ਗੀਤ ਵੀ ਮਗਰੋਂ ਇਸੇ ਮਾਲਾ ਵਿੱਚ ਪ੍ਰੋ ਦਿੱਤਾ, ਜੋ ਕਿ ਇਤਿਹਾਸਕ ਦੱਸ ਅਨੁਸਾਰ ਮਾਛੀਵਾੜੇ ਦੇ ਜੰਗਲ ਵਿੱਚ ਪਿਛੋਂ ਉਚਾਰਿਆ ਗਿਆ ਸੀ। ਗੁਰੂ ਸਾਹਿਬ ਦਾ ਚਾਰ-ਤੁਕਾ ਇਹ ਪੰਜਾਬੀ ਗੀਤ ਸਚਮੁਚ ਲਾਸਾਨੀ ਹੈ।

੩੨ ਸਵਈਏ - ਇਹ ਸਵਈਏ ਇੱਕ ਤਰ੍ਹਾਂ ਅਕਾਲ-ਉਸਤਤਿ ਹੀ ਹਨ, ਵਿਸ਼ੇਸ਼ ਕਰ ਕੇ ਇਹਨਾਂ ਵਿੱਚ ਅਵਤਾਰਵਾਦ ਤੇ ਮੂਰਤੀ-ਪੂਜ਼ਾ ਦਾ ਸਖਤ ਵਿਰੋਧ ਹੈ। ਗੁਰੂ ਸਾਹਿਬ ਅਸੀਮ ਤੇ ਅਨੰਤ ਸ਼ਕਤੀ ਨੂੰ ਜਨਮ ਮਰਣ ਦੀ ਸੀਮਾ ਵਿਚ ਨਹੀਂ ਮੰਨਦੇ, ਇਸ ਨਾਲ ਸਰਬ ਵਿਆਪਕ ਸੱਤਾ ਦਾ ਸੰਕਲਪ ਧੁੰਦਲਾ ਪੈਂਦਾ ਹੈ। ਹਿੰਦੂ ਮਤ ਵਿਚ ਅਜੇਹੀਆਂ ਅਨੇਕਾਂ ਮਨੌਤਾਂ ਸਨ, ਜਿਨ੍ਹਾਂ ਨੂੰ ਆਪ ਨੇ ਸਪਸ਼ਟ ਸ਼ਬਦਾਂ ਵਿੱਚ ਰੱਦ ਕੀਤਾ ਹੈ।

ਇਸ ਤੋਂ ਇਲਾਵਾ ਪ੍ਰੋਹਤ ਜਮਾਤ-ਪੰਡਿਤ, ਜੋਗੀ ਤੇ ਮਸੰਦਾਂ ਦੀਆਂ ਕਰਤੂਤਾਂ ਉਤੇ ਵੀ ਸਖਤ ਆਲੋਚਨਾ ਹੈ।

ਖਾਲਸਾ ਦੇ ਲੱਛਣ ਦੱਸਣ ਵਾਲਾ ਸਵੈਈਆ 'ਜਾਗਤ ਜੋਤਿ ਜਪੈ ਨਿਸ ਬਾਸਰ' ਭਾਵੇਂ ਉਪਰੋਕਤ ਸਵਈਆਂ ਵਿਚ ਜੋੜ ਕੇ '੩੩ ਸਵਈਏ' ਕਰ ਲਏ ਗਏ ਹਨ, ਪਰ ਇਹ ਸਵਈਆ ਪਿਛੋਂ ਵੱਖਰਾ ਹੀ ਉਚਾਰਿਆ ਗਿਆ ਤੇ ਕਈ ਬੀੜਾਂ ਵਿੱਚ ਵੱਖਰਾ ਹੀ ਦਰਜ ਮਿਲਦਾ ਹੈ। ਇਸ ਵਿਚ ਖਾਲਸੇ ਦੇ ਚਾਰ ਲੱਛਣ ਬਿਆਨੇ ਗਏ ਹਨ।

1. ਜਾਗਤ ਜੋਤਿ ਦਾ ਪੁਜਾਰੀ ਹੋਣਾ।

2. ਮੁਰਦਾ ਕਬਰਾਂ, ਮੜ੍ਹੀਆਂ, ਮਠਾਂ ਆਦਿ ਦੀ ਪੂਜਾ ਤੋਂ ਬਚਣਾ

3. ਕਰਮਕਾਂਡਾਂ ਤੋਂ ਪ੍ਰਹੇਜ਼ ਕਰਨਾ।

4. ਪ੍ਰਮਾ ਭਗਤੀ ਦੁਆਰਾ ਅੰਤਰ ਆਤਮੇ ਪਰਮ ਜੋਤਿ ਨੂੰ ਅਨੁਭਵ ਕਰਨਾ।

ਖਾਲਸਾ ਮਹਿਮਾ - ਇਸ ਸਿਰਲੇਖ ਹੇਠ 4 ਛੰਦ ਹਨ, ਪਹਿਲੇ ਸਵਈਏ ਵਿੱਚ ਭਾਰਤ ਦੀ ਪੁਰਾਣੀ ਪ੍ਰੋਹਤ ਜਮਾਤ ਉਤੇ ਵਿਅੰਗ ਕਸਿਆ ਗਿਆ ਹੈ ਜੋ ਆਪਣੇ ਆਪ ਨੂੰ ਪੂਜਯ ਬਣਾਕੇ ਲੋਕਾਂ ਨੂੰ ਵਰਗਲਾਉਂਦੀ ਰਹਿੰਦੀ ਸੀ। ਦੋ ਸਵਈਏ ਸਿੱਖ ਸੰਗਤ ਯਾ ਖਾਲਸੇ ਦੀ ਵਡਿਆਈ ਦੇ ਹਨ ਜਿਨ੍ਹਾਂ ਵਿੱਚ ਗੁਰੂ ਸਾਹਿਬ ਨੇ ਸਪਸ਼ਟ ਤੌਰ ਤੇ ਆਖਿਆ ਹੈ ਕਿ ਆਮ ਜਨਤਾ ਹੀ ਮਹਾਨ ਸ਼ਕਤੀ ਹੈ ਜੋ ਕਿ ਸਾਰੇ ਕਰਮ-ਖੇਤਰਾਂ ਵਿਚ ਜਿੱਤਾਂ ਦਿਵਾਉਂਦੀ ਹੈ। ਧਾਰਮਿਕ, ਵਿਦਿਅਕ ਤੇ ਰਾਜਸੀ ਖੇਤਰਾਂ ਦੀ ਸਫਲਤਾ ਦਾ ਸੇਹਰਾ ਇਨ੍ਹਾਂ ਸਿਰ ਹੀ ਹੈ। ਮੈਂ ਗਰੀਬ ਤਾਂ ਕੁਛ ਵੀ ਕਰਨ-ਜੋਗਾ ਨਹੀਂ ਸੀ, ਇਹਨਾਂ ਦੀ ਬਦੌਲਤ ਹੀ ਸਾਰੀ ਪ੍ਰਾਪਤੀ ਹੋਈ ਹੈ। ਇਸ ਕਰਕੇ ਮੈਂ ਇਹਨਾਂ ਦੀ ਸੇਵਾ, ਪੂਜਾ ਮਾਨਤਾ ਦੇ ਹੱਕ ਵਿਚ ਹਾਂ, ਵਿਹਲੜ ਬ੍ਰਾਹਮਣਾਂ ਦੀ ਨਹੀਂ। ਮੇਰੇ ਘਰ ਜੋ ਵੀ ਸਮੱਗਰੀ ਹੈ। ਯਾ ਮੇਰਾ ਤਨ ਮਨ ਵੀ ਹੈ, ਇਹ ਇਹਨਾਂ ਦੇ ਹੀ ਸਮਰਪਨ ਹੈ। ਸ਼ਾਇਦ ਇਸ ਤੋਂ ਪਹਿਲਾਂ ਕਿਸੇ ਗੁਰੂ ਯਾ ਚਿੰਤਕ ਨੇ ਜਨਤਾ ਨੂੰ ਸਿਰਜਨਾਤਮਕ ਸ਼ਕਤੀਆਂ ਦੀ ਮੋਢੀ ਮੰਨਕੇ ਇਉਂ ਸਲਾਹੁਤਾ ਨਹੀਂ ਕੀਤੀ। ਇਹ ਇਕ ਬੜਾ ਕ੍ਰਾਂਤੀਕਾਰੀ ਵਿਚਾਰ ਸੀ ਜਿਸ ਨਾਲ ਗਰੀਬ ਕਿਰਤੀਆਂ ਦਾ ਆਤਮ-ਵਿਸ਼ਵਾਸ ਵਧਿਆ ਤੇ ਉਹ ਹਰ ਮੈਦਾਨ ਫਤੇ ਪਾਉਂਦੇ ਗਏ। ਇਸ ਵਿਚਾਰ ਨਾਲ ਪ੍ਰੋਹਤ ਜਮਾਤ ਦੀ ਮਾਨ ਪ੍ਰਤਿਸ਼ਠਾ ਨੂੰ ਠੇਸ ਲਗਣਾ ਕੁਦਰਤੀ ਗੱਲ ਸੀ।

ਸੱਦ- ਲੱਖੀ ਜੰਗਲ ਵਿੱਚ ਉਚਾਰਿਆ ਤਿੰਨ-ਤੁਕਾਂ ਦਾ ਟੋਟਕਾ ਹੈ ਜੋ ਕਿ ਖਾਲਸੇ ਦੇ ਉਤਸ਼ਾਹ-ਪੂਰਣ ਆਗਮ ਨੂੰ ਤੱਕਕੇ ਕਿਹਾ ਗਿਆ ਸੀ। ਇਹ ਇਕ ਹੇਕ ਨਾਲ ਗਾਏ ਜਾਣ ਵਾਲੇ ਲੋਕ ਗੀਤ ਦੀ ਤਰਜ਼ ਉਤੇ ਹੈ। ਇਸਨੂੰ ਮਾਝ ਵੀ ਆਪਣੇ ਹਨ।

(ਕ) ਅਸਫੋਟਕ ਕਬਿੱਤ - ਇਸ ਸਿਰਲੇਖ ਹੇਠ 49 ਵਿਕੋਲਿਤਰੇ ਛੰਦ ਹਨ ਜੋ ਅੰਤ ਵਿੱਚ ਦਿਤੇ ਗਏ ਹਨ। ਇਹਨਾਂ ਵਿਚ ਕੁਝ ਛੰਦ ਐਸੇ ਵੀ ਹਨ ਜੋ ਬਚਿਤਰ ਨਾਟਕ ਤੇ ਚਰਿਤਰ-ਪਖਯਾਨ ਵਿਚ ਮਿਲ ਜਾਂਦੇ ਹਨ। ਦੋ ਕਬਿੱਤ ਗੁਰੂ ਦਸਮੇਸ਼ ਜੀ ਦੀ ਭੂਆ ਦੇ ਪੁੱਤਰ ਸੰਗੋਸ਼ਾਹ ਦੀ ਬੀਰਤਾ ਦਰਸਾਉਣ ਵਾਲੇ ਹਨ, ਜੋ ਭੰਗਾਣੀ ਦੇ ਯੁੱਧ ਵਿਚ ਜੂਝ ਮਰਿਆ ਸੀ।

ਦੋਹਰਾ ਪਾਤਸ਼ਾਹੀ ੧੦: ਬਲੁ ਹੋਆ ਬੰਧਨ ਛੁਟੇ ਸਭ ਕਿਛੁ ਹੋਤ ਉਪਾਇ।/ਸਭ ਕਿਛ ਤੁਮਰੈ ਹਾਥ ਮਹਿ, ਤੁਮ ਹੀ ਹੋਤ ਸਹਾਇ।।

ਦੋਹਰਾ: ਠਾਢ ਭਯੋ ਮੈ ਜੋਰਿ ਕਰ ਬਚਨ ਕਹਾ ਸਿਰ ਨਿਆਇ।/ਪੰਥ ਚਲੈ ਤਬ ਜਗਤ ਮੈਂ ਜਬੁ ਤੁਮ ਕਰਹੁ ਸਹਾਇ।।

ਦੋਹਰਾ: ਜਬ ਆਇਸੁ ਪ੍ਰਭ ਕੋ ਭਯੋ ਜਨਮੁ ਧਰਾ ਜਗ ਆਇ।/ਅਬ ਮੈ ਕਥਾ ਸ਼ੰਛੇਪਤੇ ਸਭਹੂੰ ਕਹਤ ਬੁਨਾਇ।/ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਆਗਿਆ ਕਾਲ ਜਗ ਪ੍ਰਵੇਸ ਕਰਨ/ਨਾਮ ਖਸਟਮੋ ਧਿਆਇ ਸਮਾਪਤਮਸਤੁ ਸੁਭਮਸਤੁ।

ਦੋਹਰਾ: ਸਗਲਿ ਦੁਆਰ ਕਉ ਛਾਡ ਕੈ, ਗਹਿਓ ਤੁਹਾਰੋ ਦੁਆਰ।/ਬਾਂਹਿ ਗਹੇ ਕੀ ਲਾਜ ਅਸਿ, ਗੋਬਿੰਦ ਦਾਸ ਤੁਹਾਰ

ਚੌਪਈ: ਰਾਜ ਸਾਜ ਹਮ ਪਰ ਜਬ ਆਯੋ। ਜਥਾ ਸ਼ਕਤਿ ਤਬ ਧਰਮ ਚਲਾਯੋ।/ਭਾਂਤਿ ਭਾਂਤਿ ਬਨ ਖੇਲ ਸ਼ਿਕਾਰਾ। ਮਾਰੇ ਰੀਛ ਰੋਝ ਝੰਖਾਰਾ।/ਦੇਸ ਚਾਲ ਹਮ ਤੇ ਪੁਨਿ ਭਈ। ਸ਼ਹਰ ਪਾਂਵਟਾ ਕੀ ਸੁਧਿ ਲਈ।/ਕਾਲਿੰਦ੍ਰੀ ਤਟਿ ਕਰੇ ਬਿਲਾਸਾ। ਅਨਿਕ ਭਾਤ ਕੇ ਪੇਖ ਤਮਾਸਾ।/ਤਹ ਕੇ ਸਿੰਘ ਘਨੇ ਚੁਨਿ ਮਾਰੇ। ਰੋਝ ਰੀਛ ਬਹੁ ਭਾਂਤਿ ਬਿਦਾਰੇ।/ਫਤੇ ਸ਼ਾਹ ਕੋਪਾ ਤਬਿ ਰਾਜਾ। ਲੋਹ ਪਰਾ ਹਮ ਸੋ ਬਿਨੁ ਕਾਜਾ।

ਭਈ ਜੀਤ ਮੇਰੀ। ਕ੍ਰਿਪਾ ਕਾਲ ਕੇਰੀ। ਰਣੰ ਜੀਤਿ ਆਏ ਜਯੰ ਗੀਤ ਗਾਏ।

ਸਵੈਯਾ: ਪਾਂਇ ਗਹੇ ਜਬ ਤੇ ਤੁਮਰੇ ਤਬ ਤੇ ਕੋਊ ਆਂਖ ਤਰੇ ਨਹੀਂ ਆਨਯੋ/ਰਾਮ ਰਹੀਮ ਪੁਰਾਨ ਕੁਰਾਨ ਅਨੇਕ ਕਹੈਂ ਮਤ ਏਕ ਨ ਮਾਨਯੋ।/ਸਿੰਮ੍ਰਿਤਿ ਸਾਸਤ੍ਰ ਬੇਦ ਸਬੈ ਬਹੁ ਭੇਦ ਕਹੈਂ ਹਮ ਏਕ ਨ ਜਾਨਯੋ।/ਸ੍ਰੀ ਅਸਿਪਾਨ ਕ੍ਰਿਪਾ ਤੁਮਰੀ ਕਰਿ, ਮੈਂ ਨ ਕਹਯੋ ਸਭ ਤੋਹਿ ਬਖਾਨਯੋ।।

ਸਵੈਯਾ: ਹੇ ਰਵਿ ਹੇ ਸਸਿ ਹੇ ਕਰੁਨਾ ਨਿਧਿ ਮੇਰੀ ਅਬੈ ਬਿਨਤੀ ਸੁਨਿ ਲੀਜੈ।/ਅਉਰ ਨ ਮਾਂਗਤ ਹਉ ਤੁਮ ਤੇ ਕਛ ਚਾਹਤ ਹਉ ਚਿਤ ਮੈ ਸੋਈ ਕੀਜੈ।/ਸ਼ਸਤ੍ਰਨ ਸਿਉ ਅਤਿ ਹੀ ਰਨ ਭੀਤਰ ਜੂਝ ਮਰੋ ਕਹਿ ਸਾਚ ਪਤੀਜੈ।/ਸੰਤ ਸਹਾਇ ਸਦਾ ਜਗ ਮਾਇ ਕ੍ਰਿਪਾ ਕਰਿ ਸਯਾਮ ਇਹੈ ਬਰੁ ਦੀਜੈ।

ਦਸਮ ਕਥਾ ਭਾਗ ਭਾਗਵਤ ਕੀ, ਭਾਖਾ ਕਰੀ ਬਨਾਇ।/ਅਵਰ ਬਾਂਛਨਾ ਨਾਹਿ

ਪ੍ਰਭੂ, ਧਰਮ ਜੁਧ ਕੇ ਚਾਇ।/ਧੰਨ ਜੀਓ ਤਿਹ ਕੋ ਜਗ ਮੈ ਮੁਖ ਤੇ ਹਰਿ ਚਿੱਤ ਮੈ ਜੁੱਧੁ ਬਿਚਾਰੈ।/ਦੇਹ ਅਨਿੱਤ ਨ ਨਿੱਤ ਰਹੈ ਜਸੁ ਨਾਵ ਚੜ੍ਹੈ ਭਵ ਸਾਗਰ ਤਾਰੈ।

ਧੀਰਜ ਧਾਮ ਬਨਾਇ ਇਹੈ ਤਨ ਬੁੱਧਿ ਸੁ ਦੀਪਕ ਜਿਉਂ ਉਜਿਆਰੇ।/ਗਿਆਨਹਿ ਕੀ ਬਢਨੀ ਮਨਹੁ ਹਾਥ ਲੈ ਕਾਤਰਤਾ ਕੁਤਵਾਰ ਬੁਹਾਰੇ।

ਕਵਿਯੋ ਬਾਚ – ਬੇਨਤੀ ਚੌਪਈ: (ਵੰਨਗੀ ਮਾਤਰ) ਹਮਰੀ ਕਰੋ ਹਾਥ ਦੈ ਰੱਛਾ। ਪੂਰਨ ਹੋਇ ਚਿਤ ਕੀ ਇੱਛਾ/ਤਵ ਚਰਨਨ ਮਨ ਰਹੈ ਹਮਾਰਾ। ਅਪਨਾ ਜਾਨ ਕਰੋ ਪ੍ਰਤਿਪਾਰਾ।/ਹਮਰੇ ਦੁਸ਼ਟ ਸਭੈ ਤੁਮ ਘਾਵਹੁ। ਆਪ ਹਾਥ ਦੈ ਮੋਹਿ ਬਚਾਵਰੁ।/ਸੁਖੀ ਬਸੈ ਮੋਰੋ ਪਰਿਵਾਰਾ। ਸੇਵਕ ਸਿੱਖ ਸਬੈ ਕਰਤਾਰਾ।/ਮੋ ਰੱਛਾ ਨਿਜ ਕਰ ਦੈ ਕਰਿਯੈ। ਸਭ ਬੈਰਿਯਨ ਕੋ ਆਜ ਸੰਘਰਿਯੈ।/ਪੂਰਨ ਹੋਇ ਹਮਾਰੀ ਆਸਾ। ਤੋਰ ਭਜਨ ਕੀ ਰਹੈ ਪਿਆਸਾ।/ਤੁਮਹਿ ਛਾਡਿ ਕੋਇ ਅਵਰ ਨਾ ਧਯਾਊਂ। ਜੋ ਬਰ ਚਹੋਂ ਸੁ ਤੁਮ ਤੇ ਪਾਊਂ।/ ਸੇਵਕ ਸਿੱਖ ਹਮਾਰੇ ਤਾਰੀਅਹਿ। ਚੁਨਿ ਚੁਨਿ ਸ਼ਤ੍ਰ ਹਮਾਰੇ ਮਾਰੀਅਹਿ/ਆਪ ਹਾਥ ਦੈ ਮੁਝੈ ਉਬਰਿਯੈ। ਮਰਨ ਕਾਲ ਕਾ ਤ੍ਰਾਸ ਨਿਵਰਿਯੈ।/ਹੂ ਜੋ ਸਦਾ ਹਮਾਰੈ ਪੱਛਾ। ਸ੍ਰੀ ਅਸਿਧੁਜ ਜੂ ਕਰਿਯਹੁ ਰੱਛਾ।/ਰਾਖ ਲੇਹੁ ਮੁਹਿ ਰਾਖਨਹਾਰੇ। ਸਾਹਿਬ ਸੰਤ-ਸਹਾਇ ਪਿਆਰੇ/ਦੀਨਬੰਧੁ ਦੁਸ਼ਟਨ ਕੇ ਹੰਤਾ। ਤੁਮਹੋ ਪੁਰੀ ਚਤੁਰ ਦਸ ਕੰਤਾ।/ਕਾਲ ਪਾਇ ਬ੍ਰਹਮਾ ਬਪੁ ਧਰਾ। ਕਾਲ ਪਾਇ ਸਿਵ ਜੂ ਅਵਤਰਾ।/ਕਾਲ ਪਾਇ ਕਰ ਬਿਸਨੁ ਪ੍ਰਕਾਸ਼ਾ। ਸਕਲ ਕਾਲ ਕਾ ਕੀਆ ਤਮਾਸਾ।/ਜਵਨ ਕਾਲ ਜੋਗੀ ਸ਼ਿਵ ਕੀਓ। ਬੇਦਰਾਜ ਬ੍ਰਹਮਾ ਜੂ ਥੀਓ।/ਜਵਨ ਕਾਲ ਸਭ ਲੋਕ ਸਵਾਰਾ। ਨਮਸਕਾਰ ਹੈ ਤਾਂਹਿ ਹਮਾਰਾ।

ਅੱਬ ਰੱਛਾ ਮੇਰੀ ਤੁਮ ਕਰੋ। ਸਿੱਖ ਉਬਾਰਿ ਅਸਿੱਖ ਸੰਘਰੋ/ਦੁਸ਼ਟ ਜਿਤੇ ਉਠਵਤ ਉਤਪਾਤਾ। ਸਕਲ ਮਲੇਛ ਕਰੋ ਰਣ ਘਾਤਾ।/ਜੇ ਅਸਿਧੁਜ ਤਵ ਸਰਨੀ ਪਰੇ। ਤਿਨ ਕੇ ਦੁਸ਼ਟ ਦੁਖਿਤ ਹੈ ਮਰੇ।/ਪੁਰਖ ਜਵਨ ਪਗ ਪਰੇ ਤਿਹਾਰੇ। ਤਿਨ ਕੇ ਤੁਮ ਸੰਕਟ ਸਭ ਟਾਰੇ।/ਜੋ ਕਲ ਕੋ ਇਕ ਬਾਰ ਧਿਐ ਹੈਂ। ਤਾਕੇ ਕਾਲ ਨਿਕਟਿ ਨਹਿ ਐਹੈਂ/ਰੱਛਾ ਹੋਇ ਤਾਂਹਿ ਸਭ ਕਾਲਾ। ਦੁਸਟ ਅਰਿਸਟ ਟਰੈਂ ਤਤਕਾਲਾ।/ਕ੍ਰਿਪਾ ਦ੍ਰਿਸ਼ਟਿ ਤਨ ਜਾਹਿ ਨਿਹਰਿਹੋ। ਤਾਂਕੇ ਤਾਪ ਤਨਕ ਮੋ ਹਰਿਹੋ।/ਰਿਧਿ ਸਿੱਧਿ ਘਰ ਮੋ ਸਭ ਹੋਈ। ਦੁਸ਼ਟ ਛਾਹ ਛੈ ਸਕੈ ਨ ਕੋਈ।/ਏਕ ਬਾਰ ਜਿਨ ਤੁਮੈ ਸੰਭਾਰਾ। ਕਾਲ ਫਾਸ ਤੇ ਤਾਂਹਿ ਉਬਾਰਾ/ਜਿਨ ਨਰ ਨਾਮ ਤਿਹਾਰੋ ਕਹਾ। ਦਾਰਿਦ ਦੁਸ਼ਟ ਦੋਖ ਤੇ ਰਹਾ/ਖੜਗਕੇਤ ! ਮੈਂ ਸਰਣਿ ਤਿਹਾਰੀ। ਆਪ ਹਾਥ ਦੈ ਲੇਹੁ ਉਬਾਰੀ/ਸਰਬ ਠੌਰ ਮੋ ਹੋਹੁ ਸਹਾਈ। ਦੁਸ਼ਟ ਦੋਖ ਤੇ ਲੇਹੁ ਬਚਾਈ।

ਦਾਸਤਾਨ: ਮਰਾ ਏਤਬਾਰੇ ਬਰੀਂ ਕਸਮ ਨੇਸਤ । ਕਿ ਏਜ਼ਦ ਗਵਾਹਸਤੁ ਯਜ਼ਦਾਂ ਯਕੇਸਤ।/ਨ ਕਤਰਹ ਮਰਾ ਏਤਬਾਰੇ ਬਰੋਸਤੁ । ਕਿ ਬਖਸ਼ੀ ਵ ਦੀਵਾਨ ਹਮਹ ਕਿਜ਼ਬਗੋਸਤ/ਕਸੇ ਕਉਲਿ ਕੁਰਆਂ ਕੁਨਦ ਏਤਬਾਰ। ਹਮਾ ਰੋਜ਼ਿ ਆਖਰ ਸ਼ਵਦ ਮਰਦ

ਖ੍ਵਾਰ।/ ਹੁਮਾ ਰਾ ਕਸੇ ਸਾਯਹ ਆਯਦ ਬਜ਼ੇਰ। ਬਰੋ ਦਸਤ ਦਾਰਦ ਨਾ ਜ਼ਾਗੋ ਦਲੇਰ।/ਕਸੇ ਪੁਸਤ ਉਫਤਦ ਪਸੋ ਸ਼ੇਰਿ ਨਰ। ਨ ਗੀਰਦ ਬੁਜ਼ੋ ਮੇਸ਼ੋ ਆਹੂ ਗੁਜ਼ਰ।/ਕਸਮ ਮੁਸਹਫੇ ਖੁਫੀਅ ਗਰ ਈਂ ਖੁਰਮ । ਨ ਅਫਵਾਜ ਅਜ਼ੀਜ਼ ਜ਼ੇਰਿ ਸੁਮ ਅਫਗਨਮ।/ ਗਰਿਸਨਹ ਚਿ ਕਾਰੇ ਕੁਨਦ ਚਿਹਲ ਨਰ । ਕਿ ਦਹ ਲਕ ਬਰਾਯਦ ਬਰੋ ਬੇਖ਼ਬਰ।/ਕਿ ਪੈਮਾਂ ਸ਼ਿਕਨ ਬੇਦਰੰਗ ਆਮਦੰਦ । ਮਯਾਂ ਤੇਗੁ ਤੀਰੋ ਤੁਫੰਗ ਆਮਦੰਦ।/ਬ ਲਾਚਾਰਗੀ ਦਰਮਿਯਾਂ ਆਮਦੰਦ। ਬ ਤਦਬੀਰ ਤੀਰੋ ਤੁਫੰਗ ਆਮਦੰਦ।

## ਗੁਰੂ ਜੀ ਦੀ ਤਲਵੰਡੀ ਸਾਬੋ ਵਿਖੇ ਸਾਹਿਤ ਨੂੰ ਦੇਣ:

ਮੁਕਤਸਰ ਤੋਂ ਗੁਰੂ ਗੋਬਿੰਦ ਸਿੰਘ ਜੀ ਤਲਵੰਡੀ ਸਾਬੋ ਪੁਜੇ। ਨਿਰੰਤਰ ਜ਼ਫਰ ਤੇ ਸਫਰ ਤੋਂ ਬਾਅਦ ਇਥੇ ਆ ਕੇ ਆਰਾਮ ਲਈ ਕਮਰਕੱਸਾ ਖੋਲ੍ਹਿਆ। ਇਸ ਲਈ ਅਸਥਾਨ ਨੂੰ ਦਮਦਮਾ ਸਾਹਿਬ ਵੀ ਕਹਿੰਦੇ ਹਨ। ਇੱਥੇ ਵਿਦਿਆ ਅਤੇ ਸਾਹਿਤਕ ਰਚਨਾ ਦਾ ਪ੍ਰਵਾਹ ਚਲਾਇਆ ਅਤੇ ਦਮਦਮਾ ਸਾਹਿਬ ਨੂੰ ਗੁਰੂ ਕੀ ਕਾਸ਼ੀ ਹੋਣ ਦਾ ਵਰਦਾਨ ਦਿੱਤਾ। ਜਿਹੜਾ ਮਣਾ ਮੂੰਹੀ ਇਤਿਹਾਸ ਅਨੰਦਪੁਰ ਤੋ ਚੱਲਣ ਸਮੇਂ ਪਰਿਵਾਰ ਵਿਛੋੜਾ ਸਾਹਿਬ ਵਿਖੇ ਨਦੀ ਵਿੱਚ ਆਏ ਭਿਆਨਕ ਹੜ ਦੀ ਭੇਟ ਚੜ੍ਹ ਗਿਆ ਸੀ ਉਸ ਦਾ ਗੁਰੂ ਜੀ ਨੂੰ ਬਹੁਤ ਹੀ ਦੁਖ ਸੀ। ਗੁਰੂ ਜੀ ਨੇ ਸੰਨ 1705 ਈ. ਵਿੱਚ ਭਾਈ ਮਨੀ ਸਿੰਘ ਜੀ ਤੋਂ ਸ੍ਰੀ ਗੁਰੂ ਗਰੰਥ ਸਾਹਿਬ ਹੂ-ਬ-ਹੂ ਆਪਣੀ ਯਾਦਦਾਸ਼ਤ ਤੋਂ ਲਿਖਵਾਇਆ। ਗੁਰੂ ਸਾਹਿਬ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਤਲਵੰਡੀ ਸਾਬੋ ਵਿਖੇ ਕੀਤਾ ਅਤੇ ਬਾਬਾ ਦੀਪ ਸਿੰਘ ਜੀ ਦੀ ਮੁੱਖ ਗ੍ਰੰਥੀ ਵਜੋਂ ਨਿਯੁਕਤੀ ਕੀਤੀ। ਇਸ ਤਰ੍ਹਾਂ ਤਕਰੀਬਨ 101 ਸਾਲ ਬਾਅਦ ਸੰਨ 1705 ਵਿੱਚ ਸਾਹਿਤਕ ਇਤਿਹਾਸ ਨੇ ਆਪਣੇ ਆਪ ਨੂੰ ਫਿਰ ਦੁਹਰਾਇਆ ਕਿਉਂਕਿ ਇਸ ਤੋਂ ਪਹਿਲਾਂ ਸੰਨ 1604 ਈ.



*ਸ਼ਬਦ-ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਲੌਕਿਕ ਪ੍ਰਕਾਸ਼*

ਵਿੱਚ ਸਾਹਿਬ ਸ੍ਰੀ ਗੁਰੂ ਅਰਜਨ ਸਾਹਿਬ ਜੀ ਨੇ ਆਦਿ ਗ੍ਰੰਥ ਦਾ ਸੰਕਲਣ ਭਾਈ ਗੁਰਦਾਸ ਜੀ ਤੋਂ ਰਾਮਸਰ ਸਾਹਿਬ ਅੰਮ੍ਰਿਤਸਰ ਵਿਖੇ ਕਰਵਾਇਆ ਸੀ। ਗੁਰੂ

ਜੀ ਨੇ ਬਾਬਾ ਬੁੱਢਾ ਜੀ ਨੂੰ ਦਾ ਮੁੱਖ ਗ੍ਰੰਥੀ ਨਿਯੁਕਤ ਕੀਤਾ। ਇੱਥੇ ਹੀ ਗੁਰੂ ਦਸਵੇਂ ਪਾਤਿਸ਼ਾਹ ਨੇ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਆਪ ਕਰ ਕੇ 48 ਸਿੰਘਾਂ ਨੂੰ ਅਰਥਾਂ ਸਹਿਤ ਸਮਝਾਇਆ। ਇਨ੍ਹਾਂ 48 ਵਡਭਾਗੇ ਸਿੰਘਾਂ ਦੇ ਨਾਮ ਇਸ ਤਰ੍ਹਾਂ ਹਨ: 1. ਭਾਈ ਮਨੀ ਸਿੰਘ ਜੀ ਸ਼ਹੀਦ 2. ਬਾਬਾ ਦੀਪ ਸਿੰਘ ਜੀ ਸ਼ਹੀਦ 3.ਬਾਬਾ ਰਾਮ ਕਇਰ (ਗੁਰਬਖਸ਼ ਸਿੰਘ ਬਾਬਾ ਬੁੱਢੇ ਕਾ) 4. ਬਾਬਾ ਕਾਨ ਸਿੰਘ ਜੀ (ਗੁਰਬਖਸ਼ ਸਿੰਘ ਬਾਬਾ ਬੁੱਢੇ ਕਾ) 5. ਬਾਬਾ ਬਨੋਦ ਸਿੰਘ ਜੀ 6. ਬਾਬਾ ਗੁਰਬਖਸ਼ ਸਿੰਘ ਜੀ 7. ਭਾਈ ਦਾਨ ਸਿੰਘ ਜੀ 8. ਭਾਈ ਸ਼ਮੀਰ ਸਿੰਘ ਜੀ 9. ਭਾਈ ਧਰਮ ਸਿੰਘ ਜੀ 10. ਭਾਈ ਪਰਮ ਸਿੰਘ ਜੀ 11. ਭਾਈ ਨੰਦ ਲਾਲ ਜੀ 12. ਭਾਈ ਧੰਨਾ ਸਿੰਘ ਜੀ (ਕਵਗਿਜ) 13. ਭਾਈ ਦਇਆ ਸਿੰਘ ਜੀ (ਜੀਂਦ) 14. ਭਾਈ ਭੀਵਾ ਸਿੰਘ ਜੀ (ਬਠਿੰਡਾ) 15. ਭਾਈ ਪਿਆਰ ਸਿੰਘ ਜੀ (ਅੰਮ੍ਰਿਤਸਰ) 16. ਭਾਈ ਸੁੰਦਰ ਸਿੰਘ ਜੀ (ਧਰਮਕੋਟ) 17. ਭਾਈ ਬੀਰ ਸਿੰਘ ਜੀ (ਰੰਗਰੇਟੇ ਸਿੰਘ) 18. ਭਾਈ ਧੀਰ ਸਿੰਘ ਜੀ (ਰੰਗਰੇਟੇ ਸਿੰਘ) 19. ਭਾਈ ਅਮਰ ਸਿੰਘ ਜੀ ਮੀਰਾਕੋਟ 20. ਭਾਈ ਤਾਰਾ ਸਿੰਘ ਜੀ ਦਿੱਲੀ 21. ਭਾਈ ਜਗਜੀਵਨ ਸਿੰਘ ਜੀ ਅੰਬਾਲਾ 22. ਭਾਈ ਗੋਪਾਲ ਸਿੰਘ ਜੀ ਮਨੀਮਾਜਰਾ 23. ਭਾਈ ਧਿਆਨ ਸਿੰਘ ਜੀ ਮਾਜਰਾ 24. ਭਾਈ ਬਿਸੰਬਰ ਸਿੰਘ ਜੀ ਉਜੈਨ 25. ਭਾਈ ਹਰਿਗੋਪਾਲ ਸਿੰਘ ਜੀ ਉਜੈਨ 26. ਭਾਈ ਮਾਨ ਸਿੰਘ ਜੀ ਚੌਰਬਰਦਾਰ 27. ਭਾਈ ਰਾਏ ਸਿੰਘ ਜੀ ਰਾਮਪੁਰ 28. ਭਾਈ ਮੱਖਣ ਸਿੰਘ ਜੀ ਨਾਭਾ 29. ਭਾਈ ਮਦਨ ਸਿੰਘ ਜੀ ਐਤੀਆਣਾ 30. ਭਾਈ ਧਰਮ ਸਿੰਘ ਜੀ ਭਿੰਡਰਕਲਾਂ 31. ਭਾਈ ਸੁਜਾਨ ਸਿੰਘ ਜੀ ਰੋਪੜ 32. ਭਾਈ ਜੀਵਨ ਸਿੰਘ ਜੀ ਬੋਪਾਰਾਏ 33. ਭਾਈ ਅਕਾਲ ਸਿੰਘ ਜੀ ਅਖਾੜਾ 34. ਭਾਈ ਪ੍ਰਿਤਪਾਲ ਸਿੰਘ ਜੀ ਰਾਵਲਪਿੰਡੀ 35. ਭਾਈ ਦਿਆਲ ਸਿੰਘ ਜੀ ਗੋਇੰਦਵਾਲ 36. ਭਾਈ ਬਖਤਾਵਰ ਸਿੰਘ ਜੀ ਸੋਢੀ ਅਨੰਦਪੁਰ 37. ਭਾਈ ਦੇਵਾ ਸਿੰਘ ਜੀ ਤਰਨਤਾਰਨ 38. ਭਾਈ ਮੇਵਾ ਸਿੰਘ ਜੀ ਖਡੂਰ ਸਾਹਿਬ 39. ਭਾਈ ਧਿਆਨ ਸਿੰਘ ਜੀ ਨਨਕਾਣਾ ਸਾਹਿਬ 40. ਭਾਈ ਅਚਲ ਸਿੰਘ ਜੀ ਤਲਵੰਡੀ ਸਾਬੋ 41. ਭਾਈ ਜੈ ਸਿੰਘ ਰਾਜਾ ਜੈਪੁਰ 42. ਭਾਈ ਬਿਸ਼ਨ ਸਿੰਘ ਰਾਜਾ ਜੋਧਪੁਰ 43. ਭਾਈ ਭਾਗ ਸਿੰਘ ਜੀ ਅਨੰਦਪੁਰ 44. ਭਾਈ ਵਸਾਵਾ ਸਿੰਘ ਜੀ ਚੋਹਲਾ ਸਾਹਿਬ 45. ਭਾਈ ਘਣੀਆ ਸਿੰਘ ਜੀ ਤਖਤੂਪੁਰਾ 46. ਭਾਈ ਰਾਮ ਸਿੰਘ ਜੀ (ਫੂਲ ਕੇ) 47. ਭਾਈ ਤ੍ਰਿਲੋਕ ਸਿੰਘ ਜੀ (ਫੂਲ ਕੇ) 48. ਭਾਈ ਮਲਿਆਗਰ ਸਿੰਘ ਜੀ (ਫੂਲ ਕੇ)। ਇਥੇ ਹੀ ਤਕਰੀਬਨ ਮਾਲਵੇ ਦੇ ਇੱਕ ਲੱਖ ਦੇ ਕਰੀਬ ਭਾਗਾਂ ਵਾਲਿਆਂ ਨੂੰ ਦਮਦਮਾ ਸਾਹਿਬ ਵਿਖੇ ਆਪਣੇ ਕਿਆਮ ਦੇ ਦੌਰਾਨ ਅੰਮ੍ਰਿਤਪਾਨ ਕਰਵਾਇਆ। ਇੱਥੇ ਹੀ ਸਿੱਧੂ ਬੰਸ ਦੇ ਭਾਈ ਰਾਮੇ ਤੇ ਤਲੋਕੇ ਨੇ ਚਮਕੌਰ ਦੇ ਸ਼ਹੀਦ-ਸਿੰਘਾਂ ਤੇ ਵੱਡੇ ਸਾਹਿਬਜ਼ਾਦਿਆਂ ਦੇ ਸਸਕਾਰ ਦੀ ਵਿਥਿਆ ਸੁਣਾਈ। ਇੱਥੇ ਹੀ ਗੁਰੂ ਕੇ ਮਹਿਲ ਮਾਤਾ ਸੁੰਦਰੀ ਜੀ ਤੇ ਮਾਤਾ ਸਾਹਿਬ ਦੇਵਾਂ ਜੀ ਦਿੱਲੀ ਤੋਂ ਆ ਕੇ ਗੁਰੂ ਸਾਹਿਬ ਨੂੰ ਮਿਲੇ ਤੇ ਪੁੱਤਰਾਂ ਬਾਰੇ ਪੁੱਛਿਆ। ਗੁਰੂ ਜੀ ਨੇ ਸੰਗਤਾਂ ਤੇ ਮਾਤਾਵਾਂ ਨੂੰ ਢਾਰਸ ਦਿੰਦੇ ਹੋਏ ਇੱਥੇ ਹੀ ਫੁਰਮਾਇਆ ਸੀ ਕਿ, "ਇਨ

ਪੁਤਰਨ ਕੇ ਸੀਸ ਪਰ ਵਾਰ ਦੀਏ ਸੁਤ ਚਾਰ, ਚਾਰ ਮੁਏ ਤੋ ਕਿਆ ਹੂਆ ਜੀਵਤ ਕਈ ਹਜਾਰ।" ਇੱਥੋਂ ਹੀ ਬਠਿੰਡੇ ਤਕ ਦੇ ਇਲਾਕੇ ਵਿਚ ਧਰਮ ਪ੍ਰਚਾਰ ਹੇਤੂ ਭ੍ਰਮਣ ਕੀਤਾ। ਇਸ ਤਰ੍ਹਾਂ ਤਲਵੰਡੀ ਸਾਬੋ ਵਿਖੇ ਤਕਰੀਬਨ ਇੱਕ ਸਾਲ ਦਸ ਮਹੀਨੇ ਰਹਿ ਕੇ ਔਰੰਗਜ਼ੇਬ ਦੇ ਸੱਦਾ ਪੱਤਰ 'ਤੇ ਦੱਖਣ ਵੱਲ ਵਹੀਰਾਂ ਘੱਤੀਆਂ। ਉਪਰੰਤ ਤਲਵੰਡੀ ਸਾਬੋ ਦੇ ਚੌਧਰੀ ਭਾਈ ਡੱਲਾ ਸਿੰਘ ਸਿੱਧੂ ਤੇ ਉਸ ਦੇ ਪਰਿਵਾਰ ਦੀ ਸੇਵਾ ਤੋਂ ਖੁਸ਼ ਹੋ ਕੇ ਤਲਵੰਡੀ ਸਾਬੋ ਦੇ ਮਾਰੂਥਲੀ ਇਲਾਕੇ ਨੂੰ ਸਰਸਬਜ਼ ਤੇ ਖੁਸ਼ਹਾਲ ਹੋਣ ਦਾ ਵਰਦਾਨ ਦਿੱਤਾ।

ਇਸ ਤਰ੍ਹਾਂ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਤਲਵੰਡੀ ਸਾਬੋ ਵਿਖੇ ਜੰਗੀ ਬਾਣਾ ਉਤਾਰ ਕੇ ਕਮਰਕੱਸਾ ਖੋਲਿਆ ਤੇ ਜੰਗਾਂ-ਯੁੱਧਾਂ ਦੇ ਸੰਘਰਸ਼ਮਈ ਦੌਰ ਨੂੰ ਪਿੱਛੇ ਛੱਡ ਕੇ ਦਮ ਲਿਆ। ਇਸ ਲਈ ਹੀ ਇਸ ਜਗ੍ਹਾ ਦਾ ਨਾਮ ਦਮਦਮਾ ਸਾਹਿਬ ਪਿਆ। ਬੇਸ਼ੱਕ ਇੱਥੇ ਯੁੱਧ ਕਲਾ ਦੀ ਸਿਖਿਆ ਦੇਣ ਸਬੰਧੀ ਕੋਈ ਜ਼ਿਆਦਾ ਪਹਿਲਕਦਮੀ ਨਹੀਂ ਹੋਈ। ਪਰ ਫਿਰ ਗੁਰੂ ਸਾਹਿਬ ਵੱਲੋਂ ਮਾਲਵੇ ਦੇ ਇੱਕ ਲੱਖ ਦੇ ਕਰੀਬ ਸਿੱਖਾਂ ਨੂੰ ਅੰਮ੍ਰਿਤਪਾਨ ਕਰਾ ਕੇ ਸਿੰਘ ਸਜਾਉਣ ਤੇ ਜ਼ਿੰਦਗੀ ਦੇ ਵਿੱਚ ਆਉਣ ਵਾਲੇ ਸੰਘਰਸ਼ਾਂ ਤੇ ਯੁੱਧਾਂ ਲਈ ਤਿਆਰ-ਬਰ-ਤਿਆਰ ਕਰਨਾ ਕਿਸੇ ਰਣਨੀਤੀ ਅਤੇ ਯੁੱਧ ਕਲਾ-ਕੌਸ਼ਲ ਸਿਖਾਉਣ ਤੋਂ ਘੱਟ ਨਹੀਂ ਸੀ। ਪਰ ਜੋ ਤਲਵੰਡੀ ਸਾਬੋ ਵਿਖੇ ਉਨ੍ਹਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਜੋ ਮੁੜ ਰਚਨਾ ਕੀਤੀ ਅਤੇ ਆਪਣੇ ਸਿੰਘਾਂ ਨੂੰ ਵਿਦਿਆ ਦਾ ਚਾਨਣ ਦਿੱਤਾ ਅਤੇ ਉਨ੍ਹਾਂ ਨੂੰ ਸੰਸਕ੍ਰਿਤ ਤੇ ਹੋਰ ਵਿਦਿਆ ਹਾਸਲ ਕਰਨ ਲਈ ਕਾਸ਼ੀ ਭੇਜਿਆ। ਉਹ ਕੌਮ ਦੇ ਲਈ ਅਮੁੱਲ ਵਰਦਾਨ ਤੋਂ ਘੱਟ ਨਹੀਂ। ਇਸ ਸਥਾਨ 'ਤੇ ਹੀ ਵਿਦਿਆ ਤੋਂ ਸੱਖਣੇ ਵਾਸੀਆਂ ਨੂੰ ਵੀ ਵਿਦਵਾਨਾਂ ਦਾ ਰੂਪ ਦੇਣ ਦਾ ਆਪਣਾ ਵਚਨ ਪੂਰਾ ਕੀਤਾ ਤੇ ਤਲਵੰਡੀ ਸਾਬੋ ਦਾ ਨਾਂ ਗੁਰੂ ਕੀ ਕਾਸ਼ੀ ਰੱਖਿਆ।

ਦਸਮੇਸ਼ ਪਿਤਾ ਆਪਣੇ ਬਚਪਨ ਤੋਂ ਲੈ ਕੇ ਅਖੀਰ ਤੱਕ ਜਿੱਥੇ ਵੀ ਰਹੇ ਭਾਵੇਂ ਉਹ ਅਨੰਦਪੁਰ ਸਾਹਿਬ ਸੀ, ਭਾਵੇਂ ਉਹ ਪਾਉਂਟਾ ਸਾਹਿਬ ਸੀ ਜਾਂ ਤਲਵੰਡੀ ਸਾਬੋ ਸੀ ਜਾਂ ਅੱਗੇ ਦੱਖਣ ਵਿੱਚ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਨਾਂਦੇੜ ਸੀ; ਉਨ੍ਹਾਂ ਦੀ ਚਰਨ ਛੋਹ ਪ੍ਰਾਪਤ ਇਨ੍ਹਾਂ ਸਭ ਪਾਵਨ ਸਥਾਨਾਂ ਨੂੰ ਅੱਜ ਤੱਕ ਲੋਕਾਈ ਸ਼ਸ਼ਤਰ ਤੇ ਸ਼ਾਸ਼ਤਰ ਦੇ ਸੰਗਮ ਵਜੋਂ ਜਾਣਦੀ ਹੈ ਤੇ ਨੱਤ-ਮਸਤੱਕ ਸਿਜਦਾ ਕਰਦੀ ਹੈ।

# ਜ਼ਫ਼ਰਨਾਮਾ

**ਸ਼ਬਦ** | **ਅਰਥ**

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਔਰੰਗਜ਼ੇਬ ਬਾਦਸ਼ਾਹ ਦੇ ਨਾਂ ਜੋ ਚਿੱਠੀ ਲਿਖੀ, ਉਹ ਜ਼ਫ਼ਰਨਾਮਾ ਨਾਂ ਕਰਕੇ ਪ੍ਰਸਿੱਧ ਹੈ। ਆਪ ਪਹਿਲ ਅਕਾਲਪੁਰਖ ਦਾ ਮੰਗਲਾਚਰਣ ਕਰਦੇ ਕਹਿੰਦੇ ਹਨ।

ਕਮਾਲਿ ਕਰਾਮਾਤ ਕਾਇਮ ਕਰੀਮ
ਰਜ਼ਾ ਬਖਸ਼ੋ ਰਾਜ਼ਿਕ ਰਿਹਾਕੁਨ ਰਹੀਮ।

(ਹੇ ਪਰਮੇਸ਼ਰ)! ਤੂੰ ਅਲੌਕਿਕ ਸ਼ਕਤੀਆਂ ਦਾ ਸਿਖਰ, ਹਮੇਸ਼ਾਂ ਰਹਿਣ ਵਾਲਾ ਤੇ ਕ੍ਰਿਪਾਲੂ ਹੈਂ। ਤੂੰ ਖੁਸ਼ੀਆਂ ਬਖਸ਼ਣ ਵਾਲਾ, ਰਿਜ਼ਕਦਾਤਾ, ਮੁਕਤੀ-ਦਾਤਾ ਅਤੇ ਰਹਿਮ ਕਰਨ ਵਾਲਾ ਹੈਂ।

ਅਮਾਂ-ਬਖਸ਼, ਬਖਸ਼ਿੰਦ: ਓ ਦਸਤਗੀਰ।
ਖ਼ਤਾ-ਬਖਸ਼, ਰੋਜ਼ੀ-ਦਿਹੋ ਦਿਲ ਪਜ਼ੀਰ।

ਤੂੰ ਸ਼ਰਨ ਪਏ ਦੀ ਲਾਜ ਰੱਖਣ ਵਾਲਾ, ਬਖਸ਼ਣ ਵਾਲਾ ਅਤੇ (ਔਖ ਵੇਲੇ) ਬਾਂਹ ਫੜਨ ਵਾਲਾ ਹੈਂ। ਤੂੰ ਭੁੱਲਾਂ ਮਾਫ਼ ਕਰਨ ਵਾਲਾ, ਰੋਜ਼ੀ ਦਾਤਾ ਅਤੇ ਮਨ ਨੂੰ ਪਿਆਰਾ ਲਗਣ ਵਾਲਾ ਹੈਂ।

ਸ਼ਹਿਨਸ਼ਾਹਿ ਖ਼ੂਬੀ-ਦਿਹੋ ਰਹਨਮੂੰ।
ਕਿ ਬੇਗ਼ੂਨੋ ਬੇਚੂੰ, ਚੂੰ ਬੇਨਮੂੰ।

ਤੂੰ ਨੇਕੀਆਂ ਦੇਣ ਵਾਲਾ, ਸ਼ਹਿਨਸ਼ਾਹ ਅਤੇ ਰਸਤਾ ਦਿਖਾਉਣ ਵਾਲਾ ਹੈਂ। ਤੂੰ ਰੰਗ ਰੂਪ ਤੋਂ ਰਹਿਤ ਅਤੇ ਬੇਮਿਸਾਲ ਹੈਂ।

ਨ ਸਾਜ਼ੋ ਨ ਬਾਜ਼ੋ ਨ ਫ਼ੌਜੋ ਨ ਫ਼ਰਸ਼।
ਖ਼ੁਦਾਵੰਦ ਬਖ਼ਸ਼ਿੰਦਏ ਐਸ਼ ਅਰਸ਼।

ਜਿਸ ਪਾਸ ਕੋਈ ਸਾਜ਼ ਸਮਾਨ ਤੇ ਫ਼ੌਜ ਵਗੈਰਾ ਨਾ ਹੋਵੇ, ਤੂੰ ਉਸਨੂੰ ਵੀ ਸੁਰਗੀ ਅਨੰਦ ਬਖਸ਼ਣ-ਵਾਲਾ ਹੈਂ।

ਜਹਾਂ ਪਾਕ ਜਬਰਦਸਤ, ਜ਼ਾਹਿਰ ਜ਼ਹੂਰ।

ਸੰਸਾਰ ਤੋਂ ਨਿਰਲੇਪ, ਸਾਖਿਅਤ ਰੂਪ ਅਤੇ

ਉਜ਼ਾਮੀ-ਦਿਹੋ ਹਮਚੂ ਹਾਜ਼ਿਰ ਹੁਜ਼ੂਰ।

ਸਮਰਥਾ ਵਾਲਾ ਹੈ। ਉਹ ਵਡਿਆਈਆਂ ਬਖਸ਼ਣ ਵਾਲਾ ਤੇ ਹਰ ਥਾਂ ਮੌਜੂਦ ਹੈ।

ਅਤਾ ਬਖ਼ਸ਼ ਓ ਪਾਕ ਪਰਵਰਦਗਾਰ।
ਰਹੀਮ ਅਸਤੋ ਰੋਜ਼ੀ ਦਿਹੋ ਹਰ ਦਿਯਾਰ।

ਉਹ ਪਰਮਾਤਮਾ ਬਖਸ਼ਸ਼ਾਂ ਕਰਨ ਵਾਲਾ, ਪਾਵਨ ਪਵਿੱਤਰ ਤੇ ਪਾਲਣਹਾਰ ਹੈ। ਦਯਾਲੂ ਥਾਂ ਥਾਂ ਰੋਜ਼ੀ ਪਹੁੰਚਾਉਣ ਵਾਲਾ ਹੈ।

ਕਿ ਸਾਹਿਬ ਦਿਯਾਰ ਅਸਤ, ਆਜ਼ਮ ਅਜ਼ੀਮ।
ਕਿ ਹੁਸਨੁਲਜਮਾਲ ਅਸਤ ਰਾਜ਼ਿਕ ਰਹੀਮ।

ਉਹ ਪਰਮਾਤਮਾ ਦੇਸਾਂ ਦੇਸਾਂ ਦਾ ਵਾਲੀ ਅਤੇ ਵੱਡਿਆਂ ਤੋਂ ਵੀ ਵੱਡਾ ਹੈ। ਉਹ ਸਭ ਤੋਂ ਵੱਧ ਸੁੰਦਰ, ਰਿਜ਼ਕ-ਦਾਤਾ ਅਤੇ ਰਹਿਮਤਾਂ ਕਰਨ ਵਾਲਾ ਹੈ।

ਕਿ ਸਾਹਿਬ ਸ਼ਊਰ ਅਸਤ ਆਜਿਜ਼-ਨਵਾਜ਼।
ਗ਼ਰੀਬੁਲ-ਪ੍ਰਸਤੋ, ਗ਼ਨੀਮੁਲ-ਗੁਦਾਜ਼।

ਪਰਮਾਤਮਾ ਪਰਮ ਸੋਝੀਵਾਨ ਹੈ ਅਤੇ ਨਿਮਾਣਿਆਂ ਨੂੰ ਨਿਵਾਜਣ ਵਾਲਾ ਹੈ। ਉਹ ਅਨਾਥਾਂ ਦਾ ਪਾਲਕ ਤੇ ਦੁਸ਼ਮਣਾਂ ਨੂੰ ਖੈ ਕਰਨ ਵਾਲਾ ਹੈ।

ਸ਼ਰੀਅਤ-ਪ੍ਰਸਤੋ ਫ਼ਜ਼ੀਲਤ-ਮਆਬ।
ਹਕੀਕਤ-ਸ਼ਨਾਸੋ ਨਬੀਉਲ-ਕਿਤਾਬ।

ਉਹ ਧਰਮ-ਪਾਲਕ ਤੇ ਵਡਿਆਈਆਂ ਦਾ ਕੇਂਦਰ ਹੈ। ਉਹ ਤੱਤ ਨੂੰ ਜਾਨਣ ਵਾਲਾ ਤੇ ਧਰਮ-ਗ੍ਰੰਥਾਂ ਦਾ ਪ੍ਰਕਾਸ਼ਤ ਸੋਮਾ ਹੈ।

ਕਿ ਦਾਨਿਸ਼ ਪਿਜ਼ੂਹਸਤ ਸਾਹਿਬ ਸ਼ਊਰ।
ਹਕੀਕਤ-ਸ਼ਨਾਸਸਤੁ ਜ਼ਾਹਿਰ ਜ਼ਹੂਰ।

ਉਹ ਨਿਪੁਣਤਾ ਦਾ ਪੁੰਜ ਪ੍ਰਭੂ ਗਿਆਨ ਦਾ ਚਾਹੁਣ ਵਾਲਾ ਹੈ। ਉਹ ਤਤ ਵੇਤਾ ਅਤੇ ਹਰ ਥਾਂ ਪ੍ਰਤੱਖ ਹੈ।

ਸ਼ਨਾਸਿੰਦ-ਏ ਇਲਿਮਿ ਆਲਮ ਖ਼ੁਦਾਇ।
ਕੁਸ਼ਾਇੰਦ : ਏ ਕਾਰਿ ਆਲਮ ਕੁਸ਼ਾਇ।

ਉਹ ਪ੍ਰਮਾਤਮਾ ਸੰਸਾਰ ਦੇ ਸਭ ਇਲਮਾਂ ਦਾ ਗਿਆਤਾ ਹੈ। ਉਹ ਮੁਸ਼ਕਲਾਂ ਹੱਲ ਕਰਨ ਵਾਲਾ ਅਰਥਾਤ ਸੰਸਾਰਕ ਔਕੜਾਂ ਨੂੰ ਦੂਰ ਕਰਨ ਵਾਲਾ ਹੈ।

ਗੁਜ਼ਾਰਿੰਦ : ਏ ਕਾਰਿ ਆਲਮ ਕਬੀਰ।
ਸ਼ਨਾਸਿੰਦ : ਏ ਇਲਮਿ ਆਲਮ ਅਮੀਰ।

ਉਹ ਮਹਾਨ ਹਸਤੀ ਇਸ ਵੱਡੇ ਸੰਸਾਰ ਦੇ ਸਾਰੇ ਕੰਮ ਨੂੰ ਚਲਾਉਣ ਵਾਲੀ ਹੈ ਅਤੇ ਉਸ ਸ਼ਿਰੋਮਣੀ ਪ੍ਰਭੂ ਨੂੰ ਸਾਰੇ ਸੰਸਾਰ ਦਾ ਗਿਆਨ ਹੈ।

ਦਾਸਤਾਨ

ਪ੍ਰਭੂ ਦੀ ਉਸਤਤੀ ਪਿੱਛੋਂ ਗੁਰੂ ਸਾਹਿਬ ਚਿੱਠੀ ਦੇ ਅਸਲ ਮਜ਼ਮੂਨ ਵਲ ਆਉਂਦੇ ਹਨ ਤੇ ਉਸ ਸਾਰੀ ਵਿਥਿਆ ਦਾ ਬਿਆਨ ਕਰਦੇ ਹਨ।

ਮਰਾ ਇਅਤਬਾਰੇ ਬਰੀਂ ਕਸਮ ਨੇਸਤ।
ਕਿ ਏਜ਼ਦ ਗਵਾਹਸਤੁ ਯਜ਼ਦਾਂ ਯਕੇਸਤ।

(ਦੇਖ) ਇਕੋ ਇਕ ਵਾਹਿਗੁਰੂ ਸਾਖੀ ਹੈ, ਮੈਨੂੰ ਤੇਰੀ ਇਸ ਕਸਮ ਉੱਤੇ ਕੋਈ ਭਰੋਸਾ ਨਹੀਂ।

ਨ ਕਤਰ : ਮਰਾ ਇਅਤਬਾਰਿ ਬਰੋਸਤ।
ਕਿ ਬਖਸ਼ੀ ਵ ਦੀਵਾਂ, ਹਮਾਂ ਕਿਜ਼ਬ-ਗੋਸਤ।

ਮੈਨੂੰ ਉਸ ਉੱਤੇ ਰਤਾ ਭਰ ਵੀ ਭਰੋਸਾ ਨਹੀਂ, ਜਿਸ ਦੇ ਬਖਸ਼ੀ ਤੇ ਦੀਵਾਨ (ਅਰਥਾਤ ਸੈਨਿਕ ਤੇ ਅਸੈਨਿਕ ਅਧਿਕਾਰੀ ਦੋਵੇਂ) ਸਾਰੇ ਹੀ ਝੂਠ ਬੋਲਣ ਵਾਲੇ ਹੋਣ।

ਕਸੇ ਕੌਲਿ ਕੁਰਆਂ ਕੁਨਦ ਇਅਤਬਾਰ।
ਹਮਾ ਰੌਜ਼ਿ ਆਖ਼ਿਰ, ਸ਼ਵਦ ਮਰਦ ਖ਼੍ਵਾਰ।

ਜੋ ਆਦਮੀ (ਤੇਰੀ) ਕੁਰਾਨ ਦੀ ਸਹੁੰ ਉਤੇ ਵਿਸ਼ਵਾਸ ਕਰ ਲਵੇ, ਉਹ ਅੰਤ ਨੂੰ ਖੁਆਰ ਹੁੰਦਾ ਹੈ।

ਹੁਮਾ ਰਾ ਕਸੇ ਸਾਯ : ਆਯਦ ਬਜ਼ੇਰ।
ਬਰੋ ਦਸਤ ਦਾਰਦ ਨ ਜ਼ਾਗੋ ਦਲੇਰ।

ਜੇ ਕੋਈ ਹੁਮਾ ਦੇ ਪਰਛਾਵੇਂ ਥੱਲੇ ਆ ਗਿਆ, ਉਸਨੂੰ ਕਾਂ ਹੱਥ ਨਹੀਂ ਪਾ ਸਕਦਾ। ਭਾਵ ਇਹ ਹੈ ਕਿ ਮੇਰੇ ਸਿਰ ਉੱਤੇ ਪਰਮੇਸ਼ਰ ਦਾ ਸਾਇਆ ਹੈ, ਇਸ ਲਈ ਚਾਲਾਕ ਕਾਂ ਮੇਰਾ ਕੁਝ ਨਹੀਂ ਵਿਗਾੜ ਸਕਦੇ।

ਕਸੇ ਪੁਸ਼ਤ ਉਫ਼ਤਦ ਪਸੇ ਸ਼ੇਰਿ ਨਰ।
ਨਗੀਰਦ ਬੁਜ਼ੋ ਮੇਸ਼ੋ ਆਹੂ ਗੁਜ਼ਰ।

ਜੋ ਕੋਈ ਨਰ ਸ਼ੇਰ ਦੀ ਸ਼ਰਣ ਲੈ ਲੈਂਦਾ ਹੈ, ਬੱਕਰੀ, ਭੇਡ ਅਤੇ ਹਿਰਨ ਆਦਿ ਉਸ ਦੇ ਲਾਗੇ ਦੀ ਵੀ ਨਹੀਂ ਲੰਘ ਸਕਦੇ।

ਬ ਮੁਸਹਫ਼ ਕਸਮ ਖ਼ੁਫ਼ਯ : ਗਰ ਖ਼ੁਰਦਮੇ।
ਨ ਯਕ ਗਾਮ ਹਮ ਪੇਸ਼ ਅਜ਼ਾਂ ਬੁਰਦਮੇ।

ਜੇਕਰ ਮੈਂ ਕੁਰਾਨ ਦੀ ਕਸਮ ਗੁਪਤ ਰੂਪ ਵਿੱਚ ਵੀ ਖਾਧੀ ਹੁੰਦੀ ਤਾਂ ਆਪਣੀ ਥਾਂ ਤੋਂ ਇੱਕ ਕਦਮ ਵੀ ਅੱਗੇ ਨਾ ਵਧਦਾ। ਭਾਵ ਇਹ ਕਿ ਤੂੰ ਕਸਮ ਖਾ ਕੇ ਵੀ ਉਸ ਉੱਤੇ ਕਾਇਮ ਨਹੀਂ ਰਿਹਾ।

ਗੁਰਸਨਾ : ਚਿ ਕਾਰੇ ਕੁਨਦ ਚਿਹਲ ਨਰ।
ਕਿ ਦਹ ਲਕ ਬਰਾਯਦ ਬਰੂ ਬੇਖ਼ਬਰ।

ਭੁੱਖਣ ਭਾਣੇ ਚਾਲੀ ਆਦਮੀ ਕੀ ਕਰ ਸਕਦੇ ਹਨ ਜੇ ਉਨ੍ਹਾਂ ਉੱਤੇ ਅਚਨਚੇਤ ਅਣਗਿਣਤ ਫ਼ੌਜ ਟੁੱਟ ਪਵੇ।

ਕਿ ਪੈਮਾਂ ਸ਼ਿਕਨ ਬੇਦਰੰਗ ਆਮਦੰਦ।
ਮਯਾਂ ਤੇਗ਼ੋ ਤੀਰੋ ਤੁਫ਼ੰਗ ਆਮਦੰਦ।

ਤੇਰਾ ਇਹ ਬਚਨ ਭੰਗ ਕਰਨ ਵਾਲਾ ਲਸ਼ਕਰ ਤੇਗ਼, ਤੀਰ ਤੇ ਬੰਦੂਕਾਂ ਲੈ ਕੇ ਝਟ ਪਟ ਬੇਤਹਾਸ਼ਾ ਆ ਪਿਆ।

ਬ-ਲਾਚਾਰਗੀ ਦਰਮਿਯਾਂ ਆਮਦਮ।
ਬ-ਤਦਬੀਰਿ ਤੀਰੋ ਕਮਾਂ ਆਮਦਮ।

ਇਸ ਲਈ ਮੈਨੂੰ ਮਜਬੂਰਨ ਜੰਗ ਦੇ ਮੈਦਾਨ ਵਿੱਚ ਆਉਣਾ ਪਿਆ ਅਤੇ ਤੀਰ ਕਮਾਨ ਆਦਿ ਸ਼ਸਤਰ ਅਸਤਰ ਵਰਤਣੇ ਪਏ।

ਚੂੰ ਕਾਰ ਅਜ਼ ਹਮਾ : ਹੀਲਤੇ ਦਰਗੁਜ਼ਸ਼ਤ।
ਹਲਾਲ ਅਸਤ ਬੁਰਦਨ ਬ ਸ਼ਮਸ਼ੀਰ ਦਸਤ।

ਜਦੋਂ ਕੋਈ ਕੰਮ ਸਾਰੇ ਹੀਲੇ, ਉਪਾਵਾਂ ਤੋਂ ਲੰਘ ਜਾਵੇ ਤਾਂ ਹੱਥ ਵਿੱਚ ਤਲਵਾਰ ਲੈਣਾ ਜਾਇਜ਼ ਹੀ ਹੈ।

ਚਿ ਕਸਮਿ ਕੁਰਾਂ ਮਨ ਕੁਨਮ ਇਅਤਿਬਾਰ।
ਵਗਰਨ : ਤੁ ਗੋਈ, ਮਨ ਈਂ ਰਹ ਚਿਕਾਰ।

ਮੈਂ ਹੁਣ ਤੇਰੀ ਕੁਰਾਨ ਦੀ ਕਸਮ ਦਾ ਕੀ ਇਤਬਾਰ ਕਰਾਂ। ਵਰਨਾ ਤੂੰਹੀਓਂ ਦਸ ਮੇਰਾ ਇਸ (ਲੜਾਈ ਭਿੜਾਈ ਦੇ) ਰਾਹ ਨਾਲ ਕੀ ਵਾਸਤਾ।

ਨ-ਦਾਨਮ ਕਿ ਈਂ ਮਰਦਿ ਰੋਬਾਹ ਪੇਚ।
ਵਗਰ ਹਰਗਿਜ਼ ਈਂ ਰਹ ਨਯਾਰਦ ਬਹੇਚ।

ਮੈਨੂੰ ਪਤਾ ਨਹੀਂ ਸੀ ਕਿ ਇਹ ਤੇਰੇ ਆਦਮੀ ਲੂਮੜ-ਚਾਲਾਂ ਚਲਣ ਵਾਲੇ ਮਕਾਰ ਲੋਕ ਹਨ ਨਹੀਂ ਕੋਈ ਹੋਰ ਗੱਲ ਮੈਨੂੰ ਏਸ ਪਾਸੇ ਨਹੀਂ ਸੀ ਲਿਆ ਸਕਦੀ।

ਹਰ ਆਂ ਕਸ ਕਿ ਕਉਲੇ ਕੁਰਾਂ ਆਯਦਸ਼।
ਨਜ਼ੋ ਬਸਤਨੋ ਕੁਸ਼ਤਨੀ ਬਾਯਦਸ਼।

ਜਿਹੜਾ ਆਦਮੀ ਤੇਰੀ ਕੁਰਾਨ ਦੀ ਸਹੁੰ ਉੱਤੇ ਵਿਸ਼ਵਾਸ ਕਰ ਲਵੇ ਉਸਨੂੰ ਕੈਦ ਵਿਚ ਬੰਨ੍ਹਣਾ ਜਾਂ ਮਾਰਨਾ ਠੀਕ ਨਹੀਂ।

ਬਰੰਗਿ ਮਗਸ ਸਯਾਹ-ਪੋਸ਼ ਆਮਦੰਦ।
ਬ : ਯਕ-ਬਾਰਗੀ ਦਰ ਖਰੋਸ਼ ਆਮਦੰਦ।

ਤੇਰੀ ਕਾਲੀ ਪੋਸ਼ ਫ਼ੌਜ ਮੱਖੀਆਂ ਵਾਂਗ ਆ ਪਈ ਅਤੇ ਸ਼ੋਰ ਮਚਾਉਂਦੀ ਇੱਕ ਦਮ ਟੁੱਟ ਪਈ।

ਹਰ ਆਂ ਕਸ ਜ਼ਿ ਦੀਵਾਰ ਆਮਦ ਬਿਰੂੰ।
ਬਖ਼ੁਰਦਨ ਯਕੇ ਤੀਰ ਸ਼ੁਦ ਗ਼ਰਕਿ ਖ਼ੂੰ।

ਜੋ ਵੀ ਕੋਈ ਦੀਵਾਰ ਦੀ ਓਟ ਤੋਂ ਜ਼ਰਾ ਬਾਹਰ ਆਇਆ, ਉਹ ਇਕੋ ਤੀਰ ਖਾ ਕੇ ਲਹੂ ਵਿੱਚ ਗ਼ਰਕ ਹੋ ਗਿਆ।

ਕਿ ਬੇਰੂੰ ਨਯਾਮਦ ਕਸੇ ਜ਼ਾਂ ਦੀਵਾਰ।
ਨ ਖ਼ੁਰਦੰਦ ਤੀਰੋ ਨ ਗਸ਼ਤੰਦ ਖ਼੍ਵਾਰ।

ਫਿਰ ਉਸ ਦੀਵਾਰ ਤੋਂ ਕੋਈ ਵੀ ਬਾਹਰ ਨਾ ਆਇਆ। ਨਾ ਉਨ੍ਹਾਂ ਤੀਰ ਖਾਧੇ ਤੇ ਨਾ ਹੀ ਖ਼ੁਆਰ ਹੋਏ।

ਚੁ ਦੀਦਮ ਕਿ ਨਾਹਰ ਬਿਯਾਮਦ ਬਜੰਗ।
ਚਸ਼ੀਦ : ਯਕੇ ਤੀਰਿ ਮਨ ਬੇਦਰੰਗ।

ਜਦ ਮੈਂ ਨਾਹਰ ਖਾ ਨੂੰ ਮੈਦਾਨੇ ਜੰਗ ਵਿੱਚ ਆਇਆ ਵੇਖਿਆ ਤਾਂ ਉਸਨੇ ਫੌਰਨ ਹੀ ਮੇਰੇ ਤੀਰ ਦਾ ਸੁਆਦ ਚੱਖਿਆ, ਅਰਥਾਤ ਉਹ ਤੀਰ ਖਾ ਕੇ ਥਾਂ ਹੀ ਢਹਿ ਢੇਰੀ ਹੋ ਗਿਆ।

ਹਮਾਖ਼ਿਰ ਗੁਰੇਜ਼ੰਦ ਬਜਾਇ ਮਸਾਫ਼।
ਬਸੇ ਖਾਨਾਂ ਖ਼ੁਰੰਦਦ, ਬੇਰੂੰ ਗੁਜ਼ਾਫ਼।

ਅਖੀਰ ਨੂੰ ਉਹ ਪਠਾਣ ਜੋ ਬਾਹਰ ਖੜੋਤੇ ਸ਼ੇਖੀਆਂ ਪਏ ਮਾਰਦੇ ਸਨ. ਰਣਭੂਮੀ ਤੋਂ ਭੱਜ ਗਏ।

ਕਿ ਅਫ਼ਗਾਨਿ ਦੀਗਰ ਬਯਾਮਦ ਬਜੰਗ।
ਚੁ ਸੈਲਿ ਰਵਾਂ ਹਮਚੁ ਤੀਰੋ ਤੁਫੰਗ।

ਇਸ ਪਿਛੋਂ ਇੱਕ ਹੋਰ ਪਠਾਣ ਤੇਜ਼ ਹੜ੍ਹ ਵਾਂਗ ਤੇ ਤੀਰ ਤੁਫੰਗ (ਭਾਵ ਬੰਦੂਕ ਦੀ ਗੋਲੀ) ਵਾਂਗ ਲੜਨ ਲਈ ਅੱਗੇ ਆਇਆ (ਸ਼ਾਇਦ ਇਹ ਜ਼ਫ਼ਰਬੇਗ ਵਲ ਸੰਕੇਤ ਹੈ)।

ਬਸੇ ਹਮਲਾ ਕਰਦੰਦ ਬਮਰਦਾਨਗੀ।
ਹਮ ਅਜ਼ ਹੋਸ਼ਗੀ, ਹਮ ਜ਼ਿ ਦੀਵਾਨਗੀ।

ਉਸ ਨੇ ਬਹਾਦਰੀ ਨਾਲ ਬਹੁਤ ਸਾਰੇ ਹਮਲੇ ਕੀਤੇ। (ਕੁਝ ਸੂਝ ਬੂਝ ਨਾਲ ਕੁਝ ਬੇਸਮਝੀ ਨਾਲ)

ਬਸੇ ਹਮਲਾ ਕਰਦੋ ਬਸੇ ਜ਼ਖ਼ਮ ਖ਼ੁਰਦ।
ਦੋ ਕਸ ਰਾ ਬਜਾਂ ਕੁਸ਼ਤੁ ਹਮ ਜਾਂ ਸੁਪੁਰਦ।

ਉਸ ਨੇ ਕਈ ਹੱਲੇ ਕੀਤੇ ਅਤੇ ਖ਼ੁਦ ਵੀ ਬਹੁਤ ਸਾਰੇ ਫੱਟ ਖਾਧੇ। ਉਸ ਨੇ ਦੋ ਜਣਿਆਂ ਨੂੰ ਜਾਨੋਂ ਮਾਰ ਦਿੱਤਾ ਤੇ ਆਖਰ ਆਪ ਵੀ ਆਪਣੀ ਜਾਨ ਦੇ ਗਿਆ।

ਕਿ ਆਂ ਖ਼੍ਵਾਜਾ ਮਰਦੂਦ ਸਾਯ:ਏ ਦੀਵਾਰ।
ਨਯਾਮਦ ਬ-ਮੈਦਾਂ ਬ-ਮਰਦਾਨ : ਵਾਰ।

ਉਹ ਮਰਦੂਦ ਖ਼ੁਆਜਾ ਜ਼ਫ਼ਰਬੇਗ ਦੀਵਾਰ ਦੀ ਓਟ ਹੇਠ ਹੀ ਰਿਹਾ। ਬਹਾਦਰਾਂ ਵਾਂਗ ਮੈਦਾਨ ਵਿੱਚ ਨਹੀਂ ਆਇਆ।

ਦਰੇਗ਼ਾ! ਅਗਰ ਰੂਏ ਊ ਦੀਦਮੇ।
ਬ-ਯਕ ਤੀਰ ਲਾਚਾਰ ਬਖ਼ਸ਼ੀਦਮੇ।

ਜੇਕਰ ਮੈਂ ਉਸਦਾ ਚੇਹਰਾ ਵੇਖ ਲੈਂਦਾ ਤਾਂ ਇਕ ਤੀਰ ਉਸਨੂੰ ਵੀ ਬਖਸ਼ ਦਿੰਦਾ। ਭਾਵ ਉਸਨੂੰ ਪਾਰ ਬੁਲਾਉਣ ਤੋਂ ਹੈ।

ਹਮਾਖ਼ਿਰ ਬਸੇ ਜ਼ਖਮਿ ਤੀਰੋ ਤੁਫ਼ੰਗ।
ਦੋ ਸੂਏ ਬਸੇ ਕੁਸ਼ਤ : ਸ਼ੁਦ ਬੇਦਰੰਗ।

ਆਖਰ ਤੀਰਾਂ ਤੇ ਬੰਦੂਕਾਂ ਦੇ ਫੱਟ ਖਾ ਖਾ ਥੋੜੇ ਚਿਰ ਵਿੱਚ ਹੀ ਦੋਹਾਂ ਪਾਸਿਆਂ ਦੇ ਬਹੁਤ ਸਾਰੇ ਆਦਮੀ ਮਾਰੇ ਗਏ।

ਬਸੇ ਬਾਰ ਬਾਰੀਦ ਤੀਰੋ ਤੁਫ਼ੰਗ।
ਜ਼ਿਮੀਂ ਗਸ਼ਤ ਹਮਚੂੰ ਗੁਲੇ ਲਾਲਾ ਰੰਗ।

ਬੰਦੂਕਾਂ ਤੇ ਤੀਰਾਂ ਦੀ ਇੰਨੀ ਵਰਖਾ ਹੋਈ ਕਿ ਧਰਤੀ ਲਹੂ ਨਾਲ ਪੋਸਤ ਦੇ ਫੁਲ ਵਾਂਗ ਲਾਲੋ-ਲਾਲ ਹੋ ਗਈ।

| | |
|---|---|
| ਸਰੋਪਾਇ ਅੰਬੋਹ ਚੰਦਾਂ ਸ਼ੁਦਹ।<br>ਕਿ ਮੈਦਾਂ ਪੁਰ ਅਜ਼ ਗੂ ਓ ਚੌਗਾਂ ਸ਼ੁਦਹ। | ਮਾਰੇ ਗਏ ਬੰਦਿਆਂ ਦੇ ਸਿਰ-ਪੈਰਾਂ ਦੇ ਇਉਂ ਢੇਰ ਲਗ ਗਏ ਜਿਵੇਂ ਖੇਡ ਦਾ ਮੈਦਾਨ ਖਿੱਦੋ ਖੂੰਡੀਆਂ ਨਾਲ ਭਰਿਆ ਹੋਵੇ। (ਭਾਵ ਰਣ-ਭੂਮੀ ਵਿੱਚ ਸਿਰ ਖਿਦੋਆਂ ਵਾਂਗ ਅਤੇ ਲੱਤਾਂ ਬਾਹਾਂ ਖੂੰਡੀਆਂ ਵਾਂਗ ਖਿਲਰੀਆਂ ਪਈਆਂ ਸਨ।) |
| ਤਰੰਕਾਰਿ ਤੀਰੋ ਤਰੰਗਿ ਕਮਾਂ।<br>ਬਰਾਮਦ ਯਕੇ ਹਾ ਓ ਹੂ ਅਜ਼ ਜਹਾਂ। | ਤੀਰਾਂ ਤੇ ਕਮਾਨਾਂ ਦੀਆਂ ਟਣਕਾਰਾਂ ਨਾਲ ਲੋਕਾਂ ਵਿੱਚ ਚੀਕ ਚਿਹਾੜਾ ਪੈ ਗਿਆ। |
| ਦਿਗਰ ਸ਼ੋਰਸ਼ਿ ਕੈਬਰਿ ਕੀਨ: ਕੋਸ਼।<br>ਜ਼ਿ ਮਰਦਾਨਿ ਮਰਦਾਂ ਬਿਰੂੰ ਰਫ਼ਤ ਹੋਸ਼। | ਇਸ ਪਿਛੋਂ ਮਾਰੂ ਬਰਛਿਆਂ ਨੇ ਇਸ ਤਰ੍ਹਾਂ ਗੜ ਬੜ ਮਚਾ ਦਿੱਤੀ ਕਿ ਵੱਡੇ ਵੱਡੇ ਸੂਰਮਿਆਂ ਦੇ ਵੀ ਹੋਸ਼ ਗੁੰਮ ਹੋ ਗਏ। |
| ਹਮ ਆਖ਼ਿਰ ਚਿ ਮਰਦੀ ਕੁਨਦ ਕਾਰਜ਼ਾਰ।<br>ਕਿ ਬਰ ਚਿਹਲ ਤਨ ਆਯਦਸ਼ ਬੇਸ਼ੁਮਾਰ। | ਆਖਰ ਲੜਾਈ ਵਿੱਚ ਇਕਲੀ ਸੂਰਮਗਤੀ ਕੀ ਕਰ ਸਕਦੀ ਹੈ, ਜੇਕਰ ਚਾਲੀ ਆਦਮੀਆਂ ਉੱਤੇ ਅਣਗਿਣਤ ਫ਼ੌਜ ਧਾਵਾ ਬੋਲ ਦੇਵੇ। |
| ਚਰਾਗ਼ਿ ਜਹਾਂ ਚੂੰ ਸ਼ੁਦ: ਬੁਰਕਅ ਪੋਸ਼।<br>ਸ਼ਹੇ ਸ਼ਬ ਬਰਾਮਦ ਹਮ: ਜਲਵਾ ਜੋਸ਼। | ਜਿਸ ਵੇਲੇ ਸੰਸਾਰ ਦਾ ਦੀਵਾ, ਸੂਰਜ, ਡੁਬ ਗਿਆ ਤਾਂ ਰਾਤ ਦਾ ਬਾਦਸ਼ਾਹ, ਚੰਦਰਮਾ ਪੂਰੀ ਸਜ ਧਜ ਨਾਲ ਨਿਕਲ ਆਇਆ। |
| ਹਰ ਆਂ ਕਸ ਬਕੌਲੇ ਕੁਰਾਂ ਆਯਦਸ਼।<br>ਕਿ ਯਜ਼ਦਾਂ ਬਰੋ ਰਹਨੁਮਾ ਆਯਦਸ਼। | ਜੋ ਕੋਈ ਕੁਰਾਨ ਦੀ ਸਹੁੰ ਉੱਤੇ ਭਰੋਸਾ ਕਰੇ ਪਰਮਾਤਮਾ ਉਸਨੂੰ ਰਸਤਾ ਵਿਖਾਉਂਦਾ ਹੀ ਹੈ। |
| ਨ ਪੇਚੀਦ: ਮੂਏ ਨ ਰੰਜੀਦ : ਤਨ।<br>ਕਿ ਬੇਰੂੰ ਖ਼ੁਦਾਵੁਰਦ ਦੁਸ਼ਮਨ ਸ਼ਿਕਨ। | ਨਾ (ਅਸਾਡਾ) ਰਤਾ ਵਾਲ ਵਿੰਗਾ ਹੋਇਆ ਤੇ ਨਾ ਸਾਡੇ ਸਰੀਰ ਨੂੰ ਕੋਈ ਖਦ ਪਹੁੰਚਿਆ ਕਿਉਂਕਿ ਸ਼ੱਤਰੂ-ਹਰਤਾ |

ਪਰਮੇਸ਼ਰ ਨੇ ਆਪ ਸਾਨੂੰ (ਮੁਸੀਬਤਾਂ ਵਿੱਚੋਂ) ਕਢ ਲਿਆਂਦਾ।

ਨਦਾਨਮ ਕਿ ਈਂ ਮਰਦਿ ਪੈਮਾਂ ਸ਼ਿਕਨ।
ਕਿ ਦੌਲਤ ਪ੍ਰਸਤਸਤੋ ਈਮਾਂ ਫ਼ਿਗਨ।

ਮੈਨੂੰ ਇਹ ਪਤਾ ਨਹੀਂ ਸੀ ਕਿ ਇਹ ਇਕਰਾਰ ਤੋੜਨ ਵਾਲਾ (ਔਰੰਗਜ਼ੇਬ) ਟਕੇ ਦਾ ਮੁਰੀਦ ਹੈ ਤੇ ਧਰਮ ਈਮਾਨ ਨੂੰ ਪਰੇ ਸੁਟ ਦੇਣ ਵਾਲਾ ਹੈ।

ਨ ਈਮਾਂ ਪ੍ਰਸਤੀ ਨ ਔਜ਼ਾਇ ਦੀਂ।
ਨ ਸ਼ਾਹਿਬ ਸ਼ਨਾਮੀ ਨਮਹਮਦ ਯਕੀਂ।

ਔਰੰਗਜ਼ੇਬ ! ਨਾ ਤੂੰ ਦੀਨ ਈਮਾਨ ਉਤੇ ਕਾਇਮ ਹੈਂ ਤੇ ਨਾ ਹੀ ਤੂੰ ਸ਼ਰ੍ਹਾ ਸ਼ਰੀਅਤ ਦਾ ਪਾਬੰਦ ਹੈਂ। ਨਾ ਤੈਨੂੰ ਪਰਮਾਤਮਾ ਦੀ ਪਛਾਣ ਹੈ ਅਤੇ ਨਾ ਹੀ ਤੇਰਾ ਹਜ਼ਰਤ ਮੁਹੰਮਦ ਉੱਤੇ ਹੀ ਭਰੋਸਾ ਹੈ।

ਹਰ ਆਂ ਕਸ ਕਿ ਈਮਾਂ ਪ੍ਰਸਤੀ ਕੁਨਦ।
ਨ ਪੈਮਾਂ ਖ਼ੁਦਸ਼, ਪੇਸ਼ੋ ਪਸਤੀ ਕੁਨਦ।

ਜੋ ਆਦਮੀ ਧਰਮ ਈਮਾਨ ਉਤੇ ਚਲਣ ਵਾਲਾ ਹੁੰਦਾ ਹੈ, ਉਹ ਕਦੀ ਅਪਣੇ ਵਾਅਦੇ ਤੋਂ ਟਾਲ ਮਟੋਲ ਨਹੀਂ ਕਰਦਾ।

ਕਿ ਈਂ ਮਰਦ ਰਾ ਜ਼ੱਰਹ ਇਅਤਬਾਰ ਨੇ ਸਤ।
ਚਿ ਕਸਮੇ ਕੁਰਾਨਸਤ ਯਜ਼ਦਾਂ ਯਕੇਸਤ।

ਇਸ ਆਦਮੀ ਉਤੇ ਮੈਨੂੰ ਰਤਾ ਭਰ ਵੀ ਭਰੋਸਾ ਨਹੀਂ। ਇਸਦੇ ਲਈ ਕੁਰਾਨ ਦੀ ਕਸਮ ਅਤੇ ਤੌਹੀਦ ਬੇਮਾਅਨੀ ਹਨ, ਅਰਥਾਤ ਇਸ ਦੇ ਲਈ ਇਹ ਗੱਲਾਂ ਕੁਝ ਵੀ ਅਰਥ ਨਹੀਂ ਰੱਖਦੀਆਂ।

ਚੁ ਕਸਮੇ ਕੁਰਾਂ ਸਦ ਕੁਨਦ ਇਖ਼ਤਿਯਾਰ।
ਮਰਾ ਕਤਰ : ਨਾਯਦ ਅਜ਼ੋ ਇਅਤਿਬਾਰ।

ਭਾਵੇਂ ਤੂੰ ਕੁਰਾਨ ਦੀਆਂ ਸੌ ਕਸਮਾਂ ਵੀ ਖਾਵੇਂ, ਮੈਨੂੰ ਤੇਰੇ ਉਤੇ ਰਤਾ ਵੀ ਇਤਬਾਰ ਨਹੀਂ।

ਅਗਰਚਿ ਤੁਰਾ ਇਅਤਬਾਰ ਆਮਦੇ।
ਕਮਰ ਬਸਤ : ਏ ਪੇਸ਼ਵਾਰ ਆਮਦੇ ।

ਜੇ ਤੈਨੂੰ (ਪ੍ਰਮਾਤਮਾ ਅਤੇ ਕੁਰਾਨ ਸ਼ਰੀਫ਼ ਉਤੇ) ਭਰੋਸਾ ਹੁੰਦਾ ਤਾਂ ਤੂੰ ਕਮਰਕਸਾ ਕਰਕੇ ਸਾਮ੍ਹਣੇ ਆ ਜਾਂਦਾ।

| | |
|---|---|
| ਕਿ ਫਰਜ਼ਸਤ ਬਰ ਸਰ ਤੁਰਾ ਈਂ ਸੁਖ਼ਨ।<br>ਕਿ ਕੌਲੇ ਖ਼ੁਦਾ ਅਸਤ ਕਸਮਸਤ ਮਨ। | ਸੋ ਇਸ ਬਚਨ ਬਾਰੇ ਤੇਰਾ ਇਹ ਫਰਜ਼ ਬਣਦਾ ਹੈ ਕਿ ਤੂੰ ਆਪਣੇ ਕੌਲ ਕਰਾਰ ਅਤੇ ਕਸਮ ਤੇ ਕਾਇਮ ਰਹੇਂ। |
| ਅਗਰ ਹਜ਼ਰਤੇ ਖ਼ੁਦ ਸਿਤਾਦ ਸ਼ਵਦ।<br>ਬਜਾਨੋ ਦਿਲੇ ਕਾਰ ਵਾਜ਼ਿਹ ਸ਼ਵਦ। | ਹੇ ਔਰੰਗਜ਼ੇਬ ! ਜੇ ਤੂੰ ਮੇਰੇ ਸਾਮ੍ਹਣੇ ਹੁੰਦਾ ਤਾਂ ਸਾਰੀ ਹੀ ਗਲ ਪੂਰੀ ਤਰ੍ਹਾਂ ਸੱਚੇ ਹਿਰਦੇ ਨਾਲ ਸਪਸ਼ਟ ਹੋ ਜਾਂਦੀ। |
| ਸ਼ੁਮਾ ਰਾ ਚੁ ਫਰਜ਼ਸਤ ਕਾਰੇ ਕੁਨੀ।<br>ਬਮੂਜਬ ਨਵਿਸ਼ਤ : ਸ਼ੁਮਾਰੇ ਕੁਨੀ। | ਇਹ ਤੇਰਾ ਫਰਜ਼ ਬਣਦਾ ਹੈ ਕਿ ਤੂੰ ਆਪਣੇ ਲਿਖੇ ਅਨੁਸਾਰ ਅਮਲ ਕਰੇਂ। |
| ਨਵਿਸ਼ਤ : ਰਸੀਦੋ ਬਗੁਫਤ : ਜ਼ਬਾਂ।<br>ਬਿਬਾਯਦ: ਕਿ ਈਂ ਕਾਰ ਰਾਹਤ ਰਸਾਂ। | ਤੇਰਾ ਲਿਖਿਆ ਹੋਇਆ ਪੱਤਰ ਅਤੇ ਜ਼ਬਾਨੀ ਸੁਨੇਹਾ ਮੈਨੂੰ ਪਹੁੰਚਿਆ। ਤੈਨੂੰ ਚਾਹੀਦਾ ਹੈ ਕਿ ਹੁਣ ਤੂੰ ਇਸ ਕੰਮ ਨੂੰ ਠੀਕ ਤਰ੍ਹਾਂ ਸਿਰੇ ਚਾੜ੍ਹ ਦੇਵੇਂ। |
| ਹਮੂ ਮਰਦ ਬਾਯਦ ਸ਼ਵਦ ਸੁਖ਼ਨਵਰ।<br>ਨ ਸ਼ਿਕਮੇ ਦਿਗਰ ਦਰ ਦਹਾਨਿ ਦਿਗਰ। | ਮਰਦ ਨੂੰ ਚਾਹੀਦਾ ਹੈ ਕਿ ਉਹ ਬਚਨਾਂ ਦਾ ਪੂਰਾ ਹੋਵੇ। ਇਹ ਠੀਕ ਨਹੀਂ ਕਿ ਦਿਲ ਵਿੱਚ ਹੋਰ ਤੇ ਮੂੰਹ ਵਿੱਚ ਕੁਝ ਹੋਰ ਹੋਵੇ। |
| ਕਿ ਕਾਜ਼ੀ ਮਰਾ ਗੁਫ਼ਤ ਬੇਰੂੰ ਨਯਮ।<br>ਅਗਰ ਰਾਸਤੀ ਖ਼ੁਦ ਬਿਯਾਰੀ ਕਦਮ। | ਜੋ ਕੁਝ ਤੇਰੇ ਕਾਜ਼ੀ ਨੇ ਮੈਨੂੰ ਕਿਹਾ ਹੈ, ਮੈਂ ਉਸਤੋਂ ਬਾਹਰ ਨਹੀਂ। ਜੇ ਤੂੰ ਸਚਾਈ ਉਤੇ ਹੈਂ ਤਾਂ ਤੂੰ ਖ਼ੁਦ ਸਾਡੇ ਪਾਸ ਆ। |
| ਤੁਰਾ ਗਰ ਬਿਬਾਯਦ ਆਂ ਕੌਲੇ ਕੁਰਾਂ।<br>ਬਨਿਜ਼ਦੇ ਸ਼ੁਮਾ ਰਾ, ਰਸਾਨਮ ਹਮਾਂ। | ਜੇ ਤੂੰ ਉਹ ਕਸਮਨਾਮਾ ਵੇਖਣਾ ਚਾਹੁੰਦਾ ਹੈਂ ਤਾਂ ਮੈਂ ਉਹ ਵੀ ਤੈਨੂੰ ਭੇਜ ਸਕਦਾ ਹਾਂ। |
| ਕਿ ਤਸ਼ਰੀਫ਼ ਦਰ ਕਸਬ: ਕਾਂਗੜ ਕੁਨਦ।<br>ਵਜ਼ਾਂ ਪਸ ਮੁਲਾਕਾਤ ਬਾਹਮ ਸ਼ਵਦ। | ਜੇ ਤੂੰ ਕਾਂਗੜ ਨਗਰ ਵਿੱਚ ਤਸ਼ਰੀਫ ਲੈ ਆਵੇਂ ਤਾਂ ਇਸ ਉਪਰੰਤ ਆਪਣੀ ਮੁਲਾਕਾਤ ਹੋ ਸਕੇਗੀ। |

| | |
|---|---|
| ਨ ਜ਼ੱਰ: ਦਰੀਂ ਰਾਹ ਖ਼ਤਰ: ਤੁਰਾਸਤ।<br>ਹਮ: ਕੌਮਿ ਬੈਰਾੜ ਹੁਕਮਿ ਮਰਾਸਤ। | ਤੈਨੂੰ ਏਸ ਰਸਤੇ ਆਉਣ ਵਿੱਚ ਕੋਈ ਖਤਰਾ ਨਹੀਂ ਕਿਉਂਕਿ ਇਸ ਇਲਾਕੇ ਵਿੱਚ ਵਸਣ ਵਾਲੀ ਸਾਰੀ ਬੈਰਾੜ ਕੌਮ ਮੇਰੇ ਹੁਕਮ ਵਿੱਚ ਹੈ। |
| ਬਿਯਾ ਤਾ ਸੁਖ਼ਨ ਖ਼ੁਦ ਜ਼ਬਾਨੀ ਕੁਨੇਮ।<br>ਬਰੂਏ ਸ਼ੁਮਾ ਮਿਹਰਬਾਨੀ ਕੁਨੇਮ। | ਤੂੰ ਇਥੇ ਕਾਂਗੜ ਕਸਬੇ ਵਿੱਚ ਆ ਜਾ ਤਾਕਿ ਅਸੀਂ ਆਹਮੋ ਸਾਹਮਣੇ ਹੋ, ਜ਼ਬਾਨੀ ਗਲ ਬਾਤ ਕਰ ਲਈਏ। |
| ਅਗਰ ਤੂ ਬਯਜ਼ਦਾਂ ਪ੍ਰਸਤੀ ਕੁਨੀ।<br>ਬਕਾਰਿ ਮਰਾ ਈਂ ਨ ਸੁਸਤੀ ਕੁਨੀ। | ਜੇ ਤੂੰ ਸੱਚਾ ਖ਼ੁਦਾ-ਪ੍ਰਸਤ ਹੈਂ ਤਾਂ ਮੇਰੀ ਦੱਸੀ ਇਸ ਗੱਲ ਵਿਚ ਰਤਾ ਵੀ ਢਿਲ ਨਹੀਂ ਕਰੇਂਗਾ। |
| ਬਿਬਾਯਦ ਕਿ ਯਜ਼ਦਾਂ ਸ਼ਨਾਸੀ ਕੁਨੀ।<br>ਨ ਗੁਫ਼ਤ: ਕਸੇ ਕਸ ਖ਼ਰਾਸ਼ੀ ਕੁਨੀ। | ਤੈਨੂੰ ਚਾਹੀਦਾ ਹੈ ਕਿ ਤੂੰ ਸੱਚੇ ਰੱਬ ਨੂੰ ਪਛਾਣੇਂ ਅਤੇ ਕਿਸੇ ਦੇ ਕਹਿਣ ਤੇ ਕਿਸੇ ਉੱਤੇ ਜ਼ੁਲਮ ਨਾ ਕਰੇਂ। |
| ਤੂ ਮਸਨਦ ਨਸ਼ੀਂ ਸਰਵਰੇ ਕਾਇਨਾਤ।<br>ਕਿ ਅਜਬਅਸਤ ਇਨਸਾਫ਼ ਈਂ ਹਮ ਸਿਫ਼ਾਤ। | ਤੂੰ ਪਾਤਸ਼ਾਹੀ ਦੀ ਗੱਦੀ ਉੱਤੇ ਬੈਠਾ ਹੈਂ ਤੇ ਲੋਕਾਂ ਦਾ ਸਰਦਾਰ ਹੈਂ। ਇਹ ਤੇਰੀਆਂ ਸਿਫਤਾਂ ਤੇ ਇਹ ਤੇਰਾ ਨਿਆਂ ! ਅਜੀਬ ਜੇਹੀ ਗੱਲ ਹੈ !! |
| ਕਿ ਅਜਬ ਅਸਤ ਇਨਸਾਫ਼ੋ ਦੀਂ ਪਰਵਰੀ।<br>ਕਿ ਹੈਫ਼ ਅਸਤ ਸਦ ਹੈਫ਼ ਈਂ ਸਰਵਰੀ। | ਤੇਰਾ ਇਹ ਇਨਸਾਫ ਤੇ ਤੇਰੀ ਇਹ ਧਰਮ-ਪਾਲਣਾ ਅਨੋਖੀ ਜੇਹੀ ਹੈ। ਤੇਰੀ ਇਸ ਸਰਦਾਰੀ ਉੱਤੇ ਅਫ਼ਸੋਸ ਹੈ, ਸੌ ਵਾਰੀ ਅਫ਼ਸੋਸ ਹੈ। |
| ਕਿ ਅਜਬਸਤ ਅਜਬਸਤ ਤਕਵਾ ਸ਼ੁਮਾਂ।<br>ਬਜ਼ੁਜ ਰਾਸਤੀ ਸੁਖ਼ਨ ਗੁਫ਼ਤਨ ਜ਼ਯਾਂ। | ਤੇਰੀ ਇਹ ਪਰਹੇਜ਼ਗਾਰੀ ਵੀ ਬੜੀ ਅਜੀਬ ਹੈ। (ਇਹ ਸਮਝ ਲੈ ਕਿ) ਸਚਿਆਈ ਤੋਂ ਉਲਟ ਹੋਰ ਗੱਲ ਕਰਨ ਵਿੱਚ ਨੁਕਸਾਨ ਹੀ ਨੁਕਸਾਨ ਹੈ। |

| | |
|---|---|
| ਮਜ਼ਨ ਤੇਗ਼ ਬਰ ਖ਼ੂਨਿ ਕਸ ਬੇਦਰੇਗ਼।<br>ਤੁਰਾ ਨੀਜ਼ ਖ਼ੂੰ ਚਰਖ਼ ਰੇਜ਼ਦ ਬ: ਤੇਗ਼। | ਤੂੰ ਕਿਸੇ ਉੱਤੇ ਬੇ-ਕਿਰਕ ਹੋ ਕੇ ਤਲਵਾਰ ਨਾ ਚਲਾ ਕਿਉਂਕਿ ਤੇਰਾ ਲਹੂ ਵੀ ਗ਼ੈਬੀ ਸ਼ਕਤੀ ਨੇ (ਕਾਲ ਦੀ) ਤੇਗ਼ ਨਾਲ ਵੀਟਣਾ ਹੈ। |
| ਤੂ ਗ਼ਾਫ਼ਿਲ ਮਸ਼ੌ ਮਰਦ ਯਜ਼ਦਾਂ ਸ਼ਨਾਸ।<br>ਕਿ ਊ ਬੇ ਨਿਯਾਜ਼ ਅਸਤ ਊ ਬੇਸਿਪਾਸ। | ਹੇ ਔਰੰਗਜ਼ੇਬ ! ਤੂੰ ਅਵੇਸਲਾ ਨਾ ਹੋ। ਪਰਮਾਤਮਾ ਦੀ ਪਛਾਣ ਕਰ। ਉਹ ਬੜਾ ਬੇ ਪਰਵਾਹ ਹੈ। ਉਸ ਨੂੰ ਕਿਸੇ ਖ਼ੁਸ਼ਾਮਦ ਦੀ ਲੋੜ ਨਹੀਂ। |
| ਕਿ ਊ ਬੇਮੁਹਾਬਸਤ ਸ਼ਾਹਾਨਿਸ਼ਾਹ।<br>ਜ਼ਮੀਨੋ ਜ਼ਮਾਂ ਸੱਚ: ਏ ਪਾਤਿਸ਼ਾਹ। | ਉਹ ਪਰਮਾਤਮਾ ਬੜਾ ਨਿਰਭੈ ਹੈ ਤੇ ਅਰਸ਼ ਫਰਸ਼ ਦਾ ਵਾਲੀ ਸੱਚਾ ਪਾਤਿਸ਼ਾਹ ਹੈ। |
| ਖ਼ੁਦਾਵੰਦਿ ਈਜ਼ਦ ਜ਼ਮੀਨੋ ਜ਼ਮਾਂ।<br>ਕੁਨਿੰਦਅਸਤ ਹਰ ਕਸ ਮਕੀਨੋ ਮਕਾਂ। | ਉਹ ਪ੍ਰਭੂ ਧਰਤੀ ਤੇ ਅਕਾਸ਼ਾਂ ਦਾ ਮਾਲਿਕ ਹੈ। ਉਹ ਸਭ ਦਾ ਸਿਰਜਣਹਾਰ ਹੈ। |
| ਹਮ ਅਜ਼ ਪੱਰਿ ਮੋਰ: ਹਮ ਅਜ਼ ਪੀਲਤਨ।<br>ਕਿ ਆਜਿਜ਼ ਨਵਾਜ਼ਸਤੋ ਗ਼ਾਫ਼ਿਲ ਸ਼ਿਕਨ। | ਉਹ ਕੀੜੀ ਤੋਂ ਲੈ ਕੇ ਹਾਥੀ ਤੱਕ ਦੀ ਪਾਲਣਾ ਕਰਦਾ ਹੈ। ਉਹ ਨਿਤਾਣਿਆਂ ਦਾ ਤਾਣ ਅਤੇ ਗਾਫ਼ਲਾਂ ਨੂੰ ਨਸ਼ਟ ਕਰਨ ਵਾਲਾ ਹੈ। |
| ਕਿ ਊ ਰਾ ਚੁ ਇਸਮਸਤ ਆਜਿਜ਼ ਨਵਾਜ਼।<br>ਕਿ ਊ ਬੇ-ਸਿਪਾਸ ਅਸਤ ਊ ਬੇ-ਨਿਯਾਜ਼। | ਉਸ ਦਾ ਨਾਂ ਗਰੀਬ ਨਿਵਾਜ਼ ਹੈ। ਉਸ ਨੂੰ ਕਿਸੇ ਦੀ ਖ਼ੁਸ਼ਾਮਦ ਦੀ ਲੋੜ ਨਹੀਂ ਉਹ ਬੜਾ ਬੇਪ੍ਰਵਾਹ ਹੈ। |
| ਕਿ ਊ ਬੇਨਿਗੂੰ ਅਸਤ ਊ ਬੇ ਚਿਗੂੰ।<br>ਕਿ ਊ ਰਹਨੁਮਾ ਹਸਤ ਊ ਰਹਨਮੂੰ। | ਉਸ ਪਰਮਾਤਮਾ ਨੂੰ ਕੋਈ ਅਧੀਨ ਨਹੀਂ ਕਰ ਸਕਦਾ ਅਤੇ ਨਾ ਕੋਈ ਉਸ ਵਰਗਾ ਹੈ ਹੀ, ਉਹ ਸਭ ਨੂੰ ਸਿੱਧੇ ਰਸਤੇ ਪਾਉਣ ਵਾਲਾ ਹੈ। |

ਕਿ ਬਰ ਸਰ ਤੁਰਾ ਫ਼ਰਜ਼ ਕਸਮਿ ਕੁਰਾਂ।
ਬਗੁਫ਼ਤ: ਸ਼ੁਮਾ ਕਾਰ ਖ਼ੂਬੀ ਰਸਾਂ।

ਤੇਰੇ ਸਿਰ ਉੱਤੇ ਕੁਰਾਨ ਦੀ ਕਸਮ ਦਾ ਫਰਜ਼ (ਲਾਗੂ) ਹੈ, ਆਪਣੇ ਆਖੇ ਹੋਏ ਕੰਮ ਨੂੰ ਭਲੀ ਪਰਕਾਰ ਪੂਰਿਆਂ ਕਰ।

ਬਿਬਾਯਦ ਤੂ ਦਾਨਿਸ਼ ਪ੍ਰਸਤੀ ਕੁਨੀ।
ਬਕਾਰੇ ਸ਼ੁਮਾ ਚੀਰ:- ਦਸਤੀ ਕੁਨੀ।

ਤੈਨੂੰ ਚਾਹੀਦਾ ਹੈ ਕਿ ਤੂੰ ਸਿਆਣਪ ਤੋਂ ਕੰਮ ਲਵੇਂ ਤੇ ਆਪਣੇ ਕੰਮ ਨੂੰ ਪੂਰੀ ਤਕੜਾਈ ਨਾਲ ਕਰੇਂ।

ਚਿਹਾ ਸ਼ੁਦ ਕਿ ਚੂੰ ਬੱਚਗਾਂ ਕੁਸ਼ਤ: ਚਾਰ।
ਕਿ ਬਾਕੀ ਬਮਾਂਦਸਤ ਪੇਚੀਦ: ਮਾਰ।

ਕੀ ਹੋਇਆ ਜੇ ਮੇਰੇ ਚਾਰ ਬੱਚੇ ਮਾਰੇ ਗਏ। ਅਜੇ ਤਾਂ ਕੁੰਡਲੀਦਾਰ ਭੁਝੰਗੀ (ਭਾਵ ਖਾਲਸਾ) ਬਾਕੀ ਹੈ।

ਚਿ ਮਰਦੀ ਕਿ ਅਖ਼ਗਰ ਖ਼ਮੋਸ਼ਾਂ ਕੁਨੀ।
ਕਿ ਆਤਿਸ਼ ਦਮਾਂ ਰਾ ਫ਼ਰੋਜ਼ਾਂ ਕੁਨੀ।

ਚੰਗਿਆੜਿਆਂ ਨੂੰ ਬੁਝਾਉਣ ਵਿੱਚ ਤੇਰੀ ਕੀ ਬਹਾਦਰੀ ਹੈ ਜਦ ਕਿ ਤੂੰ ਇਕ ਪਰਚੰਡ ਜਵਾਲਾ ਨੂੰ ਹੋਰ ਭੜਕਾ ਰਿਹਾ ਹੈਂ।

ਚਿ ਖ਼ੁਸ਼ ਗੁਫ਼ਤ ਫ਼ਿਰਦੌਸਿਏ ਖ਼ੁਸ਼ ਜ਼ੁਬਾਂ।
ਸ਼ਿਤਾਬੀ ਬਵਦ ਕਾਰਿ ਆਹਰਮਨਾਂ।

ਮਨੋਹਰ ਬਲਾਂ ਵਾਲੇ ਫ਼ਿਰਦੌਸੀ ਕਵੀ ਨੇ ਕਿੰਨਾ ਚੰਗਾ ਆਖਿਆ ਹੈ ਕਿ ਕਾਹਲੀ ਕਰਨਾ ਸ਼ੈਤਾਨ ਦਾ ਕੰਮ ਹੈ।

ਕਿ ਮਾ ਬਾਰਗਹਿ ਹਜ਼ਰਤ ਆਯਦ ਸ਼ੁਮਾ।
ਅਜ਼ਾ ਰਜ਼ ਬਾਸ਼ਦ ਸ਼ਾਹਿਦ ਸ਼ੁਮਾ

ਜਦ ਕਦੀ ਤੁਸੀਂ ਸਾਡੇ ਪਾਸ ਆਓ। ਉਸੇ ਦਿਨ ਤੋਂ ਤੁਸੀਂ ਆਪਣੇ ਗਵਾਹ ਆਪ ਬਣ ਜਾਉਗੇ । ਭਾਵ ਤੁਹਾਨੂੰ ਸੱਚਾਈ ਪਰਤੱਖ ਹੋ ਜਾਵੇਗੀ ।

ਅਗਰ ਕਾਰਿ ਈਂ ਬਰ ਤੂ ਬਸਤੀ ਕਮਰ।
ਖ਼ੁਦਾਵੰਦ ਬਾਸ਼ਦ ਤੁਰਾ ਬਹਰ:- ਵਰ।

(ਜੇ ਤੂੰ ਸੱਚ ਦੀ ਓਟ ਲੈਕੇ) ਇਸ ਨੇਕ ਕੰਮ ਲਈ ਲੱਕ ਬੰਨ੍ਹ ਲਵੇਂ ਤਾਂ ਪਰਮਾਤਮਾ ਤੈਨੂੰ ਇਸਦਾ ਨੇਕ ਫਲ ਦੇਵੇਗਾ।

ਵਗਰਨ: ਤੂ ਈਂ ਰਾ ਫ਼ਰਾਮੁਸ਼ ਕੁਨਦ।

ਜੇ ਤੂੰ ਇਹ ਗਲ ਭੁਲਾ ਦੇਵੇਂਗਾ ਤਾਂ

| | |
|---|---|
| ਤੁਰਾ ਹਮ ਫ਼ਰਾਮੋਸ਼ ਯਜ਼ਦਾਂ ਕੁਨਦ। | ਵਾਹਿਗੁਰੂ ਤੈਨੂੰ ਵੀ ਭੁਲਾ ਦੇਵੇਗਾ ਅਰਥਾਤ ਉਸਦੀ ਕਿਰਪਾ ਤੋਂ ਤੂੰ ਵੀ ਵਾਂਝਿਆ ਰਹਿ ਜਾਵੇਂਗਾ। |
| ਕਿ ਈਂ ਕਾਰ ਨੇਕ ਅਸਤੋ ਦੀਂ ਪਰਵਰੀ।<br>ਚੁ ਯਜ਼ਦਾਂ ਸ਼ਨਾਸੀ ਬਜਾਂ ਬਰਤਰੀ। | ਸਚਿਆਈ ਤੇ ਚਲਣਾ ਨੇਕੀ ਅਤੇ ਧਰਮ ਦਾ ਕੰਮ ਹੈ। ਜੇ ਤੂੰ ਰੱਬ ਨੂੰ ਪਛਾਣੇਂ ਤਾਂ ਤੂੰ ਇਸ ਤੋਂ ਵੀ ਵਧੇਰੇ ਸ੍ਰੇਸ਼ਟ ਹੋਵੇਂ। |
| ਤੁਰਾ ਮਨ ਨਦਾਨਮ ਕਿ ਯਜ਼ਦਾਂ-ਸ਼ਨਾਸ।<br>ਬਰਆਮਦ ਜ਼ਿ ਤੂ ਕਾਰਹਾ ਦਿਲ-ਖ਼ਰਾਸ਼। | ਮੈਂ ਇਹ ਨਹੀਂ ਮੰਨਦਾ ਕਿ ਤੂੰ ਖ਼ੁਦਾ ਨੂੰ ਪਛਾਨਣ ਵਾਲਾ ਹੈਂ, ਕਿਉਂ ਜੋ ਤੇਰੇ ਤੋਂ ਅਨੇਕਾਂ ਦਿਲ ਦੁਖਾਉਣ ਵਾਲੇ ਕੰਮ ਹੋਏ ਹਨ। |
| ਸ਼ਨਾਸਦ ਹਮੀਂ ਤੂ ਨ ਯਜ਼ਦਾਂ ਕਰੀਮ।<br>ਨ ਖ਼੍ਵਾਹਦ ਹਮੀਂ ਤੂ ਬਦੌਲਤ ਅਜ਼ੀਮ। | ਕਿਰਪਾਲੂ ਪਰਮੇਸ਼ਰ ਤੈਨੂੰ ਨਹੀਂ ਪਛਾਣਦਾ, ਤੇਰੀ ਵੱਡੀ ਦੌਲਤ ਤੇ ਪਾਤਸ਼ਾਹੀ ਦੇ ਬਾਵਜੂਦ ਵੀ ਉਹ ਤੈਨੂੰ ਨਹੀਂ ਚਾਹੁੰਦਾ। |
| ਅਗਰ ਸਦ ਕੁਰਾਂ ਰਾ ਬਖ਼ੁਰਦੀ ਕਸਮ।<br>ਮਰਾ ਇਅਤਬਾਰੇ ਨ ਈਂ ਜ਼ੱਰ: ਦਮ। | ਜੇ ਤੂੰ ਕੁਰਾਨ ਸ਼ਰੀਫ ਦੀਆਂ ਸੌ ਕਸਮਾਂ ਵੀ ਖਾਵੇਂ ਤਾਂ ਮੈਨੂੰ ਉਨ੍ਹਾਂ ਉੱਤੇ ਰਤਾ ਭਰ ਵੀ ਇਤਬਾਰ ਨਹੀਂ। |
| ਹੁਜ਼ੂਰੀ ਨ ਆਯਮ ਨ ਈਂ ਰਹ ਸ਼ਵਮ।<br>ਅਗਰ ਸ਼ਹ ਬਖ਼੍ਵਾਹਦ ਮਨ ਆਂ ਜਾ ਰਵਮ। | ਨਾ ਮੈਂ ਤੇਰੇ ਕੋਲ ਆਵਾਂਗਾ ਅਤੇ ਨਾ ਹੀ ਇਹ ਰਸਤਾ ਧਾਰਨ ਕਰਾਂਗਾ। ਜਿਥੇ ਸ਼ਹਿਨਸ਼ਾਹ ਪਰਮੇਸ਼ਰ ਨੇ ਚਾਹਿਆ ਮੈਂ ਉਥੇ ਜਾਵਾਂਗਾ। |
| ਖ਼ੁਸ਼ਸ਼ ਸ਼ਾਹਿ ਸ਼ਾਹਾਨ ਔਰੰਗਜ਼ੇਬ।<br>ਕਿ ਚਾਲਾਕ ਦਸਤੂਰ ਚਾਬੁਕ ਰਕੇਬ। | ਹੇ ਔਰੰਗਜ਼ੇਬ ! ਤੂੰ ਸ਼ਾਹਾਂ ਦਾ ਸ਼ਾਹ ਤੇ ਭਾਗਵਾਨ ਹੈਂ ਅਤੇ ਪ੍ਰਬੰਧ ਵਿਚ ਹੁਸ਼ਿਆਰ ਤੇ ਸ਼ਾਹ-ਸਵਾਰ ਵੀ ਹੈਂ। |

ਬ: ਤਰਤੀਬ ਦਾਨਿਸ਼ ਬ: ਤਦਬੀਰ ਤੇਗ਼।
ਖ਼ੁਦਾਵੰਦੇ ਦੇਗੋ ਖ਼ੁਦਾਵੰਦੇ ਤੇਗ਼।

ਤੂੰ ਆਪਣੀ ਸਿਆਣਪ ਦੇ ਢੰਗ ਨਾਲ ਅਤੇ ਤਲਵਾਰ ਦੇ ਜ਼ੋਰ ਨਾਲ ਦੇਗ਼ ਅਤੇ ਤੇਗ਼ ਦਾ ਧਨੀ ਹੈਂ।

ਕਿ ਹੁਸਨੁਲਜਮਾਲ ਅਸਤੋ ਰੌਸ਼ਨ ਜ਼ਮੀਰ।
ਖ਼ੁਦਾਵੰਦਿ ਮੁਲਕ ਅਸਤ ਸਾਹਿਬ ਅਮੀਰ।

ਹੇ ਔਰੰਗਜ਼ੇਬ ! ਤੂੰ ਸੋਹਣਾ, ਸੁੰਦਰ ਤੇ ਸਿਆਣਾ ਵੀ ਹੈਂ। ਤੂੰ ਮੁਲਕ ਦਾ ਬਾਦਸ਼ਾਹ ਅਤੇ ਹਾਕਮਾਂ ਦਾ ਸਰਦਾਰ ਵੀ ਹੈਂ।

ਕਿ ਰੌਸ਼ਨ ਜ਼ਮੀਰ ਅਸਤੋ ਹੁਸਨੁਲਜਮਾਲ।
ਖ਼ੁਦਾਵੰਦ ਬਖ਼ਸ਼ਿੰਦ: ਏ ਮੁਲਕੋ ਮਾਲ।

ਤੂੰ ਸਿਆਣਾ ਤੇ ਸੁੰਦਰ ਵੀ ਹੈਂ। ਤੂੰ ਮਾਲਕ ਹੈਂ ਅਤੇ ਮਾਲ ਦੌਲਤ ਦਾ ਬਖਸ਼ਣ ਵਾਲਾ ਵੀ ਹੈਂ।

ਬ: ਬਖ਼ਸ਼ਿਸ਼ ਕਬੀਰ ਅਸਤੋ ਦਰ ਜੰਗ ਕੋਹ।
ਮਲਾਇਕ ਸਿਫ਼ਤ ਚੂੰ ਸੁਰੱਯਾ ਸ਼ਿਕੋਹ।

ਤੂੰ ਬਖਸ਼ਿਸ਼ (ਦਾਨ ਕਰਨ) ਵਿੱਚ ਵੱਡਾ ਹੈਂ ਤੇ ਜੰਗ ਵਿੱਚ ਪਹਾੜ ਵਾਂਗ ਅਡੋਲ ਰਹਿਣ ਵਾਲਾ ਹੈਂ। ਤੂੰ ਫਰਿਸ਼ਤਿਆਂ ਦੇ ਗੁਣਾਂ ਵਾਲਾ ਤੇ ਉੱਚੀ ਸ਼ਾਨ ਵਾਲਾ ਹੈਂ।

ਸ਼ਹਨਸ਼ਾਹਿ ਔਰੰਗਜ਼ੇਬ ਆਲਮੀਂ।
ਕਿ ਦਾਰਾਇ ਦੌਰ ਅਸਤੁ ਦੂਰਅਸਤ ਦੀਂ।

(ਪਰ) ਹੇ ਔਰੰਗਜ਼ੇਬ ! ਭਾਵੇਂ ਤੂੰ ਦੁਨੀਆਂ ਦਾ ਸ਼ਹਿਨਸ਼ਾਹ ਤੇ ਸਮੇਂ ਦਾ ਹਾਕਮ ਵੀ ਹੈਂ ਪਰ ਤੂੰ ਸੱਚੇ ਧਰਮ ਤੋਂ ਬਹੁਤ ਦੂਰ ਹੈਂ।

ਮਨਮ ਕੁਸ਼ਤ: ਅਮ ਕੋਹਿਯਾਂ ਬੁਤ ਪ੍ਰਸਤ।
ਕਿ ਆਂ ਬੁਤ-ਪ੍ਰਸਤੰਦੋ ਮਨ ਬੁਤ-ਸ਼ਿਕਸਤ।

ਮੈਂ ਬੁਤ ਪ੍ਰਸਤ ਪਹਾੜੀ ਰਾਜਿਆਂ ਨੂੰ ਮਾਰ ਮੁਕਾਇਆ ਹੈ ਕਿਉਂ ਜੋ ਉਹ ਬੁਤਾਂ ਦੇ ਉਪਾਸਕ ਹਨ ਅਤੇ ਮੈਂ ਬੁਤਾਂ ਨੂੰ ਤੋੜਿਆ ਹੈ।

ਬਬੀਂ ਗਰਦਿਸ਼ੇ ਬੇ-ਵਫ਼ਾਏ ਜ਼ਮਾਂ।
ਪਸੇ ਪੁਸ਼ਤ ਉਫ਼ਤਦ ਰਸਾਨਦ ਜ਼ਿਯਾਂ।

ਤੂੰ ਇਸ ਬੇ-ਵਫਾ ਜ਼ਮਾਨੇ ਦਾ ਚੱਕਰ ਤਾਂ ਵੇਖ, ਇਹ ਜਿਸ ਪਿੱਛੇ ਵੀ ਪੈਂਦਾ ਹੈ, ਉਸ ਨੂੰ ਨੁਕਸਾਨ ਪਹੁੰਚਾਉਂਦਾ ਹੈ।

ਬਬੀਂ ਕੁਦਰਤੇ ਨੇਕ ਯਜ਼ਦਾਨਿ ਪਾਕ।
ਕਿ ਅਜ਼ ਯਕ ਬਦਹ ਲਕ ਰਸਾਨਦ ਹਲਾਕ।

ਤੂੰ ਉਸ ਪਵਿੱਤਰ ਪਰਮੇਸ਼ਰ ਦੀ ਅਨੋਖੀ ਸ਼ਕਤੀ ਨੂੰ ਵੇਖ ਜੋ ਇਕ ਇਕ ਆਦਮੀ ਤੋਂ ਲੱਖਾਂ ਨੂੰ ਮਰਵਾ ਦੇਂਦਾ ਹੈ।

ਚਿ ਦੁਸ਼ਮਨ ਕੁਨਦ ਮਿਹਰਬਾਂ ਅਸਤ ਦੋਸਤ।
ਕਿ ਬਖ਼ਸ਼ਿੰਦਗੀ ਕਾਰਿ ਬਖ਼ਸ਼ਿੰਦ: ਓਸਤ।

ਜਦ ਦੋਸਤ (ਰੱਬ) ਮਿਹਰਬਾਨ ਹੋਵੇ ਤਾਂ ਦੁਸ਼ਮਣ ਕੀ ਕਰ ਸਕਦਾ ਹੈ ! ਉਸ ਬਖਸ਼ਿੰਦ ਵਾਹਿਗੁਰੂ ਦਾ ਕੰਮ ਹੀ ਬਖਸ਼ਿਸ਼ ਕਰਨਾ ਹੈ।

ਰਿਹਾਈ ਦਿਹੋ ਰਹਨੁਮਾਈ ਦਿਹਦ।
ਜ਼ੁਬਾਂ ਰਾ ਬ: ਸਿਫ਼ਤ ਆਸ਼ਨਾਈ ਦਿਹਦ।

ਉਹ ਵਾਹਿਗੁਰੂ ਮੁਕਤੀਦਾਤਾ ਅਤੇ ਸੱਚਾ ਰਾਹ ਦਿਖਾਉਣ ਵਾਲਾ ਹੈ। ਉਸ ਦੀ ਪਵਿੱਤਰ ਜ਼ਾਤ ਹੀ ਲੋਕਾਂ ਦੀਆਂ ਰਸਨਾਂ ਨੂੰ ਸਿਫ਼ਤ ਸਨਾ ਅਤੇ ਗੁਣ-ਗਾਇਨ ਵਲ ਪ੍ਰੇਰਦੀ ਹੈ।

ਖਸਮ ਰਾ ਚੁ ਕੋਰ ਉ ਕੁਨਦ ਵਕਤਿ ਕਾਰ।
ਯਤੀਮਾਂ ਬਿਰੂੰ ਮੇ ਬੁਰਦ ਬੇ-ਅਜ਼ਾਰ।

ਉਹ ਪਰਮੇਸ਼ਰ ਦੁਸ਼ਮਣਾਂ ਨੂੰ ਮੌਕੇ ਤੇ ਅੰਨ੍ਹਿਆਂ ਕਰ ਦੇਂਦਾ ਹੈ ਤੇ ਅਨਾਥਾਂ ਨੂੰ ਬਿਨਾਂ ਕਿਸੇ ਕਸ਼ਟ ਦੇ ਕੱਢ ਲੈ ਜਾਂਦਾ ਹੈ।

ਹਰਾਂਕਸ ਕਿ ਓ ਰਾਸਤਬਾਜ਼ੀ ਕੁਨਦ।
ਰਹੀਮੇ ਬਰੋ ਰਹਮਸਾਜ਼ੀ ਕੁਨਦ।

ਜਿਹੜਾ ਆਦਮੀ ਸਚਿਆਈ ਤੇ ਹੁੰਦਾ ਹੈ, ਕਿਰਪਾਲੂ ਵਾਹਿਗੁਰੂ ਉਸ ਉੱਤੇ ਬਖਸ਼ਿਸ਼ ਕਰਦਾ ਹੈ।

ਕਸੇ ਖ਼ਿਦਮਤ ਆਯਦ ਬਸੇ ਕਲਬੋ ਜਾਂ।
ਖ਼ੁਦਾਵੰਦ ਬਖ਼ਸ਼ੀਦ ਬਰ ਵੈ ਅਮਾਂ।

ਜੇ ਕੋਈ ਤਨੋਂ ਮਨੋਂ ਵਾਹਿਗੁਰੂ ਦੀ ਸ਼ਰਣ ਵਿੱਚ ਆ ਜਾਂਦਾ ਹੈ, ਉਹ ਉਸ ਨੂੰ ਆਪਣੀ ਰੱਖਿਆ ਵਿੱਚ ਲੈ ਲੈਂਦਾ ਹੈ।

ਚਿ ਦੁਸ਼ਮਨ ਬਰਾਂ ਹੀਲ:-ਸਾਜ਼ੀ ਕੁਨਦ।
ਕਿ ਬਰ ਵੈ ਖ਼ੁਦਾ ਰਹਮਸਾਜ਼ੀ ਕੁਨਦ।

ਜਿਸ ਉਤੇ ਪਰਮੇਸ਼ਰ ਆਪ ਕਿਰਪਾ ਕਰੇ, ਉਸ ਨਾਲ ਵੈਰੀ ਕੀ ਧੋਖਾ ਕਰ ਸਕਦਾ ਹੈ?

ਅਗਰ ਯਕ ਬਰਾਯਦ ਦਹੋ ਦਹ-ਹਜ਼ਾਰ।
ਨਿਗਹਬਾਨ ਊ ਰਾ ਸ਼ਵਦ ਕਿਰਦਗਾਰ।

ਜੇ ਇਕੱਲੇ ਬੰਦੇ ਉੱਤੇ ਲੱਖਾਂ ਆਦਮੀ ਚੜ੍ਹ ਆਉਣ ਤਾਂ ਸਿਰਜਣਹਾਰ ਵਾਹਿਗੁਰੂ ਆਪ ਉਸ ਦਾ ਰਖਵਾਲਾ ਬਣਦਾ ਹੈ।

ਤੁਰਾ ਗਰ ਨਜ਼ਰ ਹਸਤ ਲਸ਼ਕਰ ਵ ਜ਼ਰ।
ਕਿ ਮਾਰਾ ਨਿਗਾਹ ਅਸਤ ਯਜ਼ਦਾਂ ਸ਼ੁਕਰ।

ਜੇ ਤੇਰੀ ਨਜ਼ਰ ਆਪਣੀਆਂ ਫੌਜਾਂ ਤੇ ਦੌਲਤ ਖਜ਼ਾਨਿਆਂ ਉੱਤੇ ਹੈ ਤਾਂ ਸਾਡੀ ਨਿਗਾਹ ਉਸ ਅਕਾਲਪੁਰਖ ਦੇ ਸ਼ੁਕਰਾਨੇ ਵਲ ਹੈ।

ਕਿ ਊ ਰਾ ਗ਼ੁਰੂਰ ਅਸਤ ਬਰ ਮੁਲਕੋ ਮਾਲ।
ਵ ਮਾ ਰਾ ਪਨਾਹ ਅਸਤ ਯਜ਼ਦਾਂ ਅਕਾਲ।

ਉਸ ਔਰੰਗਜ਼ੇਬ ਬਾਦਸ਼ਾਹ ਨੂੰ ਤਾਂ ਆਪਣੇ ਰਾਜ ਭਾਗ ਤੇ ਧਨ ਦੌਲਤ ਦਾ ਘੁਮੰਡ ਹੈ। ਸਾਨੂੰ ਆਪਣੇ ਅਕਾਲ ਪੁਰਖ ਦੀਆਂ ਰੱਖਾਂ ਹਨ।

ਤੁ ਗ਼ਾਫ਼ਿਲ ਮਸ਼ੌ ਜ਼ੀਂ ਸਿਪੰਜੀ ਸਰਾਇ।
ਕਿ ਆਲਮ ਬਗੁਜ਼ਰਦ ਸਰੇ ਜਾ ਬਜਾਇ।

ਤੂੰ ਇਸ ਹਕੀਕਤ ਤੋਂ ਅਵੇਸਲਾ ਨਾ ਹੋ, ਇਹ ਦੁਨੀਆਂ ਚਾਰ ਦਿਨਾਂ ਦੀ ਸਰਾਂ ਹੈ, ਇਹ ਜਗਤ ਥਾਉਂ ਥਾਈਂ ਚਲਦਾ ਜਾ ਰਿਹਾ ਹੈ।

ਬਬੀਂ ਗਰਦਿਸ਼ਿ ਬੇਵਫ਼ਾਏ ਜ਼ਮਾਂ।
ਕਿ ਬਰ ਹਰ ਬਗੁਜ਼ਰਦ ਮਕੀਨੋ ਮਕਾਂ।

ਇਸ ਬੇਵਫਾ ਕਾਲ-ਚੱਕਰ ਵਲ ਵੇਖ। ਇਸ ਦਾ ਵਾਰ ਸੰਸਾਰ ਦੀ ਹਰ ਚੀਜ਼ ਉਪਰ ਅਵੱਸ਼ ਹੁੰਦਾ ਹੈ।

ਤੂ ਗਰ ਜਬਰ ਆਜਿਜ਼ ਖ਼ਰਾਸ਼ੀ ਮਕੁਨ।
ਕਸਮ ਰਾ ਬਃ ਤੇਸ਼ਃ ਤਰਾਸ਼ੀ ਤਕੁਨ।

ਜੇ ਤੂੰ ਤਕੜਾ ਜਾਬਰ ਵੀ ਹੈਂ ਤਾਂ ਗਰੀਬਾਂ ਨੂੰ ਨਾ ਸਤਾ ਅਤੇ ਆਪਣੀ ਖਾਧੀ ਕਸਮ ਨੂੰ ਤੇਸੇ ਨਾਲ ਨਾ ਛਿਲ ਅਰਥਾਤ ਤੂੰ ਆਪਣਾ ਬਚਨ ਭੰਗ ਨ ਕਰ।

ਚੁ ਹੱਕ ਯਾਰ ਬਾਸ਼ਦ ਚਿ ਦੁਸ਼ਮਨ ਕੁਨਦ।
ਅਗਰ ਦੁਸ਼ਮਨੀ ਰਾ ਬਸਦ ਤਨ ਕੁਨਦ।

ਜੇ ਰੱਬ ਦੋਸਤ ਹੋਵੇ ਤਾਂ ਦੁਸ਼ਮਣ ਕੀ ਵਿਗਾੜ ਸਕਦਾ ਹੈ, ਭਾਵੇਂ ਉਹ ਸੌ ਗੁਣਾਂ ਵੈਰ ਵੀ ਕਰੇ।

ਖ਼ਸਮ ਦੁਸ਼ਮਨੀ ਗਰ ਹਜ਼ਾਰ ਆਵੁਰਦ।
ਨ ਯਕ ਮੂਇ ਊ ਰਾ ਅਜ਼ਾਰ ਆਵੁਰਦ।

ਜੇ ਵੈਰੀ ਹਜ਼ਾਰਾਂ ਦੁਸ਼ਮਣੀਆਂ ਵੀ ਕਰੇ ਤਾਂ ਉਸ ਦਾ ਵਾਲ ਵਿੰਗਾ ਵੀ ਨਹੀਂ ਕਰ ਸਕਦਾ।

ਅਗਜੇ, ਅਭੰਜੇ, ਅਰੂਪੇ, ਅਰੇਖ।
ਅਗਾਧੇ, ਅਬਾਧੇ, ਅਭਰਮੇ, ਅਲੇਖ।

ਉਹ ਪਰਮੇਸ਼ਰ ਨਾਸ਼ ਰਹਿਤ ਹੈ, ਉਸਦਾ ਰੂਪ ਤੇ ਉਸਦਾ ਚਿਹਨ ਚੱਕਰ ਕੋਈ ਨਹੀਂ। ਉਹ ਬਹੁਤ ਡੂੰਘਾ ਹੈ, ਅਬਿਨਾਸ਼ੀ ਹੈ, ਭਰਮ ਰਹਿਤ ਹੈ, ਅਤੇ ਲੇਖੇ ਵਿੱਚ ਨਹੀਂ ਆ ਸਕਦਾ ਅਰਥਾਤ ਬੇਅੰਤ ਹੈ।

ਅਰਾਗੋ, ਅਰੂਪੋ, ਅਰੇਖੋ, ਅਰੰਗ।
ਅਜਨਮੋ, ਅਬਰਨੋ, ਅਭੂਤੋ, ਅਭੰਗ।

ਉਹ ਰੂਪ, ਰੰਗ ਰਾਗ ਤੇ ਚਿਹਨ ਚੱਕਰ ਤੋਂ ਰਹਿਤ ਹੈ। ਜਨਮ ਤੇ ਵਰਣ ਤੋਂ ਵੀ ਉਪਰ ਹੈ, ਉਹ ਸੂਖਮ ਸਰੂਪ ਤੇ ਨਾਸ਼ ਰਹਿਤ ਹੈ।

ਅਛੇਦੋ, ਅਭੇਦੋ, ਅਕਰਮੋ, ਅਕਾਮ।
ਅਖੇਦੋ, ਅਭੇਦੋ, ਅਭਰਮੋ, ਅਭਾਮ।

ਉਹ ਪਰਮੇਸ਼ਰ ਅਕੱਟ ਤੇ ਭੇਦ ਰਹਿਤ ਹੈ। ਉਹ ਕਰਮ ਚਕ੍ਰ ਤੋਂ ਉੱਤੇ ਅਤੇ ਇੱਛਾ ਰਹਿਤ ਹੈ। ਉਹ ਦੁੱਖਾਂ ਤੇ ਭੇਦ-ਵੰਡਾਂ ਤੋਂ ਉੱਤੇ ਹੈ, ਭਰਮ ਤੋਂ ਬਿਨਾਂ ਹੈ, ਇਸਤਰੀ ਤੋਂ ਬਿਨਾਂ ਹੈ।

ਅਰੇਖੋ, ਅਭੇਖੋ, ਅਲੇਖੋ, ਅਭੰਗ।
ਖੁਦਾਵੰਦ ਬਖ਼ਸ਼ੰਦਃਏ ਰੰਗ ਰੰਗ।

ਉਹ ਪਰਮੇਸ਼ਰ ਰੇਖ, ਭੇਖ ਤੋਂ ਰਹਿਤ ਹੈ, ਲੇਖੇ ਵਿੱਚ ਆ ਨਹੀਂ ਸਕਦਾ, ਨਾਸ਼ ਨਹੀਂ ਹੁੰਦਾ। ਉਹ ਵਾਹਿਗੁਰੂ ਤਰ੍ਹਾਂ ਤਰ੍ਹਾਂ ਦੀਆਂ ਖੁਸ਼ੀਆਂ ਬਖਸ਼ਣ ਵਾਲਾ ਹੈ।

# ਫਤਹਿਨਾਮਾ

| | |
|---|---|
| ਬਨਾਮਿ ਖ਼ੁਦਾਵੰਦਿ ਤੇਗੋ ਤਬਰ। ਖ਼ੁਦਾਵੰਦਿ ਤੀਰੋ ਸਿਨਾਨੋ ਸਿਪਰ। | ਨਾਮ ਲੈ ਕੇ ਤਲਵਾਰ ਤੇ ਛਵੀ ਦੇ ਮਾਲਕ ਦਾ। ਅਤੇ ਤੀਰ ਅਣੀ ਅਤੇ ਢਾਲ ਦੇ ਮਾਲਕ ਦਾ। |
| ਖ਼ੁਦਾਵੰਦਿ ਮਰਦਾਨਿ ਜੰਗ ਆਜ਼ਮਾ। ਖ਼ੁਦਾਵੰਦਿ ਅਸਪਾਨਿ ਪਾ ਦਰ ਹਵਾ। | ਜੰਗ ਵਿਚ ਹੰਢੇ ਹੋਏ ਸੂਰਮਿਆਂ ਦੇ ਵਾਲੀ ਦਾ, ਤੇ ਹਵਾ ਵਰਗੇ ਤੇਜ਼ ਘੋੜਿਆਂ ਵਾਲੇ ਰੱਬ ਦਾ। |
| ਹਮਾ ਕੁ ਤੁਰਾ ਪਾਤਸ਼ਾਹੀ ਬਿਦਾਦ। ਬਮਾ ਦੌਲਤੇ ਦੀਂ ਪਨਾਹੀ ਬਿਦਾਦ। | ਉਸਨੇ ਜਿਸ ਤੈਨੂੰ ਬਾਦਸ਼ਾਹੀ ਦਿਤੀ, ਸਾਨੂੰ ਧਰਮ-ਰੱਖਿਆ ਦਾ ਇਕਬਾਲ ਦਿਤਾ। |
| ਤੁਰਾ ਤੁਰਕ ਤਾਜ਼ੀ ਬਮਕਰੋ ਰਿਆ। ਮਰਾ ਚਾਰਹਸਾਜ਼ੀ ਬਸਿਦਕੋ ਸਫ਼ਾ। | ਤੈਨੂੰ ਦਗੇ ਤੇ ਫਰੇਬ ਭਰੀ ਲੁਟਮਾਰ ਦੀ ਮੁਹਿਮ (ਦਿਤੀ) ਤੇ ਮੈਨੂੰ ਜਿਸ ਸਚਾਈ ਤੇ ਸਾਫ-ਦਿਲੀ ਵਾਲੀ ਤਦਬੀਰ (ਬਖਸ਼ੀ) |
| ਨਾ ਜ਼ੇਬਦ ਤੁਰਾ ਨਾਮ ਅਉਰੰਗਜ਼ੇਬ। ਕਿ ਅਉਰੰਗਜ਼ੇਬਾਂ ਨਿਆਯਦ ਫਰੇਬ। | ਔਰੰਗਜ਼ੇਬ ਨਾਮ ਤੈਨੂੰ ਫਬਦਾ ਨਹੀਂ, ਸ਼ਾਹੀ ਤਖਤਾਂ ਨੂੰ ਸੁਭਾਇਮਾਨ ਕਰਨ ਵਾਲਿਆਂ ਲਈ ਦਗੇ ਫਰੇਬ ਨਹੀਂ ਸ਼ੋਭਦੇ। |
| ਨ ਤਸਬੀਹਤ ਅਜ਼ ਸਜੋਂ ਰਿਸ਼ਤਹਏ ਬੇਸ਼। ਕਜ਼ਾਂ ਦਾਨਾ ਸਾਜ਼ੀ ਵਜ਼ੋ ਦਾਨਾ ਖੇਸ। | ਤੇਰੀ ਤਸਬੀ, ਮਣਕੇ ਧਾਗੇ ਤੋਂ ਵਧ (ਕੁਝ ਭੀ) ਨਹੀਂ ਕਿਉਂਕਿ ਤੂੰ ਉਨ੍ਹਾਂ ਮਣਕਿਆਂ ਨੂੰ ਚੋਗਾ-ਦਾਣਾ ਬਣਾਉਂਦਾ ਤੇ ਇਸ ਧਾਗੇ ਦਾ ਜਾਲ ਵਿਛਾਉਂਦਾ ਹੈ। |
| ਤੂ ਖ਼ਾਕਿ ਪਿਦਰ ਰਾ ਬ ਕਿਰਦਾਰਿ ਜ਼ਿਸਤ। ਬਖ਼ੂਨਿ ਬਿਰਾਦਰ ਬਿਦਾਦੀ ਸਰਿਸ਼ਤ। | ਤੂੰ ਪਿਉ ਦੀ ਮਿਟੀ ਭੈੜੀਆਂ ਕਰਤੂਤਾਂ ਕਰਕੇ ਭਰਾ ਦੇ ਲਹੂ ਨਾਲ ਗੁੰਨ੍ਹੀ ਹੈ। |

| | |
|---|---|
| ਵਜ਼ਾ ਖ਼ਾਂਨਹਏ ਖਾਮ ਕਰਦੀ ਬਿਨਾ।<br>ਬਗਾਇ ਦਰੇ ਦਉਲਤੇ ਖੇਸ਼ ਰਾ। | ਅਤੇ ਉਸ ਮਿਟੀ ਨਾਲ ਆਪਣੀ ਨਾਸ਼ਮਾਨ ਹਕੂਮਤ ਲਈ ਕੱਚੇ ਕੋਠੇ ਦੀ ਨੀਂਹ ਰਖੀ ਹੈ। |
| ਮਨ ਅਕਨੂੰ ਬਅਫਜ਼ਾਲਿ ਪੁਰਸ਼ ਅਕਾਲ।<br>ਕੁਨਮ ਆਬਿਆਹਨ ਚੁਨਾਂ ਬਰਸ਼ਿ ਕਾਲ। | ਮੈਂ ਹੁਣ ਅਕਾਲ ਪੁਰਖ ਦੀ ਕ੍ਰਿਪਾ ਨਾਲ ਲੋਹੇ ਦੇ ਪਾਣੀ (ਤੇਗ ਦੀ ਧਾਰ) ਦੀ ਅਜੇਹੀ ਬਾਰਸ਼ ਕਰਾਂਗਾ। |
| ਕਿ ਹਰਜਿਜ਼ ਅਜ਼ਾਂ ਚਾਰ ਦੀਵਾਰ ਸ਼ੂਮ,<br>ਨਿਸ਼ਾਨਿ ਨ ਮਾਨਦ ਬਰੀਂ ਪਾਕ ਬੂਮ। | ਕਿ ਇਸ ਪਵਿਤ੍ਰ ਧਰਤੀ ਉਤੇ ਉਸ ਭੈੜੀ ਬਸਤੀ ਦਾ ਨਿਸ਼ਾਨ ਨ ਰਹੇਗਾ। |
| ਜ਼ਿ ਕੋਹਿ ਦੱਕਨ ਤਿਸ਼ਨਾਂ ਕਾਮ ਆਮਦੀ।<br>ਜ਼ਿ ਮੇਵਾੜ ਹਮ ਤਲਖ਼ ਜਾਮ ਆਮਦੀ। | ਦੱਖਣ ਦੇ ਪਹਾੜਾਂ ਤੋਂ ਤੂੰ ਪਿਆਸੀ ਸੂਰਤ ਵਿੱਚ ਅਸਫਲ ਮੁੜਿਆ ਤੇ ਮੇਵਾੜ ਤੋਂ ਵੀ ਕੌੜਾ ਘੁੱਟ ਭਰਕੇ ਆਇਆਂ ਹੈਂ। |
| ਬਰੀਂ ਸੂ ਚੂੰ ਅਕਨੂੰ ਨਿਗਾਹਤ ਦਵਦ।<br>ਕਿ ਆਂ ਤਲਖ਼ੀ ਓ ਤਿਸ਼ਨਗੀਯਤ ਰਵਦ। | ਹੁਣ ਜਦ ਤੇਰੀ ਨਜ਼ਰ ਇਸ ਪਾਸੇ ਦੌੜੀ ਹੈ, ਤਾਂ ਤੇਰੀ ਤਲਖੀ ਤੇ ਪਿਆਸ ਜ਼ਰੂਰ ਮਿਟ ਜਾਏਗੀ। |
| ਚੁਨਾਂ ਆਤਸ਼ਿ ਸ਼ੋਰਿ ਨਾਅਲਤ ਨਿਹਮ।<br>ਜ਼ਿ ਪੰਜਾਬ ਆਬਤ ਨ ਖੁਰਦਨ ਦਿਹਮ। | ਮੈਂ ਇਸ ਤਰ੍ਹਾਂ ਤੇਰੇ ਪੈਰਾਂ ਹੇਠ ਅੱਗ ਰਖਾਂਗਾ ਕਿ ਪੰਜਾਬ 'ਚੋਂ ਤੈਨੂੰ ਪਾਣੀ ਨਹੀਂ ਪੀਣ ਦਿਆਂਗਾ। |
| ਚਿ ਸ਼ੁਦ ਗਰ ਸ਼ਿਗਾਲਿ ਬਮਕਰਿ ਰਿਆ।<br>ਹਮੀ ਕੁਸ਼ਤਹ ਦੋ ਬੱਚਹਾਏ ਸ਼ੇਰ ਰਾ। | ਕੀ ਹੋਇਆ ਜ ਗਿੱਦੜ ਨੇ ਦਗ਼ੇ ਨਾਲ ਸ਼ੇਰ ਦੇ ਦੋ ਬੱਚੇ ਮਾਰ ਦਿੱਤੇ। |
| ਚੁ ਸ਼ੇਰਿ ਜ਼ਿਆਂ ਜ਼ਿੰਦਾ ਮਾਨਦ ਹਮੀਂ। ਜ਼ਿ ਤੋ ਇੰਤਕਾਮਿ ਸਤਾਨਦ ਹਮੀ। | ਜਦੋਂ ਕਿ ਖ਼ੂਨੀ ਸ਼ੇਰ ਅਜੇ ਤਕ ਜੀਊਂਦਾ ਹੈ, ਉਹ ਤੇਰੇ ਪਾਸੋਂ ਬਦਲਾ ਲਏਗਾ। |
| ਨ ਦੀਗਰ ਗਰਾਇਮ ਬਨਾਮਿ ਖ਼ੁਦਾਤ।<br>ਕਿ ਦੀਦੇਮ ਖ਼ੁਦਾ ਓ ਕਲਾਮਿ ਖ਼ੁਦਾਤ। | ਮੈਂ ਮੁੜ ਤੇਰੀ ਖ਼ੁਦਾ (ਦੀ ਕਸਮ) ਤੇ ਕੋਈ ਯਕੀਨ ਨਹੀਂ ਰਖਾਂਗਾ ਕਿਉਂਕਿ ਮੈਂ ਇਸ ਨੂੰ ਵੇਖ ਲਿਆ ਹੈ। |

ਬਸੌਗੰਦਿ ਤੋ ਇਅਤਬਾਰਿ ਨਮਾਂਦ। ਮਰਾ ਜੁਜ਼ ਬ ਸ਼ਮਸ਼ੀਰ ਕਾਰਿ ਨਮਾਂਦ।

ਤੇਰੀ ਸਹੁੰ ਉਤੇ ਮੈਨੂੰ ਰਤਾ ਯਕੀਨ ਨਹੀਂ ਰਿਹਾ, ਹੁਣ ਮੈਨੂੰ ਤੇਗ ਫੜਨ ਬਿਨਾ ਕੋਈ ਚਾਰਾ ਨਹੀਂ।

ਤੂ ਈਂ ਗ਼ੁਰਗਿ ਬਾਰਾਂ ਕਸੀਦਹ ਅਗਰ। ਨਿਹਮ ਨੀਜ਼ ਸ਼ੇਰਿ ਜ਼ਿ ਦਾਮਿ ਬਦਰ।

ਜੇ ਤੂੰ ਹੀ ਬੜਾ ਚਾਲਾਕ ਬਘਿਆੜ ਨਿਕਲਿਆਂ ਹੈਂ, ਮੈਂ ਭੀ (ਤੇਰੇ ਟਾਕਰੇ ਤੇ) ਪਿੰਜਰੇ ਚੋਂ ਇਕ ਸਰ (ਖਾਲਸਾ) ਛਡਾਂਗਾ।

ਅਗਰ ਬਾਜ਼ ਗੁਫਤੋ ਸ਼ੁਨੀਦਤ ਬਮਾਸਤ। ਨੁਮਾਇਮ ਤੁਰਾ ਜਾਦਏ ਪਾਕ ਰਾਸਤ।

ਜੇ ਫਿਰ ਮੇਰੇ ਨਾਲ ਤੇਰੀ ਗੱਲ ਬਾਤ ਹੋਈ, ਮੈਂ ਤੈਨੂੰ ਠੀਕ ਰਾਹ ਦਿਖਾਵਾਂਗਾ।

ਬਮੈਦਾਂ ਦੋ ਲਸ਼ਕਰ ਸਫਾ ਰਾ ਸ਼ਵੰਦ। ਜ਼ੂਦੀ ਬਹਮ ਆਸ਼ਕਾਰਾ ਸ਼ਵੰਦ।

ਮੈਦਾਨ ਵਿੱਚ ਦੋ ਫੌਜਾਂ ਕਤਾਰ ਬੰਨ੍ਹ ਲੈਣ, ਛੇਤੀ ਹੀ ਆਪਸ ਵਿਚ ਸਨਮੁਖ ਹੋ ਜਾਣ।

ਮਿਆਨਿ ਦੋ ਮਾਨਦ ਵ ਫਰਸੰਗ ਰਾ। ... ... ...

ਦੋਹਾਂ ਦੇ ਵਿਚਾਕਰ ਦੋ ਫਰਸੰਗ ਦੀ ਵਿਥ ਰਹੇ।

ਅਜ਼ਾਂ ਪਸ ਦਰ ਆਂ ਅਰਸਾਏ ਕਾਰਜ਼ਾਰ। ਮਨ ਆਯਮ ਜਰੀਦਹ ਤੂ ਬਾ ਦੋ ਸਵਾਰ।

ਇਸ ਤੋਂ ਬਾਦ ਉਸ ਮੈਦਾਨਿ ਜੰਗ ਵਿਚ ਮੈਂ ਇਕੱਲਾ ਆਵਾਂਗਾ ਤੇ ਤੂੰ ਦੋ ਘੋੜ-ਚੜ੍ਹੇ ਨਾਲ ਲੈ ਕੇ ਆਵੀਂ।

ਤੂ ਅਜ਼ ਨਾਜ਼ੋ ਨਿਅਮਤ ਸਮਰ ਖ਼ੁਰਦਹਈ। ਜ਼ਿ ਜੰਗੀ ਜਵਾਨਾਂ ਨ ਬਰਖੁਰਦਈ।

ਤੂੰ ਲਾਡ ਪਿਆਰ ਤੇ ਐਸ਼ ਆਰਾਮ ਦੇ ਮੇਵੇ ਤਾਂ ਖਾਧੇ ਹਨ, ਪਰ ਤੂੰ ਜੋਧੇ ਬੀਰਾਂ ਦੇ ਹੱਥ ਨਹੀਂ ਵੇਖੇ।

ਬਮੈਦਾਂ ਬਿਆ ਖੁਦ ਬਤੇਗੋ ਤਬਰ। ਮਕੁਨ ਖਲਕ ਖ਼ੱਲਾਕ ਜ਼ੇਰੋ ਜਬਰ।

ਤੂੰ ਆਪ ਖੁਦ ਤਲਵਾਰ ਤੇ ਛਵੀ ਲੈ ਕੇ ਮੈਦਾਨ ਵਿਚ ਆ, ਖੁਦਾ ਦੀ ਖਲਕਤ ਨੂੰ ਨਾ ਮਰਵਾ।

# ☬ ਅਨੰਦਪੁਰ ਸਾਹਿਬ ਦੇ ਚੌਗਿਰਦੇ ਵਿੱਚ ਦਸਮ ਪਾਤਿਸ਼ਾਹ ਦੇ ਯਾਦਗਾਰੀ ਸਥਾਨ ☬

ਅਨੰਦਪੁਰ ਸਾਹਿਬ ਦੇ ਆਲੇ-ਦੁਆਲੇ ਅਤੇ ਦੂਰ ਨੇੜ੍ਹੇ ਧਰਮ-ਯੁੱਧ ਕੇ ਚਾਇ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਜੋ ਜੰਗਾਂ ਲੜਨੀਆਂ ਪਈਆਂ ਜਾਂ ਦੁਸ਼ਮਣ-ਦਲਾਂ ਨਾਲ ਜੋ ਛੋਟੀਆਂ ਛੋਟੀਆਂ ਝੜਪਾਂ ਹੋਈਆਂ, ਉਹ ਸਿੱਖ ਇਤਿਹਾਸ ਦੀ ਬਹਾਦਰੀ ਦੇ ਕਾਰਨਾਮਿਆਂ ਦੀਆਂ ਕਹਾਵਤਾਂ ਅਤੇ ਅਖਾਣ ਬਣ ਗਏ। ਜਿਸ ਵਿਚੋਂ ਸਿੱਖ ਰਹਿਤ ਮਰਿਆਦਾ, ਸਿੱਖ ਸਭਿਆਚਾਰ ਅਤੇ ਸਿੱਖਾਂ ਦੇ ਗੌਰਵਮਈ ਇਤਿਹਾਸ ਦੀ ਝਲਕ ਮਿਲਦੀ ਹੈ। ਸਿੱਖ ਜੀਵਨ ਜਾਂਚ ਨੂੰ ਵੇਖੀਏ ਤਾਂ ਪਤਾ ਲਗਦਾ ਹੈ ਕਿ ਇਹ ਕਿਵੇਂ ਅਲਬੇਲੇ ਤੇ ਮੌਤ ਨੂੰ ਮਖੌਲਾਂ ਕਰਦੇ ਰਹੇ, ਮਖੌਲਾਂ ਹੀ ਨਹੀਂ ਬਲਕਿ ਘੂਰਦੇ ਰਹੇ ਹਨ। ਲੰਗਰ, ਪੰਗਤ ਅਤੇ ਸੰਗਤ ਸਿੱਖ ਸਭਿਆਚਾਰ ਦੇ ਅੰਗ ਹਨ। ਇਸੇ ਕਰਕੇ ਪੰਥ ਖਾਲਸਾ ਦੇ ਇਤਿਹਾਸ ਨੂੰ ਪੜਚੋਲਦਿਆਂ ਕਿਸੇ ਆਧੁਨਿਕ ਕਵੀ ਨੇ ਡੂੰਘੀ ਅਕੀਦਤ ਵਿਚ ਸਿਰ ਝੁਕਾਉਂਦਿਆਂ ਹੀ ਤਾਂ ਕਿਹਾ ਹੈ:-

ਇੱਕ ਮੁੱਠ ਛੋਲਿਆਂ ਦੀ, ਖਾ ਕੇ ਤੇਰੇ ਲੰਗਰਾਂ ਚੋਂ,

ਘੂਰ-ਘੂਰ ਮੌਤ ਨੂੰ ਡਰਾਏ ਤੇਰਾ ਖਾਲਸਾ।

ਅਸਲ ਵਿੱਚ ਦਸਮ ਪਿਤਾ ਨੂੰ ਅਕਾਲ ਪੁਰਖ ਨੇ ਥਾਪੜਾ ਦੇ ਕੇ ਧਰਮ ਹੇਤ ਸੰਤ ਉਬਾਰਨ, ਦੁਸ਼ਟ ਸੰਘਾਰਨ ਅਤੇ ਪਾਪ-ਜ਼ੁਲਮ ਦੀਆਂ ਜੜ੍ਹਾਂ ਪੁੱਟਣ ਲਈ ਇਸ ਸੰਸਾਰ ਵਿਚ ਘੱਲਿਆ ਸੀ। ਸੋ 42 ਸਾਲ 9 ਮਹੀਨੇ 13 ਦਿਨਾਂ ਵਿੱਚ ਮਨੁੱਖੀ ਜੀਵਨ ਦੇ ਨਿੱਕੇ ਜਿਹੇ ਕਾਲ ਵਿੱਚ ਸੰਘਰਸ਼ ਹੀ ਸੰਘਰਸ਼ ਨਾਲ ਉਹਨਾਂ ਦਾ ਸਰੋਕਾਰ ਰਿਹਾ ਹੈ। ਇਸ ਸੰਸਾਰੀ ਜੀਵਨ ਕਾਲ ਵਿੱਚ ਉਹਨਾਂ ਨੂੰ 14 ਮੁੱਖ ਯੁੱਧਾਂ ਅਤੇ ਦੁਸ਼ਮਣ ਦਲਾਂ ਨਾਲ 6 ਝੜਪਾਂ ਵਿਚ ਪੂਰੇ ਸ਼ਸਤਰਾਂ-ਬਕਤਰਾਂ ਸਹਿਤ ਜੂਝਣਾ ਪਿਆ। ਗੁਰੂ ਸਾਹਿਬ ਨੂੰ ਜਿਨ੍ਹਾਂ 14 ਜੰਗਾਂ ਵਿੱਚ ਜੂਝਣਾ ਪਿਆ ਸਿੱਖ ਇਤਿਹਾਸ ਵਿੱਚ ਉਨ੍ਹਾਂ ਦਾ ਵਿਸਥਾਰ ਸਹਿਤ ਵੇਰਵਾ ਮਿਲਦਾ ਹੈ। 1) ਜੰਗ ਭੰਗਾਣੀ ਜੋ ਗੁਰੂ ਸਾਹਿਬ ਅਤੇ 1688 ਵਿੱਚ ਗੜ੍ਹਵਾਲ ਦੇ ਰਾਜਾ ਫਤਹਿ ਸ਼ਾਹ ਵਿਚਕਾਰ ਹੋਈ। 2) ਨਦੌਣ ਦੀ ਜੰਗ ਜੋ 1691 ਵਿੱਚ ਗੁਰੂ ਜੀ ਤੇ ਭੀਮ ਚੰਦ (ਇੱਕ ਪਾਸੇ) ਅਤੇ ਅਲਫ ਖਾਂ ਮੀਆਂ ਖਾਂ (ਦੂਜੇ ਪਾਸੇ) ਵਿਚਕਾਰ ਹੋਈ। 3) 1695 ਵਿੱਚ ਰੁਸਤਮ ਖਾਂ ਨੂੰ ਭਾਜੜ, ਇਹ ਜੰਗ ਗੁਰੂ ਜੀ ਅਤੇ ਰੁਸਤਮ ਖਾਂ ਵਿਚਾਕਰ ਹੋਈ। 4) ਗੁਲੇਰ ਦੀ ਜੰਗ ਜੋ ਫਰਵਰੀ 1696 ਵਿੱਚ ਗੁਰੂ ਕੇ ਸਿੱਖਾਂ ਗੁਪਾਲ ਗੁਲੇਰੀਆ ਅਤੇ ਹੁਸੈਨੀ ਤੇ ਪਹਾੜੀ ਰਾਜਿਆਂ ਵਿਚਕਾਰ ਹੋਈ। 5) ਭੁਲਾਣ ਦਾ ਜੰਗ ਜੋ ਗੁਰੂ ਜੀ ਤੇ ਸੂਬਾ ਲਾਹੌਰ ਦੇ ਜਰਨੈਲ ਜੁਝਾਰ ਸਿੰਘ

ਆਦਿ ਵਿਚਕਾਰ ਹੋਈ। 6) ਦੂਨ ਬਿਲਾਸਪੁਰ ਦੀ ਜੰਗ ਜੋ 1698 ਵਿੱਚ ਗੁਰੂ ਜੀ ਅਤੇ ਆਲਮ ਚੰਦ ਤੇ ਬਲੀਆ ਚੰਦ ਵਿਚਕਾਰ ਹੋਈ। 7) ਕੀਰਤਪੁਰ ਸਾਹਿਬ ਨੇੜੇ ਜੰਗ ਜੋ ਗੁਰੂ ਜੀ ਅਤੇ ਦੀਨਾ ਬੇਗ ਤੇ ਪੈਂਦੇ ਖਾਂ ਵਿਚਕਾਰ ਹੋਈ। 8) ਲੋਹਗੜ੍ਹ ਦੀ ਜੰਗ (ਅਨੰਦਪੁਰ) ਜੋ ਗੁਰੂ ਜੀ ਅਤੇ ਪਹਾੜੀ ਰਾਜੇ ਤੇ ਜੱਮਤੁੱਲਾ ਖਾਂ ਆਦਿ ਵਿਚਕਾਰ ਹੋਈ। 9) ਨਿਰਮੋਹਗੜ੍ਹ ਦੀ ਜੰਗ ਜੋ ਅਕਤੂਬਰ 1700 ਵਿੱਚ ਗੁਰੂ ਜੀ ਅਤੇ ਪਹਾੜੀ ਰਾਜੇ ਆਦਿ ਵਿਚਕਾਰ ਹੋਈ। 10) ਬਸੌਲੀ ਦੀ ਜੰਗ ਜੋ ਗੁਰੂ ਜੀ ਅਤੇ ਅਜਮੇਰ ਚੰਦ ਵਿਚਕਾਰ ਹੋਈ। 11) ਅਨੰਦਪੁਰ ਸਾਹਿਬ ਦੀ ਜੰਗ (1703) ਜੋ ਗੁਰੂ ਜੀ ਅਤੇ ਪਹਾੜੀ ਰਾਜੇ ਆਦਿ ਵਿਚਕਾਰ ਹੋਈ। 12) ਅਨੰਦਪੁਰ ਸਾਹਿਬ ਦੀ ਜੰਗ (1704) ਜੋ ਗੁਰੂ ਜੀ ਅਤੇ ਪਹਾੜੀ ਰਾਜਿਆਂ, ਸੂਬੇਦਾਰਾਂ, ਰਈਸਾਂ ਅਤੇ ਚੌਧਰੀਆਂ ਵਿਚਕਾਰ ਹੋਈ। 13) ਗੜ੍ਹੀ ਚਮਕੌਰ ਸਾਹਿਬ ਦੀ ਜੰਗ ਜੋ ਗੁਰੂ ਜੀ ਅਤੇ ਪਹਾੜੀ ਰਾਜੇ ਅਤੇ ਸਾਰੇ ਸੂਬੇਦਾਰਾਂ ਆਦਿ ਵਿਚਕਾਰ ਹੋਈ। 14) ਮੁਕਤਸਰ ਸਾਹਿਬ ਦੀ ਜੰਗ ਜੋ ਗੁਰੂ ਜੀ ਅਤੇ ਸੂਬਾ ਸਰਹੰਦ ਦੀਆਂ ਫੌਜਾਂ ਵਿਚਕਾਰ ਹੋਈ।

ਗੁਰੂ ਗੋਬਿੰਦ ਸਿੰਘ ਨੇ ਆਪਣੇ ਜੀਵਨ ਕਾਲ ਦੀ 15ਵੀਂ ਲੜਾਈ ਆਪ ਖੁਦ ਨਹੀਂ ਲੜੀ। ਸਿਰਫ ਔਰੰਗਜ਼ੇਬ ਦੇ ਪੁੱਤਰਾਂ ਦੀ ਗੱਦੀ ਨਸ਼ੀਨੀ ਲਈ ਹੋਈ ਜੰਗ ਵਿੱਚ ਬਹਾਦਰ ਸ਼ਾਹ ਦੀ ਬੇਨਤੀ ਮੰਨਦੇ ਹੋਏ ਉਸ ਦੀ ਮੱਦਦ ਲਈ ਜਾਜੂ ਦੇ ਸਥਾਨ ਵਿਖੇ ਆਪਣੇ ਯੋਧੇ ਉਸ ਦੀ ਮੱਦਦ ਲਈ ਭੇਜੇ ਅਤੇ ਉਸ ਜੰਗ ਵਿੱਚ ਬਹਾਦਰ ਸ਼ਾਹ ਦੀ ਜਿੱਤ ਹੋਈ ਅਤੇ ਉਹ ਦਿੱਲੀ ਦਾ ਬਾਦਸ਼ਾਹ ਬਣਿਆ।

ਇਨ੍ਹਾਂ ਜੰਗਾਂ ਤੋਂ ਇਲਾਵਾ ਕੁਝ ਛੋਟੀਆਂ ਛੋਟੀਆਂ ਝੜਪਾਂ ਵੀ ਹੋਈਆਂ, ਜਿਨ੍ਹਾਂ ਦੀ ਗਿਣਤੀ ਛੇ ਹੈ। 1) ਸ੍ਰੀ ਨਗਰ ਜੋ ਗੁਰੂ ਕੇ ਸਿੱਖਾਂ ਅਤੇ ਪਹਾੜੀ ਰਾਜਿਆਂ ਵਿਚਕਾਰ ਹੋਈ। 2) ਅਲਸੂਨ ਗੁਰੂ ਕੇ ਸਿੱਖਾਂ ਅਤੇ ਪਿੰਡ ਵਾਸੀਆਂ ਵਿਚਕਾਰ ਹੋਈ। 3) ਬਜਰੂੜ ਵਿਚ ਝੜਪ ਗੁਰੂ ਕੇ ਸਿੱਖਾਂ ਅਤੇ ਪਿੰਡ ਵਾਸੀਆਂ ਵਿੱਚ ਹੋਈ। 4) ਨੂਹੋਂ ਪਿੰਡ ਵਿਚ ਝੜਪ, ਗੁਰੂ ਕੇ ਸਿੰਘਾਂ ਤੇ ਪਿੰਡ ਵਾਸੀਆਂ ਵਿੱਚ ਹੋਈ। 5) ਚਮਕੌਰ ਸਾਹਿਬ, ਗੁਰੂ ਜੀ ਅਤੇ ਅਲਫ ਖਾਂ ਤੇ ਸੈਦਾ ਬੇਗ ਵਿਚਕਾਰ ਝੜਪ ਹੋਈ। 6) ਰੋਪੜ ਦੀ ਝੜਪ ਜੋ ਗੁਰੂ ਜੀ ਅਤੇ ਰੋਪੜ ਦੇ ਪਠਾਣਾਂ ਵਿਚਕਾਰ ਹੋਈ।

ਇਨ੍ਹਾਂ ਜੰਗਾਂ ਅਤੇ ਝੜਪਾਂ ਦੇ ਕਾਰਨ ਅਨੰਦਪੁਰ ਸਾਹਿਬ ਦੇ ਆਲੇ-ਦੁਆਲੇ ਅਤੇ ਦੂਰ ਨੇੜੇ ਗੁਰੂ ਸਾਹਿਬ ਅਤੇ ਉਨ੍ਹਾਂ ਦੇ ਸਿੰਘਾਂ ਨੂੰ ਜਾਣਾ ਪਿਆ। ਇਹ ਸਾਰੇ ਨਗਰ ਜਾਂ ਪਿੰਡ ਸਿੱਖ ਇਤਿਹਾਸ ਦੇ ਨਕਸ਼ੇ ਉੱਤੇ ਉੱਭਰ ਆਏ ਹਨ, ਜਿਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ:-

**1. ਭਲਾਣ:-** ਇਹ ਥਾਣਾ ਨੂਰਪੁਰ ਬੇਦੀ ਦਾ ਪਿੰਡ, ਜ਼ਿਲ੍ਹਾ ਰੂਪਨਗਰ ਵਿੱਚ ਹੈ। ਇਹ ਪਹਿਲਾਂ ਜ਼ਿਲ੍ਹਾ ਹੁਸ਼ਿਆਰਪੁਰ ਦੀ ਤਹਿਸੀਲ ਊਨਾ ਵਿਚ ਵੀ ਪੈਂਦਾ

ਸੀ। ਜੋ ਰੇਲਵੇ ਸਟੇਸ਼ਨ ਨਵਾਂ ਸ਼ਹਿਰ ਤੋਂ 16 ਮੀਲ ਪੂਰਬ ਵੱਲ ਹੈ। ਦਿਲਾਵਰ ਖਾਂ ਅਤੇ ਉਸ ਦੇ ਪੁੱਤਰ ਨੂੰ ਸ਼ਿਕੱਸਤ ਦੇਣ ਲਈ ਗੁਰੂ ਗੋਬਿੰਦ ਸਿੰਘ ਜੀ ਇੱਥੇ ਆਏ ਸਨ।

ਗੁਰੂ ਸਾਹਿਬ ਨੈਣਾਂ ਦੇਵੀ ਤੋਂ ਖੇੜਾ ਕਲਮੋਟ (ਗੁਰਪਲਾਹ) ਅਤੇ ਟਿੱਬਾ ਟੱਪਰੀਆਂ ਤੋਂ ਪੀਰ ਨਗਾਹਾ (ਲਾਲ ਸਿੰਗੀ) ਤੱਕ ਨਿੱਕੀਆਂ ਪਹਾੜੀਆਂ ਨਾਲ ਘਿਰੀ ਇਸ ਸ਼ਾਂਤ-ਸ਼ੀਤਲ ਵਾਦੀ ਨੂੰ ਹੀ ਆਪਣੀ ਪਵਿੱਤਰ ਚਰਨ-ਧੂੜ ਨਾਲ ਪਾਰ ਕਰਦੇ ਰਹੇ।

ਇਸ ਵਾਦੀ ਵਿੱਚ ਕਟੋਚ ਰਾਜਪੂਤਾਂ ਦਾ ਰਾਜ ਸੀ। ਇਸਦਾ ਮੁੱਖ ਕੇਂਦਰ ਭਬੌਰ ਸੀ। ਆਪਣੀ ਪਰਵਾਜ਼ ਦੌਰਾਨ ਗੁਰੂ ਸਾਹਿਬ ਭਬੌਰ ਪਧਾਰੇ ਸਨ। ਉਨ੍ਹਾਂ ਆਪਣੀ ਠਹਿਰ ਦੌਰਾਨ ਚੌਪਈ ਸਾਹਿਬ ਦਾ ਉਚਾਰਨ ਕੀਤਾ ਸੀ। ਇੱਥੇ ਅੱਜ ਇਤਿਹਾਸਕ ਗੁਰਦੁਆਰਾ ਭਬੌਰ ਸਾਹਿਬ ਸੁਸ਼ੋਭਿਤ ਹੈ। ਭਬੌਰ ਦੇ ਆਖਰੀ ਰਾਜੇ ਵਿਨੈ ਚੰਦ ਕਟੋਚ ਦੇ ਪੂਰਵਜਾਂ ਨੇ ਭੰਗਾਣੀ ਦੇ ਯੁੱਧ ਵਿੱਚ ਗੁਰੂ ਸਾਹਿਬ ਦਾ ਸਾਥ ਦਿੱਤਾ ਸੀ। ਗੁਰੂ ਸਾਹਿਬ ਨੇ ਭੰਗਾਣੀ ਦੀ ਜਿੱਤ ਮਗਰੋਂ ਇਸ ਕਟੋਚ ਰਾਜੇ ਨੂੰ ਵੀ ਸਨਮਾਨਿਤ ਕੀਤਾ ਸੀ। ਸਨਮਾਨ ਵਜੋਂ ਦਿੱਤੀ ਗਈ ਕਟਾਰ ਅਜੇ ਵੀ ਇਸ ਖਾਨਦਾਨ ਦੀ ਸੋਢਵਾਂ (ਭਲਾਣ) ਸ਼ਾਖਾ ਨੇ ਸਤਿਕਾਰ ਨਾਲ ਸੰਭਾਲੀ ਹੋਈ ਹੈ।

ਇਸ ਕਟੋਚ ਖਾਨਦਾਨ ਦੀਆਂ ਜਸਵਾਲ, ਡਡਵਾਲ, ਸੁਵੱਈਆਂ, ਗੁਲੇਰੀਆ ਅਤੇ ਲੱਡੂ ਸ਼ਾਖਾਵਾਂ ਹਨ। ਭਬੌਰ ਦੇ ਆਖਰੀ ਰਾਜੇ ਰਾਏ ਵਿਨੈ ਚੰਦ ਦੇ ਸੱਤ ਪੁੱਤਰ ਸਨ। ਉਸਨੇ ਆਪਣੇ ਰਾਜ ਨੂੰ ਸੱਤ ਰਿਆਸਤਾਂ (ਜੈਲਾਂ) ਵਿੱਚ ਵੰਡ ਦਿੱਤਾ। ਇਹ ਰਿਆਸਤਾਂ ਅਜ਼ਾਦੀ ਦੀ ਪ੍ਰਾਪਤੀ ਤੱਕ ਕਾਇਮ ਰਹੀਆਂ। ਇਨ੍ਹਾਂ ਦੇ ਨਾਂ ਇਸ ਪ੍ਰਕਾਰ ਹਨ:- 1) ਭਬੌਰ (ਬਨਗੜ੍ਹ) 2) ਪਾਲਕਵਾਹ 3) ਨੰਗਲ ਕਲਾਂ (ਟਾਹਲੀਵਾਲ) 4) ਸੋਢਵਾਂ (ਭਲਾਣ) 5) ਸ਼ਾਖਪੁਰ 6) ਵਸਾਲ (ਲਾਲਪੁਰ) 7) ਝਾਂਡੀਆਂ।

ਇਨ੍ਹਾਂ ਸਾਰੇ ਥਾਵਾਂ ਤੇ ਜਾਂ ਇਨ੍ਹਾਂ ਦੇ ਇਰਦ--ਗਿਰਦ ਗੁਰੂ ਜੀ ਨਾਲ ਸੰਬੰਧਿਤ ਕੋਈ ਨਾ ਕੋਈ ਯਾਦਗਾਰ ਕਾਇਮ ਹੈ। ਭਬੌਰ ਸਾਹਿਬ, ਭਲਾਣ, ਖੇੜਾ ਕਲਮੋਟ, ਵਸਾਲ ਅਤੇ ਗੁਰਪਲਾਹ ਵਿਖੇ ਇੱਤਿਹਾਸਕ ਗੁਰਦੁਆਰੇ ਹਨ। ਭਲਾਣ ਵਿਖੇ ਮੁਗਲਾਂ ਦੀ ਚੌਕੀ ਤੋਂ ਕੇਵਲ 100 ਮੀਟਰ ਦੀ ਦੂਰੀ ਤੇ ਗੁਰੂ ਸਾਹਿਬ ਨੇ ਦੀਵਾਨ ਸਜਾਇਆ ਸੀ। ਉੱਥੇ ਗੁਰਦੁਆਰਾ ਦਸਮੇਸ਼ ਗੜ੍ਹ ਉਸਾਰਿਆ ਗਿਆ ਹੈ।

ਸੋਢਵਾਂ (ਭਲਾਣ) ਸ਼ਾਖਾ ਦੇ ਆਖਰੀ ਰਾਏ ਬਹਾਦੁਰ ਰਾਏ ਹਰੀ ਚੰਦ ਪੰਜਾਬ ਅਸੈਂਬਲੀ ਦੇ ਮੈਂਬਰ ਰਹੇ। ਉਨ੍ਹਾਂ ਦੇ ਬਜ਼ੁਰਗਾਂ ਨੂੰ ਗੁਰੂ ਜੀ ਵਲੋਂ ਸੌਂਪੀ ਗਈ ਤਲਵਾਰ ਅੱਜ ਵੀ ਉਨ੍ਹਾਂ ਦੇ ਸਪੁੱਤਰ ਸ੍ਰੀ ਕੰਵਰ ਕੰਵਲ ਸਿੰਘ ਨੇ ਸ਼ਰਧਾ ਨਾਲ ਸੰਭਾਲੀ ਹੋਈ ਹੈ। ਸੋਢਵਾਂ ਸ਼ਾਖਾ ਦੇ ਵਰਤਮਾਨ ਮੁਖੀ ਟਿੱਕਾ ਸ਼ਿਵ ਚੰਦ ਪੁੱਤਰ ਰਾਏ ਬਹਾਦੁਰ ਰਾਏ ਹਰੀ ਚੰਦ ਹਨ। ਉਹ ਸਮਾਜ-ਸੁਧਾਰਕ ਆਗੂ ਦੇ ਤੌਰ ਤੇ ਜਾਣੇ ਜਾਂਦੇ ਹਨ। ਉਹ

ਸਮਾਜ-ਸੁਧਾਰ ਤੇ ਵਿਕਾਸ ਨਾਲ ਸੰਬੰਧਿਤ ਬਹੁਤ ਸਾਰੀਆਂ ਸੰਸਥਾਵਾਂ ਨਾਲ ਜੁੜੇ ਹੋਏ ਹਨ। ਉਹ ਸ਼੍ਰੋਮਣੀ ਅਕਾਲੀ ਦਲ ਦੀ ਟਿਕਟ ਤੇ ਨੰਗਲ ਹਲਕੇ ਤੋਂ ਚੋਣ ਵੀ ਲੜ ਚੁੱਕੇ ਹਨ। ਨੂਰਪੁਰ ਬੇਦੀ ਅਤੇ ਅਨੰਦਪੁਰ ਸਾਹਿਬ ਵਿਕਾਸ ਬਲਾਕਾਂ ਦੇ ਚੇਅਰਮੈਨ ਵੀ ਰਹੇ ਹਨ। ਸਹਿਜਧਾਰੀ ਸਿੱਖ ਆਗੂ ਦੇ ਨਾਤੇ ਜ਼ਿਲ੍ਹੇ ਦੀ ਅਕਾਲੀ ਸਿਆਸਤ ਵਿੱਚ ਉਨ੍ਹਾਂ ਦਾ ਨਿਵੇਕਲਾ ਸਥਾਨ ਹੈ।

300 ਸਾਲਾ ਸਾਜਨਾ ਦਿਵਸ ਦੇ ਸ਼ੁਭ ਅਵਸਰ ਤੇ ਗੁਰੂ ਕੀ ਨਗਰੀ ਅਨੰਦਪੁਰ ਸਾਹਿਬ ਦਾ ਕਾਇਆ ਕਲਪ ਕੀਤਾ ਜਾ ਚੁੱਕਾ ਹੈ। ਸਮੇਂ ਦੀ ਲੋੜ ਹੈ ਕਿ ਗੁਰੂ ਜੀ ਨਾਲ ਸੰਬੰਧਿਤ ਇਸ ਇਲਾਕੇ ਵਿੱਚ ਬਿਰਾਜਮਾਨ ਯਾਦਗਾਰਾਂ ਅਤੇ ਨਿਸ਼ਾਨੀਆਂ ਦੀ ਸੰਭਾਲ ਕੀਤੀ ਜਾਵੇ ਅਤੇ ਉਨ੍ਹਾਂ ਸੰਬੰਧੀ ਗਾਥਾ ਨੂੰ ਕਿਤਾਬੀ ਰੂਪ ਦਿੱਤਾ ਜਾਵੇ।

ਮਾਨਯੋਗ ਰਾਜਾ ਸਲਾਹੀ ਚੰਦ ਨੂੰ ਗੁਰੂ ਸਾਹਿਬ ਨੇ ਆਪਣੀ ਹੱਥਲੀ ਕਟਾਰ ਦਿੱਤੀ ਅਤੇ ਰਾਜਾ ਸਾਹਿਬ ਭਲਾਣ ਨੂੰ ਆਪਣੀ ਸ੍ਰੀ ਸਾਹਿਬ ਦਿੱਤੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਅਬਦੁੱਲਾ ਖਾਂ ਜੋ ਬਜਰੂੜ ਦਾ ਨਵਾਬ ਸੀ ਉਸ ਨੂੰ ਮਾਰਿਆ। ਉਸ ਲੜਾਈ ਵਿੱਚ 1200 ਮੁਸਲਮਾਨ ਮਾਰੇ ਗਏ ਅਤੇ 29 ਸਿੰਘ ਸ਼ਹੀਦ ਹੋਏ। ਮਹਾਰਾਜ ਬਜਰੂੜ ਵਿੱਚ ਤਿੰਨ ਦਿਨ ਰਹੇ, ਇਨ੍ਹਾਂ ਸਿੰਘਾਂ ਦਾ ਸੰਸਕਾਰ ਅਬਿਆਣਾ ਅਤੇ ਬਜਰੂੜ ਵਿਚ ਕੀਤਾ ਗਿਆ। ਬਜਰੂੜ ਤੋਂ ਭਲਾਣ ਰਾਜਾ ਸਲਾਹੀ ਚੰਦ ਨੂੰ ਨਾਲ ਲੈ ਕੇ ਆਏ। ਭਲਾਣ ਤੋਂ ਉਨਾ ਬਜਰੂੜ ਸੜਕ ਦਾ ਜ਼ਿਕਰ ਵੀ ਆਉਂਦਾ ਹੈ। ਇਸ ਵਿੱਚ 11 ਕਰਮ ਦੀ ਸੜਕ ਦੀ ਚੌੜਾਈ ਲਿਖੀ ਹੈ। ਭਲਾਣ ਦੇ ਰਾਜਾ ਸਾਹਿਬ ਨੂੰ ਨਾਲ ਲੈ ਕੇ ਰਾਜਾ ਸਲਾਹੀ ਚੰਦ ਨੇ ਗੁਰੂ ਮਹਾਰਾਜ ਨਾਲ ਖੇੜਾ ਕਲਮੋਟ ਤੇ ਹਮਲਾ ਕੀਤਾ। ਉੱਥੇ ਬਹੁਤ ਸਾਰੇ ਮੁਸਲਮਾਨ ਮਾਰੇ ਗਏ।

ਗੁਰੂ ਮਹਾਰਾਜ ਜੀ ਨੇ ਖੁਸ਼ ਹੋ ਕੇ ਰਾਜਾ ਭਲਾਣ ਨੂੰ ਆਪਣੀ ਤਲਵਾਰ ਦਿੱਤੀ ਅਤੇ ਰਾਜਾ ਸਲਾਹੀ ਚੰਦ ਨੂੰ ਆਪਣੀ ਕਟਾਰ ਦਿੱਤੀ। ਇਸ ਤਰ੍ਹਾਂ ਦਾ ਵਰਨਣ ਸੂਰਜ ਪ੍ਰਕਾਸ਼, ਦਸਮੇਸ਼ ਪ੍ਰਕਾਸ਼ ਅਤੇ ਗੁਰੂ ਮਹਾਰਾਜ ਜੀ ਦੇ ਆਪਣੇ ਹੱਥੀਂ ਲਿਖੀਆਂ ਲੜਾਈਆਂ ਦੇ ਛੋਟੇ ਗ੍ਰੰਥਾਂ ਵਿੱਚ ਵੀ ਆਉਂਦਾ ਹੈ। ਇਸ ਤੋਂ ਬਾਅਦ ਖੇੜਾ ਕਲਮੋਟ ਤੋਂ ਗੁਰੂ ਮਹਾਰਾਜ ਜਿੱਤ ਪ੍ਰਾਪਤ ਕਰ ਕੇ ਪਿੰਡ ਗੁਰਪਲਾਹ ਅਤੇ ਉੱਥੋਂ ਭਬੌਰ ਸਾਹਿਬ ਗਏ। ਉਸ ਵਕਤ ਰਾਜਾ ਰਤਨ ਚੰਦ ਵਣਗੜ੍ਹ ਬਭੌਰ ਸਾਹਿਬ ਤੇ ਰਾਜ ਕਰਦੇ ਸਨ। ਉਹ ਸ਼ਿਕਾਰ ਖੇਡਦੇ ਹੋਏ ਗੁਰੂ ਗੋਬਿੰਦ ਸਿੰਘ ਮਹਾਰਾਜ ਜੀ ਨੂੰ ਮਿਲੇ, ਉਹ ਗੁਰੂ ਸਾਹਿਬ ਨੂੰ ਆਪਣੇ ਮਹਿਲਾਂ ਵਿੱਚ ਲੈ ਗਏ। ਉੱਥੇ ਭਬੌਰ ਸਾਹਿਬ ਦੇ ਕਿਲ੍ਹੇ ਵਿੱਚ ਗੁਰੂ ਮਹਾਰਾਜ ਨੇ ਕੁਝ ਸਮਾਂ ਬਿਤਾਇਆ। ਇਸ ਸਥਾਨ 'ਤੇ ਗੁਰੂ ਸਾਹਿਬ ਨੇ ਚੌਪਈ ਸਾਹਿਬ, 'ਹਮਰੀ ਕਰੋ ਹਾਥ ਦੇ ਰਛਾ, ਪੂਰਨ ਹੋਇ ਚਿਤ ਕੀ ਇਛਾ', ਦਾ ਉਚਾਰਨ ਕੀਤਾ ਸੀ। ਇੱਥੇ ਤਮਾਮ ਲੱਡੂ ਖਾਨਦਾਨ ਦੇ ਰਾਜੇ ਗੁਰੂ ਸਾਹਿਬ ਦੀ ਸੇਵਾ ਵਿੱਚ

ਹਾਜ਼ਰ ਰਹਿੰਦੇ ਸਨ। ਗੁਰੂ ਸਾਹਿਬ ਜੀ ਦੇ ਜਾਣ ਤੋਂ ਬਾਅਦ ਮੁਗਲ ਬਾਦਸ਼ਾਹ ਨੇ ਪਹਿਲੇ ਵਸਾਲ, ਲਾਲਪੁਰ, ਬੜਵਾ ਤੇ ਹਮਲਾ ਕੀਤਾ ਪਰ ਉੱਥੇ ਸਾਰਾ ਰਾਜਾ ਖਾਨਦਾਨ ਸ਼ਹੀਦ ਹੋ ਗਿਆ। ਸਿਰਫ ਇੱਥੇ ਬਹੁ ਰਾਣੀ ਬਚ ਸਕੀ ਜੋ ਕਿ ਗਰਭਵਤੀ ਸੀ ਅਤੇ ਉਹ ਸੰਘੋਲ ਪਿੰਡ ਵਿੱਚ, ਆਪਣੇ ਪੇਕੇ ਘਰ ਬੱਚੇ ਨੂੰ ਜਨਮ ਦੇਣ ਵਾਸਤੇ ਗਈ ਹੋਈ ਸੀ। ਹੁਣ ਉਨ੍ਹਾਂ ਦਾ ਖਾਨਦਾਨ ਉਸ ਲੜਕੇ ਦਾ ਹੀ ਪਰਿਵਾਰ ਹੈ। ਇਸ ਤੋਂ ਬਾਅਦ ਮੁਗਲ ਬਾਦਸ਼ਾਹ (ਔਰੰਗਜ਼ੇਬ) ਨੇ ਹਮਲਾ ਕਰਨ ਦਾ ਆਦੇਸ਼ ਦਿੱਤਾ ਤਾਂ ਇੱਥੇ ਵੀ ਬੜੀ ਘਮਸਾਨ ਦੀ ਲੜਾਈ ਹੋਈ। ਇੱਥੇ ਰਾਜਾ ਖਾਨਦਾਨ ਦੇ ਤਕਰੀਬਨ ਸਾਰੇ ਆਦਮੀ ਮਾਰੇ ਗਏ ਅਤੇ ਰਾਣੀਆਂ ਦੌੜ ਕੇ ਸ਼ਿਵਾਲਿਕ ਦੇ ਜੰਗਲ ਵਿੱਚ ਚਲੀਆਂ ਗਈਆਂ। ਉਹ ਜਗ੍ਹਾ ਹੁਣ ਵੀ ਭਲਾਣ-ਖੱਡ ਦੇ ਨਾਮ ਅਤੇ ਰਾਜਾ ਸਾਹਿਬ ਦੇ ਮਹਿਲ ਦੇ ਨਾਂ ਨਾਲ ਪ੍ਰਸਿੱਧ ਹੈ। ਜੰਗਲ ਵਿੱਚ ਇੱਕ ਖੂਹ ਵੀ ਮੌਜੂਦ ਹੈ। ਬਾਕੀ ਜੋ ਰਾਜਪੂਤ ਭਲਾਣ ਵਿੱਚ ਵਸੇ ਉਹ ਸਾਰੇ ਮੁਸਲਮਾਨ ਬਣ ਗਏ। ਮਾਨਯੋਗ ਮਹਾਰਾਜਾ ਰਣਜੀਤ ਸਿੰਘ ਨੇ ਦੁਬਾਰਾ ਰਾਜਾ ਨਿਹਾਲ ਚੰਦ ਨੂੰ ਜਗੀਰ ਵਜੋਂ ਗਿਆਰਾਂ ਪਿੰਡ ਜੋ ਪਹਿਲਾਂ ਉਨ੍ਹਾਂ ਕੋਲ ਸਨ ਵਾਪਸ ਦੇ ਦਿੱਤੇ। ਮਾਨਯੋਗ ਰਾਜਾ ਸਲਾਹੀ ਚੰਦ ਵਾਲੀ ਕਟਾਰ ਰਾਏ ਬਿਕਰਮ ਚੰਦ ਦੇ ਮਤਬੰਨੇ ਕੋਲ ਹੈ। ਭਲਾਣ ਵਾਲੀ ਤਲਵਾਰ ਰਾਇ ਸਾਹਿਬ ਰਾਏ ਬਹਾਦੁਰ ਹਰੀ ਚੰਦ ਦੇ ਦੂਜੇ ਪੁੱਤਰ ਕੰਵਰ ਕੰਵਲ ਸਿੰਘ ਜੀ ਕੋਲ ਸ਼ੁਸੋਭਿਤ ਹੈ। ਰਾਇ ਬਹਾਦੁਰ ਹਰੀ ਚੰਦ ਜੀ ਦੇ ਵੱਡੇ ਲੜਕੇ ਦਾ ਨਾਂ ਟਿੱਕਾ ਸ਼ਿਵ ਚੰਦ ਹੈ। ਦੂਜੇ ਲੜਕੇ ਦਾ ਨਾਮ ਕੰਵਰ ਕੰਵਲ ਸਿੰਘ ਹੈ। ਕੰਵਰ ਨਿਰਮਲ ਸਿੰਘ ਡੀ.ਆਈ.ਜੀ. ਅਤੇ ਕੰਵਰ ਮਹਿੰਦਰ ਸਿੰਘ ਮਿਲਟਰੀ ਵਿੱਚੋਂ ਕਰਨਲ ਦੇ ਅਹੁਦੇ ਤੋਂ ਰਿਟਾਇਰ ਹੋ ਚੁੱਕੇ ਹਨ।

2. **ਨਦੌਣ**:- ਇੱਥੇ 20 ਮਾਰਚ, 1691 ਅਲਫ ਖਾਂ, ਕਿਰਪਾਲ ਕਟੋਚੀ ਅਤੇ ਦਿਆਲ ਬਿਝੜਵਾਲੀਆ ਵਿਚਕਾਰ ਜੰਗ ਹੋਇਆ ਸੀ। ਇਹ ਸਥਾਨ ਜ਼ਿਲ੍ਹਾ ਕਾਂਗੜਾ, ਹਮੀਰਪੁਰ ਤਹਿਸੀਲ, ਥਾਣਾ ਜੁਆਲਾਜੀ ਕਟੋਚ ਰਾਜਪੂਤ ਦੀ ਪੁਰਾਣੀ ਰਾਜਧਾਨੀ, ਜੋ ਕਾਂਗੜੇ ਤੋਂ ਦਸ ਪੰਦਰਾਂ ਕੋਹ ਦੂਰ ਹੈ, ਧੌਲਾ ਸਿੰਘੀ ਤੇ ਕਾਲੀ ਧਾਰ ਦੇ ਵਿਚਕਾਰ ਬਿਆਸ ਦੇ ਕਿਨਾਰੇ ਤੇ ਹੈ। ਮੀਆਂ ਖਾਂ ਤੇ ਅਲਫ ਖਾਂ ਨੂੰ ਪਹਾੜੀ-ਰਾਜਿਆਂ ਪਾਸੋਂ ਲਗਾਨ ਵਸੂਲਣ ਲਈ ਭੇਜਿਆ ਗਿਆ। ਇਹ ਦੋਵੇਂ ਜਰਨੈਲ ਜੰਮੂ ਦੀ ਸ਼ਾਹੀ-ਹਵੇਲੀ ਵਿੱਚ ਬੈਠੇ ਵਿਚਾਰਾਂ ਕਰ ਰਹੇ ਸਨ, ਕਿ ਪਹਾੜੀ ਰਾਜਿਆਂ ਪਾਸੋਂ ਕਿਹੜਾ ਢੰਗ ਅਪਣਾ ਕੇ ਖਿਰਾਜ ਉਗਰਾਹਿਆ ਜਾਵੇ? ਜੰਗ ਵੀ ਨਾ ਕਰਨੀ ਪਏ, ਜਾਨੀ ਤੇ ਮਾਲੀ ਨੁਕਸਾਨ ਵੀ ਨਾ ਹੋਵੇ ਤੇ ਲਗਾਨ ਵੀ ਵਸੂਲ ਹੋ ਜਾਵੇ। ਵਿਚਾਰ ਤੋਂ ਬਾਅਦ ਫੈਸਲਾ ਹੋਇਆ ਕਿ ਮੀਆਂ ਖਾਨ ਜੰਮੂ ਦੇ ਇਰਦ-ਗਿਰਦ ਦਾ ਖਿਰਾਜ ਇਕੱਠਾ ਕਰੇਗਾ ਅਤੇ ਅਲਫ ਖਾਂ ਪਹਿਲਾਂ ਕਿਰਪਾਲ ਕਟੋਚੀਏ, ਕਾਂਗੜੇ ਦੇ ਰਾਜੇ ਨੂੰ ਅਚਨਚੇਤ ਜਾ ਘੇਰੇ ਤੇ ਪਿਆਰ ਜਾਂ ਰੋਅਬ ਨਾਲ ਲਾਲਚ ਦੇ ਕੇ ਖਿਰਾਜ ਵਿੱਚ ਰਿਆਇਤੀ ਦੇ ਕੇ ਆਪਣੇ ਨਾਲ ਮਿਲਾਵੇ ਤੇ ਫਿਰ ਉਸ ਦੀ ਮੱਦਦ ਨਾਲ ਬਾਕੀ

ਪਹਾੜੀ-ਰਾਜਿਆਂ ਪਾਸੋਂ ਖਿਰਾਜ ਇਕੱਠਾ ਕਰੇ। ਇਸੇ ਨੀਤੀ ਅਨੁਸਾਰ ਅਲਫ ਖਾਂ ਨੇ ਕਿਰਪਾਲ ਕਟੋਚੀ ਅਤੇ ਦਿਆਲ ਬਿਝੜੂਵਾਲੀਏ ਨੂੰ ਅੱਧਾ ਖਿਰਾਜ ਦੇਣ ਲਈ ਮਨਾ ਲਿਆ ਅਤੇ ਇਨ੍ਹਾਂ ਪਾਸੋਂ ਮੱਦਦ ਲਈ, ਜਦ ਕਿ ਥੋੜ੍ਹਾ ਸਮਾਂ ਪਹਿਲਾਂ ਸਾਰੇ ਪਹਾੜੀ ਰਾਜਿਆਂ ਦੀ ਸਹਿਮਤੀ ਹੋਈ ਸੀ ਕਿ ਅੱਗੇ ਤੋਂ ਮੁਗਲੀਆਂ ਹਕੂਮਤ ਨੂੰ ਕੋਈ ਕੌਡੀ ਨਾ ਦੇਵੇ ਤੇ ਲੋੜ ਪਵੇ ਤਾਂ ਇਨ੍ਹਾਂ ਨਾਲ ਜੰਗ ਕੀਤੀ ਜਾਵੇ। ਪਰ ਕਟੋਚ ਰਾਜਾ ਇਸ ਸਹਿਮਤੀ ਤੋਂ ਮੁਨਕਰ ਹੋ ਕੇ ਅਲਫ ਖਾਂ ਨਾਲ ਮਿਲ ਗਿਆ ਅਤੇ ਨਾਲ ਹੀ ਸਲਾਹ ਦਿੱਤੀ ਕਿ ਜੇਕਰ ਭੀਮ ਚੰਦ ਕਹਿਲੂਰੀਆ ਲਗਾਨ ਦੇਵੇ ਤਾਂ ਬਾਕੀ ਸਭ ਦੇ ਦੇਣਗੇ। ਇਸ ਲਈ ਭੀਮ ਚੰਦ ਨੂੰ ਅਲਫ ਖਾਂ ਪਾਸੋਂ ਚਿੱਠੀ ਲਿਖਵਾ ਭੇਜੀ ਕਿ ਜਾਂ ਤਾਂ ਖਿਰਾਜ ਦੀ ਰਕਮ ਦਿਓ ਜਾਂ ਫਿਰ ਜੰਗ ਕਰੋ। ਭੀਮ ਚੰਦ ਨੇ ਜੰਗ ਕਰਨਾ ਕਬੂਲਿਆ ਤੇ ਗੁਰੂ ਸਾਹਿਬ ਪਾਸੋਂ ਮੱਦਦ ਮੰਗੀ। ਗੁਰੂ ਸਾਹਿਬ ਨੇ ਇਨ੍ਹਾਂ ਦੀ ਬੇਨਤੀ ਮੰਨ ਕੇ ਮੱਦਦ ਦਿੱਤੀ ਤੇ ਆਪ ਵੀ ਮੈਦਾਨੇ-ਜੰਗ ਵਿੱਚ ਪੁੱਜੇ ਤੇ ਸਿੱਖ ਸੈਨਾ ਨਾਲ ਵੀ ਸਾਥ ਦਿੱਤਾ। ਨਦੌਣ ਵਿਖੇ ਬਹੁਤ ਹੀ ਘਮਸਾਣ ਦਾ ਜੰਗ ਹੋਇਆ। ਅਲਫ ਖਾਂ ਨੇ ਲੱਕੜੀ ਦੇ ਬਣਾਏ ਉਚੇ ਕਿਲ੍ਹੇ 'ਚੋਂ ਸਾਥੀਆਂ ਸਹਿਤ ਭੀਮ ਚੰਦ ਦੀ ਸੈਨਾ ਦਾ ਬੜਾ ਨੁਕਸਾਨ ਕੀਤਾ। ਭੀਮ ਚੰਦ ਨੇ ਹਾਰ ਯਕੀਨੀ ਜਾਣ ਸਤਿਗੁਰਾਂ ਕੋਲ ਬੇਨਤੀ ਕੀਤੀ ਕਿ ਕਿਰਪਾ ਕਰਕੇ ਬਚਨ ਸਫਲਾ ਕਰੋ, ਜਿੱਤ ਹੋਵੇ। ਹਜ਼ੂਰ ਨੇ ਇੱਕ ਗੁਰਸਿੱਖ ਕੋਲੋਂ ਬੰਦੂਕ ਲੈ, ਰਾਜੇ ਦਿਆਲ ਚੰਦ ਨੂੰ ਵੰਗਾਰਿਆ। ਪਹਿਲਾਂ ਵਾਰ ਕਰਨ ਲਈ ਕਿਹਾ ਤੇ ਬਾਅਦ ਵਿੱਚ ਆਪ ਜੀ ਨੇ ਵਾਰ ਕੀਤਾ ਤੇ ਦਿਆਲ ਚੰਦ ਨੂੰ ਪਾਰ ਬੁਲਾ ਦਿੱਤਾ। ਫਿਰ ਬੰਦੂਕ ਰੱਖ, ਤੀਰ ਕਮਾਨ ਸੰਭਾਲਿਆ ਅਤੇ ਦੁਸ਼ਮਣ ਦੇ ਚੁਣਵੇਂ ਸੂਰਮੇ ਇੱਕ ਇੱਕ ਕਰਕੇ ਪਾਰ ਬੁਲਾਏ। ਦੁਸ਼ਮਣ ਨੂੰ ਭਾਜੜ ਪੈ ਗਈ ਅਤੇ ਉਹ ਦੁਬਾਰਾ ਗੜ੍ਹੀ ਵਿੱਚ ਜਾ ਵੜਿਆ। ਏਨੇ ਨੂੰ ਹਨ੍ਹੇਰਾ ਪੈ ਗਿਆ। ਅਲਫ ਖਾਂ ਤੇ ਕਟੋਚੀਏ ਅੱਧੀ ਰਾਤ ਨੂੰ ਕਿਲ੍ਹਾ ਛੱਡ ਕੇ ਭੱਜ ਗਏ, ਇਸ ਤਰ੍ਹਾਂ ਆਪ ਜੀ ਦੀ ਫਤਹਿ ਹੋਈ। ਆਪ ਜੀ ਇਥੇ ਬਿਆਸ ਦੇ ਕੰਢੇ ਸੱਤ ਦਿਨ ਠਹਿਰੇ ਅਤੇ ਆਖਰ ਕਿਰਪਾਲ ਕਟੋਚੀਏ ਤੇ ਭੀਮ ਚੰਦ ਵਿੱਚ ਖਿਰਾਜ ਦੇਣ ਲਈ ਗੁਪਤ ਸਮਝੌਤਾ ਹੋ ਗਿਆ ਤੇ ਸਤਿਗੁਰਾਂ ਨੂੰ ਇਸ ਦੀ ਪੁਸ਼ਟੀ ਹੋ ਗਈ। ਇਸ ਲਈ ਗੁਰੂ ਜੀ ਉਥੋਂ ਸੱਤਵੇਂ ਦਿਨ ਅਨੰਦਪੁਰ ਸਾਹਿਬ ਨੂੰ ਤੁਰ ਪਏ, ਰਸਤੇ ਵਿੱਚ ਅਲਸੂਨ ਵਿਖੇ ਸਿੱਖਾਂ ਦੀ, ਪਿੰਡ ਵਾਸੀਆਂ ਨਾਲ ਝੜਪ ਹੋਣ ਤੋਂ ਬਾਅਦ ਆਪ ਅਨੰਦਪੁਰ ਆ ਅੱਪੜੇ। ਇਸ ਜੰਗ ਵੇਲੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਉਮਰ 24 ਸਾਲ ਦੇ ਕਰੀਬ ਸੀ।

3. **ਬਜਰੂੜ**:- ਇਹ ਸਥਾਨ ਥਾਣਾ ਨੂਰਪੁਰ ਬੇਦੀ, ਜ਼ਿਲ੍ਹਾ ਰੂਪਨਗਰ ਦਾ ਪਿੰਡ ਹੈ। ਇਸ ਵਿੱਚ ਗੁੱਜਰ ਅਤੇ ਰੰਘੜ ਵਸਦੇ ਸਨ, ਜਿਨ੍ਹਾਂ ਨੇ ਦਸਮੇਸ਼ ਦੇ ਦਰਸ਼ਨ ਲਈ ਆਉਂਦੀ ਸੰਗਤ ਨੂੰ ਲੁੱਟ ਲਿਆ ਸੀ। ਸਾਹਿਬਜ਼ਾਦਾ ਅਜੀਤ ਸਿੰਘ ਅਤੇ ਭਾਈ ਉਦੈ ਸਿੰਘ ਨੇ ਚੜ੍ਹਾਈ ਕਰਕੇ ਲੁਟੇਰਿਆਂ ਨੂੰ ਭਾਰੀ ਦੰਡ ਦਿੱਤਾ।

**4. ਖੇੜਾ ਕਲਮੋਟ**:- ਇਹ ਥਾਣਾ ਨੂਰਪੁਰ ਬੇਦੀ ਜ਼ਿਲ੍ਹਾ ਰੂਪਨਗਰ ਦਾ ਪਿੰਡ ਹੈ। ਜਿਸ ਦੇ ਵਸਨੀਕਾਂ ਨੇ ਅਕਤੂਬਰ 1700 ਵਿੱਚ ਸਿੱਖਾਂ ਨਾਲ ਟੱਕਰ ਲਈ ਸੀ ਪਰ ਹਾਰ ਖਾਧੀ ਸੀ। ਇਸ ਥਾਂ ਗੁਰਦੁਆਰਾ ਸਾਹਿਬ ਬਣਿਆ ਹੋਇਆ ਹੈ। ਜਿਸ ਪਿੱਪਲ ਹੇਠ ਗੁਰੂ ਸਾਹਿਬ ਬਿਰਾਜੇ ਸਨ, ਉਹ ਮੌਜੂਦ ਹੈ।

**5. ਨੂਰਪੁਰ ਬੇਦੀ**:- ਇਥੋਂ ਦੇ ਪੀਰ ਮੁਹੰਮਦ ਸੱਯਦ ਨੇ ਘੁਲਾਲ ਦੇ ਨਜ਼ਦੀਕ ਲੱਲ ਕਲਾਂ ਦੇ ਮੁਕਾਮ ਤੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬਾਬਤ ਮਾਛੀਵਾੜੇ ਗੁਆਹੀ ਦਿੱਤੀ ਸੀ। ਇਹ ਕਰਨੀ ਵਾਲੇ ਪੀਰ ਸਨ। ਦਸਮੇਸ਼ ਜੀ ਨੇ ਇਨ੍ਹਾਂ ਨੂੰ ਹੁਕਮਨਾਮਾ ਬਖਸ਼ਿਆ, ਜੋ ਹੁਣ ਉਸ ਦੀ ਔਲਾਦ ਪਾਸ ਹੈ।

**6. ਸਲੂਰੀ**:- ਇਹ ਪਿੰਡ ਅਨੰਦਪੁਰ ਤੋਂ 27 ਕੋਹ ਉੱਤਰ ਵਲ ਹੈ, ਇਸ ਥਾਂ ਨਦੌਣ ਦੇ ਜੰਗ ਵਿੱਚ ਪਹਾੜੀ ਰਾਜਿਆਂ ਨੂੰ ਸਹਾਇਤਾ ਦੇਣ ਲਈ ਜਾਂਦੇ ਹੋਏ ਦਸਮੇਸ਼ ਕੁਝ ਸਮਾਂ ਬਿਰਾਜੇ ਸਨ, ਗੁਰਦੁਆਰਾ ਪਹਾੜੀ ਉੱਪਰ ਮਹਾਰਾਜਾ ਰਣਜੀਤ ਸਿੰਘ ਵੇਲੇ ਦਾ ਬਣਿਆ ਹੋਇਆ ਹੈ। ਰੇਲਵੇ ਸਟੇਸ਼ਨ ਹੁਸ਼ਿਆਰਪੁਰ ਤੋਂ 25 ਕਿਲੋਮੀਟਰ ਉੱਤਰ ਵੱਲ ਹੈ।

**7. ਕੱਟਾ ਸੰਭੌਰ**:- ਇਹ ਅਨੰਦਪੁਰ ਸਾਹਿਬ ਤੋਂ ਲਗਭਗ ਵੀਹ ਕਿਲੋਮੀਟਰ ਦੀ ਦੂਰੀ ਤੇ ਭਾਈ ਸੰਗਤ ਸਿੰਘ ਦਾ ਪਿੰਡ ਹੈ। ਭਾਈ ਸੰਗਤ ਸਿੰਘ ਜੀ ਚਮਕੌਰ ਸਾਹਿਬ ਦੀ ਜੰਗ ਵਿੱਚ ਸ਼ਹੀਦ ਹੋਏ ਸਨ। ਮੰਨਿਆ ਜਾਂਦਾ ਹੈ ਕਿ ਦਸਮ ਪਿਤਾ ਚਮਕੌਰ ਸਾਹਿਬ ਦੀ ਗੜ੍ਹੀ ਛੱਡਣ ਵੇਲੇ ਆਪਣਾ ਚੋਲਾ ਅਤੇ ਕਲਗੀ ਭਾਈ ਸੰਗਤ ਸਿੰਘ ਨੂੰ ਸੌਂਪ ਕੇ ਗਏ ਸਨ।

**8. ਜਿੰਦਬੜੀ**:- ਭਲਾਣ ਨੂੰ ਜਾਂਦੇ ਹੋਏ ਦਸਵੇਂ ਪਾਤਿਸ਼ਾਹ ਜਿੰਦਬੜੀ ਪਿੰਡ ਵਿਚੋਂ ਦੀ ਲੰਘੇ। ਇਹ ਉਹ ਸਥਾਨ ਹੈ ਜਿਸ ਨਾਲ ਬਾਬਾ ਗੁਰਦਿੱਤਾ ਜੀ ਦੁਆਰਾ ਇੱਕ ਬ੍ਰਾਹਮਣ ਦੀ ਮੋਈ ਗਊ ਨੂੰ ਜੀਵਤ ਕਰਨ ਦੀ ਸਾਖੀ ਜੁੜੀ ਹੋਈ ਹੈ। ਇਸ ਗੱਲ ਦਾ ਗੁਰੂ ਹਰਗੋਬਿੰਦ ਸਾਹਿਬ ਨੂੰ ਕੀਰਤਪੁਰ ਵਿਖੇ ਪਤਾ ਲੱਗਾ, ਗੁਰੂ ਜੀ ਨੇ ਕਿਹਾ, 'ਕਰਾਮਾਤ ਕਹਿਰ ਦਾ ਨਾਂ ਹੈ' ਤੁਸੀਂ ਚੰਗਾ ਨਹੀਂ ਕੀਤਾ। ਬਾਬਾ ਗੁਰਦਿੱਤਾ ਜੀ ਨੇ ਪਸ਼ਚਾਤਾਪ ਵਜੋਂ ਕਿ ਉਨ੍ਹਾਂ ਨੇ ਰੱਬ ਦੀ ਬਰਾਬਰੀ ਕਰਨ ਦੀ ਅਵੱਗਿਆ ਕੀਤੀ ਹੈ, ਸਵੈ-ਇੱਛਾ ਨਾਲ ਕੀਰਤਪੁਰ ਸਾਹਿਬ ਵਿਖੇ ਆਪਣੇ ਪ੍ਰਾਨ ਤਿਆਗ ਦਿੱਤੇ। ਇਹ ਉਹ ਜਗ੍ਹਾ ਹੈ ਜਿਥੇ ਕਿ ਬਾਬਾ ਗੁਰਦਿੱਤਾ ਜੀ ਦੀ ਯਾਦ ਵਿੱਚ ਗੁਰਦੁਆਰਾ ਬਾਬਾ ਗੁਰਦਿੱਤਾ ਜੀ ਸੁਭਾਏਮਾਨ ਹੈ। ਦੱਸਿਆ ਜਾਂਦਾ ਹੈ ਕਿ ਇਸ ਥਾਂ ਤੇ ਪਹਿਲਾਂ ਪੀਰ ਸਾਂਈ ਬੁੱਢਣ ਸ਼ਾਹ ਜੋ ਕਿ ਗੁਰੂ ਨਾਨਕ ਪਾਤਿਸ਼ਾਹ ਨੂੰ ਆਉਣ ਸਮੇਂ ਮਿਲਿਆ ਸੀ, ਉਹ ਸਾਂਈ ਬੁੱਢਣ ਸ਼ਾਹ ਇਥੇ ਭਗਤੀ ਕਰ ਰਹੇ ਸਨ। ਬਾਬਾ ਗੁਰਦਿੱਤਾ ਜੀ ਨੂੰ ਉਨ੍ਹਾਂ ਨੇ ਪੁੱਛਿਆ ਕਿ ਜੇ ਇਹ ਅਸਥਾਨ ਤੁਹਾਡਾ ਬਣਨਾ ਹੈ ਤਾਂ ਮੇਰਾ ਸਥਾਨ

ਕਿਹੜਾ ਹੈ ਇਸ ਤੇ ਬਾਬਾ ਗੁਰਦਿੱਤਾ ਜੀ ਨੇ ਉਨ੍ਹਾਂ ਨੂੰ ਨਾਲ ਦੀ ਪਹਾੜੀ ਤੇ ਜਾ ਕੇ ਭਗਤੀ ਕਰਨ ਦਾ ਆਦੇਸ਼ ਦਿੱਤਾ। ਜੋ ਕਿ ਅੱਜ ਵੀ ਸਾਈਂ ਬੁੱਢਣਸ਼ਾਹ ਦੀ ਭਗਤੀ ਅਤੇ ਗੁਰੂ ਘਰ ਪ੍ਰਤੀ ਸ਼ਰਧਾ ਪ੍ਰੇਮ ਦੀ ਯਾਦ ਨੂੰ ਸੰਭਾਲਦਿਆਂ ਹੋਇਆਂ ਇੱਕ ਮਜ਼ਾਰ ਦੀ ਸ਼ਕਲ ਵਿੱਚ ਸੁਭਾਇਮਾਨ ਹੈ।

**9. ਮੰਡੀ ਅਤੇ ਰਵਾਲਸਰ:-** ਮੰਡੀ ਕੀਰਤਪੁਰ ਤੋਂ 60 ਮੀਲ ਅਤੇ ਸ਼ਿਮਲਾ ਤੋਂ 88 ਮੀਲ ਹੈ। ਰਵਾਲਸਰ ਮੰਡੀ ਤੋਂ ਲੱਗਭਗ 16 ਕਿਲੋਮੀਟਰ ਹੈ। ਦਸਵੇਂ ਪਾਤਿਸ਼ਾਹ ਪਹਾੜੀ ਰਾਜਿਆਂ ਨੂੰ ਮਿਲਣ ਅਤੇ ਉਨ੍ਹਾਂ ਨੂੰ ਔਰੰਗਜ਼ੇਬ ਦੇ ਸ਼ਾਸ਼ਨ ਵਿਚ ਹੋ ਰਹੇ ਜਬਰ ਦੇ ਵਿਰੁੱਧ ਪ੍ਰੇਰਨ ਲਈ ਮੰਡੀ ਅਤੇ ਰਵਾਲਸਰ ਵਿਖੇ ਗਏ ਸਨ। ਦੱਸਿਆ ਜਾਂਦਾ ਹੈ ਕਿ ਰਵਾਲਸਰ ਦੇ ਸਥਾਨ ਤੇ ਜੋ ਕਿ ਬੁੱਧ ਮੱਤ ਦਾ ਇੱਕ ਤੀਰਥ ਹੈ ਅਤੇ ਇਥੇ ਪਾਂਡਵ ਭਰਾ ਵੀ ਬਨਵਾਸ ਦੇ ਸਮੇਂ ਆਏ ਸਨ। ਇਸ ਜਗ੍ਹਾ ਤੇ 1692 ਵਿੱਚ ਦਸਮ ਪਾਤਿਸ਼ਾਹ ਨੇ ਪਹਾੜੀ ਰਾਜਿਆਂ ਦਾ ਇੱਕ ਬਹੁਤ ਵੱਡਾ ਇਕੱਠ ਵਿਸਾਖੀ ਤੇ ਮੁਗਲ ਹਕੂਮਤ ਦੇ ਜ਼ੁਲਮ ਦੇ ਵਿਰੁੱਧ ਉਨ੍ਹਾਂ ਨੂੰ ਲਾਮ ਬਧ ਹੋਣ ਲਈ ਪ੍ਰੇਰਿਆ ਸੀ। ਪਰੰਤੂ ਕੁਝ ਸਮੇਂ ਬਾਅਦ ਪਹਾੜੀ ਰਾਜੇ ਇਸ ਮੁਹਿੰਮ ਤੋਂ ਮੁਨਕਰ ਹੋ ਗਏ। ਅੱਜ ਵੀ ਮੰਡੀ ਵਿਖੇ ਪਾਤਿਸ਼ਾਹ ਦੀਆਂ ਯਾਦਗਾਰੀ ਵਸਤਾਂ ਸਰੰਦਾ, ਪਲੰਘ-ਵਿਛੌਣਾ ਤੇ ਬੰਦੂਕ ਪਈਆਂ ਹਨ।

ਦਸਵੇਂ ਪਾਤਿਸ਼ਾਹ ਨੇ ਆਪਣੇ ਤੋਂ ਪਹਿਲੀਆਂ ਪਾਤਿਸ਼ਾਹੀਆਂ ਵਾਂਗ ਜਿੱਥੇ ਕਿਤੇ ਵੀ ਚਰਨ ਪਾਏ ਉਹ ਕੌਮ ਲਈ ਯਾਦਗਾਰੀ ਇਤਿਹਾਸਕ ਸਥਾਨ ਬਣ ਗਏ ਜਿਵੇਂ ਕਿ ਗੁਰਬਾਣੀ ਦਾ ਫੁਰਮਾਨ ਹੈ : "ਜਿਥੈ ਜਾਇ ਬਹੈ ਮੇਰਾ ਸਤਿਗੁਰੂ ਸੋ ਥਾਨੁ ਸੁਹਾਵਾ ਰਾਮ ਰਾਜੇ ॥"



# ☬ ਗੁਰੂ ਗੋਬਿੰਦ ਸਿੰਘ ਜੀ ਦੇ ਭੂਗੋਲਿਕ ਸੰਕਲਪ ☬

ਕਲਾਸਿਕ ਸਾਹਿਤ ਸਮੇਂ ਅਤੇ ਸਥਾਨ ਦੀ ਪਕੜ ਤੋਂ ਉਪਰ ਹੁੰਦਾ ਹੈ। ਗੁਰੂ ਗੋਬਿੰਦ ਸਿੰਘ ਮਹਾਰਾਜ ਜੀ ਦੀ ਬਾਣੀ ਵਾਚਣ ਤੋਂ ਪਤਾ ਲਗਦਾ ਹੈ ਕਿ ਇਹ ਸਮੇਂ ਅਤੇ ਸਥਾਨ ਦੀ ਪਾਬੰਦ ਨਹੀਂ, ਸਗੋਂ ਜਿੱਥੇ ਇਹ ਹਰ ਸਮੇਂ ਤੇ ਸਥਾਨ ਤੇ ਲਾਗੂ ਹੁੰਦੀ ਹੈ, ਉੱਥੇ ਸਮੇਂ ਤੇ ਸਥਾਨ ਦੀ ਪਹੁੰਚ ਤੋਂ ਵੀ ਪਰ੍ਹੇ ਹੈ। ਪਹਿਲੇ ਨਾਨਕ ਤੋਂ ਦਸਵੇਂ ਨਾਨਕ ਤੱਕ ਦਾ ਆਦਿ ਸਚੁ ਜੁਗਾਦਿ ਸਚੁ ਦਾ ਸੰਕਲਪ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਤੇ ਵੀ ਲਾਗੂ ਹੁੰਦਾ ਹੈ।

ਸੱਚ ਨੂੰ ਪ੍ਰਗਟਾਉਣ ਲਈ ਤਿੰਨ ਚੀਜ਼ਾਂ ਸਮਾਂ, ਸਥਾਨ ਅਤੇ ਵਸਤੂ ਦਾ ਹੋਣਾ ਲਾਜ਼ਮੀ ਹੈ। (Time, Space & Phenomenon)।

ਗੁਰੂ ਨਾਨਕ ਬਾਣੀ ਵਾਂਗ ਗੁਰੂ ਗੋਬਿੰਦ ਸਿੰਘ ਦੀ ਬਾਣੀ ਦੀ ਵਿਸ਼ੇਸ਼ਤਾ ਵੀ ਸਿਲਸਿਲੇਵਾਰ ਚਕਰੀ ਗੁਣ ਹੈ, ਭਾਵ ਇਹ ਅਕਾਲ-ਪੁਰਖ ਤੋਂ ਸ਼ੁਰੂ ਹੋ ਕੇ ਅਕਾਲ-ਪੁਰਖ ਦੇ ਗੁਣ, (ਜਾਪ ਸਾਹਿਬ) ਉਸ ਦੀ ਉਸਤਤਿ, (ਅਕਾਲ ਉਸਤਤਿ) ਅਕਾਲ-ਪੁਰਖ ਦੁਆਰਾ ਰਚਨਾ (ਬਚਿਤ੍ਰ ਨਾਟਕ) ਅਤੇ ਰਚਨਹਾਰੇ ਦੀ ਰਚੀ ਰਚਨਾ ਦੇ ਕਰਤਵ (ਚੌਬੀਸ ਅਵਤਾਰ ਤੇ ਬਾਕੀ ਬਾਣੀਆਂ) ਅਤੇ ਰਚਿਤ ਜੀਵਾਂ ਦੀ ਪਰਮਾਤਮਾ ਵਿੱਚ ਲੀਨ ਹੋ ਜਾਣ ਦੀ ਪ੍ਰਵਿਰਤੀ ਨੂੰ ਦਰਸਾਉਂਦੀ ਹੈ। ਰਚਨਾ ਪ੍ਰਤੀ ਭਗਤੀ ਭਾਵ ਚੱਕਰ ਇਸ ਤਰ੍ਹਾਂ ਪ੍ਰਗਟ ਹੁੰਦਾ ਹੈ:

ਪ੍ਰਮਾਤਮਾ

ਪ੍ਰਮਾਤਮਾ ਨਾਲ ਇਕਮਿਕ<br>ਹੋਣ ਦਾ ਝੁਕਾਅ

ਪ੍ਰਮਾਤਮਾ ਦੇ ਨਾਵਾਂ<br>ਦੀਆਂ ਵੰਨਗੀਆਂ (ਜਾਪ ਸਾਹਿਬ)

ਧਰਤੀ ਦੀ ਸਾਜਨਾ ਕ੍ਰਿਆ,<br>ਉਤਪਤੀ ਅਤੇ ਧਰਤੀ ਉੱਪਰ<br>ਜੀਵਾਂ ਦੇ ਕਰਮ<br>(ਚੌਬੀਸ ਅਵਤਾਰ ਤੇ ਹੋਰ ਬਾਣੀਆਂ)

ਪ੍ਰਮਾਤਮਾ ਦੀ ਉਸਤਤਿ<br>(ਅਕਾਲ ਉਸਤਤਿ)

ਬ੍ਰਹਿਮੰਡ ਦੀ ਸਾਜਨਾ<br>(ਵਿਲੱਖਣ ਵਿਚਿੱਤਰ ਬ੍ਰਹਿਮੰਡੀ ਕੌਤਿਕ)<br>(ਬਚਿਤ੍ਰ ਨਾਟਕ)

ਤ੍ਰਿਭਵਣ ਮਹੀਪ ਸੁਰ ਨਰ ਅਸੁਰ ਨੇਤਿ ਨੇਤਿ ਬਣ ਤ੍ਰਿਣ ਕਹਤ।
ਤ੍ਵ-ਸਰਬ ਨਾਮ ਕਥੈ ਕਵਨ ਕਰਮ-ਨਾਮ ਬਰਣਤ ਸੁਮਤਿ।
(ਜਾਪੁ ਸਾਹਿਬ)

ਗੁਰੂ ਗੋਬਿੰਦ ਸਿੰਘ ਪਰਮਾਤਮਾ ਦੁਆਰਾ ਸ੍ਰਿਸ਼ਟੀ ਦੀ ਰਚਨਾ ੧ਓ ਅਤੇ ਉਂਕਾਰ ਰਾਹੀਂ ਦਰਸਾਉਂਦੇ ਹਨ-

ਪ੍ਰਣਵੋ ਆਦਿ ਏਕੰਕਾਰਾ। ਜਲ ਥਲ ਮਹੀਅਲ ਕੀਓ ਪਸਾਰਾ।
(ਅਕਾਲ ਉਸਤਤਿ)

ਪ੍ਰਿਥਮ ਕਾਲ ਜਬ ਕਰਾ ਪਸਾਰਾ। ਓਅੰਕਾਰ ਤੇ ਸ੍ਰਿਸਟਿ ਉਪਾਰਾ।
(ਬਚਿਤ੍ਰ ਨਾਟਕ)

ਪ੍ਰਥਮ ਕਾਲ ਸਭ ਜਗ ਕੋ ਤਾਤ। ਤਾ ਤੇ ਭਯੋ ਤੇਜ ਬਿਖਯਾਤਾ।
ਸੋਈ ਭਵਾਨੀ ਨਾਮੁ ਕਹਾਈ। ਜਿਨਿ ਸਿਗਰੀ ਯਹ ਸ੍ਰਿਸਟਿ ਉਪਾਈ।
ਪ੍ਰਿਥਮੈ ਓਅੰਕਾਰ ਤਿਨਿ ਕਹਾ। ਸੋ ਧੁਨਿ ਪੂਰ ਜਗਤ ਮੋ ਰਹਾ।
ਤਾ ਤੇ ਜਗਤ ਭਯੋ ਬਿਸਥਾਰਾ। ਪੁਰਖੁ ਪ੍ਰਕ੍ਰਿਤਿ ਜਬ ਦੁਹੂ ਬਿਚਾਰਾ।
(ਚੌਬੀਸ ਅਵਤਾਰ)

ਦਸਮ ਗੁਰੂ ਸ੍ਰਿਸ਼ਟੀ ਦੀ ਰਚਨਾ ਨੂੰ ਬਾਹਰਮੁਖੀ ਅਤੇ ਇਸਦੀ ਨਾਸ਼ਮਾਨਤਾ ਨੂੰ ਅੰਤਰਮੁਖੀ ਦਰਸਾਉਂਦੇ ਹਨ-

ਕਾਲ ਰੂਪ ਭਗਵਾਨ ਭਨੈਬੋ। ਤਾ ਮਹਿ ਲੀਨ ਜਗਤਿ ਸਭ ਹੈਥੋ।
ਜੋ ਕੁਛ ਦਿਸਟਿ ਅਗੋਚਰ ਆਵਤ। ਤਾ ਕਹੁ ਮਨ ਮਾਯਾ ਠਹਰਾਵਤ।
(ਚੌਬੀਸ ਅਵਤਾਰ)

ਜਬ ਉਦਕਰਖ ਕਰਾ ਕਰਤਾਰਾ ਪਰਜਾ ਧਰਤ ਤਬ ਦੇਹ ਅਪਾਰਾ
ਜਬ ਆਕਰਖ ਕਰਤ ਹੋ ਕਬਹੂ ਤੁਮ ਮੈਂ ਮਿਲਤ ਦਹ ਧਰ ਸਬਹੂੰ।
(ਚੌਪਈ)

ਇਸੇ ਤਰ੍ਹਾਂ ਪ੍ਰਿਥਵੀ, ਸੰਸਾਰ ਅਤੇ ਕੁਦਰਤ ਦਾ ਖੇਲ ਦਸਦੇ ਹੋਏ ਧਰਤੀ ਉਪਰ ਬਿਨਾ ਥੰਮਾਂ ਤੋਂ ਵਾਯੂ ਮੰਡਲ/ਗਗਨ ਨੂੰ ਜੁੜਿਆ ਹੋਇਆ ਦਸਦੇ ਹਨ-

ਖੰਡਾ ਪ੍ਰਥਮਿ ਮਨਾਇਕੈ ਜਿਨ ਸਭ ਸੈਂਸਾਰ ਉਪਾਇਆ।
ਬ੍ਰਹਮਾ ਬਿਸ਼ਨੁ ਮਹੇਸ਼ ਸਾਜਿ ਕੁਦਰਤਿ ਦਾ ਖੇਲੁ ਬਣਾਇਆ।
ਚੌਦਾਂ ਤਬਕੈ ਬਣਾਇਕੇ, ਕੁਦਰਤਿ ਦਾ ਖੇਲੁ ਦਿਖਾਇਆ।
ਸਿੰਧੁ ਪਰਬਤ ਬਿਨੁ ਥੰਮਾਂ ਗਗਨ ਰਹਾਇਆ।
(ਵਾਰ ਦੁਰਗਾ ਕੀ)

ਪਰਮਾਤਮਾ ਅਤੇ ਉਸਦੀ ਕੀਤੀ ਰਚਨਾ ਸਬੰਧੀ ਵਿਚਾਰ ਇਸ ਪ੍ਰਕਾਰ ਹਨ-

ਜਬ ਪਹਿਲੇ ਹਮ ਸ੍ਰਿਸਟਿ ਬਨਾਈ।
ਦਈਤ ਰਚੇ ਦੁਸਟ ਦੁਖ ਦਾਈ।
ਤੇ ਭੁਜ ਬਲ ਬਵਰੇ ਹੈ ਗਏ।
ਪੂਜਤ ਕਰਮ ਪੁਰਖੁ ਰਹਿ ਗਏ।
(ਬਚਿਤ੍ਰ ਨਾਟਕ)

ਜੈਸੇ ਏਕ ਆਗ ਤੇ, ਕਨੂਕਾ ਕੋਟਿ ਆਗ ਉਠੈ;
ਨਿਆਰੇ ਨਿਆਰੇ ਹੁਇ ਕੈ, ਫੇਰਿ ਆਗ ਮੈਂ ਮਿਲਾਹਿੰਗੇ।
ਜੈਸੇ ਏਕ ਧੂਰਿ ਤੇ, ਅਨੇਕ ਘੂਰਿ ਪੂਰਤ ਹੈ;
ਧੂਰਿ ਕੇ ਕਨੂਕਾ ਫੇਰ, ਧੂਰਿ ਹੀ ਸਮਾਹਿੰਗੇ।
ਜੈਸੇ ਏਕ ਨਦ ਤੇ, ਤਰੰਗ ਕੋਟਿ ਉਪਜਤ ਹੈ;
ਪਾਨਿ ਕੇ ਤਰੰਗ ਸਬੈ, ਪਾਨਿ ਹੀ ਕਹਾਹਿੰਗੇ।
ਤੈਸੇ ਬਿਸ ਰੂਪ ਤੇ, ਅਭੂਤ ਭੂਤ ਪ੍ਰਗਟ ਹੋਇ;
ਤਾ ਹੀ ਤੇ ਉਪਜਿ ਸਬੈ, ਤਾਹੀ ਮੈਂ ਸਮਾਹਿੰਗੇ।
ਕੇਤੇ ਕੱਛ ਮੱਛ ਕੇਤੇ, ਉਨ ਕਉ ਕਰਤ ਭੱਛ;
ਕੇਤੇ ਅਛ ਵਛ ਹੁਇ, ਸੁਪਛ ਉਡ ਜਾਹਿੰਗੇ।
ਕੇਤੇ ਨਭੁ ਬੀਚ, ਅੱਛ ਪੱਛ ਕਉ ਕਰੈਂਗੇ ਭੰਛ;
ਕੇਤਕ ਪੁਤੱਛ ਹੁਇ, ਪਚਾਇ ਖਾਇ ਜਾਹਿੰਗੇ।
ਜਲ ਕਹਾ ਥਲ ਕਹਾ, ਗਗਨ ਕੇ ਗਉਨ ਕਹਾ;
ਕਾਲ ਕੇ ਬਨਾਏ ਸਬੈ, ਕਾਲ ਹੀ ਚਬਾਹਿੰਗੇ।
ਤੇਜ ਜਿਉ ਅਤੇਜ ਮੈਂ, ਅਤੇਜ ਜੈਸੇ ਤੇਜ ਲੀਨ;
ਤਾਂ ਹੀ ਉਪਜਿ ਸਬੈ, ਤਾ ਹੀ ਮੈਂ ਸਮਾਹਿੰਗੇ।
ਕੂਕਤ ਫਿਰਤ ਕੇਤੇ, ਰੋਵਤ ਮਰਤ ਕੇਤੇ;
ਜਲ ਮੈਂ ਡੂਬਤ ਕੇਤੇ, ਆਗ ਮੈਂ ਜਰਤ ਹੈਂ।
ਕੇਤੇ ਗੰਗਬਾਸੀ, ਕੇਤੇ ਮਦੀਨਾ ਮੱਕਾ ਨਿਵਾਸੀ;
ਕੇਤਕ ਉਦਾਸੀ ਕੇ, ਭਰਮਾਏ ਈ ਫਿਰਤ ਹੈਂ।
ਕਰਵਤ ਸਹਤ ਕੇਤੇ, ਭੂਮਿ ਮੈਂ ਗਡਤ ਕੇਤੇ;
ਸੂਆ ਪੈ ਚੜ੍ਹਤ ਕੇਤੇ, ਦੁਖ ਕਉ ਭਰਤ ਹੈ।
ਗੈਨ ਮੈਂ ਉਡਤ ਕੇਤੇ, ਜਲ ਮੈਂ ਰਹਤ ਕੇਤੇ;
ਗਿਆਨ ਕੇ ਬਿਹੀਨ, ਜਕਿ ਜਾਰੇ ਈ ਮਰਤ ਹੈਂ।
ਸੋਧਿ ਹਾਰੇ ਦੇਵਤਾ, ਬਿਰੋਧ ਹਾਰੇ ਦਾਨੋ ਬਡੇ;
ਬੋਧਿ ਹਾਰੇ ਬੋਧਕ, ਪਬੋਧਿ ਹਾਰੇ ਜਾਪਸੀ।

ਘਸਿ ਹਾਰੇ ਚੰਦਨ, ਲਗਾਇ ਹਾਰੇ ਚੋਆ ਚਾਰੁ;
ਪੂਜਿ ਹਾਰੇ ਪਾਹਨ, ਚਢਾਇ ਹਾਰੇ ਲਾਪਸੀ।
(ਅਕਾਲ ਉਸਤਤਿ)

ਗੁਰੂ ਗੋਬਿੰਦ ਸਿੰਘ ਜੀ ਅਨੁਸਾਰ ਸਾਰੀ ਸ੍ਰਿਸ਼ਟੀ ਦੀ ਰਚਨਾ ਦੇਸ਼ਾਂ ਭੇਸਾਂ ਸਬੰਧੀ ਅਤੇ ਉਨ੍ਹਾਂ ਦੇ ਪਰਮਾਤਮਾ ਵਿੱਚ ਲੀਨ ਪਰਮਾਤਮਾ ਦੀ ਭਗਤੀ ਅਤੇ ਉਸਦੀ ਉਸਤਤਿ ਲਾਜਮੀ ਹੈ।

ਤੀਰਥ ਕੋਟਿ ਕੀਏ ਇਸਨਾਨ, ਦੀਏ ਬਹੁ ਦਾਨ ਮਹਾਂ ਬ੍ਰਤ ਧਾਰੇ।।
ਦੇਸ ਫਿਰਿਓ ਕਰ ਭੇਸ ਤਪੋਧਨ ਕੇਸ ਧਰੇ ਨ ਮਿਲੇ ਹਰਿ ਪਿਆਰੇ।
ਆਸਨ ਕੋਟਿ ਕਰੇ ਅਸਟਾਗ ਧਰੇ ਬਹੁ ਨਿਆਸ ਕਰੇ ਮੁਖ ਕਾਰੇ।
ਦੀਨ ਦਇਆਲ ਅਕਾਲ ਭਜੇ ਬਿਨੁ, ਅੰਤ ਕੋ ਅੰਤ ਕੇ ਧਾਮ ਸਿਧਾਰੇ।
ਅਕਾਲ ਉਸਤਤਿ)

ਦੇਸ਼ਾਂ ਦੇ ਵੇਰਵੇ ਅਤੇ ਉਨ੍ਹਾਂ ਪਰਦੇਸਾਂ ਵਿੱਚ ਰਹਿਣ ਵਾਲੇ ਲੋਕਾਂ ਸਬੰਧੀ ਵੀ ਗੁਰੂ ਗੋਬਿੰਦ ਸਿੰਘ ਮਹਾਰਾਜ ਦੀ ਬਾਣੀ ਵਿਸਥਾਰ-ਪੂਰਵਕ ਭੂਗੋਲਿਕ ਸੰਕਲਪਾਂ ਦਾ ਵਰਣਨ ਕਰਦੀ ਹੈ:

ਪੂਰਬੀ ਨ ਪਾਰ ਪਾਵੈ, ਹਿੰਗੁਲਾ ਹਿਮਾਲੇ ਧਿਆਵੈ;
ਗੋਰਿ ਗਰਦੇਜੀ ਗੁਨ ਗਾਵੈ ਤੇਰੇ ਨਾਮ ਹੈਂ।
ਜੋਗੀ ਜੋਗ ਸਾਧੈਂ, ਪਉਨ ਸਾਧਨਾ ਕਿਤੇਕ ਬਾਧੈਂ;
ਆਰੱਬ ਕੇ ਆਰਬੀ ਅਰਾਧੇ ਤੇਰੇ ਨਾਮ ਹੈਂ।
ਫ਼ਰਾਂ ਕੇ ਫ਼ਿਰੰਗੀ ਮਾਨੇ, ਕੰਧਾਰੀ ਕੁਰੈਸ਼ੀ ਜਾਨੈ;
ਪੱਛਮ ਕੇ ਪੱਛਮੀ ਪਛਾਨੈ ਨਿਜ ਕਾਮ ਹੈਂ।
ਮਰਹੱਟਾ ਮਘੇਲੇ, ਤੇਰੀ ਮਨ ਸੋ ਤਪੱਸਿਆ ਕਰੈਂ;
ਦ੍ਰਿੜਵੇ, ਤਿਲੰਗੀ ਪਹਿਚਾਨੇ ਧਰਮ-ਧਾਮ ਹੈਂ।
ਬੰਗ ਕੇ ਬੰਗਾਲੀ, ਫ਼ਿਰਹੰਗ ਕੇ ਫ਼ਿਰੰਗਾ ਵਾਲੀ;
ਦਿੱਲੀ ਕੇ ਦਿਲਵਾਲੀ, ਤੇਰੀ ਆਗਿਆ ਮੈਂ ਚਲਤ ਹੈਂ।
ਰੋਹ ਕੇ ਰੁਹੇਲੇ, ਮਾਘ ਦੇਸ ਦੇ ਮਘੇਲੇ ਬੀਰ;
ਬੰਗਸ਼ੀ ਬੰਦੇਲ ਪਾਪ ਪੁੰਜ ਕੋ ਮਲਤ ਹੈਂ।
ਗੋਖਾ ਗੁਨ ਗਾਵੈ, ਚੀਨ ਮਚੀਨ ਕੇ ਸੀਸ ਨਯਾਵੈ;
ਤਿੱਬਤੀ ਧਿਆਈ, ਦੋਖ ਦੇਹ ਕੇ ਦਲਤ ਹੈਂ।
ਜਿਨੈ ਤੋਹਿ ਧਿਆਇਓ, ਤਿਨੈ ਪੂਰਨ ਪ੍ਰਾਪਤ ਪਾਇਓ,
ਸਰਬ ਧਨ ਧਾਮ, ਫ਼ਲ ਫ਼ੂਲ ਸੋ ਫ਼ੁਲਤ ਹੈਂ।
ਫ਼ਾਰਸੀ ਫ਼ਿਰੰਗੀ ਫਰਾਂਸੀਸ ਕੇ ਦੁਰੰਗੀ;
ਮਕਰਾਨ ਕੇ ਮਿਦੰਗੀ ਤੇਰੇ ਗੀਤ ਗਾਈਅਤੁ ਹੈਂ।

ਭੱਖਰੀ ਕੰਧਾਰੀ, ਗੋਰਿ ਗੱਖਰੀ ਗਰਦੇਜਾਚਾਰੀ
ਪਉਨ ਕੇ ਅਹਾਰੀ, ਤੇਰੇ ਨਾਮੁ ਧਿਆਹੀਅਤੁ ਹੈਂ।
ਪੂਰਬ ਪਲਾਉਂ ਕਾਮਰੂਪ ਅਉ ਕਮਾਊ;
ਸਰਬ ਠਉਰ ਮੈਂ ਬਿਰਾਜੇ, ਜਹਾਂ ਜਹਾਂ ਜਾਈਅਤੁ ਹੈਂ।
ਪੂਰਨ ਪ੍ਰਤਾਪੀ ਜੰਤ੍ਰ ਮੰਤ੍ਰ ਤੇ ਅਤਾਪੀ ਨਾਥ;
ਕੀਰਤਿ ਤਿਹਾਰੀ ਕੋ ਨ ਪਾਰ ਪਾਈਅਤੁ ਹੈਂ।

ਇਸ ਬਾਣੀ ਵਿੱਚ ਐਫ਼ਰੋ-ਯੂਰੇਸ਼ੀਆ (ਅਫਰੀਕਾ, ਯੂਰਪ ਤੇ ਏਸ਼ੀਆ ਦੇ ਦੇਸ਼ (ਪੁਰਾਣੀ ਦੁਨੀਆਂ) ਤੋਂ ਇਲਾਵਾ ਅਮਰੀਕਾ ਬਾਰੇ ਵੀ ਵਰਣਨ ਸ਼ਬਦ ਦੋਰੰਗੀ ਤੋਂ ਮਿਲਦਾ ਹੈ, ਜਿਸਦਾ ਭਾਵ ਉੱਥੇ ਸਿਰਫ਼ ਦੋ ਰੰਗਾਂ ਦੇ ਲੋਕਾਂ ਦਾ ਹੋਣਾ ਹੈ ਜਾਂ ਬਹੁਤ ਗੋਰੇ ਅਤੇ ਬਹੁਤ ਕਾਲੇ। ਪ੍ਰੰਤੂ ਹੁਣ ਹੋਰ ਲੋਕਾਂ ਦੇ ਉੱਥੇ ਜਾਣ ਨਾਲ ਅਮਰੀਕਾ ਵੀ ਬਹੁਰੰਗੀ ਹੋ ਗਿਆ ਹੈ। ਹੋਰ ਬਾਣੀਆਂ ਵਿੱਚ ਵੀ ਅਮਰੀਕਾ ਤੇ ਅਫਰੀਕਾ ਦਾ ਜ਼ਿਕਰ ਆਉਂਦਾ ਹੈ।

ਅਮਰੀਕਨ ਇਕ ਸੁਨਾ ਨ੍ਰਿਪਾਲਾ (ਚਰਿਤ੍ਰ 282)

ਅਫ਼ਰੀਕਾ ਸਬੰਧੀ ਵੀ ਸੰਕੇਤ ਮਿਲਦੇ ਹਨ:

ਅੰਦਰ ਬਸਤ ਹਬਾਸੀ ਜਹਾਂ,
ਹਬਸੀ ਰਾਇ ਨਰਾਧਿਪ ਤਹਾਂ
ਹਬਸਮਤੀ ਤਾਂਕੇ ਘਰ ਨਾਹੀ
(ਚਰਿਤ੍ਰ 275,1)

ਹਿੰਗਲਾਜ ਹਬਸੀ ਹਰੇਵ ਹਲਬੀ ਹਨਿ ਡਾਰੇ (ਚਰਿਤ੍ਰ 217,8)

ਗੁਰੂ ਸਾਹਿਬ ਦੁਆਰਾ ਬਰਫ਼ਾਨੀ ਇਲਾਕੇ ਅਤੇ ਗਲੇਸ਼ੀਅਰਾਂ ਵਿੱਚੋਂ ਨਿਕਲਣ ਵਾਲੇ ਸਫ਼ੈਦ ਧਾਰਾਵਾਂ ਦਾ ਵੀ ਜ਼ਿਕਰ ਹੈ, ਇਸ ਪ੍ਰਕਾਰ ਹੈ-

ਛੀਰ ਕੈਸੀ ਛੀਰਾਵਧਿ ਛਾਛ ਕੈਸੀ ਛਤਾਨੇਰ;
ਛਪਾਕਰ ਕੈਸੀ ਛਬਿ ਕਾਲ ਇੰਦ੍ਰ ਕੇ ਕੂਲ ਕੈ।
ਹੰਸਨੀ ਸੀ ਸੀਹਾਂ ਰੂਮ ਹੀਰਾ ਸੀ ਹੁਸੈਨਾਬਾਦ;
ਗੰਗਾ ਕੈਸੀ ਧਾਰ, ਚਲੀ ਸਾਤੋਂ ਸਿੰਧ ਰੂਲ ਕੇ।
ਪਾਰਾ ਸੀ ਪਲਾਊ ਗਢ, ਰੂਪਾ ਕੈਸੀ ਰਾਮਪੁਰ;
ਸ਼ੋਰਾ ਸੀ ਸੁਰੰਗਾਬਾਦ, ਨੀਕੇ ਰਹੀ ਰੂਲ ਕੇ।
ਚੰਪਾ ਸੀ ਚੰਦੇਰੀ ਕੋਟ, ਚਾਂਦਨੀ ਸੀ ਚਾਂਦਾਗੜ੍ਹਿ;
ਕੀਰਤਿ ਤਿਹਾਰੀ ਰਹੀ ਮਾਲਤ਼ੀ ਸੀ ਫੂਲ ਕੇ।
ਫ਼ਟਕ ਸੀ ਕੈਲਾਸ ਕਮਾਉਗੜ੍ਹ ਕਾਸੀਪੁਰ;

ਸ਼ੀਸ਼ਾ ਸੀ ਸੁਰੰਗਾਬਾਦਿ ਨੀਕੇ ਮੋਹੀਅਤੁ ਹੈ।
ਹਿਸਾ ਸੀ ਹਿਮਾਲੈ, ਹਰ ਹਾਰ ਸੀ ਹਲਬਾ ਨੇਰ;
ਹੰਸ ਕੈਸੀ ਹਾਜੀਪੁਰ ਦਖ ਮੋਹੀਅਤ ਹੈ।
ਚੰਦਨ ਸੀ ਚੰਪਾਵਤੀ ਚੰਦ੍ਰਮਾ ਸੀ ਚੰਦਾਗਿਰ;
ਚਾਂਦਨੀ ਸੀ ਚਾਂਦਾਗੜ੍ਹ ਜਉਨ ਜੋਹੀਅਤ ਹੈ।
ਗੰਗਾ ਸਮ ਗੰਗ ਧਾਰਿ ਬਕਾਨਿ ਸੀ ਬਿਲੰਦਾਬਾਦਿ;
ਕੀਰਤਿ ਹਿਤਾਰੀ ਕੀ ਉਜੀਆਰੀ ਸੋਹਅਤ ਹੈ।
(ਅਕਾਲ ਉਸਤਤਿ)

ਇਸ ਤੋਂ ਇਲਾਵਾ ਬਰਫ਼ਾਨੀ ਖੇਤਰਾ ਵਿੱਚ ਪਾਏ ਜਾਣ ਵਾਲੇ ਪਹਾੜੀ ਰੂਪ-ਰੇਖਾ (Matter Horns) ਦੇ ਸਬੰਧੀ ਵੀ ਉਲੇਖ ਮਿਲਦਾ ਹੈ:

ਹੇਮ ਕੁੰਟ ਪਰਬਤ ਹੈ ਜਹਾਂ। ਸਪਤ ਸ੍ਰਿੰਗ ਸੋਭਿਤ ਹੈ ਤਹਾਂ।
ਸਪਤਿਸ੍ਰਿੰਗ ਤਿਹ ਨਾਮੁ ਕਹਾਵਾ। ਪੰਡੁ ਰਾਜ ਜਹ ਜੋਗੁ ਕਮਾਵਾ।
(ਬਚਿਤ੍ਰ ਨਾਟਕ)



*ਸ੍ਰੀ ਹੇਮਕੁੰਟ ਸਾਹਿਬ*

ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਬਚਿਤ੍ਰ ਨਾਟਕ ਵਿੱਚ ਹਿਮਾਲਾ ਪਰਬਤ ਦੀਆਂ ਚੋਟੀਆਂ ਤੇ ਸਪਤ ਸ੍ਰਿੰਗ ਭਾਵ ਸੱਤ ਚੋਟੀਆਂ ਤੇ ਘੋਰ ਤਪੱਸਿਆ ਕਰਨ ਦਾ ਜ਼ਿਕਰ ਕੀਤਾ ਹੈ। ਅਜੋਕੇ ਸਮੇਂ ਵਿੱਚ ਸੰਗਤਾਂ ਦਾ ਵਿਸ਼ਵਾਸ ਹੈ ਕਿ ਇਹ ਸਪਤ ਸ੍ਰਿੰਗ ਚੋਟੀਆਂ ਮੌਜੂਦਾ ਹੇਮਕੁੰਟ ਸਾਹਿਬ ਦੇ ਸਥਾਨ 'ਤੇ ਹਨ। ਇਸ ਲਈ ਸ੍ਰੀ ਹੇਮਕੁੰਟ ਸਾਹਿਬ ਦੀ ਸ਼ਰਧਾਲੂਆਂ ਦੇ ਮਨਾਂ ਵਿੱਚ ਬਹੁਤ ਆਸਥਾ ਹੈ।

ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਵਿੱਚ ਸ਼ਹਿਰ ਵਸਾਉਣ ਦੇ ਭੂਗੋਲਿਕ ਸੰਕਲਪ ਦਾ ਵੀ ਜ਼ਿਕਰ ਆਉਂਦਾ ਹੈ। ਉਦਾਹਰਣ ਵਜੋਂ ਅਨੰਦਪੁਰ ਸਾਹਿਬ ਦਾ ਵਸਾਉਣਾ।

ਜੁਧ ਜੀਤ ਆਏ ਜਬੈ ਟਿਕੇ ਨ ਤਿਨ ਪੁਰ ਪਾਂਵ;
ਕਾਹਲੂਹ ਮੈਂ ਬਾਧਿਯੋ ਆਨਿ ਅਨੰਦਪੁਰ ਗਾਂਵ।
ਜੇ ਜੇ ਨਰ ਤੱਹ ਨਾ ਭਿਰੇ ਦੀਨੇ ਨਗਰ ਨਿਕਾਹ;
ਜੇ ਤਿਹ ਠਉਰ ਭਲੇ ਤਿਨੇ ਕਰੀ ਪ੍ਰਤਿਪਾਰ।
(ਬਚਿਤ੍ਰ ਨਾਟਕ)

ਦਸਵੇਂ ਗੁਰੂ ਜੀ ਦੀ ਬਾਣੀ ਵਿੱਚ ਦਰਿਆਵਾਂ ਦੇ ਵੇਰਵੇ ਵੀ ਮਿਲਦੇ ਹਨ। ਮਿਸਾਲ ਦੇ ਤੌਰ ਤੇ ਪੰਜਾਂ ਦਰਿਆਵਾਂ ਦੀ ਧਰਤੀ ਪੰਜਾਬ ਵਿੱਚ ਹੁਣ ਸਿਰਫ਼ ਢਾਈ ਦਰਿਆ ਰਹਿ ਗਏ ਹਨ। ਇਤਿਹਾਸ ਵਿੱਚ ਇਸ ਨੂੰ ਸੱਤ (7) ਦਰਿਆਵਾਂ ਦਾ ਦੇਸ਼ ਅਰਥਾਤ ਸਪਤ ਸਿੰਧੂ ਵੀ ਕਿਹਾ ਗਿਆ ਹੈ, ਪ੍ਰੰਤੂ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਇਲਾਕੇ ਨੂੰ ਅਸ਼ਟ ਨਦ ਤੋਂ ਭਾਵ ਅੱਠ ਨਦੀਆਂ: ਐਰਾਵਤੀ (ਰਾਵੀ), ਸਤਲੁਜ, ਸਰਸਵਤੀ, ਗੰਗਾ, ਜਮਨਾ, ਜੇਹਲਮ, ਝਨਾ, ਬਿਆਸ ਹੈ:

ਤਹਾਂ ਸੋਨ ਕੀ ਕੂਲ ਘਾਰੀ ਬਿਰਾਜੈ।
ਲਖੈ ਅਸ਼ਟ ਨਦਯਾਨ ਕੋ ਦਰਪ ਭਾਜੇ।
(ਚਰਿਤ੍ਰ 405,170)

(Ethnic) ਐਥਨਿਕ ਪੰਜਾਬ ਦੀ ਹੱਦ ਆਮੂ ਦਰਿਆ ਦਾ ਵੀ ਜ਼ਿਕਰ ਹੈ:

ਆਮੂ ਜਹਾਂ ਬਹਤ ਨਦ ਭਾਰੇ।
ਜਨੁ ਬਿਧਿ ਆਸ਼ਟਮ ਸਿੰਧ ਸਵਾਰੇ।
(ਚਰਿਤ੍ਰ 168,14-3)

ਸਤਲੁਜ ਦਾ ਨਾਂ ਸ਼ਤਦ੍ਰਵ ਸੀ। ਭਾਵ ਸੌ ਸ਼ਾਖਾਂ ਵਾਲਾ।
ਨੇਤ ਤੁੰਗ ਕੇ ਚਰਨ ਤੇਰ ਸਤਦ੍ਰਵ ਤੀਰ ਤਰੰਗ।
(ਰਾਮਾਵਤਾਰ, 861-1)

ਸਤਲੁਜ ਸ਼ਬਦ ਬਖਾਨਿਕੈ ਏਸਹਾਸਤ੍ਰ ਕਹਿ ਅੰਤ।
(ਸਨਾਮਾ, 325-1)

ਲੁਪਤ ਹੋ ਚੁੱਕੀ ਖੋਰੂ ਦਰਿਆ ਸਰਸਵਤੀ ਦਾ ਜ਼ਿਕਰ ਵੀ ਚੰਡੀ ਦੀ ਵਾਰ ਵਿੱਚ ਮਿਲਦਾ ਹੈ:

ਸਾਰਸੁਤੀ ਜਣੁ ਨ੍ਹਾਈਆਂ ਮਿਲ ਕੇ ਦੇਵੀਆਂ।
(ਚੰਡੀ ਦੀ ਵਾਰ, 40,9)

ਭੂਗੋਲਿਕ ਤੱਤਾਂ ਨਾਲ ਰਲਦੇ ਖਗੋਲ ਗਿਆਨ (Astronomy) ਦੇ ਤੱਤ ਵੀ ਮਿਲਦੇ ਹਨ। ਸੂਰਜ ਛਿੱਪਣ ਨੂੰ ਅਸਤਆਚਲ ਆਖਿਆ ਹੈ:

ਉਤਰਵਿ ਅਸਤਾਚਲਿ ਗਯੋ ਸਸ ਪ੍ਰਗਟਾਯੋ ਭਈ ਚੈਨ।
(ਕ੍ਰਿਸ਼ਨਾਵਤਾਰ,1658)

ਇਸ ਤੋਂ ਇਲਾਵਾ ਨਾਵਾਂ, ਥਾਵਾਂ ਦਾ ਵੇਰਵਾ ਵੀ ਦਸਵੇਂ ਗੁਰੂ ਦੀ ਬਾਣੀ ਵਿੱਚ ਆਮ ਮਿਲਦਾ ਹੈ, ਜਿਸ ਤੋਂ ਪਤਾ ਲਗਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੂੰ ਸਮੇਂ ਦੇ ਭੂਗੋਲਿਕ ਸੰਕਲਪਾਂ ਸਬੰਧੀ ਅਦਭੁੱਤ ਜਾਣਕਾਰੀ ਸੀ। ਇੱਥੇ ਇਹ ਸਮਝਣ ਵਾਲੀ ਗਲ ਹੈ ਕਿ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਜੀਵਨ ਦੇ 42 ਸਾਲਾ ਦੀ ਅਲਪ ਜਿਹੀ ਆਯੂ ਵਿਚ ਹਰ ਕਲਾ ਤੇ ਹੁਨਰ ਦੀ ਅੰਤਾਂ ਦੀ ਜਾਣਕਾਰੀ ਤੇ ਮੁਹਾਰਤ ਪ੍ਰਾਪਤ ਕੀਤੀ। ਇਸ ਲਈ ਹੀ ਮਾਨਵਤਾ ਨੇ ਉਨ੍ਹਾਂ ਨੂੰ 'ਸਾਹਿਬੇ-ਕਮਾਲ' ਹੋਣ ਦਾ ਮਾਣ ਦਿੱਤਾ ਹੈ।

# ☬ ਸਿੱਖ ਮੱਤ ਵਿੱਚ ਮਹਾਨ ਮਾਈਆਂ-ਬੀਬੀਆਂ ਦਾ ਅਦੁੱਤੀ ਯੋਗਦਾਨ ☬

ਸਿੱਖ ਮੱਤ ਦੇ ਬਾਨੀ ਅਤੇ ਸਿੱਖ ਮੱਤ ਅਨੁਸਾਰ ਮਾਨਵ ਸਮਾਜ ਨੂੰ ਅਤਿ ਉੱਚੀਆਂ-ਸੁੱਚੀਆਂ ਕਦਰਾਂ-ਕੀਮਤਾਂ ਅਤੇ ਪ੍ਰੈਕਟੀਕਲ ਜੀਵਨ ਸ਼ੈਲੀ ਅਪਣਾਉਣ ਹੇਤੂ ਗੁਰੂ ਨਾਨਕ ਦੇਵ ਜੀ ਨੇ ਸਦੀਆਂ ਤੋਂ ਵਗ ਰਹੀ ਵਿਦਵਤਾ ਦੇ ਪ੍ਰਵਾਹ ਦੀ ਧਾਰਾ ਦੇ ਸਰੋਤ ਵੇਦਾਂ-ਗ੍ਰੰਥਾਂ ਦੇ ਸਾਰੰਸ਼ ਵਜੋਂ ਸਿੱਖ ਮੱਤ ਦੇ ਨਵੇਂ ਫਲੱਸਫੇ ਵਜੋਂ ਉਜਾਗਰ ਕੀਤਾ। ਇਸ ਫਲੱਸਫੇ ਵਿੱਚ ਦੁਨੀਆਂ ਲਈ ਇੱਕ ਅਤਿ ਜ਼ਰੂਰੀ ਸਬਕ ਇਹ ਵੀ ਦਿੱਤਾ ਕਿ ਇਸਤਰੀ ਸਮਾਜ ਜਿਸ ਬਿਨ੍ਹਾਂ ਮਰਦ ਸਮਾਜ ਤਾਂ ਕੀ ਅਕਾਲ-ਪੁਰਖ ਵੀ ਸ੍ਰਿਸ਼ਟੀ ਦੀ ਰਚਨਾ ਨਹੀਂ ਕਰ ਸਕਦਾ। ਇਸ ਵਿੱਚ ਇਸਤਰੀ ਸਮਾਜ ਨੂੰ ਨੀਵਾਂ ਦੇਖਣਾ ਤੇ ਦਿਖਾਉਣ ਦੀ ਬਜਾਏ ਬਰਾਬਰੀ ਤੇ ਸਨਮਾਨ ਦਾ ਦਰਜਾ ਦਿੱਤਾ ਜਾਵੇ। ਗੁਰੂ ਨਾਨਕ ਦੇਵ ਜੀ ਨੇ ਇਸਤਰੀ ਨੂੰ ਸਰਵੋਤਮ ਦਰਜਾ ਦਿੰਦੇ ਹੋਏ ਇੰਝ ਫੁਰਮਾਇਆ ਹੈ, "ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ" ਭਾਵ ਉਸ ਨੂੰ ਮੰਦਾ ਕਿਉਂ ਕਹੀਏ ਜਿਸ ਨੇ ਰਾਜੇ-ਮਹਾਰਾਜਿਆਂ ਅਤੇ ਮਹਾਰਾਜਿਆਂ ਤੋਂ ਵੀ ਕਿਤੇ ਉੱਪਰ ਗੁਰੂਆਂ, ਪੀਰਾਂ, ਪੈਗੰਬਰਾਂ, ਭਗਤਾਂ ਤੇ ਸ਼ਹੀਦਾਂ-ਮੁਰੀਦਾਂ ਨੂੰ ਜਨਮ ਦਿੱਤਾ ਹੈ। ਇਸ ਪ੍ਰਥਾਇ ਭਗਤ ਕਬੀਰ ਜੀ ਦਾ ਫੁਰਮਾਨ ਹੈ ਕਿ, "ਜਨਨੀ ਜਨੇ ਤਾਂ ਭਗਤ ਜਨ/ ਜਾਂ ਦਾਤਾ ਜਾਂ ਸੂਰ/ ਨਹੀਂ ਤਾਂ ਜਨਨੀ ਬਾਂਝ ਰਹੈ/ ਕਾਹੇ ਗੁਆਵੈ ਨੂਰ।" ਗੁਰੂ ਅਮਰਦਾਸ ਜੀ ਵਿਆਹ ਦੇ ਬੰਧਨ ਵਿੱਚ ਆਦਮੀ ਅਤੇ ਔਰਤ ਬਰਾਬਰ ਦੇ ਭਾਗੀਦਾਰ ਹੋਣ ਦੇ ਪੱਖ ਵਿੱਚ ਸਨ। ਉਨ੍ਹਾਂ ਨੇ ਵਿਆਹ ਦੇ ਪਵਿੱਤਰ ਬੰਧਨ ਨੂੰ ਇਉਂ ਬਿਆਨ ਕੀਤਾ ਹੈ, "ਧਨ ਪਿਰੁ ਏਹਿ ਨ ਆਖੀਅਨਿ ਬਹਿਨ ਇਕਠੇ ਹੋਇ/ ਏਕ ਜੋਤਿ ਦੁਇ ਮੂਰਤੀ ਧਨ ਪਿਰੁ ਕਹੀਐ ਸੋਇ" ਭਾਵ ਗੁਰੂ ਸਾਹਿਬ ਫੁਰਮਾਉਂਦੇ ਹਨ ਕਿ ਵਿਆਹ ਦੋ-ਸਰੀਰਾਂ ਦੇ ਮਿਲਾਪ ਤੋਂ ਕਿਤੇ ਅਗਾਂਹ ਦੋ ਰੂਹਾਂ ਦਾ ਮਿਲਣ ਹੈ। ਗੁਰੂ ਅਮਰਦਾਸ ਜੀ ਨੇ ਸਤੀ ਪ੍ਰਥਾ ਦਾ ਡਟ ਕੇ ਵਿਰੋਧ ਕੀਤਾ। ਉਨ੍ਹਾਂ ਨੇ ਬਾਦਸ਼ਾਹ ਅਕਬਰ ਨੂੰ ਸਤੀ ਪ੍ਰਥਾ ਦੇ ਵਿਰੁੱਧ ਸ਼ਾਹੀ ਫੁਰਮਾਨ ਜਾਰੀ ਕਰਨ ਲਈ ਰਜ਼ਾਮੰਦ ਕੀਤਾ। ਇਸ ਬਾਰੇ ਉਨ੍ਹਾਂ ਨੇ ਆਪਣੇ ਸ਼ਬਦਾਂ ਵਿੱਚ ਇੰਝ ਫੁਰਮਾਨ ਕੀਤਾ ਹੈ, "ਸਤੀਆ ਏਹਿ ਨ ਆਖੀਅਨਿ ਜੋ ਮੜੀਆ ਲਗਿ ਜਲਨਿ/ ਨਾਨਕ ਸਤੀਆ ਜਾਣੀਅਨਿ ਜਿ ਬਿਰਹੇ ਚੋਟ ਮਰੰਨਿ/ ਭੀ ਸੋ ਸਤੀਆ ਜਾਣੀਅਨਿ ਸੀਲ ਸੰਤੋਖਿ ਰਹੰਨਿ।।" ਗੁਰੂ ਅਮਰਦਾਸ ਜੀ ਨੇ ਜਿੱਥੇ ਔਰਤ ਦੇ ਸੀਲ ਸੰਤੋਖ ਅਤੇ ਹੈਅ-ਭੈਅ ਅਰਥਾਤ ਸ਼ਰਮ ਹਯਾ ਨੂੰ ਨਾਰੀ ਜਾਤੀ ਦਾ ਗਹਿਣਾ ਕਿਹਾ ਹੈ; ਉਥੇ ਹੀ ਔਰਤਾਂ ਦੇ ਬੇ-ਮਾਅਨੇ ਪਰਦੇ ਦੀ ਰਸਮ ਦਾ ਵੀ ਖੰਡਨ ਕੀਤਾ।

ਸਾਰੇ ਗੁਰੂ ਸਾਹਿਬਾਨ ਨੇ ਕੁੜੀਆਂ ਨੂੰ ਮਾਰਨ ਦੀ ਮਰਦ-ਸਮਾਜ ਦੀ ਅਤਿ ਕੋਝੀ ਰੀਤ ਦਾ ਜ਼ੋਰਦਾਰ ਖੰਡਨ ਕੀਤਾ ਅਤੇ ਕੁੜੀ-ਮਾਰਾਂ ਨਾਲ ਸਮਾਜਿਕ ਬਾਈਕਾਟ ਵਜੋਂ ਕੁੜੀ ਮਾਰਨ ਦੀ ਪ੍ਰਥਾ ਨੂੰ ਕੁਰਹਿਤ ਕਰਾਰ ਦਿੱਤਾ।

ਗੁਰੂ ਹਰਗੋਬਿੰਦ ਸਾਹਿਬ ਜੀ ਨੇ ਆਪਣੀ ਮਾਤਾ ਗੰਗਾ ਜੀ ਦੇ ਹਰ ਹੁਕਮ ਦੀ ਪਾਲਣਾ ਕਰਕੇ ਮਾਤਰੀ ਸੇਵਾ ਦੀ ਬੇਮਿਸਾਲ ਪ੍ਰਿਤ ਕਾਇਮ ਕੀਤੀ। ਜਿਸ ਨੂੰ ਅੱਗੇ ਗੁਰੂ ਤੇਗ ਬਹਾਦਰ ਜੀ ਨੇ ਆਪਣੀ ਮਾਤਾ ਨਾਨਕੀ ਜੀ ਦੀ ਸੇਵਾ ਕਰਕੇ ਅਤੇ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਮਾਤਾ ਗੁਜਰੀ ਜੀ ਦੇ ਹਰ ਹੁਕਮ ਦੀ ਪਾਲਣਾ ਕਰ ਕੇ ਨਿਭਾਇਆ। ਇਸ ਦੀ ਮਿਸਾਲ ਇਹ ਹੈ ਕਿ ਬੇਸ਼ੱਕ ਗੁਰੂ ਸਾਹਿਬ ਭਲੀ-ਭਾਂਤ ਜਾਣਦੇ ਸਨ ਕਿ ਅਨੰਦਗੜ੍ਹ ਦਾ ਕਿਲ੍ਹਾ ਛੱਡਣਾ ਠੀਕ ਨਹੀਂ ਹੋਵੇਗਾ। ਪਰ ਸੰਗਤਾਂ ਨੇ ਜਦ ਮਾਤਾ ਗੁਜਰੀ ਜੀ ਤੋਂ ਗੁਰੂ ਸਾਹਿਬ ਨੂੰ ਕਿਲ੍ਹਾ ਛੱਡਣ ਦਾ ਆਦੇਸ਼ ਦਿਵਾ ਦਿੱਤਾ ਤਾਂ ਦਸਵੇਂ ਪਾਤਿਸ਼ਾਹ ਨੇ ਇਸ ਨੂੰ ਬਿਨ੍ਹਾਂ ਕਿੰਤੂ-ਪ੍ਰੰਤੂ ਸਿਰ-ਮੱਥੇ ਸਵੀਕਾਰ ਕੀਤਾ। ਇਸ ਤਰ੍ਹਾਂ ਹੀ ਗ੍ਰਹਿਸਥ ਜੀਵਨ ਦੀਆਂ ਬੇਮਿਸਾਲ ਉੱਚੀਆਂ ਪ੍ਰਿਤਾਂ ਗੁਰੂ ਘਰ ਨੇ ਪਾਈਆਂ। ਗੁਰਬਾਣੀ ਦਾ ਫ਼ੁਰਮਾਨ ਹੈ, "ਨਿਵਣੁ ਸੁ ਅਖਰੁ ਖਵਣੁ ਗੁਣੁ/ ਜਿਹਬਾ ਮਣੀਆ ਮੰਤੁ/ ਏ ਤ੍ਰੈ ਭੈਣੇ ਵੇਸ ਕਰਿ/ ਤਾ ਵਸਿ ਆਵੀ ਕੰਤੁ॥"

ਦਸਵੇਂ ਪਾਤਿਸ਼ਾਹ ਨੇ ਤਾਂ ਇਸ ਨੂੰ ਜੁਰਮ ਕਰਾਰ ਦਿੰਦੇ ਹੋਏ ਅਤਿ ਬਜਰ ਕੁਰਹਿਤ ਵਜੋਂ ਗਰਦਾਨਿਆ ਹੈ। ਇਸ ਪ੍ਰਥਾਇ ਦਸਵੇਂ ਪਾਤਿਸ਼ਾਹ ਦਾ ਫ਼ੁਰਮਾਨ ਹੈ ਕਿ, "ਨਿਜ ਨਾਰੀ ਕੇ ਸੰਗਿ, ਨੇਹੁ ਤੁਮ ਨੀਤ ਬਢਈਅਹੁ/ ਪਰ ਨਾਰੀ ਕੀ ਸੇਜ, ਭੂਲਿ ਸੁਪਨੇ ਹੂੰ ਨ ਜਈਅਹੁ।"

ਅਤਿ ਉੱਚੇ-ਸੁੱਚੇ ਗ੍ਰਹਿਸਥ ਜੀਵਨ ਵਿੱਚ ਆਸਥਾ ਵਜੋਂ ਗੁਰੂ ਘਰ ਦੀ ਸਾਰੀਆਂ ਸ਼ੋਭਨੀਕ ਪਤਨੀ-ਨਾਰੀਆਂ ਵਿਚੋਂ ਮਾਤਾ ਸੁਲੱਖਣੀ ਜੀ, ਮਾਤਾ ਖੀਵੀ ਜੀਂ, ਮਾਤਾ ਗੰਗਾ ਜੀ, ਮਾਤਾ ਨਾਨਕੀ ਜੀ, ਮਾਤਾ ਕਿਸ਼ਨ ਕੌਰ ਜੀ, ਮਾਤਾ ਗੁਜਰੀ ਜੀ, ਮਾਤਾ ਸੁੰਦਰੀ ਜੀ, ਮਾਤਾ ਜੀਤੋ ਜੀ ਅਤੇ ਮਾਤਾ ਸਾਹਿਬ ਕੌਰ ਜੀ ਦੇ ਨਾਮ ਮਾਨਵ ਸਮਿਰਤੀ ਵਿੱਚ ਧਰੂ-ਤਾਰੇ ਵਾਂਗ ਅਡਿਗ ਤੇ ਅਡੋਲ ਖੜੇ ਹਨ। ਗੁਰੂ ਹਰਿਗੋਬਿੰਦ ਸਾਹਿਬ ਨੇ ਔਰਤ ਨੂੰ ਬਰਾਬਰੀ ਦਾ ਦਰਜਾ ਦੇਣ ਲਈ ਸਿੱਖਾਂ ਨੂੰ ਦਸਵੇਂ ਪਾਤਿਸ਼ਾਹ ਵੱਲੋਂ ਸਿੰਘ ਹੋਣ ਦਾ ਵਰਦਾਨ ਮਿਲਣ ਤੋਂ ਕਿਤੇ ਪਹਿਲਾਂ ਔਰਤਾਂ ਦੇ ਨਾਮ ਪਿੱਛੇ ਕੌਰ ਅਰਥਾਤ ਕੰਵਰ ਦਾ ਖਿਤਾਬ ਲਾਉਣ ਦੀ ਰਸਮ ਸ਼ੁਰੂ ਕੀਤੀ। ਗੁਰੂ ਸਾਹਿਬਾਨ ਨੇ ਔਰਤ ਨੂੰ ਉਸ ਵਕਤ ਦੇ ਮਰਦ-ਸਮਾਜ ਦੀ ਕੋਝੀ ਸੋਚ ਅਨੁਸਾਰ ਪੈਰ ਦੀ ਜੁੱਤੀ ਜਾਂ ਇਸ ਤੋਂ ਵੀ ਥੱਲੇ ਔਰਤ ਜਾਤ ਨੂੰ ਬੇ-ਅਕਲ ਕਰਾਰ ਦੇਣ ਹੇਤੂ 'ਖੁਰੀਂ ਜਿਨ੍ਹਾਂ ਦੀ ਮੱਤ' ਵਰਗੇ ਕੋਝੇ ਲਕਬਾਂ ਤੋਂ ਵਰਜਿਆ। ਔਰਤਾਂ ਨੂੰ ਬਾਂਦੀਆਂ ਤੋਂ ਕੰਵਰਾਣੀਆਂ ਭਾਵ ਕੌਰ ਬਣਾਇਆ। ਸਾਰੇ ਸੰਸਾਰ ਭਰ ਦੇ ਜੰਗਾਂ-ਯੁੱਧਾਂ ਵਿੱਚ ਹੱਥ ਆਈਆਂ ਔਰਤਾਂ ਨੂੰ ਗੁਲਾਮ ਬਣਾ ਕੇ ਮੰਡੀਆਂ ਵਿੱਚ ਖਰੀਦਣ-ਵੇਚਣ ਦਾ ਮਨੁੱਖੀ ਸੰਸਾਰ ਦਾ ਹੱਕ ਗੁਰੂ ਸਾਹਿਬਾਨ ਨੇ

ਮਰਦਾਂ ਤੋਂ ਖੋਹ ਕੇ ਔਰਤ ਦੀ ਅਜ਼ਾਦੀ ਦੀ ਬਹਾਲੀ ਲਈ ਬੇਜੋੜ ਉੱਦਮ ਕੀਤਾ। ਗੁਰੂ ਸਾਹਿਬਾਨ ਦੇ ਸਮੇਂ ਤੋਂ ਮਿਸਲਾਂ ਦੇ ਸਮੇਂ ਅਤੇ ਮਹਾਰਾਜਾ ਰਣਜੀਤ ਸਿੰਘ ਅਤੇ ਹੁਣ ਤਕ ਵੀ ਸਿੱਖ ਸਮਾਜ ਦੀ ਇਹ ਸ਼ਾਨਦਾਰ ਰਵਾਇਤ ਰਹੀ ਹੈ ਕਿ ਜੰਗਾਂ-ਯੁੱਧਾਂ ਵਿੱਚ ਔਰਤਾਂ ਦੇ ਬੱਚਿਆਂ ਨੂੰ ਗੁਲਾਮ ਨਹੀਂ ਬਣਾਇਆ ਗਿਆ ਸਗੋਂ ਦੁਸ਼ਮਣਾਂ ਦੇ ਖੇਮਿਆਂ ਵਿਚੋਂ ਅਬਲਾ ਤੇ ਮਜ਼ਲੂਮ ਔਰਤ ਜਾਤ ਨੂੰ ਰਿਹਾ ਕਰਾਉਣ ਲਈ ਦਿਤੀਆਂ ਕੁਰਬਾਨੀਆ ਦੀ ਸ਼ਾਹਦੀ ਇਤਿਹਾਸ ਨੇ ਬੇਅੰਤ ਵਾਰ ਭਰੀ ਹੈ।

ਸੋ ਇਸ ਤਰ੍ਹਾਂ ਸਿੱਖ ਮੱਤ ਵਿੱਚ ਔਰਤ ਜਾਤ ਦਾ ਸਮੁੱਚਾ ਵਿਕਾਸ ਅਤੇ ਨਾਰੀ ਸਨਮਾਨ ਜਿਹੀਆਂ ਅਤਿ ਸ਼ਲਾਘਾ ਯੋਗ ਪ੍ਰਵਿਰਤੀਆਂ ਦਾ ਪ੍ਰਚਲਣ ਹੋਇਆ। ਸੰਸਾਰ ਲਈ ਇਸ ਅਤਿ ਲੋੜੀਂਦੀ ਸੋਚ ਅਤੇ ਜਾਗਰੂਕਤਾ ਲਈ ਸਿੱਖ ਮੱਤ ਵਿੱਚ ਬੇਸ਼ੁਮਾਰ ਮਾਈਆਂ-ਬੀਬੀਆਂ ਨੇ ਆਪਣਾ ਯੋਗਦਾਨ ਪਾਇਆ। ਬੇਅੰਤ ਮਿਸਾਲਾਂ ਹਨ ਜਿੱਥੇ ਔਰਤਾਂ ਨੇ ਸੱਚਾ-ਸੁੱਚਾ ਗ੍ਰਹਿਸਥ ਜੀਵਨ ਸਵਾਸ-ਗ੍ਰਾਸ ਨਿਭਾਇਆ: ਉੱਥੇ ਹੀ ਜੰਗਾਂ-ਯੁੱਧਾਂ ਵਿੱਚ ਜਦੋਂ ਲੋੜ ਪਈ ਤਾਂ ਯੋਧਿਆਂ ਨਾਲ ਮੋਢੇ ਨਾਲ ਮੋਢਾ ਜੋੜ ਕੇ ਦੁਸ਼ਮਣਾਂ ਵਿਰੁੱਧ ਯੁੱਧ ਵੀ ਲੜੇ। ਗੁਰਦਾਸਪੁਰ ਜ਼ਿਲ੍ਹੇ ਵਿੱਚ ਕਾਹਨੂੰਵਾਲ ਦੇ ਛੰਬ ਦਾ ਛੋਟਾ ਘੱਲੂਘਾਰਾ ਤੇ ਕੁੱਪ ਰਹੀੜੇ ਜ਼ਿਲ੍ਹਾ ਸੰਗਰੂਰ ਦਾ ਵੱਡਾ ਘੱਲੂਘਾਰਾ ਇਸ ਗੱਲ ਦਾ ਗੁਆਹ ਹੈ। ਖਾਲਸੇ ਦੀ ਮਾਤਾ ਸਾਹਿਬ ਕੌਰ ਹੋਵੇ, ਚਮਕੌਰ ਦੇ ਯੁੱਧ ਦੀ ਮਾਤਾ ਸ਼ਰਨ ਕੌਰ ਹੋਵੇ, ਖਿਦਰਾਣੇ ਦੀ ਢਾਬ ਦੀ ਮਾਈ ਭਾਗੋ ਹੋਵੇ, ਹਰੀ ਸਿੰਘ ਨਲੂਆ ਨੂੰ ਦੁਸ਼ਮਣਾਂ ਦੀਆਂ ਚਾਲਾਂ ਤੋਂ ਜਾਣੂ ਕਰਾਉਣ ਵਾਲੀ ਮਾਤਾ ਹਰਸ਼ਰਨ ਕੌਰ ਹੋਵੇ; ਕਿਸ ਦਾ ਨਾਮ ਲਿਆ ਜਾਵੇ ਤੇ ਕਿਸ ਦਾ ਨਾਮ ਛੱਡਿਆ ਜਾਵੇ ਵਾਲੀ ਸਥਿਤੀ ਬਣਦੀ ਹੈ। ਸਿੱਖ ਸਮਾਜ ਵਿੱਚ ਔਰਤ ਵਲੋਂ ਸਿੱਖੀ ਦੇ ਬੂਟੇ ਨੂੰ ਆਪਣੀਆਂ ਕੁਰਬਾਨੀਆਂ ਤੇ ਖੂਨ ਨਾਲ ਸਿੰਝ ਕੇ ਘਣਛਾਂਵੇਂ ਬੋਹੜ ਦਾ ਸਰੂਪ ਦੇਣ ਵਿੱਚ ਸਿੱਖ ਨਾਰੀ ਸਮਾਜ ਦਾ ਅਤਿ ਵਡਮੁੱਲਾ ਯੋਗਦਾਨ ਰਿਹਾ ਹੈ। ਇਸ ਲਈ ਹੀ ਹਰ ਸਿੱਖ ਜਦੋਂ ਨਿੱਤ ਨੇਮ ਵਜੋਂ ਅਰਦਾਸ ਕਰਦਾ ਹੈ ਤਾਂ ਗੁਰੂ ਘਰ ਅੱਗੇ ਅਰਦਾਸ-ਅਰਜ਼ੋਈ ਦਾ ਇਹ ਹਿੱਸਾ ਵੀ ਅਤਿ ਸ਼ਰਧਾ ਨਾਲ ਪੜ੍ਹਦਾ ਹੈ, "ਜਿਨ੍ਹਾਂ ਸਿੰਘਾਂ-ਸਿੰਘਣੀਆਂ ਨੇ ਧਰਮ ਹੇਤਿ ਸੀਸ ਦਿੱਤੇ, ਬੰਦ-ਬੰਦ ਕਟਵਾਏ, ਪੁੱਠੀਆਂ ਖੱਲਾਂ ਲੁਹਾਈਆਂ, ਤਨ ਆਰਿਆਂ ਨਾਲ ਚਰਵਾਏ, ਕੀਮਾਂ-ਕੀਮਾਂ ਕੀਤੇ ਗਏ, ਬੱਚਿਆਂ ਦੇ ਟੋਟੇ ਕਰਵਾ ਕੇ ਗਲਾਂ ਵਿੱਚ ਹਾਰ ਪੁਆਏ, ਮੀਰ ਮੰਨੂੰ ਦੀ ਜੇਲ ਵਿੱਚ ਸਵਾ-ਸਵਾ ਮਣ ਦੇ ਪੀਸਣੇ ਪੀਸੇ, ਸਿਦਕ ਨਹੀਂ ਹਾਰਿਆ, ਸਿੱਖੀ ਕੇਸਾਂ-ਸੁਆਸਾਂ ਸੰਗ ਨਿਭਾਈ, ਤਿਨਾਂ ਪਿਆਰਿਆਂ ਸਚਿਆਰਿਆਂ ਅਤੇ ਸਿੰਘਾਂ-ਸਿੰਘਣੀਆਂ ਦੀ ਪਵਿੱਤਰ ਕਮਾਈ ਦਾ ਧਿਆਨ ਕਰਕੇ ਬੋਲਣਾ ਜੀ ਵਾਹਿਗੁਰੂ-ਵਾਹਿਗੁਰੂ॥" ਇਸ ਅਰਦਾਸ ਵਿੱਚ ਔਰਤ ਜਾਤ ਨੂੰ ਬਣਦਾ ਸਨਮਾਨ ਦੇਣ ਦਾ ਨੀਂਹ ਪੱਥਰ ਗੁਰੂ ਨਾਨਕ ਦੇਵ ਪਾਤਿਸ਼ਾਹ ਤੋਂ ਹੀ ਗੁਰੂ ਘਰ ਦੀਆਂ ਸੁਆਣੀਆਂ ਅਤੇ ਗੁਰੂ ਘਰ ਦੀਆਂ ਸ਼ਰਧਾਵਾਨ ਅਨੇਕਾਂ ਸੇਵਕਾਵਾਂ ਨੇ ਰੱਖਿਆ। ਇੱਥੇ ਇਨ੍ਹਾਂ

ਅਣਗਿਣਤ ਨਾਮਾਂ ਵਿਚੋਂ ਸਿੱਖ ਮੱਤ ਵਿੱਚ ਧਰੂ ਤਾਰੇ ਵਾਂਗ ਚਮਕ ਰਹੇ ਕੁਝ ਕੁ ਅਡਿਗ ਤੇ ਅਡੋਲ ਨਾਮਾਵਰ ਸ਼ਖਸੀਅਤਾਂ ਦਾ ਵਰਣਨ ਹੀ ਸਮੇਂ ਅਤੇ ਸਥਾਨ ਦੀ ਪ੍ਰਿਧੀ ਅੰਦਰ ਸੰਭਵ ਹੋ ਸਕੇਗਾ।

## ਮਾਤਾ ਤ੍ਰਿਪਤਾ ਜੀ:

ਮਾਤਾ ਤ੍ਰਿਪਤਾ ਜੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਮਾਤਾ ਦਾ ਨਾਂ ਸੀ। ਜਗਤ ਤਾਰਕ ਗੁਰੂ ਨਾਨਕ ਦਾ ਮਾਤਾ ਤ੍ਰਿਪਤਾ ਤੇ ਬਾਬਾ ਕਾਲੂ ਜੀ ਦੇ ਘਰ ਪ੍ਰਕਾਸ਼ ਹੋਇਆ। ਉਨ੍ਹਾਂ ਨੂੰ ਗੁਰੂ ਨਾਨਕ ਦੀ ਮਾਂ ਬਣਨ ਦਾ ਸੁਭਾਗ ਪ੍ਰਾਪਤ ਹੋਇਆ। ਉਸ ਰੂਹਾਨੀ ਆਤਮਾ ਨੂੰ ਆਪਣੀ ਕੁੱਖ ਵਿਚ ਅਨੁਭਵ ਕਰ ਕੇ ਜੋ ਨੂਰ ਚੜ੍ਹਿਆ ਉਹ ਅੱਜ ਤਕ ਕੋਈ ਕਲਮ ਦੱਸ ਨਹੀਂ ਸਕੀ। ਤ੍ਰਿਪਤਾ ਹੀ ਐਸੀ ਮਾਤਾ ਸੀ ਜਿਸ ਨੇ ਜਨਮ ਦੇ ਕੇ ਬੱਚੇ ਦੀ ਖੁਸ਼ੀ ਮਾਣੀ ਵੀ, ਪਾਲਿਆ ਵੀ, ਪੋਸਿਆ ਵੀ ਅਤੇ ਲਾਡ ਵੀ ਲਡਾਏ।

ਮਾਤਾ ਤ੍ਰਿਪਤਾ ਗੁਰੂ ਨਾਨਕ ਦਾ ਸੁਭਾਅ ਦੇਖਦੀ ਰਹਿੰਦੀ ਪਰ ਮਾਂ ਦਾ ਹਿਰਦਾ ਹੋਣ ਕਾਰਨ ਕੁਝ ਕਹਿੰਦੀ ਨਾ, ਸਗੋਂ ਜਦ ਮਹਿਤਾ ਕਾਲੂ ਜੀ ਦੁਖੀ ਹੋਣ ਤਾਂ ਉਨ੍ਹਾਂ ਨੂੰ ਸਮਝਾਂਦੀ ਕਿ ਇਹ ਕੋਈ ਰੱਬੀ ਨੂਰ ਹੈ ਜੋ ਸਾਡੇ ਘਰ ਉਤਰਿਆ ਹੈ। ਜਦ ਨਾਨਕ ਸੱਚਾ ਸੌਦਾ ਕਰ ਕੇ ਘਰ ਆਏ ਤਾਂ ਪਿਤਾ ਜੀ ਨੇ ਚਪੇੜ ਕੱਢ ਮਾਰੀ ਤਾਂ ਕੂਲਾ ਮੂੰਹ ਭੱਖ ਲਾਲ ਹੋ ਗਿਆ ਤਾਂ ਮਾਂ ਦਾ ਹਿਰਦਾ ਪਿਘਲ ਗਿਆ। ਆਪ ਬੁਕਲ ਵਿਚ ਲੈ ਲਿਆ ਤੇ ਕਹਿਣ ਲੱਗੀ: ਮੇਰੇ ਲਾਲ ਜੀ ! ਹੁਣ ਕਿਧਰੇ ਜਾਣ ਦੀ ਲੋੜ ਨਹੀਂ। ਘਰ ਹੀ ਟਿਕੋ। ਮਾਤਾ ਤਾਂ ਹਰ ਵਕਤ ਆਪਣੇ ਪੁੱਤਰ ਨੂੰ ਪਿਆਰ ਹੀ ਪਿਆਰ ਦੇਂਦੀ ਰਹੀ। ਉਹ ਮਾਤਾ ਜਿਸ ਦਾ ਹਿਰਦਾ ਮਮਤਾ ਨਾਲ ਭਰਿਆ ਹੈ, ਉਹ ਅਰਸ਼ੀ ਨੂਰ ਦੀ ਪੀੜਾ ਦੂਰ ਕਰਨ ਲਈ ਗੱਲ੍ਹ ਪਲੋਸਦੀ ਰਹੀ ਪਰ ਉਸ ਨੂੰ ਇਹ ਨਹੀਂ ਪਤਾ ਕਿ ਇਹ ਤਾਂ ਜਗਤ ਦੀ ਪੀੜਾ ਹਰਨ ਆਏ ਹਨ।

ਘਰ ਜਦ ਨੂੰਹ ਸੁਲੱਖਣੀ ਆਈ ਤਾਂ ਮਾਤਾ ਨੂੰ ਐਸਾ ਚਾਅ ਚੜ੍ਹਿਆ ਕਿ ਚਾਅ ਵਿਚ ਮਿਉਂਦੀ ਹੀ ਨਹੀਂ ਸੀ। ਸ੍ਰੀ ਚੰਦ ਦੇ ਜਨਮ ਤੇ ਸਾਰੇ ਪਿੰਡ ਮਿਠਾਈ ਵੰਡੀ ਤੇ ਜਦ ਜੋੜੀ ਰਲੀ, ਲਖਮੀ ਚੰਦ ਜਨਮੇ ਤਾਂ ਉਨ੍ਹਾਂ ਦੀ ਖੁਸ਼ੀ ਸੰਭਾਲੀ ਨਹੀਂ ਸੀ ਜਾਂਦੀ। ਗੁਰੂ ਨਾਨਕ ਜੀ ਉਦਾਸੀਆਂ ਉਪਰੰਤ ਜਦ ਤਲਵੰਡੀ ਆਏ ਤਾਂ ਮਾਤਾ ਤ੍ਰਿਪਤਾ ਨੇ ਆਪਣਾ ਅੰਤਮ ਸਮਾਂ ਜਾਣ ਉਨ੍ਹਾਂ ਨੂੰ ਰੋਕ ਲਿਆ। ਜਦ ਮਿਲੇ ਤਾਂ ਪਿਆਰ ਦੀ ਨੈਂ ਹੀ ਚਲ ਪਈ 'ਭਯੋ ਮੋਹ ਸਰਿਤਾ ਸ ਪ੍ਰਵਾਹਾ'। ਗੁਰੂ ਨਾਨਕ ਜੀ ਨੇ ਜਦ ਚਰਨੀਂ ਹੱਥ ਲਾਇਆ ਤਾਂ ਮਾਂ ਨੇ ਜੱਫੀ ਵਿਚ ਲੈ ਲਿਆ। ਸਭ ਪਿਆਸ ਬੁਝ ਗਈ। ਜਿਸ ਉੱਚ ਆਤਮਕ ਅਵਸਥਾ ਨੂੰ ਮਾਤਾ ਜੀ ਪੁਜੇ ਹੋਏ ਸਨ ਉਸ ਦੀ ਉਦਾਹਰਣ ਸੂਰਜ ਪ੍ਰਕਾਸ਼ ਨੇ ਦਿਤੀ ਹੈ ਕਿ ਇੰਜ ਪ੍ਰਾਣ ਤਿਆਗੇ ਜਿਵੇਂ ਹਾਥੀ ਫੁੱਲਾਂ ਦੀ ਮਾਲਾ ਸੁੱਟਦਾ ਹੈ। ਅਤਿ ਸੌਖੇ ਸਹਿਜੇ ਜਿਵੇਂ ਜਲ ਵਿਚ ਜਲ ਸਮਾ ਜਾਂਦਾ ਹੈ। ਗੱਲਾਂ ਬਾਤਾਂ ਕਰਦੇ ਹੀ ਸਮਾ ਗਏ। ਸੰਨ 1522 ਸੀ ਅਤੇ ਸੰਮਤ 1579 ਮਹਿਤਾ ਕਾਲੂ ਜੀ ਦੇ ਅਕਾਲ

ਚਲਾਣੇ ਤੋਂ ਤੀਜੇ ਦਿਨ ਸਮਾਏ ਸਨ।

ਗੁਰੂ ਨਾਨਕ ਜੀ ਨੇ ਹੱਥੀਂ ਸਸਕਾਰ ਕੀਤਾ। ਸਾਰਿਆਂ ਨੂੰ ਉਪਦੇਸ਼ ਦੇਂਦੇ ਕਿਹਾ ਕਿ ਕਿਸੇ ਪ੍ਰਪੰਚ ਰਸਮ ਦੀ ਲੋੜ ਨਹੀਂ। ਸਤਿਨਾਮ ਦਾ ਹੀ ਸਿਮਰਨ ਕਰਨਾ। ਮਨੁੱਖ ਇਥੇ ਨਾਮ ਹੀ ਵਿਹਾਝਣ ਆਇਆ ਹੈ, ਜਿਸ ਨੇ ਇਹ ਖੱਟੀ ਖੱਟ ਲਈ ਉਹ ਮੁੱਖ ਉਜਲੇ ਹੋ ਇਥੋਂ ਜਾਂਦਾ ਹੈ।

## ਬੇਬੇ ਨਾਨਕੀ ਜੀ:

ਗੁਰੂ ਨਾਨਕ ਦੇਵ ਜੀ ਦੀ ਵੱਡੀ ਭੈਣ ਦਾ ਨਾਮ ਬੀਬੀ ਨਾਨਕੀ ਸੀ। ਉਨ੍ਹਾਂ ਦਾ ਜਨਮ ਮਹਿਤਾ ਕਲਿਆਣ ਦਾਸ ਤੇ ਮਾਤਾ ਤ੍ਰਿਪਤਾ ਜੀ ਦੇ ਘਰ ਹੋਇਆ। ਮਾਤਾ ਤ੍ਰਿਪਤਾ ਜੀ ਦਾ ਪੇਕਾ ਪਿੰਡ ਚਾਹਲ, ਤਹਿਸੀਲ-ਜ਼ਿਲ੍ਹਾ ਲਾਹੌਰ ਸੀ ਜਦੋਂ ਕਿ ਮਹਿਤਾ ਕਲਿਆਣ ਦਾਸ ਦਾ ਜੱਦੀ ਪਿੰਡ ਡੇਹਰਾ ਜਾਮਾ ਰਾਏ ਤਹਿਸੀਲ ਤਰਨ ਤਾਰਨ ਜ਼ਿਲ੍ਹਾ ਅੰਮ੍ਰਿਤਸਰ ਸੀ। ਕਲਿਆਣ ਦਾਸ ਦੇ ਪਿਤਾ ਸ਼ਿਵ ਰਾਮ ਜੀ ਇਸ ਪਿੰਡ ਦੇ ਵਸਨੀਕ ਸਨ। ਪਰ ਕਲਿਆਣ ਦਾਸ ਜੀ ਮਹਿਕਮਾ ਮਾਲ ਵਿਚ ਪਟਵਾਰੀ ਲਗ ਕੇ ਰਾਏ ਭੋਇ ਦੀ ਤਲਵੰਡੀ (ਨਨਕਾਣਾ ਸਾਹਿਬ) ਜ਼ਿਲ੍ਹਾ ਸ਼ੇਖੂਪੁਰੇ ਵਿਚ ਆ ਗਏ ਤੇ ਰਾਏ ਬੁਲਾਰ ਪਾਸ ਨੌਕਰੀ ਕਰਨ ਲਗੇ। ਉਹਨਾਂ ਦੇ ਛੋਟੇ ਭਰਾ ਲਾਲ ਚੰਦ ਆਪਣੇ ਜੱਦੀ ਪਿੰਡ ਜਾਮਾ ਰਾਏ ਹੀ ਰਹੇ। ਮਹਿਤਾ ਕਲਿਆਣ ਦਾਸ ਤੇ ਮਾਤਾ ਤ੍ਰਿਪਤਾ ਦੇ ਘਰ 1464 ਈਸਵੀ ਨੂੰ ਬੀਬੀ ਨਾਨਕੀ ਨੇ ਜਨਮ ਲਿਆ। ਉਨ੍ਹਾਂ ਦਾ ਜਨਮ ਨਾਨਕੇ ਪਿੰਡ ਵਿਖੇ ਹੋਣ ਕਰਕੇ ਉਨ੍ਹਾਂ ਦਾ ਨਾਮ ਨਾਨਕੀ ਰੱਖਿਆ ਗਿਆ। ਮਧਕਾਲ ਤੋਂ 1950ਵੇਂ ਤੱਕ ਭੈਣ ਦੇ ਪਵਿੱਤਰ ਰਿਸ਼ਤੇ ਦੀ ਮਰਿਆਦਾ ਸਨਮੁਖ ਭੈਣਾਂ ਅਤੇ ਖਾਸ ਤੌਰ ਤੇ ਵੱਡੀਆਂ ਭੈਣਾਂ ਨੂੰ ਬੇਬੇ ਕਹਿਣ ਦਾ ਪ੍ਰਚਲਨ ਰਿਹਾ ਹੈ। ਅੱਜ ਵੀ ਪੰਜਾਬੀ ਸਮਾਜ ਵਿੱਚ ਭੈਣਾਂ ਨੂੰ ਬੇਬੇ ਤਾਂ ਨਾ ਸਹੀ; ਬੀਬੀ ਜ਼ਰੂਰ ਕਿਹਾ ਜਾਂਦਾ ਹੈ।

ਬੀਬੀ ਨਾਨਕੀ ਜੀ ਕੇਵਲ ਗੁਰੂ ਨਾਨਕ ਸਾਹਿਬ ਦੀ ਵੱਡੀ ਭੈਣ ਹੀ ਨਹੀਂ ਸੀ, ਸਗੋਂ ਗੁਰੂ ਨਾਨਕ ਦੇਵ ਜੀ 'ਤੇ ਵਿਸ਼ਵਾਸ ਲਿਆਉਣ ਅਤੇ ਉਹਨਾਂ ਦੇ ਧਰਮ ਨੂੰ ਸਭ ਤੋਂ ਪਹਿਲੇ ਧਾਰਣ ਕਰਨ ਵਾਲੀ ਵੀ ਸੀ। ਬੀਬੀ ਨਾਨਕੀ ਦਾ ਗੁਰੂ ਨਾਨਕ ਸਾਹਿਬ ਦੇ ਜੀਵਨ ਨਾਲ ਅਤਿ ਨਿਕਟਤਾ ਵਾਲਾ ਸਬੰਧ ਰਿਹਾ। ਉਹ ਕੇਵਲ ਉਹਨਾਂ ਦੇ ਭੈਣ ਜੀ ਹੀ ਨਹੀਂ ਸਨ, ਸਗੋਂ ਉਹਨਾਂ ਦੇ ਸਲਾਹਕਾਰ, ਪਾਲਣ-ਪੋਸ਼ਣ ਕਰਨ ਵਾਲੇ ਮਾਤਾ ਜੀ ਦੇ ਸਮਾਨ ਸਨ। ਬਾਬਾ ਨਾਨਕ ਨੇ ਬੀਬੀ ਨਾਨਕੀ ਤੇ ਆਪਣੇ ਭਣਵਈਏ ਜੈ ਰਾਮ ਜੀ ਕੋਲ ਸੁਲਤਾਨਪੁਰ ਵਿਖੇ ਮੋਦੀਖਾਨੇ ਦੀ ਨੌਕਰੀ ਵੀ ਕੀਤੀ। ਵੀਰ ਨਾਨਕ ਦੇ ਦਿਲ ਦੀਆਂ ਜਾਨਣ ਵਾਲੇ, ਉਸ ਦੇ ਦੁਖਾਂ-ਸੁਖਾਂ ਦੇ ਭਾਈਵਾਲ ਅਤੇ ਵੀਰ ਦੀ ਗੈਰ-ਹਾਜ਼ਰੀ ਵਿਚ ਉਸ ਦੇ ਪਰਿਵਾਰ ਦੀ ਸਾਂਭ-ਸੰਭਾਲ ਕਰਨ ਵਾਲੇ ਵੀ ਸਨ। ਬੀਬੀ ਨਾਨਕੀ ਦਾ ਸਿੱਖ-ਇਤਿਹਾਸ ਵਿਚ ਸਰੇਸ਼ਠ ਸਥਾਨ ਹੈ।

ਬੀਬੀ ਨਾਨਕੀ ਸਿੱਖ ਇਤਿਹਾਸ ਦੀ ਉਹ ਸ਼ਖਸੀਅਤ ਹੋਈ ਹੈ, ਜਿਸ ਨੇ ਆਪਣੇ ਅੰਦਾਜ਼ ਵਿਚ ਸਿੱਖ ਧਰਮ ਦੇ ਪਰਚਾਰ ਵਿਚ ਆਪਣਾ ਉਹ ਯੋਗਦਾਨ ਪਾਇਆ ਜੋ ਕਿਸੇ ਕੀਮਤ 'ਤੇ ਭੁਲਾਇਆ ਜਾ ਸਕਣ ਵਾਲਾ ਨਹੀਂ। ਉਹ ਗੁਰੂ ਨਾਨਕ ਸਾਹਿਬ ਤੇ ਪਰਿਵਾਰ ਦੇ ਹੋਰ ਜੀਆਂ ਵਿਚਕਾਰ ਐਸੀ ਕੜੀ ਸੀ, ਜਿਸ ਨੇ ਪਰਿਵਾਰਕ ਸਬੰਧ ਖੁਸ਼ਗਵਾਰ ਬਨਾਉਣ ਵਿਚ ਸਦਾ ਸੂਝ ਤੇ ਸਿਆਣਪ ਤੋਂ ਕੰਮ ਲਿਆ। ਇਹ ਬੀਬੀ ਨਾਨਕੀ ਹੀ ਸੀ ਜਿਸਨੇ ਬਾਬਾ ਮਰਦਾਨਾ ਜੀ ਨੂੰ ਨਾਨਕ ਪਾਤਿਸ਼ਾਹ ਦੀਆਂ ਦੋ ਉਦਾਸੀਆਂ ਸਮੇਂ ਅਜੋਕੇ ਕਪੂਰਥਲੇ ਦੇ ਪਿੰਡ ਆਸਕਪੁਰ ਤੋਂ ਭਾਈ ਫੇਰੂ ਫਰਿੰਦੇ ਦੁਆਰਾ ਰਬਾਬ ਮੰਗਵਾ ਕੇ ਆਪਣੇ ਸੌਹਰੇ ਪਰਿਵਾਰ ਦੇ ਪਿੰਡ ਸੁਲਤਾਨਪੁਰ ਲੋਧੀ ਤੋਂ ਮਰਦਾਨੇ ਨੂੰ ਭੇਂਟ ਕਰਕੇ ਆਪਣੇ ਵੀਰੇ ਨਾਨਕ ਦੇ ਸੰਗ ਸੰਸਾਰ ਉਦਾਰ ਲਈ ਤੋਰਿਆ। ਜਦੋਂ ਬਾਬੇ ਨਾਨਕ ਦਾ ਸਮੁੱਚਾ ਪਰਿਵਾਰ ਬਾਬਾ ਨਾਨਕ ਜੀ ਦੀ ਇਸ ਨਵੀਂ ਜੀਵਨ ਸ਼ੈਲੀ ਦੇ ਉਲਟ ਸੀ ਤਾਂ ਸਿਰਫ ਬੀਬੀ ਨਾਨਕੀ ਨੇ ਹੀ ਇਸ ਮਿਸ਼ਨ ਦੇ ਮੰਤਵ ਨੂੰ ਸਮਝਿਆ ਤੇ ਪਰਿਵਾਰ ਤੋਂ ਆਪਦੇ ਵੀਰ ਨੂੰ ਰਜ਼ਾਮੰਦੀ ਲੈ ਕੇ ਦਿੱਤੀ ਅਤੇ ਉਹ ਖੁਦ ਬਾਬੇ ਨਾਨਕ ਦੇ ਮਿਸ਼ਨ ਦੀ ਪਹਿਲੀ ਸੇਵਕਾ ਬਣੀ।

## ਮਾਤਾ ਖੀਵੀ ਜੀ:

ਨੇਕ ਜਨ ਮਾਤਾ ਖੀਵੀ ਦਾ ਜਨਮ ਖਡੂਰ ਦੇ ਲਾਗੇ ਸੰਘਰ ਵਿਖੇ ਭਾਈ ਦੇਵੀ ਚੰਦ ਖੱਤਰੀ ਦੇ ਘਰ ਹੋਇਆ। ਦੇਵੀ ਚੰਦ ਜੀ ਇੱਕ ਵੱਡੇ ਹਟਵਾਣੀਏ ਤੇ ਸ਼ਾਹੂਕਾਰ ਸਨ। ਵੀਰਾਈ ਜੀ, ਜੋ ਚੌਧਰੀ ਤਖਤ ਮਲ, ਮੱਤੇ ਦੀ ਸਰਾਂ ਵਾਲਿਆਂ ਦੀ ਪੁੱਤਰੀ ਸੀ। ਇਸ ਨੇ ਖੀਵੀ ਜੀ ਦਾ ਰਿਸ਼ਤਾ ਭਾਈ ਲਹਿਣਾ ਜੀ ਪੁੱਤਰ ਭਾਈ ਫੇਰੂ ਜੀ ਵਾਸੀ ਮਤੇ ਦੀ ਸਰਾਂ ਮੁਕਤਸਰ ਨਾਲ ਪੱਕਾ ਕਰਾ ਦਿੱਤਾ। ਮਹਾਨ ਕੋਸ਼ ਦੇ ਵਿਦਵਾਨ ਲਿਖਾਰੀ ਅਨੁਸਾਰ ਮਾਤਾ ਖੀਵੀ ਜੀ ਦੀ ਸ਼ਾਦੀ ਸੰਨ 1519 ਈ: ਵਿਚ ਹੋਈ। ਬਾਬਾ ਫੇਰੂ ਜੀ ਫਿਰੋਜ਼ਪੁਰ ਦੇ ਹਾਕਮ ਦੇ ਖਜ਼ਾਨਚੀ ਸਨ। ਬਾਦ ਵਿੱਚ ਬਾਬਾ ਫੇਰੂ ਜੀ ਨੇ ਹਰੀ ਕੇ ਪੱਤਣ ਦੁਕਾਨ ਪਾ ਲਈ ਪਰ ਛੇਤੀ ਹੀ ਖਡੂਰ ਮੁੜ ਆਏ ਤੇ ਸ਼ਾਹੂਕਾਰਾ ਕਰਨ ਲੱਗੇ ਅਤੇ ਨਾਲ ਦੁਕਾਨ ਵੀ ਰੱਖੀ। 1516 ਈ: ਨੂੰ ਬਾਬਾ ਫੇਰੂ ਜੀ ਚੜ੍ਹਾਈ ਕਰ ਗਏ ਤੇ ਸਾਰਾ ਕੰਮ ਕਾਜ ਭਾਈ ਲਹਿਣਾ ਜੀ ਨੇ ਸੰਭਾਲ ਲਿਆ।

ਭਾਈ ਬਲਵੰਡ ਜੀ ਨੇ ਰਾਮ ਕਲੀ ਦੀ ਵਾਰ ਵਿੱਚ ਗੁਰੂ ਅੰਗਦ ਦੇਵ ਜੀ ਦੇ ਘਰ ਪਰਿਵਾਰ ਅਤੇ ਲੰਗਰ ਦੀ ਸੇਵਾ ਦੇ ਯੋਗਦਾਨ ਵਜੋਂ ਮਾਤਾ ਖੀਵੀ ਜੀ ਦਾ ਜ਼ਿਕਰ ਇਸ ਤਰ੍ਹਾਂ ਕੀਤਾ ਹੈ: "ਪਏ ਕਬੂਲੁ ਖਸੰਮ ਨਾਲਿ ਜਾਂ ਘਾਲ ਮਰਦੀ ਘਾਲੀ/ ਮਾਤਾ ਖੀਵੀ ਸਹੁ ਸੋਇ ਜਿਨਿ ਗੋਇ ਉਠਾਲੀ।" ਅੱਗੇ ਬਲਵੰਡ ਜੀ ਲਿਖਦੇ ਹਨ: "ਬਲਵੰਡ ਖੀਵੀ ਨੇਕ ਜਨ ਜਿਸੁ ਬਹੁਤੀ ਛਾਉ ਪਤ੍ਰਾਲੀ/ ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆਲੀ/ ਗੁਰਸਿਖਾ ਕੇ ਮੁਖ ਉਜਲੇ ਮਨਮੁਖ ਥੀਏ ਪਰਾਲੀ।"

ਬਾਬਾ ਫੇਰੂ ਜੀ ਨਾ ਸਿਰਫ ਦੇਵੀ ਭਗਤ ਸਨ ਸਗੋਂ ਹਰ ਸਾਲ ਪਹਾੜਾਂ ਵਾਲੀ

ਦੇਵੀ ਦੇ ਦਰਸ਼ਨਾਂ ਨੂੰ ਜੱਥਾ ਵੀ ਲੈ ਜਾਂਦੇ ਸਨ ਅਤੇ ਉਸ ਸੰਗ ਦੇ ਜਥੇਦਾਰ ਵੀ ਸਨ। ਪਿਤਾ ਦੀ ਮੌਤ ਉਪਰੰਤ ਜਿਥੇ ਘਰ ਦੀ ਜ਼ੁੰਮੇਵਾਰੀ ਉਨ੍ਹਾਂ ਤੇ ਪਈ, ਉਥੇ ਸੰਗ ਨੂੰ ਲੈ ਜਾਣ ਦੀ ਜਥੇਦਾਰੀ ਵੀ ਉਨ੍ਹਾਂ ਦੇ ਸਿਰ ਆਈ। ਉਹ ਕਈ ਸਾਲ ਉਸ ਜ਼ਿੰਮੇਵਾਰੀ ਨੂੰ ਨਿਭਾਉਂਦੇ ਰਹੇ। ਇੱਕ ਵਾਰੀ ਖਡੂਰ ਸਾਹਿਬ ਵਿਖੇ ਹੀ ਭਾਈ ਜੋਧ ਜੀ ਦੇ ਮੁੱਖੋਂ ਗੁਰੂ ਨਾਨਕ ਜੀ ਦੀ ਬਾਣੀ ਸੁਣ ਕੇ ਕਰਤਾਰਪੁਰ ਆਏ ਤੇ ਗੁਰੂ ਨਾਨਕ ਸਾਹਿਬ ਜੀ ਦੇ ਦਰਸ਼ਨ ਕਰਕੇ ਉਥੇ ਹੀ ਟਿਕਣ ਦਾ ਮਨ ਬਣਾ ਲਿਆ। ਇਹ ਸੰਕਲਪ ਉਨ੍ਹਾਂ ਨੇ 1532 ਵਿਚ ਕੀਤਾ।

ਮਾਤਾ ਖੀਵੀ ਜੀ ਬਿਰਧ ਹੋਣ ਕਰਕੇ ਫਿਰ ਖਡੂਰ ਸਾਹਿਬ ਵਾਪਸ ਮੁੜ ਆਏ ਤੇ ਦਾਸੂ ਜੀ ਪਾਸ ਰਹਿਣ ਲੱਗੇ। ਜਦ ਸ੍ਰੀ ਅੰਮ੍ਰਿਤਸਰ ਵਸ ਗਿਆ ਤਾਂ ਆਪ ਜੀ ਕੁਝ ਚਿਰ ਲਈ ਸ੍ਰੀ ਅੰਮ੍ਰਿਤਸਰ ਵੀ ਰਹੇ। ਆਪ ਜੀ ਨੇ ਸੰਨ 1582 ਵਿੱਚ ਖਡੂਰ ਸਾਹਿਬ ਹੀ ਅਕਾਲ ਚਲਾਣਾ ਕੀਤਾ ਤੇ ਗੁਰੂ ਅਰਜਨ ਦੇਵ ਜੀ ਆਪ ਖੁਦ ਸਸਕਾਰ ਵੇਲੇ ਪੁੱਜੇ।

## ਬੀਬੀ ਭਾਨੀ ਜੀ:

ਮਾਤਾ ਭਾਨੀ ਜੀ ਨੂੰ ਗੁਰੂ ਅਮਰਦਾਸ ਜੀ ਦੀ ਸਪੁੱਤਰੀ ਹੋਣ ਸਦਕਾ ਬੀਬੀ ਭਾਨੀ ਦੇ ਤੌਰ ਤੇ ਹੀ ਸਿੱਖ ਇਤਿਹਾਸ ਨੇ ਮਾਨਤਾ ਦਿੱਤੀ ਹੈ। ਬੀਬੀ ਭਾਨੀ ਜੀ ਗੁਰੂ ਅਮਰਦਾਸ ਜੀ ਦੀ ਸਪੁੱਤਰੀ, ਸ੍ਰੀ ਗੁਰੂ ਰਾਮਦਾਸ ਜੀ ਦੀ ਧਰਮ ਪਤਨੀ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਮਾਤਾ ਸਨ। ਸਿੱਖ ਧਰਮ ਵਿੱਚ ਬੀਬੀ ਭਾਨੀ ਜੀ ਇਸ ਲਈ ਵੀ ਮਹਾਨ ਹਨ ਕਿ ਇਨ੍ਹਾਂ ਦੇ ਪਿਤਾ, ਪਤੀ ਅਤੇ ਪੁੱਤਰ ਗੁਰੂ ਹੋਏ ਹਨ। ਇਨ੍ਹਾਂ ਦਾ ਜਨਮ ਸੰਨ 1534 ਵਿੱਚ ਬਾਸਰਕੇ ਪਿੰਡ ਵਿਖੇ ਹੋਇਆ। ਇਨ੍ਹਾਂ ਦਾ ਵਿਆਹ 16 ਫਰਵਰੀ 1554 ਦੇ ਦਿਨ ਗੁਰੂ ਰਾਮਦਾਸ ਜੀ ਨਾਲ ਹੋਇਆ। ਇਨ੍ਹਾਂ ਦੇ ਉਦਰ ਤੋਂ ਤਿੰਨ ਪੁੱਤਰ, ਪ੍ਰਿਥੀ ਚੰਦ, ਮਹਾਂਦੇਵ ਅਤੇ ਸ੍ਰੀ ਗੁਰੂ ਅਰਜਨ ਸਾਹਿਬ ਜੀ ਹੋਏ। ਆਪ ਜੀ ਨੇ ਸੰਨ 1598 ਈ: ਨੂੰ ਗੋਇੰਦਵਾਲ ਵਿਖੇ ਗੁਰਪੁਰੀ ਸੱਚਖੰਡ ਨੂੰ ਪਿਆਣਾ ਕੀਤਾ।

ਇਹ ਸਿੱਖ ਧਰਮ ਵਿੱਚ ਸਰਬ ਪ੍ਰਵਾਨਿਤ ਹੈ ਕਿ ਆਪ ਜੀ ਦੀ ਸੇਵਾ, ਸਿੱਖੀ ਸਿਦਕ ਅਤੇ ਨਿਯਮਾਂ ਦੀ ਅਦੁੱਤੀ ਪਾਲਦਾ ਕਰਨ ਸਦਕਾ ਆਪ ਜੀ ਦੀ ਜੋਦੜੀ ਪ੍ਰਵਾਨ ਕਰਦੇ ਹੋਏ ਗੁਰੂ ਅਮਰਦਾਸ ਜੀ ਨੇ ਗੁਰਗੱਦੀ ਨੂੰ ਸੋਢੀ ਵੰਸ਼ ਵਿੱਚ ਹੀ ਰਹਿਣ ਦਾ ਵਰ ਦਿੱਤਾ ਸੀ। ਬੇਸ਼ੱਕ ਗੁਰੂ ਸਾਹਿਬ ਨੇ ਬੀਬੀ ਭਾਨੀ ਜੀ ਨੂੰ ਸੁਚੇਤ ਕਰ ਦਿੱਤਾ ਸੀ ਕਿ ਇਸ ਸੇਵਾ ਬਦਲੇ ਕਈ ਕੁਰਬਾਨੀਆਂ ਵੀ ਦੇਣੀਆਂ ਪੈਣਗੀਆਂ। ਬੀਬੀ ਭਾਨੀ ਨੇ ਅਤਿ ਨਿਮਰਤਾ ਨਾਲ ਕਿਹਾ ਕਿ ਉਨ੍ਹਾਂ ਨੂੰ ਕੁਰਬਾਨੀਆਂ ਦੇਣੀਆਂ ਪ੍ਰਵਾਨ ਹਨ। ਬੀਬੀ ਭਾਨੀ ਜੀ ਦੀ ਇਸ ਦੂਰ-ਦੁਰਸ਼ੀ ਡੂੰਘੀ ਸੋਚ ਸਦਕਾ ਉਨ੍ਹਾਂ ਨੇ ਸੋਢੀ ਪਰਿਵਾਰ ਵੱਲੋਂ ਸਿੱਖ ਪੰਥ ਦੀ ਹੋਂਦ ਕਾਇਮ ਰੱਖਣ ਹਿੱਤ ਜੋ ਕੁਰਬਾਨੀਆਂ, ਬਲੀਦਾਨ ਅਤੇ ਸੇਵਾ ਘਾਲਦਾ ਹੋਈ; ਉਹ ਸ਼ਾਨਦਾਰ ਤੇ ਅਮੀਰ ਵਿਰਸਾ ਸਾਡੇ ਇਤਿਹਾਸ ਦਾ ਸੁਨਹਿਰੀ

ਬਾਬ ਬਣਿਆ। ਅੱਜ ਬੀਬੀ ਭਾਨੀ ਜੀ ਦਾ ਨਾਮ ਮਾਨਵਤਾ ਦੇ ਇਤਿਹਾਸ ਦੇ ਸਿਰਮੌਰ ਚਮਕਦੇ ਸਿਤਾਰਿਆਂ ਵਿੱਚ ਸ਼ੁਮਾਰ ਹੁੰਦਾ ਹੈ।

## ਮਾਤਾ ਗੰਗਾ ਜੀ:

ਮਾਤਾ ਗੰਗਾ ਜੀ ਇੱਕ ਇਜੇਹੀ ਤਿਆਗ ਮੂਰਤ ਮਾਤਾ ਸਨ ਜਿਨ੍ਹਾਂ ਨੂੰ ਗੁਰੂ ਘਰ ਵਿੱਚੋਂ ਹਰ ਸੁਖ ਮਿਲਿਆ। ਪਰ ਹੋਣੀ ਦੀ ਵਿਡੰਬਣਾ ਵੇਖੋ ਕਿ ਸਿੱਖ ਮੱਤ ਦੀ ਪਹਿਲੀ ਕੁਰਬਾਨੀ ਤੇ ਅੰਤ ਸਮੇਂ ਤਕ ਦੀ ਘੋਰ ਕਠਿਨਾਈਆਂ ਭਰੇ ਮਰਹੱਲੇ ਉਨ੍ਹਾਂ ਦੇ ਜੀਵਨ ਦਾ ਅਨਿੱਖੜਵਾਂ ਅੰਗ ਬਣੇ। ਪਰ ਨਾਲ ਹੀ ਜਿਸ ਸਬਰ-ਸਬੂਰੀ ਤੇ ਸਿਦਕ ਨਾਲ ਉਨ੍ਹਾਂ ਨੇ ਆਪਣੇ ਮਹਾਂਬਲੀ ਸੂਰਮੇ ਪੁੱਤਰ ਸ੍ਰੀ ਗੁਰੂ ਹਰਗੋਬਿੰਦ ਜੀ ਦਾ ਮਾਰਗ ਦਰਸ਼ਨ ਕੀਤਾ। ਉਸ ਦੀ ਮਿਸਾਲ ਉਨ੍ਹਾਂ ਤੋਂ ਬਾਦ ਹਰ ਗੁਰੂ ਘਰ ਦੀ ਨੂੰਹ-ਧੀਆਂ ਨੇ ਹੀ ਨਹੀਂ ਸਗੋਂ ਸਮੁੱਚੇ ਸਿੱਖ ਸਮਾਜ ਦੇ ਹੁਣ ਤਕ ਦੇ ਬਲੀਦਾਨੀਆਂ ਲਈ ਰੋਸ਼ਨ ਚਿਰਾਗ ਬਣੀ। ਉਨ੍ਹਾਂ ਨੂੰ ਬੀਬੀ ਭਾਨੀ ਵਰਗੀ ਸੱਸ ਤੇ ਗੁਰੂ ਰਾਮਦਾਸ ਵਰਗਾ ਸੌਹਰਾ ਪਿਤਾ ਮਿਲਿਆ ਅਤੇ ਨਾਲ ਹੀ ਸੰਗਤਾਂ ਦਾ ਅਥਾਹ ਆਦਰ ਮਿਲਿਆ। ਮਾਤਾ ਗੰਗਾ ਜੀ ਦਾ ਜਨਮ ਮਉ ਪਿੰਡ (ਜਲੰਧਰ) ਭਾਈ ਕਿਸ਼ਨ ਚੰਦ ਖੱਤਰੀ ਦੇ ਘਰ ਮਾਤਾ ਧੰਨਵੰਤੀ ਦੀ ਕੁੱਖੋਂ ਹੋਇਆ ਸੀ। ਗੰਗਾ ਜੀ ਦਾ ਵਿਆਹ ਸੰਨ 1589 ਨੂੰ ਗੁਰੂ ਅਰਜਨ ਦੇਵ ਜੀ ਨਾਲ ਹੋਇਆ। ਆਪ ਜੀ ਦੇ ਵਿਆਹ ਦੇ ਕਈ ਸਾਲਾਂ ਪਿਛੋਂ ਵੀ ਜਦ ਮਾਤਾ ਗੰਗਾ ਜੀ ਘਰ ਕੋਈ ਔਲਾਦ ਨਾ ਹੋਈ ਤਾਂ ਬਾਬਾ ਪ੍ਰਿਥੀ ਚੰਦ, ਜੋ ਆਪੂੰ ਗੱਦੀ ਤੇ ਬੈਠਣਾ ਲੋੜਦੇ ਸਨ ਤੇ ਕਈ ਸਾਜ਼ਸ਼ਾਂ ਵੀ ਕਰਦੇ ਰਹੇ, ਬਹੁਤ ਪ੍ਰਸੰਨ ਸਨ ਕਿ ਗੁਰੂ ਅਰਜਨ ਦੇਵ ਜੀ ਦੇ ਵਿਆਹ ਨੂੰ 14 ਸਾਲ ਹੋਣ ਨੂੰ ਆਏ ਹਨ, ਪਰ ਘਰ ਸੰਤਾਨ ਨਹੀਂ ਸੀ ਹੋਈ। ਉਨ੍ਹਾਂ ਨੂੰ ਯਕੀਨ ਸੀ ਕਿ ਹੁਣ ਗੁਰੂ ਸਾਹਿਬ ਦੀ ਗੱਦੀ ਤੇ ਉਨ੍ਹਾਂ ਦਾ ਪੁੱਤਰ ਮਿਹਰਬਾਨ ਹੀ ਬੈਠੇਗਾ। ਗੁਰੂ ਅਰਜਨ ਜੀ ਵੀ ਮਿਹਰਬਾਨ ਨਾਲ ਬਹੁਤ ਪਿਆਰ ਕਰਦੇ ਸਨ। ਹਮੇਸ਼ਾ ਆਪਣੇ ਨਾਲ ਬਿਠਾਂਦੇ। ਪਰਚਾਰ ਹਿਤ ਦੁਆਬੇ ਵਿਚ ਕੀਤੀਆਂ ਫੇਰੀਆਂ ਤੇ ਨਾਲ ਵੀ ਲੈ ਗਏ। ਪ੍ਰਿਥੀ ਚੰਦ ਨੂੰ ਇਹ ਵੀ ਹੌਸਲਾ ਸੀ ਕਿ ਛੋਟੇ ਮਹਾਂ ਦੇਵ ਨੇ ਵੀ ਵਿਆਹ ਨਹੀਂ ਕਰਵਾਇਆ। ਗੁਰੂ ਅਰਜਨ ਦੇਵ ਜੀ ਤਿੰਨ ਭਰਾ ਸਨ। ਪ੍ਰਿਥੀ ਚੰਦ ਜੀ ਦਾ ਵਿਆਹ ਬੀਬੀ ਕਰਮੋ ਨਾਲ ਹੇਹਰੀਂ ਪਿੰਡ ਹੋਇਆ ਸੀ। ਭਾਵੇਂ ਇਹ ਤਾਂ ਪੱਕਾ ਸੀ ਕਿ ਗੱਦੀ ਗੁਰੂ-ਘਰ ਹੀ ਰਵ੍ਹੇਗੀ ਪਰ ਉਹ ਭੁਲ ਗਏ ਕਿ ਇਹ ਦਾਤ ਮਿਲਣੀ ਉਸੇ ਨੂੰ ਹੈ ਜਿਸ ਸੇਵਾ ਘਾਲ ਕਮਾਈ ਕੀਤੀ ਹੈ। ਇਕ ਗੱਲ ਬਾਬਾ ਪ੍ਰਿਥੀ ਚੰਦ ਭੁੱਲ ਗਏ ਕਿ ਵਾਹਿਗੁਰੂ ਬੇਅੰਤ ਹੈ। ਉਹ ਖਿਨ ਵਿੱਚ ਸੁੱਕੇ ਹਰੇ ਕਰ ਦੇਂਦਾ ਹੈ।

ਮਾਤਾ ਜੀ ਨੇ ਗੁਰੂ ਅਰਜਨ ਦੇਵ ਜੀ ਅੱਗੇ ਬੇਨਤੀ ਕੀਤੀ ਕਿ ਐਸੀ ਕ੍ਰਿਪਾ ਕਰੋ ਕੋਈ ਪੁੱਤਰ ਪੱਖੋਂ ਮੇਰੀ ਸੱਖਣੀ ਝੋਲੀ ਦੇਖ ਕੇ ਜਗ ਹਸਾਈ ਨਾ ਕਰੇ। ਗੁਰੂ ਜੀ ਨੇ ਕਿਹਾ: ਬਾਬਾ ਬੁੱਢਾ ਜੀ ਜੋ ਕਿ ਬੀੜ ਦੀ ਸੇਵਾ ਵਿਚ ਲੱਗੇ ਹੋਏ ਹਨ, ਉਨ੍ਹਾਂ ਨੂੰ

ਅਰਦਾਸ ਕਰਨ ਲਈ ਪ੍ਰੇਰੋ। ਉਹ ਹੀ ਇੱਛਾ ਪੂਰੀ ਕਰ ਸਕਦੇ ਹਨ। ਅਗਲੇ ਦਿਨ ਸਵੇਰੇ ਹੀ ਮਾਤਾ ਜੀ ਰੱਥ ਵਿੱਚ ਬੈਠ, ਸੇਵਕ ਨਾਲ ਲੈ ਕੇ ਬਾਬਾ ਬੁੱਢਾ ਜੀ ਕੋਲ ਚੱਲ ਪਈ ਅਤੇ ਜਦ ਮਾਤਾ ਗੰਗਾ ਜੀ ਨੇ ਆ ਕੇ ਆਪਣੇ ਆਉਣ ਦਾ ਮਨੋਰਥ ਦੱਸਿਆ ਤਾਂ ਬਾਬਾ ਬੁੱਢਾ ਜੀ ਨੇ ਕਿਹਾ ਤੁਹਾਨੂੰ ਭੁਲੇਖਾ ਲੱਗਾ ਹੈ। ਮੈਂ ਤਾਂ ਗੁਰੂ ਦਾ ਨਿਮਾਣਾ ਸੇਵਕ ਹਾਂ। ਗੁਰੂ ਆਪ ਸਭ ਕੁਝ ਕਰਨ ਵਾਲਾ ਹੈ।

ਗੁਰੂ ਅਰਜਨ ਦੇਵ ਜੀ ਦੇ ਹੁਕਮ ਅਨੁਸਾਰ ਦੂਜੇ ਦਿਨ ਆਪ ਖੁਦ ਅੰਨ ਪੀਸ ਕੇ, ਮਿੱਸੀਆਂ ਰੋਟੀਆਂ ਪਕਾ ਕੇ, ਲੱਸੀ ਰਿੜਕ ਕੇ, ਰੋਟੀਆਂ ਉਤੇ ਪਿਆਜ਼ ਧਰ ਕੇ ਪੈਦਲ ਹੀ ਬਾਬਾ ਬੁੱਢਾ ਜੀ ਪਾਸ ਲੈ ਗਏ। ਬਾਬਾ ਬੁੱਢਾ ਜੀ ਬੜੇ ਚਾਅ ਨਾਲ ਛਕਣ ਲੱਗੇ। ਪਿਆਜ਼ ਤੋੜਨ ਲੱਗਿਆਂ ਪਿਆਜ਼ ਨੂੰ ਮੁੱਕਾ ਮਾਰ ਜ਼ੋਰ ਦਾ ਭੰਨਿਆ ਤੇ ਆਖਿਆ : ਤੁਰਕਾਂ ਦਾ ਸਿਰ ਭੰਨਣ ਵਾਲਾ, ਬਲੀ ਜੋਧਾ, ਧਰਮ ਦਾ ਰੱਖਿਅਕ ਪੁੱਤਰ ਅਕਾਲ ਪੁਰਖ ਬਖਸ਼ੇਗਾ।

ਮਾਤਾ ਗੰਗਾ ਜੀ ਦੇ ਘਰ ਸੰਨ 1595 ਵਿੱਚ ਗੁਰੂ ਹਰਿਗੋਬਿੰਦ ਜੀ ਨੇ ਗੁਰੂ ਕੀ ਵਡਾਲੀ ਅਵਤਾਰ ਧਾਰਿਆ। ਘਰ ਵਿੱਚ ਖੁਸ਼ੀ ਦੀ ਲਹਿਰ ਦੌੜ ਪਈ। ਪਰ ਪ੍ਰਿਥੀ ਚੰਦ ਬਹੁਤ ਸੜਿਆ। ਵਿਉਂਤਾਂ ਬਣਾਉਣ ਲੱਗਾ ਅਤੇ ਬਾਲ ਨੂੰ ਖਤਮ ਕਰਨ ਦਾ ਮਨਸੂਬਾ ਬਣਾਉਣ ਲੱਗਾ। ਪ੍ਰਿਥੀ ਚੰਦ ਦੀ ਈਰਖਾ ਕਾਰਨ ਹੀ ਮਾਤਾ ਗੰਗਾ ਜੀ ਨੂੰ ਅੰਮ੍ਰਿਤਸਰ ਤੋਂ ਦੂਰ ਰੱਖਣ ਲਈ ਮਹਾਰਾਜ ਨੇ ਵਡਾਲੀ ਦਾ ਪਿੰਡ ਚੁਣਿਆ ਸੀ। ਵਡਾਲੀ ਦੇ ਚੌਧਰੀ ਹੇਮੇ ਨੇ ਹਰ ਤਰ੍ਹਾਂ ਦੀ ਰੱਖਿਆ ਤੇ ਹੋਰ ਸੇਵਾ ਸੰਭਾਲ ਦਾ ਪ੍ਰਬੰਧ ਆਪਣੇ ਜ਼ਿੰਮੇ ਲਿਆ ਹੋਇਆ ਸੀ। ਮਾਤਾ ਜੀ, ਗੁਰੂ ਆਗਿਆ ਜਦ ਤਕ ਨਹੀਂ ਹੋਈ, ਬਾਲਕ ਨਾਲ ਵਡਾਲੀ ਵਿਚ ਹੀ ਰਹੇ।

ਮਾਤਾ ਜੀ ਨੇ ਆਖਰੀ ਸਮੇਂ ਆਪਣਾ ਦਾਹ ਸਸਕਾਰ ਨਾ ਕਰਨ ਲਈ ਕਿਹਾ। ਜਪੁਜੀ ਪੜ੍ਹਦਿਆਂ ਹੀ ਜਲ ਪਰਵਾ ਕਰ ਦੇਣ ਲਈ ਕਿਹਾ ਸੀ ਤਾਂ ਕਿ ਗੁਰ-ਪਤੀ ਦੇ ਪਾਸ ਚਲੀ ਜਾਵਾਂ ਕਿਉਂਕਿ ਗੁਰੂ ਅਰਜਨ ਦੇਵ ਜੀ ਨੂੰ ਵੀ ਤਸੀਹੇ ਦੇਣ ਤੋਂ ਬਾਦ ਲਾਹੌਰ ਵਿਖੇ ਦਰਿਆ ਰਾਵੀ ਦੇ ਸਪੁਰਦ ਕੀਤਾ ਸੀ। ਮਾਤਾ ਗੰਗਾ ਜੀ ਨੇ ਸੁਖਮਨੀ ਸਾਹਿਬ ਦਾ ਪਾਠ ਕੀਤਾ ਅਤੇ ਉਸ ਦਿਨ ਹੀ ਸੰਨ 1618 ਵਿੱਚ ਬਕਾਲੇ ਵਿਖੇ ਸੁਖਮਨੀ ਸਾਹਿਬ ਦੇ ਪਾਠ ਦੇ ਭੋਗ ਉਪਰੰਤ ਦੇਹ ਤਿਆਗੀ।

ਗੁਰੂ ਮਹਾਰਾਜ ਨੇ ਮਾਤਾ ਜੀ ਦੀ ਇੱਛਾ ਅਨੁਸਾਰ ਹੁਣ ਦੇ ਡੇਰਾ ਰਾਧਾ ਸੁਆਮੀ ਦੇ ਨਜ਼ਦੀਕ ਬਿਆਸ ਨਦੀ ਵਿਚ ਜਲ ਪ੍ਰਵਾਹ ਕੀਤਾ। ਭਾਈ ਸਾਈਂ ਦਾਸ, ਬਾਬਾ ਬਿਧੀ ਚੰਦ, ਗੁਰੂ ਜੀ ਨੇ ਇੱਕ ਪਾਸੇ ਮੋਢਾ ਦਿੱਤਾ ਤੇ ਦੂਜੇ ਪਾਸੇ ਭਾਈ ਜੇਠਾ, ਭਾਈ ਪਿਰਾਣਾ ਤੇ ਭਾਈ ਪੈੜਾ ਜੀ ਨੇ ਬਿਬਾਨ ਨੂੰ ਉਠਾਇਆ। ਜਪੁਜੀ ਸਾਹਿਬ ਪੜ੍ਹਦਿਆਂ ਉਨ੍ਹਾਂ ਦੀ ਦੇਹ ਨੂੰ ਜਲ ਪ੍ਰਵਾਹ ਕੀਤਾ ਗਿਆ।

ਗੁਰੂ ਹਰਿਗੋਬਿੰਦ ਜੀ ਮਾਤਾ ਜੀ ਦਾ ਇਤਨਾ ਸਤਿਕਾਰ ਕਰਦੇ ਸਨ ਕਿ ਕੋਈ ਗੱਲ ਪੁੱਛੇ ਬਗੈਰ ਨਹੀਂ ਸਨ ਕਰਦੇ। ਇੱਥੋਂ ਤੱਕ ਲਿਖਿਆ ਹੈ ਕਿ ਜਦ ਜਹਾਂਗੀਰ ਦੇ ਸੱਦੇ ਤੇ ਦਿੱਲੀ ਵੱਲ ਗਏ ਤਾਂ ਜਿਵੇਂ ਭਾਈ ਗੁਰਦਾਸ ਜੀ ਨੂੰ ਅਕਾਲ ਤਖਤ ਦੀ ਮਰਿਆਦਾ ਨਿਭਾਉਣ ਤੇ ਬਾਬਾ ਬੁੱਢਾ ਜੀ ਨੂੰ ਹਰਿਮੰਦਰ ਸਾਹਿਬ ਦੀ ਮਰਿਆਦਾ ਤੇ ਟੁਰਨ ਦਾ ਹੁਕਮ ਦਿੱਤਾ ਉਥੇ ਇਹ ਵੀ ਕਿਹਾ ਕਿ ਹਰ ਬਾਤ ਮਾਤਾ ਜੀ ਦੀ ਸਲਾਹ ਨਾਲ ਕਰਨੀ। ਮਾਤਾ ਜੀ ਵੀ ਐਸੀ ਰਾਏ ਦਿੰਦੇ ਸਨ ਕਿ ਬੰਦੀ ਦੇ ਸਮੇਂ ਸਿੱਖ ਸੰਗਤਾਂ ਦਾ ਉਤਸ਼ਾਹ ਉਸੇ ਤਰ੍ਹਾਂ ਕਾਇਮ ਰਿਹਾ। ਸ਼ਹੀਦ ਗੁਰੂ ਦੀ ਪਤਨੀ, ਸੂਰਮੇ ਗੁਰੂ ਦੀ ਮਾਂ ਮਾਤਾ ਗੰਗਾ, ਇੱਕ ਐਸੀ ਜੁਰਅੱਤ ਦੀ ਗੰਗਾ ਵਗਾ ਗਈ ਜਿਸ ਦਾ ਅਨੁਭਵ ਹੀ ਕਰ ਕਈਆਂ ਨੂੰ ਜੀਵਨ ਪਦਵੀ ਅਤੇ ਧਰਵਾਸ ਮਿਲਦੀ ਹੈ। ਕਰਤਾਰਪੁਰ (ਜਲੰਧਰ) ਵਿਖੇ ਗੰਗ ਸਰ ਉਨ੍ਹਾਂ ਦੀ ਸਦੀਵੀ ਯਾਦਾਂ ਸਾਂਭੀ ਬੈਠਾ ਹੈ।

## ਮਾਤਾ ਕਿਸ਼ਨ ਕੌਰ ਜੀ:

ਮਾਤਾ ਕਿਸ਼ਨ ਕੌਰ ਜੀ 7ਵੀਂ ਪਾਤਿਸ਼ਾਹੀ ਸ੍ਰੀ ਹਰਰਾਏ ਜੀ ਦੀ ਪਤਨੀ ਸਨ, ਜਿਨ੍ਹਾਂ ਦੀ ਕੁੱਖੋਂ ਗੁਰੂ ਹਰਿਕ੍ਰਿਸ਼ਨ ਪਾਤਿਸ਼ਾਹੀ 8ਵੀਂ ਕੀਰਤਪੁਰ ਸਾਹਿਬ ਵਿਖੇ ਪ੍ਰਗਟ ਹੋਏ। ਜਦੋਂ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਮਹਿਲ ਮਾਤਾ ਗੁਜਰੀ ਜੀ ਤੇ ਮਾਤਾ ਨਾਨਕੀ ਜੀ ਸੰਨ 1664 ਈਸਵੀ ਵਿੱਚ ਕੀਰਤਪੁਰ ਪਹੁੰਚੇ, ਤਦ ਮਾਤਾ ਕਿਸ਼ਨ ਕੌਰ ਜੀ ਨੂੰ ਗਲੇ ਲੱਗ ਕੇ ਮਿਲੇ। ਇਨ੍ਹਾਂ ਨੂੰ ਗੁਰੂ ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਆਪਣਾ ਵੱਡਾ ਸਹਾਇਕ ਮੰਨ ਕੇ ਆਮਦਨੀ ਖਰਚ ਦਾ ਸਭ ਹਿਸਾਬ ਸੌਂਪ ਦਿੱਤਾ। ਉਸ ਬੀਬੀ ਦੀ ਸਲਾਹ ਨਾਲ ਸਾਰੇ ਕੰਮ ਚਲਦੇ ਰਹੇ।

ਮਾਤਾ ਕਿਸ਼ਨ ਕੌਰ ਜੀ ਨੇ ਛੇਵੇਂ, ਸੱਤਵੇਂ ਤੇ ਅੱਠਵੇਂ ਗੁਰੂ ਜੀ ਦੇ ਬੈਠਣ ਦਾ ਤਖਤ, ਸ਼ਸਤਰ, ਵਸਤਰ, ਜਿੱਗਾ, ਕਲਗੀ, ਲੰਗਰ ਦਾ ਸਾਰਾ ਸਮਾਨ, ਗੁਰਿਆਈ ਦਾ ਸਭ ਸਮਾਨ, ਨੌਵੇਂ ਪਾਤਿਸ਼ਾਹ ਜੀ ਨੂੰ ਸੌਂਪ ਦਿੱਤਾ। ਇਸ ਬੀਬੀ ਨੇ ਗੁਰੂ ਜੀ ਦੀ ਰੱਜ ਕੇ ਸੇਵਾ ਕੀਤੀ ਅਤੇ ਅਨੇਕਾਂ ਖੁਸ਼ੀਆਂ ਗੁਰੂ ਘਰ ਦੀਆਂ ਪ੍ਰਾਪਤ ਕੀਤੀਆਂ।

## ਮਾਤਾ ਨਾਨਕੀ ਜੀ:

ਮਾਤਾ ਨਾਨਕੀ ਜੀ ਦਾ ਜਨਮ ਹਰੀ ਚੰਦ ਲੰਬ ਖੱਤਰੀ ਬਕਾਲੇਵਾਲੇ ਦੇ ਘਰ ਮਾਤਾ ਹਰਦੇਈ ਜੀ ਦੇ ਉਦਰ ਤੋਂ ਹੋਇਆ। ਇਨ੍ਹਾਂ ਦਾ ਵਿਆਹ ਛੇਵੇਂ ਪਾਤਿਸ਼ਾਹ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਨਾਲ ਅੰਮ੍ਰਿਤਸਰ ਵਿਖੇ ਹੋਇਆ। ਮਾਤਾ ਨਾਨਕੀ ਜੀ ਦੇ ਉਦਰ ਤੋਂ ਨੌਵੇਂ ਪਾਤਿਸ਼ਾਹ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦਾ ਜਨਮ ਹੋਇਆ। ਮਾਤਾ ਜੀ ਦਾ ਦੇਹਾਂਤ ਸੰਨ 1678 ਈ: ਵਿਚ ਕੀਰਤਪੁਰ ਵਿਖੇ ਹੋਇਆ।

## ਮਾਤਾ ਗੁਜਰੀ ਜੀ:

ਮਾਤਾ ਗੁਜਰੀ ਜੀ ਦਾ ਜਨਮ ਜ਼ਿਲ੍ਹਾ ਜਲੰਧਰ ਦੇ ਇਤਿਹਾਸਕ ਕਸਬੇ ਕਰਤਾਰਪੁਰ ਵਿਖੇ ਹੋਇਆ। ਆਪ ਜੀ ਦੇ ਪਿਤਾ ਦਾ ਨਾਮ ਲਾਲ ਚੰਦ ਸੀ ਜੋ

ਸੁਭਿਖੀਏ ਖੱਤਰੀ ਜਾਤ ਦੇ ਸਨ। ਮਾਤਾ ਗੁਜਰੀ ਜੀ ਦਾ ਵਿਆਹ ਦਲਭੰਜਨ ਗੁਰੂ ਸੂਰਮੇ ਦੇ ਸਪੁੱਤਰ ਗੁਰੂ ਤੇਗ ਬਹਾਦਰ ਜੀ ਨਾਲ ਸੰਨ 1632 ਈ: ਨੂੰ ਕਰਤਾਰਪੁਰ ਵਿਖੇ ਹੋਇਆ। ਮਾਤਾ ਗੁਜਰੀ ਜੀ ਨੇ ਆਪਣੇ ਵਿਆਹ ਤੋਂ ਬਾਅਦ ਕੁਝ ਸਾਲ ਅੰਮ੍ਰਿਤਸਰ ਵਿਖੇ ਬਿਤਾਏ। ਗੁਰੂ ਹਰਿਗੋਬਿੰਦ ਸਾਹਿਬ ਦੇ ਜੋਤੀ ਜੋਤ ਸਮਾਉਣ ਤੋਂ ਬਾਅਦ ਮਾਤਾ ਗੁਜਰੀ ਜੀ ਗੁਰੂ ਤੇਗ ਬਹਾਦਰ ਜੀ ਦੇ ਨਾਲ ਨਾਨਕੇ ਪਿੰਡ ਬਕਾਲੇ ਚਲੇ ਗਏ। ਇਥੇ ਗੁਰੂ ਤੇਗ ਬਹਾਦਰ ਜੀ ਨੇ ਲਗਾਤਾਰ ਕਈ ਸਾਲ ਭਗਤੀ ਕੀਤੀ। ਗੁਰੂ ਤੇਗ ਬਹਾਦਰ ਦਿਨ-ਰਾਤ ਪ੍ਰਭੂ ਦੀ ਅਰਾਧਨਾ ਕਰਦੇ ਰਹਿੰਦੇ ਸਨ ਅਤੇ ਮਾਤਾ ਗੁਜਰੀ ਜੀ ਹਰ ਵੇਲੇ ਸਾਹਿਬ ਦੀ ਸੇਵਾ ਵਿਚ ਲੱਗੇ ਰਹਿੰਦੇ ਸਨ। ਮਾਤਾ ਗੁਜਰੀ ਜੀ ਨੇ ਪਤੀ-ਭਗਤੀ ਵਿਚ ਇਕ ਨਵੀਂ ਸਿਖਰ ਛੋਹੀ ਹੈ, ਇਤਨਾ ਹੀ ਨਹੀਂ ਕਿ ਆਪ ਜੀ ਨੇ ਪਤੀ ਦੀ ਸੇਵਾ ਬੜੀ ਸ਼ਰਧਾ ਨਾਲ ਕੀਤੀ, ਸਗੋਂ ਜੀਵਨ ਦਾ ਨਿਸ਼ਾਨਾ ਵੀ ਉਹ ਹੀ ਮਿੱਥ ਲਿਆ, ਰਸਤਾ ਵੀ ਉਹ ਹੀ ਅਪਣਾ ਲਿਆ, ਜੋ ਉਨ੍ਹਾਂ ਦੇ ਪਤੀ ਨੇ ਅਪਣਾਇਆ।

ਆਪ ਜੀ ਦੇ ਉਦਰ ਤੋਂ ਦੁਨੀਆਂ ਦੇ ਇਤਿਹਾਸ ਦੀ ਅਜ਼ੀਮ-ਤਰੀਨ ਹਸਤੀ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪਟਨਾ ਸਾਹਿਬ ਵਿਖੇ ਸੰਨ 1666 ਵਿੱਚ ਅਵਤਾਰ ਧਾਰਿਆ। ਉਸ ਵੇਲੇ 9ਵੇਂ ਪਾਤਿਸ਼ਾਹ ਰਾਜਾ ਰਾਮ ਸਿੰਘ ਨਾਲ ਆਸਾਮ ਦੇ ਰਾਜਿਆਂ ਦਰਮਿਆਨ ਸੁਲਾਹ ਕਰਾਉਣ ਅਤੇ ਧਰਮ ਪ੍ਰਚਾਰ ਕਰਨ ਲਈ ਆਸਾਮ ਵਲ ਗਏ ਹੋਏ ਸਨ। ਰਾਜਾ ਰਾਮ ਸਿੰਘ ਮਿਰਜਾ ਰਾਜਾ ਜੈ ਸਿੰਘ ਜੋ ਕਿ ਅੱਠਵੇਂ ਪਾਤਿਸ਼ਾਹ ਦਾ ਮੁਰੀਦ ਸੀ; ਦਾ ਸਪੁੱਤਰ ਸੀ। ਮਾਤਾ ਗੁਜਰੀ ਜੀ ਗੁਰੂ ਤੇਗ ਬਹਾਦਰ ਜੀ ਦੀ ਆਗਿਆ ਪਾ ਕੇ ਗੁਰੂ ਗੋਬਿੰਦ ਸਿੰਘ ਜੀ ਤੇ ਪਰਿਵਾਰ ਦੇ ਹੋਰ ਮੈਂਬਰਾਂ ਨੂੰ ਲੈ ਕੇ ਪਟਨਾ ਸਾਹਿਬ ਤੋਂ ਚਲ ਕੇ ਲੰਮੀ ਯਾਤਰਾ ਦੇ ਪਿਛੋਂ ਅਨੰਦਪੁਰ ਸਾਹਿਬ ਪੁੱਜੇ। ਅਨੰਦਪੁਰ ਸਾਹਿਬ ਪੁੱਜ ਕੇ ਗੁਰੂ ਗੋਬਿੰਦ ਸਿੰਘ ਜੀ ਨੇ ਪਹਿਲੀ ਵਾਰ ਆਪਣੇ ਪਿਤਾ ਗੁਰੂ ਤੇਗ ਬਹਾਦਰ ਜੀ ਦੇ ਦਰਸ਼ਨ ਕੀਤੇ।

ਇਸ ਤੋਂ ਬਾਅਦ ਦਾ ਸਮਾਂ ਮਾਤਾ ਗੁਜਰੀ ਜੀ ਦੇ ਜੀਵਨ ਵਿਚ ਇੱਕ ਕਠਿਨ ਪ੍ਰੀਖਿਆ ਦਾ ਸਮਾਂ ਹੈ। ਇਹੋ ਜਿਹੇ ਮੁਸ਼ਕਲਾਂ ਅਤੇ ਬਖੇੜਿਆਂ ਭਰੇ ਸਮੇਂ ਵਿੱਚ ਵੱਡੇ -ਵੱਡੇ ਮਨੁੱਖ ਵੀ ਡੋਲ ਜਾਂਦੇ ਹਨ ਪਰ ਧੰਨ ਮਾਤਾ ਗੁਜਰੀ, ਜਿਨ੍ਹਾਂ ਨੇ ਸਾਰੀਆਂ ਮੁਸੀਬਤਾਂ ਦਾ ਟਾਕਰਾ ਬੜੀ ਦਲੇਰੀ ਤੇ ਖਿੜੇ ਮੱਥੇ ਕੀਤਾ। ਸੰਨ 1675 ਈਸਵੀ ਨੂੰ ਗੁਰੂ ਤੇਗ ਬਹਾਦਰ ਸਾਹਿਬ ਅਨੰਦਪੁਰ ਸਾਹਿਬ ਤੋਂ ਬਲੀਦਾਨ ਦੇਣ ਵਾਸਤੇ ਚਲੇ। ਉਸ ਵੇਲੇ ਗੁਰੂ ਗੋਬਿੰਦ ਸਿੰਘ ਦੀ ਉਮਰ 9 ਸਾਲ ਦੀ ਸੀ। ਸ਼ਰੀਕ ਸੋਢੀ ਗੁਰੂ-ਘਰ ਦੇ ਦੁਸ਼ਮਣ ਸਨ। ਮਾਤਾ ਗੁਜਰੀ ਜੀ ਸਮਝਦੇ ਸਨ ਕਿ ਰਾਮ ਰਾਏ, ਧੀਰ ਮੱਲ ਤੇ ਪ੍ਰਿਥੀ ਚੰਦ ਦੀ ਔਲਾਦ ਦਾਅ ਲਗਣ 'ਤੇ ਹਰ ਤਰ੍ਹਾਂ ਦਾ ਵਿਰੋਧ ਕਰੇਗੀ, ਪਰ ਆਪ ਘਬਰਾਏ ਨਹੀਂ। ਸੰਸਾਰ ਦੀ ਕੋਈ ਵੀ ਔਰਤ ਆਪਣੇ ਪਤੀ ਦਾ ਵਿਛੋੜਾ ਨਹੀਂ ਸਹਿਣ ਕਰ ਸਕਦੀ ਪਰ ਗੁਰੂ ਤੇਗ ਬਹਾਦਰ ਸਾਹਿਬ ਤਾਂ ਸ਼ਹੀਦ ਹੋਣ ਵਾਸਤੇ ਜਾ ਰਹੇ ਸਨ। ਇਹ

ਵਿਦਾਇਗੀ ਮਾਤਾ ਗੁਜਰੀ ਜੀ ਨੇ ਕਿਸ ਹੌਂਸਲੇ ਨਾਲ ਸਹਾਰੀ ਹੋਵੇਗੀ ਇਸ ਬਾਰੇ ਕੇਵਲ ਕਿਆਸ ਹੀ ਕੀਤਾ ਜਾ ਸਕਦਾ ਹੈ। ਇਸ ਪ੍ਰਕਾਰ ਦੀ ਮਿਸਾਲ ਸੰਸਾਰ ਦੇ ਇਤਿਹਾਸ ਵਿਚ ਹੋਰ ਕਿਧਰੇ ਨਹੀਂ ਮਿਲਦੀ।

ਗੁਰੂ ਤੇਗ ਬਹਾਦਰ ਜੀ ਨੂੰ ਦਿੱਲੀ ਵਿਖੇ ਸ਼ਹੀਦ ਕਰ ਦਿੱਤਾ ਗਿਆ। ਜਦੋਂ ਭਾਈ ਜੈਤਾ ਗੁਰੂ ਸਾਹਿਬ ਦਾ ਸੀਸ ਲੈ ਕੇ ਅਨੰਦਪੁਰ ਸਾਹਿਬ ਪੁੱਜਿਆ ਤਾਂ ਉਸ ਵੇਲੇ ਮਾਤਾ ਗੁਜਰੀ ਜੀ ਸੰਸਾਰੀਆਂ ਵਾਂਗ ਪਿਟ-ਸਿਆਪਾ ਨਹੀਂ ਪਾਇਆ, ਸਗੋਂ ਆਪਣੇ ਗੁਰਦੇਵ ਪਤੀ ਦਾ ਲਹੂ-ਲੁਹਾਨ ਸੀਸ ਮਾਤਾ ਗੁਜਰੀ ਜੀ ਨੇ ਝੋਲੀ ਵਿਚ ਪਵਾ ਕੇ ਵੱਡੇ ਜੇਰੇ ਤੇ ਜਿਗਰੇ ਨਾਲ ਆਪਣੇ 9 ਸਾਲ ਦੇ ਪੁੱਤਰ ਗੁਰੂ ਗੋਬਿੰਦ ਸਿੰਘ ਨੂੰ ਉਸ ਕਰਤਵ ਲਈ ਤਿਆਰ ਕੀਤਾ ਜੋ ਗੁਰੂ ਨਾਨਕ ਸਾਹਿਬ ਦੇ ਲਗਾਏ ਪੌਦੇ ਦਾ ਸਿਖਰ ਸੀ।

ਮਾਤਾ ਗੁਜਰੀ ਜੀ ਨੂੰ ਇਸ ਗੱਲ ਦਾ ਅਹਿਸਾਸ ਸੀ ਕਿ ਉਹਨਾਂ ਦੇ ਜੀਵਨ ਦੀਆਂ ਦੁਖਾਂਤਕ ਘਟਨਾਵਾਂ ਦਾ ਅਜੇ ਅੰਤ ਨਹੀਂ ਸੀ ਹੋਇਆ ਸਗੋਂ ਇਹ ਤਾਂ ਇੱਕ ਸ਼ੁਰੂਆਤ ਸੀ ਪਰ ਉਹਨਾਂ ਨੇ ਆਪਣੇ ਮਨ ਵਿਚ ਕਿਸੇ ਕਿਸਮ ਦੀ ਵੀ ਕਮਜ਼ੋਰੀ ਨਹੀਂ ਆਉਣ ਦਿੱਤੀ। ਫਿਰ ਜ਼ਿੰਦਗੀ ਦਾ ਉਹ ਮੌਕਾ ਵੀ ਆ ਗਿਆ ਜਦੋਂ ਕਿ ਮਾਤਾ ਗੁਜਰੀ ਜੀ ਨੂੰ ਪਰਿਵਾਰ ਸਮੇਤ ਅਨੰਦਪੁਰ ਸਾਹਿਬ ਦਾ ਕਿਲ੍ਹਾ ਛੱਡ ਕੇ ਟੁਰਨਾ ਪਿਆ। ਦਸੰਬਰ 1704 ਈਸਵੀ ਦੀ ਕਾਲੀ-ਬੋਲੀ ਰਾਤ ਸੀ ਅਤੇ ਸਰਸਾ ਨਦੀ ਦਾ ਪਾਣੀ ਤੇਜ਼ ਵਰਖਾ ਕਾਰਨ ਠਾਠਾਂ ਮਾਰ ਰਿਹਾ ਸੀ। ਮਾਤਾ ਗੁਜਰੀ ਜੀ ਇੱਥੇ ਦੋਵੇਂ ਛੋਟੇ ਸਾਹਿਬਜ਼ਾਦਿਆਂ ਦੇ ਨਾਲ ਪਰਿਵਾਰ ਤੋਂ ਵਿਛੜ ਗਏ ਪਰ ਉਹ ਗੰਗੂ ਬ੍ਰਾਹਮਣ ਦੀ ਗਦਾਰੀ ਕਾਰਨ ਸੂਬਾ ਸਰਹੰਦ ਕੋਲ ਪਕੜਾ ਦਿੱਤੇ ਗਏ।

ਇਸ ਬਿਖੜੇ ਸਮੇਂ ਵੀ ਜਦੋਂ ਮਾਤਾ ਗੁਜਰੀ ਜੀ ਨੂੰ ਦੋ ਕੋਮਲ ਜਿੰਦੜੀਆਂ 7 ਤੋਂ 9 ਸਾਲ ਦੇ ਪੋਤਰਿਆਂ ਨੂੰ ਧਰਮ ਦੇ ਇਮਤਿਹਾਨ ਵਿਚੋਂ ਲੰਘਣ ਲਈ ਤਿਆਰ ਕਰਨਾ ਪਿਆ ਤਾਂ ਆਪ ਨੇ ਕਮਜ਼ੋਰੀ ਨਹੀਂ ਦਿਖਾਈ ਸਗੋਂ ਚੜ੍ਹਦੀ ਕਲਾ ਵਿਚ ਰਹਿੰਦਿਆਂ ਉਹਨਾਂ ਨੂੰ ਸੀਸ ਜਾਇ ਪਰ ਸਿਰਰ ਨ ਜਾਇ ਦਾ ਪਾਠ ਪੜ੍ਹਾਂਦਿਆਂ ਤੇ ਉਹ ਇਸ ਉਪਦੇਸ਼ ਦਾ ਸਦਕਾ ਹੱਸਦਿਆਂ-ਹੱਸਦਿਆਂ ਧਰਮ ਤੋਂ ਆਪਾ ਵਾਰ ਗਏ।

ਮਾਤਾ ਗੁਜਰੀ ਜੀ ਨੇ ਆਪਣੇ ਪਤੀ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਨੂੰ ਪੂਰੇ ਸਬਰ-ਸੰਤੋਖ ਵਿੱਚ ਰਹਿ ਕੇ ਝੱਲਿਆ ਸੀ। ਗੁਰੂ ਗੋਬਿੰਦ ਸਿੰਘ ਜੀ ਦੁਆਰਾ ਜਬਰ-ਜ਼ੁਲਮ ਵਿਰੁੱਧ ਉਠਾਈ ਤਲਵਾਰ ਦੀ ਉਹਨਾਂ ਹਮੇਸ਼ਾ ਪ੍ਰਸੰਸਾ ਕੀਤੀ ਸੀ। ਅਨੰਦਪੁਰ ਸਾਹਿਬ ਵਿਚ ਅਤਿ ਕਠਿਨਾਈ ਵਾਲੇ ਸਮੇਂ ਨੂੰ ਸਹਿਜੇ ਹੀ ਝੱਲਿਆ ਸੀ। ਇਸ ਤੋਂ ਵੀ ਵੱਧ ਉਹ ਹਰ ਰੋਜ਼ ਆਪ ਹੀ ਤਾਂ ਬੱਚਿਆਂ ਨੂੰ ਧਰਮ ਤੋਂ ਕੁਰਬਾਨ ਕਰਨ ਲਈ ਪ੍ਰੇਰਨਾ ਦਿੰਦੇ ਰਹਿੰਦੇ ਸਨ। ਜਿਸ ਕਾਰਜ ਲਈ ਉਹ ਬੱਚਿਆਂ ਨੂੰ ਆਪ ਹੀ

ਤਿਆਰ ਕਰ ਰਹੇ ਸਨ ਤਾਂ ਫਿਰ ਜਦੋਂ ਉਹਨਾਂ ਨੂੰ ਇਸ ਗੱਲ ਦਾ ਪਤਾ ਲੱਗਾ ਹੋਵੇਗਾ ਕਿ ਬੱਚਿਆਂ ਨੇ ਧਰਮ ਛੱਡਣ ਨਾਲੋਂ ਮੌਤ ਨੂੰ ਤਰਜੀਹ ਦਿੱਤੀ ਹੈ ਅਤੇ ਸ਼ਹੀਦੀਆਂ ਪ੍ਰਾਪਤ ਕਰ ਗਏ ਹਨ ਤਾਂ ਉਸ ਸਮੇਂ ਮਾਤਾ ਗੁਜਰੀ ਜੀ ਨੇ ਪਰਮਾਤਮਾ ਦਾ ਸ਼ੁਕਰ ਕੀਤਾ ਹੋਵੇਗਾ।

ਜਿਸ ਤਰ੍ਹਾਂ ਸਿੱਖ ਇਤਿਹਾਸ ਵਿੱਚ ਪਤੀ ਦੀ ਕੁਰਬਾਨੀ ਦੇਣ ਵਾਲੀ ਪਹਿਲੀ ਗੁਰੂ ਮਾਤਾ ਗੰਗਾ ਜੀ ਬਣੇ ਉਸ ਤਰ੍ਹਾਂ ਹੀ ਮਾਤਾ ਗੁਜਰੀ ਜੀ ਇੱਕ ਪਾਸੇ ਸਰਬੰਸਦਾਨੀ ਗੁਰੂ ਗੋਬਿੰਦ ਸਿੰਘ ਸਾਹਿਬ ਦੀ ਮਾਤਾ ਬਣੇ; ਗੁਰੂ ਪਿਤਾ ਤੇਗ ਬਹਾਦਰ ਜੀ ਦੀ ਸੁਪਤਨੀ ਬਣੇ ਅਤੇ 4 ਮਾਸੂਮ ਸਾਹਿਬਜ਼ਾਦੇ ਪੋਤਿਆਂ ਦੀ ਦਾਦੀ ਮਾਤਾ ਬਣੇ। ਅੰਤ ਵਿੱਚ ਆਪ ਖੁਦ ਸਰਹਿੰਦ ਵਿਖੇ ਠੰਢੇ ਬੁਰਜ ਵਿੱਚ ਅੰਤਮ ਸੁਆਸ ਛੱਡਦੇ ਹੋਏ ਸਰਬੰਸਦਾਨ ਦੀ ਮੂਰਤ ਤੇ ਸੰਪੂਰਨ ਆਹੂਤੀ ਬਣੇ।

## ਮਾਤਾ ਜੀਤੋ ਜੀ:

ਲਾਹੌਰ ਨਿਵਾਸੀ ਹਰਿਜਸ ਸੁਭਿਖੀਏ ਖੱਤਰੀ ਦੀ ਸੁਪੁੱਤਰੀ ਜਿਸ ਦਾ ਵਿਆਹ ਸੰਨ 1677 ਈਸਵੀ ਨੂੰ ਗੁਰੂ ਗੋਬਿੰਦ ਸਿੰਘ ਜੀ ਨਾਲ ਅਨੰਦਪੁਰ ਪਾਸ ਗੁਰੂ ਕੇ ਲਾਹੌਰ ਹੋਇਆ। ਮਾਤਾ ਜੀ ਦੀ ਕੁੱਖ ਤੋਂ ਬਾਬਾ ਜੁਝਾਰ ਸਿੰਘ ਜੀ, ਬਾਬਾ ਜ਼ੋਰਾਵਰ ਸਿੰਘ ਜੀ ਅਤੇ ਬਾਬਾ ਫ਼ਤਿਹ ਸਿੰਘ ਜੀ ਜਨਮੇ। ਮਾਤਾ ਜੀ ਦਾ ਪਰਲੋਕਗਮਨ ਸੰਨ 1700 ਈਸਵੀ ਨੂੰ ਅਨੰਦਪੁਰ ਵਿਖੇ ਹੋਇਆ। ਆਪ ਦਾ ਦੇਹਰਾ ਅਗੰਮਪੁਰ ਵਿਦਯਮਾਨ ਹੈ। ਮਾਤਾ ਜੀ ਦਾ ਠੀਕ ਨਾਮ ਅਜੀਤੋ ਸੀ ਅਤੇ ਅੰਮ੍ਰਿਤ ਛਕਣ ਬਾਅਦ ਅਜੀਤ ਕੌਰ ਨਾਮ ਸੀ।

## ਮਾਤਾ ਸੁੰਦਰੀ ਜੀ:

ਲਾਹੌਰ ਨਿਵਾਸੀ ਰਾਮਸਰਨ ਕੁਮਰਾਵ ਖੱਤਰੀ ਦੀ ਸੁਪੁੱਤਰੀ, ਜਿਸ ਦਾ ਆਨੰਦ 1684 ਵਿੱਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਹੋਇਆ। ਇਨ੍ਹਾਂ ਦੀ ਕੁੱਖ ਤੋਂ ਸਾਹਿਬਜ਼ਾਦਾ ਅਜੀਤ ਸਿੰਘ ਜੀ ਦਾ ਜਨਮ ਹੋਇਆ। ਦਸਮੇਸ਼ ਪਾਤਿਸ਼ਾਹ ਦੇ ਜੋਤੀ ਜੋਤਿ ਸਮਾਉਣ ਪਿਛੋਂ ਆਪ ਦਾ ਪੰਥ ਉੱਤੇ ਪੂਰਾ ਹੁਕਮ ਚਲਦਾ ਰਿਹਾ। ਭਾਈ ਮਨੀ ਸਿੰਘ ਜੀ ਨੂੰ ਇਨ੍ਹਾਂ ਨੇ ਹਰਿਮੰਦਰ ਸਾਹਿਬ (ਅੰਮ੍ਰਿਤਸਰ) ਦਾ ਗ੍ਰੰਥੀ ਥਾਪ ਕੇ ਭੇਜਿਆ ਸੀ। ਮਾਤਾ ਜੀ ਨੇ ਆਪਣੀ ਅੰਤਮ ਅਵਸਥਾ ਦਿੱਲੀ ਰਹਿ ਕੇ ਬਿਤਾਈ। ਕੁਝ ਕਾਲ ਮਥੁਰਾ ਵੀ ਜਾ ਕੇ ਰਹੇ ਸਨ ਜਿਸ ਥਾਂ ਆਪ ਦੀ ਹਵੇਲੀ ਦੇਖੀ ਜਾਂਦੀ ਹੈ। ਉਸ ਸਮੇਂ ਜੈਪੁਰ ਵਲੋਂ ਦੋ ਪਿੰਡ ਜਾਗੀਰ ਵਿਚ ਮਾਤਾ ਜੀ ਦੀ ਭੇਟਾ ਕੀਤੇ ਗਏ ਸਨ। ਮਥੁਰਾ ਤੋਂ ਫੇਰ ਦਿੱਲੀ ਮਾਤਾ ਜੀ ਵਾਪਿਸ ਆ ਗਏ ਅਤੇ ਉਸੇ ਥਾਂ ਸੰਨ 1747 ਵਿੱਚ ਆਪ ਜੀ ਦਾ ਦੇਹਾਂਤ ਹੋ ਗਿਆ। ਆਪ ਦੀ ਹਵੇਲੀ ਤੁਰਕਮਾਨ ਦਰਵਾਜੇ ਤੋਂ ਬਾਹਰ ਸੀਸਗੰਜ ਤੋਂ ਡੇਢ ਮੀਲ ਦੀ ਵਿੱਥ ਤੇ ਹੈ।

ਕਲਗੀਧਰ ਪਾਤਿਸ਼ਾਹ ਨੇ ਜੋ ਸ਼ਸ਼ਤਰ ਮਾਤਾ ਸਾਹਿਬ ਕੌਰ ਜੀ ਨੂੰ ਅਬਿਚਲਨਗਰ ਤੋਂ ਤੁਰਨ ਵੇਲੇ ਸਪੁਰਦ ਕੀਤੇ ਸਨ, ਉਹ ਮਾਤਾ ਸਾਹਿਬ ਕੌਰ ਜੀ ਨੇ ਦੇਹਾਂਤ ਸਮੇਂ ਮਾਤਾ ਸੁੰਦਰੀ ਜੀ ਦੇ ਹਵਾਲੇ ਕੀਤੇ ਅਤੇ ਮਾਤਾ ਸੁੰਦਰੀ ਜੀ ਨੇ ਆਪਣੇ ਦੇਹਾਂਤ ਸਮੇਂ ਆਪਣੇ ਸੇਵਕ ਜੀਵਨ ਸਿੰਘ ਨੂੰ ਦੇ ਕੇ ਅਦਬ ਨਾਲ ਰੱਖਣ ਦੀ ਆਗਿਆ ਕੀਤੀ। ਜੀਵਨ ਸਿੰਘ ਦੇ ਪੁੱਤਰ ਬਖਤਾਵਰ ਸਿੰਘ ਨੇ ਉਸ ਦੇ ਪੁੱਤਰ ਮਿੱਠੂ ਸਿੰਘ ਨੇ, ਉਸ ਦੇ ਪੁੱਤਰ ਸੇਵਾ ਸਿੰਘ ਨੇ, ਉਸ ਦੇ ਪੁੱਤਰ ਭਾਨ ਸਿੰਘ ਨੇ ਇਹ ਸ਼ਸ਼ਤਰ ਆਪਣੇ ਘਰ ਰੱਖੇ। ਭਾਈ ਭਾਨ ਸਿੰਘ ਦੇ ਮੁਤਬੰਨੇ ਆਤਮਾ ਸਿੰਘ ਨੇ ਪੰਥ ਦੀ ਇੱਛਾ ਅਨੁਸਾਰ ਗੁਰਦੁਆਰਾ ਰਕਾਬਗੰਜ ਵਿੱਚ ਅਸਥਾਪਨ ਕਰ ਦਿੱਤੇ ਹਨ। ਸ਼ਸ਼ਤਰ ਇਹ ਹਨ:- ਇੱਕ ਤਲਵਾਰ, ਇੱਕ ਖੰਡਾ, ਇੱਕ ਖੰਜਰ ਅਤੇ ਦੋ ਕਟਾਰਾਂ।

## ਮਾਤਾ ਸਾਹਿਬ ਕੌਰ ਜੀ:

ਮਾਤਾ ਸਾਹਿਬ ਕੌਰ ਰੁਹਤਾਸ, ਜਿਹਲਮ ਨਿਵਾਸੀ ਭਾਈ ਰਾਮੂ ਬੱਸੀ ਦੀ ਸਪੁੱਤਰੀ ਸੀ। ਆਪ ਜੀ ਦਾ ਜਨਮ ਸੰਨ 1681 ਵਿੱਚ ਅੰਮ੍ਰਿਤ ਵੇਲੇ ਮਾਤਾ ਜਸਦੇਵੀ ਦੀ ਪਵਿੱਤਰ ਕੁਖੋਂ ਹੋਇਆ। ਰੁਹਤਾਸ ਉਹ ਭਾਗਾਂ ਵਾਲਾ ਸ਼ਹਿਰ ਹੈ ਜਿੱਥੇ ਸ੍ਰੀ ਗੁਰੂ ਨਾਨਕ ਦੇਵ ਜੀ ਕਾਬਲ ਕੰਧਾਰ ਤੋਂ ਪਸ਼ੌਰ ਨੁਸ਼ਹਿਰੇ ਦੇ ਰਸਤਿਓਂ ਵਾਪਸ ਹੁੰਦੇ ਹੋਏ ਆਏ ਸਨ। ਇਥੋਂ ਦੀ ਧਰਤੀ ਹਰੀ ਭਰੀ ਸੀ। ਪੰਜਾਬ ਦੀ ਸਭ ਤੋਂ ਵੱਧ ਹਰਿਆਵਲ ਕਹਿੰਦੇ ਹਨ ਇੱਥੇ ਹੀ ਪਾਈ ਜਾਂਦੀ ਹੈ। ਇਸੇ ਰੁਹਤਾਸ ਵਿਚ ਗੁਰੂ ਸਾਹਿਬ ਦੀ ਦ੍ਰਿਸ਼ਟੀ ਪੈਣ ਨਾਲ ਖਾਰਾ ਪਾਣੀ ਮਿੱਠਾ ਹੋਇਆ ਸੀ ਅਤੇ ਹੁਣ ਤਕ ਸੁਹਾਣੇ ਚਸ਼ਮੇ ਰਾਹੀਂ ਵਹਿ ਕੇ ਹਿਰਦੇ ਠਾਰ ਰਿਹਾ ਹੈ। ਇਥੇ ਹੀ ਗੁਰੂ ਨਾਨਕ ਦੇਵ ਜੀ ਨੇ ਸਬਰ ਸੰਤੋਖ ਵਿਚ ਰਹਿਣ ਦਾ ਉਪਦੇਸ਼ ਇਹ ਆਖ ਕੇ ਕੀਤਾ ਸੀ ਕਿ ਅਤੀਤਾਂ ਨੂੰ ਸਿਰ ਤੇ ਪਈ ਸਿਰ ਮੱਥੇ ਝੱਲਣੀ ਚਾਹੀਦੀ ਹੈ। ਸ਼ਿਕਵੇ ਉਲ੍ਹਾਮੇ ਨਹੀਂ ਕਰਨੇ ਚਾਹੀਦੇ।

ਮਾਤਾ ਜੀ ਦਾ ਇਕ ਭਰਾ ਵੀ ਸੀ ਜਿਸ ਦਾ ਨਾਂ ਸਾਹਿਬ ਚੰਦ ਸੀ। ਜੇ ਮਾਤਾ ਸਾਹਿਬ ਕੌਰ ਨੂੰ ਮਾਂ ਨਾਲ ਸਨਮਾਨਿਆ ਹੈ ਤਾਂ ਉਨ੍ਹਾਂ ਦੇ ਭਰਾ ਵੀ ਖਾਲਸੇ ਦੇ ਮਾਮੇ ਹੋਣ ਕਾਰਨ ਪ੍ਰਸਿੱਧ ਸਨ।

ਜਦੋਂ ਸਾਹਿਬ ਕੌਰ ਜੀ ਦੀ ਪੰਦਰਾਂ ਸੋਲ੍ਹਾਂ ਸਾਲ ਦੀ ਅਵਸਥਾ ਹੋ ਗਈ ਤਾਂ ਮਾਤਾ ਪਿਤਾ ਨੇ ਵਰ ਦੀ ਭਾਲ ਕਰਨੀ ਸ਼ੁਰੂ ਕਰ ਦਿੱਤੀ।

ਭਾਈ ਰਾਮੂ ਜੀ ਗੁਰੂ ਦੇ ਦਰਬਾਰ ਪੁੱਜੇ ਤੇ ਗਲ ਵਿਚ ਪੱਲਾ ਪਾ ਹੱਥ ਬੰਨ੍ਹ ਬੜੀ ਸ਼ਰਧਾ ਨਾਲ ਹਜ਼ੂਰ ਅੱਗੇ ਬੇਨਤੀ ਕੀਤੀ ਕਿ ਪੋਠੋਹਾਰ ਦੀ ਸੰਗਤ ਨੇ ਇਹ ਅਰਦਾਸ ਕੀਤੀ ਹੈ ਕਿ ਮੈਂ ਆਪਣੀ ਸਪੁੱਤਰੀ ਸਾਹਿਬ ਦੇਵਾਂ ਦਾ ਡੋਲਾ ਆਪਣੇ ਪੂਜ ਦਸਮ ਗੁਰੂ ਦੇ ਚਰਨਾਂ ਤੇ ਭੇਟ ਕਰਾਂ। ਆਪ ਮੇਹਰ ਕਰ ਮਹਿਲੀਂ ਵਾਸਾ ਦਿਓ। ਦਸਮ ਪਿਤਾ ਨੇ ਕੋਈ ਉਤਰ ਨਾ ਦਿਤਾ। ਸੰਗਤਾਂ ਨੇ ਵੀ ਹੁਣ ਰਾਮੂ ਜੀ ਵਾਲੀ ਹੀ ਬੇਨਤੀ ਕੀਤੀ।

ਚਾਹੇ ਗੁਰੂ ਜੀ ਪਿਛਲੀ ਅਗਲੀ ਸਭ ਗੱਲ ਜਾਣਦੇ ਸਨ, ਉਨ੍ਹਾਂ ਇਤਨਾ ਕਿਹਾ: ਸਾਧ ਸੰਗਤ ਗ੍ਰਿਹਸਤ ਜੀਵਨ ਦੀ ਮਰਯਾਦਾ ਪੂਰਨ ਕਰ ਚੁੱਕੇ ਹਾਂ। ਹੁਣ ਇਹ ਅਸੰਭਵ ਜਹੀ ਬਾਤ ਹੈ। ਇਤਨਾ ਸੁਣਨਾ ਸੀ ਤਾਂ ਰਾਮੂ ਜੀ ਨੇ ਕਿਹਾ ਕਿ ਸੰਗਤਾਂ ਸਾਹਿਬ ਕੌਰ ਨੂੰ ਮਾਤਾ ਕਹਿ ਕੇ ਪੁਕਾਰਦੀਆਂ ਹਨ। ਹੁਣ ਲਾਜ ਤੁਹਾਡੇ ਹੱਥ ਹੈ। ਕਲਗੀਆਂ ਵਾਲੇ ਨੇ ਫਰਮਾਯਾ: ਸਾਹਿਬ ਕੌਰ ਕੋਲੋਂ ਪੁੱਛ ਲਵੋ ਜੇ 'ਕੁਆਰਾ ਡੋਲਾ' ਰਹਿ ਸਕਦੀ ਹੈ ਤਾਂ ਮਹਿਲਾਂ ਵਿਚ ਵਾਸਾ ਹੋ ਸਕਦਾ ਹੈ। ਇਹ ਸੁਣਦੇ ਸਾਰ ਸਾਹਿਬ ਕੌਰ ਨੇ ਸਿਰ ਝੁਕਾਇਆ। ਅਨੰਦ ਕਾਰਜ ਦੀ ਮਰਯਾਦਾ ਬਾਬਾ ਬੁੱਢਾ ਜੀ ਅੰਸ਼ ਦੇ ਭਾਈ ਰਾਮ ਕੁਇਰ ਨੇ ਨਿਭਾਈ। ਮਾਤਾ ਗੁਜਰੀ ਜੀ ਨੇ ਬੜਾ ਸਨੇਹ ਕੀਤਾ।

ਗੁਰੂ ਗੋਬਿੰਦ ਸਿੰਘ ਜੀ ਨੇ ਸੰਨ 1699 ਦੀ ਵਿਸਾਖੀ ਨੂੰ ਖੰਡੇ ਦਾ ਅੰਮ੍ਰਿਤ ਛਕਾਉਣ ਦੀ ਮਰਯਾਦਾ ਕਾਇਮ ਕੀਤੀ। ਉਸ ਦਿਨ ਜਿਥੇ ਕਿਤਨੇ ਹੋਰ ਹੁਕਮ ਕੀਤੇ ਉਥੇ ਮਾਤਾ ਸਾਹਿਬ ਕੌਰ ਦੀ ਗੋਦ ਖਾਲਸੇ ਨੂੰ ਪਾਇਆ ਤੇ ਖਾਲਸੇ ਦੀ ਮਾਂ ਹੋਣ ਦਾ ਐਲਾਨ ਕੀਤਾ ਅਤੇ ਨਾਲ ਹੀ ਸਾਹਿਬ ਕੌਰ ਨੂੰ ਕਿਹਾ: ਤੁਸੀਂ ਰੋਜ਼ ਆਖਦੇ ਸੀ ਮੇਰੀ ਗੋਦ ਕਦ ਹਰੀ ਹੋਵੇਗੀ।

ਲੈ ਹੁਣ ਪੁਤਰ ਖਾਲਸਾ ਤੇਰੇ ਭਯੋ/ ਗੋਦ ਪਏ ਹਮ ਤੁਹੁ ਕੇ ਦਯੋ।

ਮਾਤਾ ਸਾਹਿਬ ਕੌਰ ਜੀ ਨੇ ਗੁਰੂ ਕੇ ਮਹਿਲ ਆ ਕੇ ਆਪਣਾ ਨਿਤ ਕਰਮ ਉਸ ਤਰ੍ਹਾਂ ਹੀ ਰੱਖਿਆ। ਹਰ ਰੋਜ਼ ਸਵਾ ਪਹਿਰ ਦੇ ਤੜਕੇ ਉਠ ਕੇ ਇਸ਼ਨਾਨ ਕਰਦੇ, ਨਿਤਨੇਮ ਦਾ ਪਾਠ ਕਰਦੇ। ਉਨ੍ਹਾਂ ਇੱਕ ਗੱਲ ਦਾ ਨਿਰਣਾ ਵੀ ਲਿਆ ਕਿ ਰੋਜ਼ ਕਲਗੀਆਂ ਵਾਲੇ ਦੇ ਦਰਸ਼ਨ ਕਰ ਕੇ ਹੀ ਅੰਨ-ਪਾਣੀ ਮੂੰਹ ਵਿਚ ਪਾਉਣਾ ਹੈ। ਇਥੋਂ ਤਕ ਲਿਖਿਆ ਹੈ ਕਿ: ਜੇ ਕਿਸੇ ਕਾਰਨ ਤੇ ਦਰਸ਼ਨ ਨ ਹੋਇ/ ਉਸ ਦਿਨ ਖਾਏ ਆਹਰ ਨ ਕੋਇ।

ਮਾਤਾ ਸਾਹਿਬ ਕੌਰ ਸਾਰੇ ਪਰਿਵਾਰ ਨੂੰ ਬੜਾ ਆਦਰ ਮਾਣ ਦੇਂਦੇ। ਮਾਤਾ ਜੀ ਨੇ ਤਿੰਨ ਆਦਰਸ਼ ਅਪਣਾਏ ਜਿਨ੍ਹਾਂ ਤੇ ਜ਼ਿੰਦਗੀ ਭਰ ਪਹਿਰਾ ਦਿੱਤਾ। ਤਿੰਨ ਆਦਰਸ਼ ਸਨ: (1) ਸਦਾ ਸਿਮਰਨ ਕਰਦੇ ਰਹਿਣਾ। (2) ਦਸਮੇਸ਼ ਪਿਤਾ ਦਾ ਦਰਸ਼ਨ ਕਰ ਨਿਹਾਲ ਰਹਿਣਾ। (3) ਖ਼ਾਲਸੇ ਪੁੱਤ ਦੀ ਦਾਤ ਨੂੰ ਵੱਧਦਾ ਫੁਲਦਾ ਦੇਖ ਕੇ ਸੰਤੁਸ਼ਟ ਹੋਣਾ।

ਮਾਤਾ ਜੀ ਬਹੁਤ ਘੱਟ ਬੋਲਦੇ ਸਨ। ਪਹਿਰਾਵਾ ਵੀ ਬੜਾ ਸਾਦਾ ਰੱਖਦੇ। ਮਾਤਾ ਸੁੰਦਰੀ ਜੀ ਦਾ ਸਾਹਿਬ ਕੌਰ ਜੀ ਪੂਰਨ ਸਤਿਕਾਰ ਕਰਦੇ। ਯਾਦ ਰਵ੍ਹੇ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤਿ ਸਮਾਉਣ ਉਪਰੰਤ ਜਦ ਕੁਝ ਚੁਗਲ-ਖੋਰਾਂ ਨੇ ਮਾਤਾ ਸੁੰਦਰੀ ਤੇ ਮਾਤਾ ਸਾਹਿਬ ਕੌਰ ਵਿਚ ਦੁਫਾੜ ਪਾਉਣਾ ਚਾਹਿਆ ਤਾਂ ਮਾਤਾ ਸਾਹਿਬ ਕੌਰ ਨੇ ਇਕ ਉਚੇਚਾ ਹੁਕਮਨਾਮਾ ਖਾਲਸਾ ਪੰਥ ਦੇ ਨਾਂ ਜਾਰੀ ਕਰ ਕੇ ਲਿਖਿਆ

ਕਿ 'ਗੁਰ ਕਾ ਘਰ ਇਕ ਜਾਣਨਾ। ਬਿਖਰੇਵਾਂ ਨਹੀਂ ਪਾਉਣਾ, ਐਸੇ ਸ਼ਾਤਰਾਂ ਤੋਂ ਬਚਣਾ।' ਮਾਤਾ ਸੁੰਦਰੀ ਦੀ ਆਗਿਆ ਉਨ੍ਹਾਂ ਦੀ ਹੀ ਆਗਿਆ ਹੈ। ਮਾਤਾ ਸੁੰਦਰੀ ਜੀ ਦੀ ਆਗਿਆ ਲੈ ਹਰ ਕੰਮ ਕਰਦੇ। ਚਾਰੇ ਸਾਹਿਬਜ਼ਾਦਿਆਂ ਦੀ ਸੰਭਾਲ ਵੀ ਮਾਤਾ ਸਾਹਿਬ ਕੌਰ ਜੀ ਆਪ ਹੀ ਕਰਦੇ। ਆਪਣੀ ਸੱਸ ਮਾਤਾ ਗੁਜਰੀ ਜੀ ਦੀ ਸੇਵਾ ਦਿਲ ਲਗਾ ਕੇ ਕਰਦੇ।

ਸਰਸਾ ਕਿਨਾਰੇ ਜਦ ਪਰਿਵਾਰ ਵਿਛੋੜਾ ਹੋ ਗਿਆ ਤਾਂ ਮਾਤਾ ਗੁਜਰੀ ਜੀ ਨੇ ਛੋਟੇ ਸਾਹਿਬਜ਼ਾਦਿਆਂ ਨੂੰ ਨਾਲ ਰੱਖਿਆ। ਵੱਡੇ ਸਾਹਿਬਜ਼ਾਦੇ, ਪੰਜ ਪਿਆਰੇ ਗੁਰੂ ਜੀ ਨਾਲ ਰੋਪੜ ਤੇ ਚਮਕੌਰ ਸਾਹਿਬ ਚਲੇ ਗਏ। ਮਾਤਾ ਸੁੰਦਰੀ ਜੀ ਅਤੇ ਸਾਹਿਬ ਕੌਰ ਜੀ ਦਾਸੀਆਂ ਬੀਬੀ ਭਾਗੋ ਤੇ ਬੀਬੋ ਨਾਲ ਭਾਈ ਮਨੀ ਸਿੰਘ ਜੀ ਨਾਲ ਦਿੱਲੀ ਵਲ ਚਲ ਪਏ। ਪਹਿਲਾਂ ਹਰਦੁਆਰ ਤੇ ਫਿਰ ਦਿੱਲੀ ਆ ਟਿਕਾਣਾ ਕੀਤਾ। ਉਥੋਂ ਹੀ ਕਲਗੀਆਂ ਵਾਲੇ ਦਮਦਮਾ ਸਾਹਿਬ ਆਏ। ਮਾਤਾ ਸਾਹਿਬ ਕੌਰ ਲਈ ਗੁਰੂ ਜੀ ਨੂੰ ਛੱਡ ਦਿੱਲੀ ਵਲ ਜਾਣਾ ਬੜਾ ਕਠਿਨ ਲਗਦਾ ਸੀ। ਉਹ ਤਾਂ ਦਰਸ਼ਨ ਕੀਤੇ ਬਗੈਰ ਕੁਝ ਗ੍ਰਹਿਣ ਤਕ ਨਹੀਂ ਸਨ ਕਰਦੇ। ਜੱਕੋ ਤੱਕੋ ਵਿਚ ਦੇਖ ਹੀ ਗੁਰੂ ਜੀ ਨੇ ਪੋਥੀ ਤੇ ਕਟਾਰ ਦਿੱਤੀ ਸੀ ਤੇ ਫਰਮਾਇਆ ਸੀ ਕਿ ਪੋਥੀ ਪਰਮੇਸ਼ਵਰ ਦਾ ਸਥਾਨ ਹੈ। ਪਾਠ ਦੀਦਾਰ ਹੀ ਸਾਡੇ ਘਰ ਪਰਵਾਨ ਹੈ; ਹੁਣ ਤਕ ਅਸੀਂ ਅਰਦਾਸ ਵਿਚ ਪਾਠ ਦੀਦਾਰ ਦਾ ਧਿਆਨ ਧਰ ਕੇ ਵਾਹਿਗੁਰੂ ਬੋਲਦੇ ਹਾਂ।

ਦਮਦਮਾ ਸਾਹਿਬ ਤੋਂ ਗੁਰੂ ਜੀ ਨਾਲ ਹੀ ਮਾਤਾ ਸਾਹਿਬ ਕੌਰ ਜੀ ਦਿੱਲੀ ਆਏ ਤੇ ਉਥੇ ਥੋੜ੍ਹਾ ਚਿਰ ਰਹਿ ਕੇ ਨੰਦੇੜ ਦੱਖਣ ਵੱਲ ਨਾਲ ਹੋ ਪਏ। ਇਹ ਯਾਦ ਰਵ੍ਹੇ ਕਿ ਮਾਤਾ ਸੁੰਦਰੀ ਜੀ ਦਿੱਲੀ ਹੀ ਟਿਕੇ ਰਹੇ ਸਨ।

ਗੁਰੂ ਜੀ ਨੇ ਆਪਣਾ ਅੰਤਮ ਸਮਾਂ ਨੇੜੇ ਜਾਣ ਕੇ ਮਾਤਾ ਸਾਹਿਬ ਕੌਰ ਜੀ ਨੂੰ ਦਿੱਲੀ ਤੋਂ ਮਾਤਾ ਸੁੰਦਰੀ ਜੀ ਪਾਸ ਜਾਣ ਲਈ ਕਿਹਾ ਅਤੇ ਪੰਜ ਸ਼ਸਤਰ: ਤਲਵਾਰ, ਖੰਜਰ, ਜਮਧਰ ਅਤੇ ਦੋ ਖੰਡੇ ਬਖ਼ਸ਼ੇ।

ਗੁਰੂ ਗੋਬਿੰਦ ਸਿੰਘ ਜੀ ਨੇ ਮਾਤਾ ਸਾਹਿਬ ਕੌਰ ਜੀ ਨੂੰ ਉਹ ਮੋਹਰ ਵੀ ਦੇ ਦਿਤੀ ਜੋ ਹੁਕਮਨਾਮੇ ਜਾਰੀ ਕਰਨ ਵੇਲੇ ਲਗਾਂਦੇ ਸਨ। ਕਿਤਨਾ ਮਾਣ ਦੇਂਦੇ ਸਨ ਗੁਰੂ ਜੀ ਖ਼ਾਲਸੇ ਦੀ ਮਾਂ ਨੂੰ।

ਮਾਤਾ ਜੀ ਵੀ ਗੁਰੂ ਜੀ ਤੋਂ ਆਗਿਆ ਲੈ ਦਿੱਲੀ ਆ ਗਏ। ਜਦੋਂ ਕਲਗੀਧਰ ਜੀ 'ਤੇ ਪਹਿਲਾਂ ਹਮਲੇ ਤੇ ਫਿਰ ਜੋਤੀ ਜੋਤਿ ਸਮਾਉਣ ਦੀ ਖ਼ਬਰ ਮਾਤਾਵਾਂ ਨੂੰ ਦਿੱਲੀ ਮਿਲੀ ਤਾਂ ਮਾਤਾ ਸਾਹਿਬ ਕੌਰ ਜੀ ਕਿਤਨੀ ਦੇਰ ਸਮਾਧੀ ਸਥਿਤ ਰਹੇ। ਦੁਰਬਲ ਦੇਹੀ ਹੋ ਗਈ। ਅਲਪ ਆਹਾਰ ਤਾਂ ਅੱਗੇ ਹੀ ਸੀ। ਚਿੜੀ ਚੋਗ ਹੋ ਗਈ। ਫਿਰ ਦਿੱਤੀ ਪੋਥੀ ਵਿਚੋਂ ਪਾਠ ਕਰਨ ਲੱਗ ਪਏ। ਸਾਰੀਆਂ ਸੰਗਤਾਂ ਨੂੰ ਗੁਰਬਾਣੀ ਦੁਆਰਾ

ਉਪਦੇਸ਼ ਦੇ ਕੇ ਵਾਹਿਗੁਰੂ ਦਾ ਭਾਣਾ ਮਿੱਠਾ ਮੰਨਣ ਲਈ ਕਿਹਾ। ਦੋਵੇਂ ਮਾਤਾਵਾਂ ਦਿੱਲੀ ਤੋਂ ਮਥੁਰਾ ਆ ਗਈਆਂ। ਬਹਾਦਰ ਸ਼ਾਹ ਤਾਂ ਆਦਰ ਕਰਦਾ ਰਿਹਾ ਪਰ ਫ਼ਰਖ਼ਸੀਅਰ ਦੀ ਮ੍ਰਿਤੂ ਪਿਛੋਂ ਆਪ ਜੀ ਫਿਰ ਦਿੱਲੀ ਆ ਗਏ। ਨਵੇਂ ਮੁਗ਼ਲ ਬਾਦਸ਼ਾਹ ਮੁਹੰਮਦ ਸ਼ਾਹ ਦਾ ਵਜ਼ੀਰ-ਇ-ਆਜ਼ਮ ਬੜਾ ਆਦਰ ਕਰਦਾ ਸੀ।

ਮਾਤਾ ਸਾਹਿਬ ਕੌਰ ਜੀ ਨੇ ਆਪਣਾ ਅੰਤਮ ਸਮਾਂ ਨੇੜੇ ਆਇਆ ਜਾਣ ਮਾਤਾ ਸੁੰਦਰੀ ਜੀ ਕੋਲੋਂ ਆਗਿਆ ਲਈ। ਇਸ਼ਨਾਨ ਕੀਤਾ, ਚਿੱਟੇ ਬਸਤਰ ਪਹਿਨੇ, ਨਿੱਤਨੇਮ ਕੀਤਾ ਅਤੇ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਅਰਦਾਸ ਕਰ ਕੇ ਆਪ੍ਹੂੰ ਵਾਕ ਲਿਆ ਤੇ ਮੱਥਾ ਟੇਕ ਆਪਣੇ ਪ੍ਰਾਣ ਤਿਆਗ ਦਿੱਤੇ। ਇਹ ਘਟਨਾ ਸੰਨ 1747 ਈ. ਨੂੰ ਹੋਈ। ਅਕਾਲ ਚਲਾਣੇ ਸਮੇਂ ਉਨ੍ਹਾਂ ਦੀ ਉਮਰ 66 ਕੁ ਸਾਲ ਦੀ ਸੀ। ਆਪ ਜੀ ਦਾ ਸਸਕਾਰ ਬਾਲਾ ਸਾਹਿਬ ਵਿਖੇ ਕੀਤਾ ਗਿਆ।

ਮਾਤਾ ਸਾਹਿਬ ਕੌਰ ਜੀ ਦੇ ਲਿਖੇ 8 ਹੁਕਮਨਾਮੇ ਮਿਲਦੇ ਹਨ। ਇਨ੍ਹਾਂ ਸਾਰਿਆਂ ਹੁਕਮਨਾਮਿਆਂ ਤੋਂ ਸਪਸ਼ਟ ਹੁੰਦਾ ਹੈ ਕਿ ਆਪਣੇ ਬੇਟੇ ਪੰਥ ਨਾਲ ਉਹ ਕਿਤਨਾ ਪਿਆਰ ਕਰਦੇ ਸਨ। ਹਰ ਹੁਕਮਨਾਮੇ, 'ਤੁਸੀਂ ਮੇਰੇ ਪੁਤ ਫ਼ਰਜੰਦ ਹੋ' ਦੇ ਸ਼ਬਦ ਜ਼ਰੂਰ ਲਿਖਦੇ। ਅਰਦਾਸ ਸਦਾ: 'ਵਾਹਿਗੁਰੂ ਦੇਗ਼ ਤੇਗ਼ ਫ਼ਤਹ ਕਰੇ' ਦੀ ਕਰਦੇ। ਸੇਵਾ ਵੱਲ ਸਿੱਖਾਂ ਨੂੰ ਪ੍ਰੇਰਦੇ।

## ਮਾਈ ਭਾਗੋ ਜੀ:

ਭਾਈ ਪੇਰੋ ਸ਼ਾਹ ਦੇ ਦੋ ਪੁੱਤਰ ਸਨ ਮਾਲੋ ਸ਼ਾਹ ਅਤੇ ਹਰੂ। ਮਾਲੋ ਸ਼ਾਹ ਦੇ ਘਰ ਮਾਤਾ ਭਾਗੋ ਦਾ ਜਨਮ ਹੋਇਆ। ਇਕੋ ਇਕ ਧੀ ਹੋਣ ਕਰਕੇ ਇਹਦਾ ਨਾਮ ਭਾਗ ਭਰੀ ਰੱਖਿਆ ਜੋ ਪਿੱਛੋਂ ਆ ਕੇ 'ਭਾਗੋ' ਅਤੇ ਫਿਰ ਭਾਗ ਕੌਰ ਕਰਕੇ ਪ੍ਰਸਿੱਧ ਹੋਇਆ।

ਚਾਂਦ ਬੀਬੀ ਅਤੇ ਰਜ਼ੀਆ ਸੁਲਤਾਨਾ ਵਾਂਗ ਬੀਬੀ ਮਰਦਾਵਾਂ ਸੁਭਾਅ ਰੱਖਦੀ ਸੀ। ਹਿੰਮਤੀ ਅਤੇ ਨਿਡਰ ਸੁਭਾਅ ਦੀ ਧਾਰਨੀ ਸੀ। ਭਾਈ ਸਾਹਿਬ ਭਾਈ ਵੀਰ ਸਿੰਘ ਨੇ ਬੀਬੀ ਦੇ ਮੁੱਢਲੇ ਜੀਵਨ ਬਾਰੇ ਕਲਗੀਧਰ ਚਮਤਕਾਰ ਵਿਚ ਕੁਝ ਗੱਲਾਂ ਲਿਖੀਆਂ ਹਨ। ਆਪਣੇ ਮਾਂ ਬਾਪ ਰਾਹੀਂ ਬੀਬੀ ਨੂੰ ਸਿੱਖ-ਪੰਥ ਦੀਆਂ ਸਾਰੀਆਂ ਖਬਰਾਂ ਪਹੁੰਚਦੀਆਂ ਰਹਿੰਦੀਆਂ ਸਨ। ਬੀਬੀ ਆਪ ਵੀ ਘਰਦਿਆਂ ਨਾਲ ਸ੍ਰੀ ਤੇਗ ਬਹਾਦਰ ਜੀ ਦੇ ਦਰਬਾਰ ਵਿਚ ਗਈ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਗੁਰਿਆਈ ਸਮਾਗਮ ਵਿਚ ਵੀ ਖਹਿੜੇ ਪੈ, ਘਰਦਿਆਂ ਦੇ ਨਾਲ ਅਨੰਦਪੁਰ ਸਾਹਿਬ ਪਹੁੰਚੀ।

ਮਾਈ ਭਾਗੋ ਦਾ ਆਨੰਦ ਕਾਰਜ ਭਾਈ ਨਿਧਾਨ ਸਿੰਘ ਵੜੈਚ ਨਾਲ ਪਿੰਡ ਪੱਟੀ ਵਿਖੇ ਹੋ ਚੁੱਕਾ ਸੀ। ਦੋਹਾਂ ਜੀਆਂ ਨੇ ਸੰਨ 1699 ਵਿੱਚ ਵਿਸਾਖੀ ਵਾਲੇ ਦਿਨ ਅਨੰਦਪੁਰ ਸਾਹਿਬ ਵਿਖੇ ਅੰਮ੍ਰਿਤ-ਪਾਨ ਕੀਤਾ ਅਤੇ ਇਤਿਹਾਸ ਵਿੱਚ ਭਾਗ ਕੌਰ ਉਰਫ ਮਾਈ ਭਾਗੋ ਦੇ ਨਾਮ ਨਾਲ ਜਾਣੀ ਗਈ।

ਭਾਈ ਵੀਰ ਸਿੰਘ ਜੀ ਨੇ 'ਕਲਗੀਧਰ ਚਮਤਕਾਰ' ਵਿਚ ਲਿਖਿਆ ਹੈ ਕਿ ਜਦ ਸਿੰਘ ਬੇਦਾਵਾ ਦੇ ਕੇ ਆਏ ਤਾਂ ਬੀਬੀ ਨੇ ਪਤੀ ਨੂੰ ਆਖਿਆ, "ਚਲੋ ਸਿੰਘ ਜੀ, ਆਪਣਾ ਸਰੀਰ ਗੁਰੂ ਦੇ ਅਰਪਨ ਕਰੀਏ।" ਘਰ ਵਾਲਾ ਗੁਰੂ-ਘਰ ਦਾ ਪ੍ਰੇਮੀ ਸੀ। ਕਹਿਣ ਲੱਗਾ, 'ਭਾਗਵਾਨੇ ਹੁਣ ਤਾਂ ਹੱਦ ਮੁੱਕ ਗਈ। ਹੁਣ ਜੀਊਣਾ ਹਰਾਮ ਹੈ।'

ਜਦੋਂ ਮੁਕਤਸਰ ਦਾ ਜੰਗ ਹੋਇਆ ਤਾਂ ਮਾਈ ਭਾਗੋ ਸਿਰ ਇਹ ਮਾਣ ਜਾਂਦਾ ਹੈ ਕਿ ਉਸ ਨੇ ਜਥੇਦਾਰ ਭਾਈ ਮਹਾਂ ਸਿੰਘ ਦੇ ਮਝੈਲ ਜੱਥੇ ਨੂੰ ਬੇਦਾਵਾ ਦੇਣ ਉਪਰੰਤ ਵਾਪਸ ਗੁਰੂ ਚਰਨਾਂ ਵਿਚ ਲਿਆਂਦਾ। ਮਾਈ ਭਾਗੋ ਨੇ ਆਪਣੀਆਂ ਚੂੜੀਆਂ ਲਾਹ ਮਰਦਾਵਾਂ ਵੇਸ ਧਾਰਿਆ। ਉਹਨਾਂ ਨੇ ਇੱਕ ਛੋਟੀ ਜਿਹੀ ਸੈਨਾ ਤਿਆਰ ਕੀਤੀ ਅਤੇ ਗੁਰੂ ਜੀ ਦੀ ਸੈਨਾ ਵਿਚ ਆ ਮਿਲੀ। ਉਸ ਦੇ ਦੋ ਭਰਾ ਸਰਦਾਰ ਭਾਗ ਸਿੰਘ ਅਤੇ ਸਰਦਾਰ ਦਿਲਬਾਗ ਸਿੰਘ ਵੀ ਉਸ ਨਾਲ ਮੁਕਤਸਰ ਆ ਗਏ।

ਦਸਵੇਂ ਗੁਰੂ ਨੇ ਖਿਦਰਾਣੇ ਭਾਵ ਮੁਕਤਸਰ ਦੀ ਜੰਗ ਤੋਂ ਬਾਅਦ ਚਾਲੀ ਮੁਕਤਿਆਂ ਵਿੱਚ ਮਾਈ ਭਾਗੋ ਨੂੰ ਜ਼ਖਮੀ ਹਾਲਤ ਵਿੱਚ ਦੇਖਿਆ। ਗੁਰੂ ਸਾਹਿਬ ਨੇ ਉਸ ਦੇ ਜਖ਼ਮ ਧੋਤੇ। ਜਿੱਥੇ ਉਨ੍ਹਾਂ ਨੇ ਹੋਰ ਸਿੰਘਾਂ ਨੂੰ ਪੰਜ ਹਜ਼ਾਰੀ ਤੇ ਦਸ ਹਜ਼ਾਰੀ ਆਖਿਆ ਉਥੇ ਉਨ੍ਹਾਂ ਨੇ ਮਾਤਾ ਜੀ ਨੂੰ ਉਚ ਆਤਮਿਕ ਅਵਸਥਾ ਦੀ ਧਾਰਨੀ ਕਹਿ ਕੇ ਸਤਿਕਾਰਿਆ।

ਤਲਵੰਡੀ ਸਾਬੋ ਤੋਂ ਜਦ ਗੁਰੂ ਜੀ ਦੱਖਣ ਨਾਂਦੇੜ ਨੂੰ ਗਏ ਤਾਂ ਮਾਤਾ ਭਾਗੋ ਉਹਨਾਂ ਦੇ ਨਾਲ ਹੀ ਗਏ ਅਤੇ ਗੁਰੂ ਸਾਹਿਬ ਦੇ ਸਰੀਰ ਛੱਡਣ ਤਕ ਉਹਨਾਂ ਦੇ ਨਾਲ ਹੀ ਰਹੇ। ਗੁਰੂ ਗੋਬਿੰਦ ਸਿੰਘ ਸਾਹਿਬ ਅਕਤੂਬਰ, 1708 ਵਿੱਚ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਵਿਖੇ ਜੋਤੀ ਜੋਤਿ ਸਮਾਏ ਤਾਂ ਮਾਈ ਭਾਗੋ ਜੀ ਹਜ਼ੂਰ ਸਾਹਿਬ ਤੋਂ ਬਿਦਰ ਆ ਗਏ। ਬਾਅਦ ਵਿੱਚ ਬਿਦਰ ਤੋਂ 10 ਕਿਲੋਮੀਟਰ ਦੂਰ ਜਨਵਾੜੇ ਵਿਖੇ ਨਿਵਾਸ ਕਰ ਲਿਆ। ਆਪਣੇ ਘਰੇਲੂ ਸਮੇਂ ਵਿਚ ਮਾਤਾ ਜੀ ਬ੍ਰਿਕਤ ਰੂਪ ਵਿਚ ਵਿਚਰਨ ਲੱਗੀ। ਜਦੋਂ ਮਾਤਾ ਜੀ ਦਾ ਅੰਤ ਸਮਾਂ ਆਇਆ ਤਾਂ ਉਨ੍ਹਾਂ ਨੇ ਜਨਵਾੜੇ ਦੇ ਰਾਓ ਭਰਾਵਾਂ ਰੁਸਤਮ ਰਾਓ ਤੇ ਬਾਲਾ ਰਾਓ ਨੂੰ ਕਿਹਾ ਕਿ ਮੇਰਾ ਸਸਕਾਰ ਤਾਂ ਬੇਸ਼ੱਕ ਜਨਵਾੜੇ ਕਰ ਦੇਣਾ ਪਰ ਮੇਰੇ ਫੁੱਲ ਹਜ਼ੂਰ ਸਾਹਿਬ ਭੇਜ ਦੇਣਾ ਜੋ ਕਿ ਏਸੇ ਤਰ੍ਹਾਂ ਹੀ ਕੀਤਾ ਗਿਆ। ਸਿੱਖੀ ਸਿਦਕ ਅਤੇ ਔਰਤ ਜਾਤ ਦੀ ਬੇਮਿਸਾਲ ਬਹਾਦਰੀ ਦੀ ਕਹਾਣੀ ਦੀ ਯਾਦ ਤੋਂ ਇਲਾਵਾ ਅੱਜ ਉਸ ਦੇ ਪਵਿੱਤਰ ਸਸ਼ਤਰ ਸਾਂਘ ਦੇ ਦਰਸ਼ਨ ਹਜ਼ੂਰ ਸਾਹਿਬ ਵਿਖੇ ਗੁਰੂ ਜੀ ਦੇ ਸਸ਼ਤਰਾਂ ਦੇ ਨਾਲ ਕਰਵਾਏ ਜਾਂਦੇ ਹਨ।

## ਮਾਤਾ ਸ਼ਰਨ ਕੌਰ ਜੀ:

ਬੀਬੀ ਸ਼ਰਨ ਕੌਰ ਨੂੰ ਸਿੱਖ ਇਤਿਹਾਸ ਕਦੇ ਨਹੀਂ ਭੁਲਾ ਸਕਦਾ। ਇਸ ਬੀਬੀ ਨੇ ਗੁਰੂ ਜੀ ਦੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਆਪਣੀ ਅੱਖੀਂ ਡਿੱਠੀ ਤੇ ਆਪਣੀ

ਕਮਰ ਦਾ ਕਮਰਕੱਸਾ ਖੋਲ੍ਹ ਕੇ ਨਿਡਰ ਹੋ ਕੇ ਯੁੱਧ ਭੂਮੀ ਵਿਚ ਜਾ ਕੇ ਉਨ੍ਹਾਂ ਕੋਮਲ ਜਿੰਦਾਂ ਮ੍ਰਿਤਕ ਸਰੀਰਾਂ ਦਾ ਸਸਕਾਰ ਕਰ ਦਿੱਤਾ। ਤੁਰਕਾਂ ਨੂੰ ਆਉਂਦਾ ਦੇਖ ਕੇ ਉਨ੍ਹਾਂ ਨੇ ਖੁਦ ਅੰਗੀਠੇ ਵਿਚ ਛਾਲ ਮਾਰ ਕੇ ਆਪਣੇ ਪ੍ਰਾਣਾਂ ਦੀ ਆਹੂਤੀ ਦੇ ਦਿੱਤੀ। ਇਨ੍ਹਾਂ ਦੇ ਪਤੀ ਦਾ ਨਾਮ ਰਾਮ ਸਿੰਘ ਸੀ; ਜਿਨ੍ਹਾਂ ਨੇ ਚਮਕੌਰ ਸਾਹਿਬ ਦੀ ਗੜ੍ਹੀ ਵਿੱਚ 37 ਸਿੰਘਾਂ ਦੇ ਨਾਲ ਸ਼ਹੀਦੀ ਪਾਈ। ਅੱਜ ਵੀ ਹਰ ਸਾਲ ਰਾਇਪੁਰ ਚਮਕੌਰ ਸਾਹਿਬ ਵਿਖੇ ਅਗਸਤ ਮਹੀਨੇ ਵਿੱਚ ਮੇਲਾ ਭਰਦਾ ਹੈ ਅਤੇ ਬੀਬੀ ਸ਼ਰਨ ਕੌਰ ਦੀ ਘਾਲਣਾ ਨੂੰ ਸ਼ਰਧਾ-ਸਤਿਕਾਰ ਸਹਿਤ ਯਾਦ ਕੀਤਾ ਜਾਂਦਾ ਹੈ।

ਕਿਸੇ ਵੀ ਮਹਾਂਪੁਰਖ ਜਾਂ ਕਿਸੇ ਮਹਾਨ ਸਿਰਜਣਾ ਪਿੱਛੇ ਇਸਤਰੀ ਜਾਤੀ ਦਾ ਸਹਾਇਕਾਰੀ ਹੱਥ ਯੋਗਦਾਨ ਵਜੋਂ ਹਮੇਸ਼ਾਂ ਹੀ ਹੁੰਦਾ ਹੈ। ਸਗੋਂ ਜੇ ਇੱਕ ਸਮਾਜਿਕ ਸੱਚਾਈ ਨੂੰ ਸਾਹਮਣੇ ਰੱਖਿਆ ਜਾਵੇ ਤਾਂ ਮਹਾਂਪੁਰਖਾਂ ਦੀ ਕੁਰਬਾਨੀ ਪਿੱਛੇ ਉਨ੍ਹਾਂ ਦੇ ਪਰਿਵਾਰ ਵੱਲੋਂ ਪ੍ਰੇਰਣਾ ਤੇ ਹੌਸਲਾ ਅਫਜ਼ਾਈ ਪ੍ਰਤੱਖ ਦ੍ਰਿਸ਼ਟਮਾਨ ਹੁੰਦੀ ਹੈ। ਕੁਰਬਾਨੀ ਉਪਰੰਤ ਦੁਨੀਆਂਦਾਰੀ ਦੇ ਮਾਨਸਿਕ, ਸਮਾਜਿਕ ਤੇ ਆਰਥਿਕ ਸੰਤਾਪ ਦਾ ਸਾਹਮਣਾ ਜੋ ਔਰਤ ਜ਼ਾਤ ਨੂੰ ਕਰਨਾ ਪੈਂਦਾ ਹੈ। ਉਹ ਕਿਸੇ ਦੁਨਿਆਵੀ ਜੀਅ ਤੋਂ ਗੁੱਝਾ ਨਹੀਂ ਹੁੰਦਾ। ਬੇਸ਼ੱਕ ਇੱਥੇ ਸਿਰਫ ਸਿੱਖ ਮੱਤ ਦੀਆਂ ਕੁਰਬਾਨੀਆਂ ਦੇ ਅਤੇ ਮਹਾਨ ਸਿਰਜਣਾਂ ਦੇ ਸੰਦਰਭ ਵਿੱਚ ਗੱਲ ਕੀਤੀ ਜਾ ਰਹੀ ਹੈ; ਇਸ ਲਈ ਸਿੱਖ ਪੰਥ ਦੀਆਂ ਮਹਾਨ ਮਾਈਆਂ-ਬੀਬੀਆਂ ਦਾ ਅਦੁੱਤੀ ਯੋਗਦਾਨ ਹੀ ਦਿੱਤਾ ਜਾ ਰਿਹਾ ਹੈ। ਜਿੱਥੋਂ ਤੱਕ ਸਮੁੱਚੀ ਮਾਨਵਤਾ ਦੇ ਸ਼ਹੀਦਾਂ-ਮੁਰੀਦਾਂ ਦੀਆਂ ਮਹਾਨ ਸਮਾਜ ਸੇਵੀ ਘਾਲਣਾਵਾਂ ਅਤੇ ਕੁਰਬਾਨੀਆਂ ਦਾ ਤੁਅੱਲਕ ਹੈ ਉਸ ਪੱਖੋਂ ਹਰ ਮਹਾਨ ਸੇਵਾ-ਘਾਲਣਾ ਅਤੇ ਕੁਰਬਾਨੀ ਪਿੱਛੇ ਇਸਤਰੀਆਂ ਦਾ ਚੱਟਾਨ ਰੂਪੀ ਹੌਸਲਾ ਅਤੇ ਅਕਹਿ ਤੇ ਅਸਹਿ ਨੂੰ ਜਰ ਲੈਣ ਦੀ ਕੁਦਰਤ ਵੱਲੋਂ ਬਖਸ਼ੀ ਸ਼ਕਤੀ ਦੁਨੀਆਂ ਭਰ ਵਿੱਚ ਨਸ਼ਰ ਹੈ। ਇਸ ਲਈ ਹੀ ਗੁਰੂ ਨਾਨਕ ਦੇਵ ਪਾਤਿਸ਼ਾਹ ਨੇ ਕਿਹਾ ਹੈ, "ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ।" ਗੁਰਬਾਣੀ ਦੇ ਇਸ ਪਵਿੱਤਰ ਫੁਰਮਾਨ ਅਨੁਸਾਰ ਦੁਨੀਆਂ ਦੇ ਇਤਿਹਾਸ ਨੇ ਇਜੇਹੀਆਂ ਮਹਾਨ ਇਸਤਰੀਆਂ ਨੂੰ ਸਦਾ-ਸਦਾ ਨਤ-ਮਸਤਕ ਪ੍ਰਣਾਮ ਕੀਤਾ ਹੈ।



# ਗੰਜਿ ਸ਼ਹੀਦਾਂ-1915

ਜਿਸ ਦਮ ਹੂਏ ਚਮਕੌਰ ਮੇਂ ਸਿੰਘੋਂ ਕੇ ਉਤਾਰੇ
ਝੁੱਲਾਏ ਹੂਏ ਸ਼ੇਰ ਥੇ ਸਭ 'ਗੈਜ਼' ਕੇ ਮਾਰੇ
ਆਖੋਂ ਸੇ ਨਿਕਲਤੇ ਥੇ ਦਲੇਰੋਂ ਕੇ 'ਸ਼ਰਾਰੇ'
ਸਤਿਗੁਰ ਕੇ ਸਿਵਾ ਔਰ ਗਜ਼ਬਨਾਕ ਥੇ ਸਾਰੇ
ਗੁੱਸੇ ਸੇ ਨਜ਼ਰ ਜਾਤੀ ਥੀ 'ਅਫਵਾਜਿ ਅਦੂ' ਪਰ
ਤੇਗੋ ਸੇ ਨਿਗਾਹ ਪੜਤੀ ਥੀ ਦੁਸ਼ਮਨ ਕੇ 'ਗਲੂ' ਪਰ।

ਜਬ ਦੂਰ ਸੇ ਦਰਿਆ ਕੇ ਕਿਨਾਰੇ ਨਜ਼ਰ ਆਏ।
ਡੂਬੇ ਹੂਏ ਸਰਸਾ ਮੇਂ ਪਿਆਰੇ ਨਜ਼ਰ ਆਏ।
ਯੇਹ ਦੇਖਕੇ ਬਿਗੜੇ ਹੂਏ ਸਾਰੇ ਨਜ਼ਰ ਆਏ।
ਬਿਫਰੇ ਹੂਏ ਸਤਿਗੁਰ ਕੇ ਦੁਲਾਰੇ ਨਜ਼ਰ ਆਏ।
ਕਹਿਤੇ ਥੇ ਇਜਾਜ਼ਤ ਨਹੀਂ ਹੈ ਹਮੇਂ ਰਨ ਕੀ।
ਮੱਟੀ ਤਕ ਉੜਾ ਸਕਤੇ ਹੈਂ, ਦੁਸ਼ਮਨ ਕੇ ਚਮਨ ਕੀ।

ਤੂਫ਼ਾਂ-ਜ਼ਦਾ ਦਰਿਆ ਕੋ ਅਭੀ ਪਾਰ ਕਰੇਂਗੇ
ਠੋਕਰ ਸੇ ਹਰ ਇਕ ਮੌਜ ਕੋ ਹਮਵਾਰ ਕਰੇਂਗੇ
ਬਦ-ਅਹਿਦ ਸਿਤਮਗਾਰੋਂ ਸੇ ਪੈਕਾਰ ਕਰੇਂਗੇ
ਹਮ ਦੋਨੋਂ ਤੋ ਦਸ ਲਾਖ ਕੋ ਫ਼ਿੱਨਾਰ ਕਰੇਂਗੇ
ਦਾਦੀ ਹੈ ਕਿਧਰ ਮਾਏਂ ਕਿਧਰ, ਭਾਈ ਕਹਾਂ ਹੈ?
ਆਖੋਂ ਸੇ ਕਈ ਖ਼ਾਲਸੇ ਪਿਆਰੇ ਭੀ ਨਿਹਾਂ ਹੈ?

ਧੋਖਾ ਦੀਆ ਹਰ ਸਿੰਘ ਕੋ ਪੈਮਾਂ-ਸ਼ਿਕਨੋਂ ਨੇ
ਬੇ-ਮਿਹਰੋਂ ਨੇ ਬੇ-ਧਰਮੋਂ ਨੇ ਈਮਾਂ-ਸ਼ਿਕਨੋਂ ਨੇ
ਜਬ ਇਤਨਾ ਕਹਾ ਜੁਲ ਦੀਆਂ ਅਹਿਸਾਂ-ਸ਼ਿਕਨੋਂ ਨੇ
ਪੇਸ਼ਾਨੀ ਪਿ ਬਲ ਡਾਲੇ ਪਰੇਸ਼ਾਂ ਸ਼ਿਕਨੋਂ ਨੇ
ਥੇ ਚੀਂ ਬਜ਼ਬੀਂ ਲਹਿਰਯਾ ਸ਼ੀਸ਼ੇ ਮੇਂ ਪੜੀ ਥੀ।
ਮਾਥੇ ਪੈ ਪਸੀਨਾ ਥਾ, ਯਾ ਅਫਸ਼ਾਂ ਸੀ ਜੜੀ ਥੀ।

ਇਤਨੇ ਮੇਂ ਮੁਖਾਤਿਬ ਹੂਏ ਸਤਿਗੁਰ ਗੁਰੂ ਗੋਬਿੰਦ

ਵੋਹ ਸਾਬਰੋ ਸ਼ਾਕਰ ਵੁਹ ਬਹਾਦਰ ਗੁਰੂ ਗੋਬਿੰਦ
ਰਸਤੇ ਮੇਂ ਗੰਵਾ ਆਏ ਥੇ ਦੋ ਦੁਰ ਗੁਰੂ ਗੋਬਿੰਦ
ਥੇ ਗ਼ਮ ਕੀ ਜਗਹ ਸ਼ਾਤੀ ਸੇ ਪੁਰ ਗੁਰੂ ਗੋਬਿੰਦ
ਫੁਰਮਾਏ ਵੁਹ ਸਭ ਸੇ ਨਹੀਂ ਮੌਕਾ ਯਿਹ ਗ਼ਜ਼ਬ ਕਾ।
ਪੂਰਾ ਯਹੀਂ ਕੱਲ ਹੋਗਾ, ਇਰਾਦਾ ਮੇਰੇ ਰੱਬ ਕਾ।

ਜਿਸ ਖਿੱਤੇ ਮੇਂ ਹਮ ਕਹਤੇ ਥੇ, ਆਨਾ ਯਿ ਵੁਹੀ ਹੈ
ਕੱਲ ਲੁਟ ਕੇ ਹੈ ਜਿਸ ਜਗਹ ਸੇ ਜਾਨਾ ਯਿ ਵੁਹੀ ਹੈ
ਜਿਸ ਜਾ ਪੈ ਬੱਚੋਂ ਕੇ ਕਟਾਨਾ ਯਿ ਵੁਹੀ ਹੈ
ਮੱਟੀ ਕਹੇ ਦੇਤੀ ਹੈ ਠਿਕਾਨਾ ਯਿ ਵੁਹੀ ਹੈ।
ਇਕ ਮੋਰਚੇ ਮੇਂ ਫਿਰ ਵਹੀਂ ਸਰਕਾਰ ਦਰ ਆਏ।
ਜਾ ਪਹੁੰਚੇ ਅਕਾਲੀ ਵਹੀਂ ਸਤਿਗੁਰ ਜਿਧਰ ਆਏ।

ਜਬ ਕਿਲਾ ਮੇਂ ਜਾ ਉਤਰੀ ਥੀ ਸਤਿਗੁਰ ਕੀ ਸਵਾਰੀ
'ਵਾਹਿਗੁਰੂ ਕੀ ਫਤਹਿ' ਤਬ ਦਲੇਰੋਂ ਨੇ ਪੁਕਾਰੀ
ਵੁਹ 'ਹੁਮਹੁਮਾ' ਸ਼ੇਰੋਂ ਕਾ ਵੁਹ ਆਵਾਜ਼ ਥੀ ਭਾਰੀ
ਥਰ ਥਰਾ ਗਿਆ ਚਮਕੌਰ ਹੂਆ 'ਜ਼ਲਜ਼ਲਾ' ਥੀ ਭਾਰੀ
'ਸਕਤੇ' ਮੇਂ ਖੁਦਾਈ ਥੀ ਤੋ ਹੈਰਤ ਮੇਂ ਜਹਾਂ ਥਾ।
ਨਾਅਰਾ ਸੇ ਹੂਆ ਚਰਖ ਭੀ 'ਸਾਕਿਨ' ਯਿ ਗੁਮਾਂ ਥਾ।

ਖ਼ੈਮੇ ਕੀਏ ਇਸਤਾਦਹ ਵਹੀਂ ਉਠਕੇ ਕਿਸੀ ਨੇ
ਖੋਲ੍ਹੀ ਕਰਮ ਆਰਾਮ ਕੋ ਹਰ ਏਕ ਜਰੀ ਨੇ
ਰਹਿਰਾਸ ਕਾ ਦੀਵਾਨ ਸਜਾਇਆ ਗੁਰੂ ਜੀ ਨੇ
ਮਿਲਜੁਲ ਕਰ ਸਰੇ ਸ਼ਾਮ ਭਜਨ ਗਾਇਆ ਸਭੀ ਨੇ
ਖਾਨਾ ਕਈ ਵਕਤੋਂ ਮੇ ਮੁਯੱਸਰ ਨ ਥਾ ਆਇਆ।
ਇਸ ਸ਼ਾਮ ਭੀ ਸ਼ੇਰੋਂ ਨੇ ਕੜਾਕਾ ਹੀ ਉਠਾਇਆ।

ਕੁਛ ਲੇਟ ਗਏ ਖ਼ਾਕ ਪਿ ਜ਼ੀਂ-ਪੋਸ਼ ਬਿਛਾ ਕਰ
ਪਹਰਾ ਲਗਾ ਦੇਨੇ ਕੁਈ ਤਲਵਾਰ ਉਠਾ ਕਰ
ਗੋਬਿੰਦ ਭੀ ਸ਼ਬ ਬਾਸ਼ ਹੂਏ ਖ਼ੈਮਾ ਮੇਂ ਜਾਕਰ
ਦੇਖਾ ਤੋਂ ਵਹਾਂ ਬੈਠੇ ਹੈਂ ਗਰਦਨ ਕੋ ਝੁਕਾ ਕਰ

ਵਾਹਿਗੁਰੂ, ਵਾਹਿਗੁਰੂ ਹੈ ਮੂੰਹ ਸੇ ਨਿਕਲਤਾ।
ਹੈਂ ਤੂੰ ਹੀ ਤੂੰ, ਤੂਹੀ ਤੂ, ਹੈ ਮੂੰਹ ਸੇ ਨਿਕਲਤਾ।

ਜਬ ਡੇਢ੍ਹ ਘੜੀ ਰਾਤ ਗਈ ਜ਼ਿਕਰਿ ਖ਼ੁਦਾ ਮੇਂ
ਖ਼ੈਮੇ ਸੇ ਨਿਕਲ ਆਏ ਸਰਕਾਰ ਹਵਾ ਮੇਂ
ਕਦਮੋਂ ਸੇ ਟਹਿਲਤੇ ਥੇ ਮਗਰ ਦਿਲ ਥਾ ਦੁਆ ਮੇਂ
ਬੋਲੇ, ਐ ਖ਼ੁਦਾਵੰਦ! ਹੂੰ ਖ਼ੁਸ਼ ਤੇਰੀ ਰਜ਼ਾ ਮੇਂ
ਕਰਤਾਰ ਸੇ ਕਹਿਤੇ ਥੇ ਗੋਇਆ ਰੂਬਰੂ ਹੋ ਕਰ
'ਕੱਲ ਜਾਊਂਗਾ ਚਮਕੌਰ ਸੇ ਮੈਂ ਸੁਰਖ਼ਰੂ ਹੋ ਕਰ।'

'ਮੈਂ ਤੇਰਾ ਹੂੰ ਬੱਚੇ ਭੀ ਮਿਰੇ ਤੇਰੇ ਹੈਂ ਮੌਲਾ'
ਥੇ ਤੇਰੇ ਹੀ, ਹੈਂ ਤੇਰੇ, ਰਹੇਂਗੇ ਤੇਰੇ ਦਾਤਾ
ਜਿਸ ਹਾਲ ਮੇਂ ਰਖੇਂ ਤੂ ਵੁਹੀ ਹਾਲ ਹੈ ਅੱਛਾ
'ਜੁਜ਼' ਸ਼ੁਕਰ ਆਨੇ ਕਾ ਜ਼ੁਬਾਂ ਪਰ ਨਹੀਂ ਸ਼ਿਕਵਾ
ਲੇਟੇ ਹੂਏ ਹੈਂ ਖਾਲਸਾ ਜੀ ਆਜ ਜ਼ਿਮੀਂ ਪਰ।
ਕਿਸ ਤਰਹ ਸੇ ਚੈਨ ਆਏ ਹਮੇਂ 'ਸ਼ਾਹਿ-ਨਸ਼ੀਂ' ਪਰ।

ਯਿਹ ਕਹਕੇ ਗੁਰੂ 'ਲਸ਼ਕਰਿ ਖ਼ੁਫਤਾ' ਮੇਂ ਦਰ ਆਏ
ਪਹਰੇ ਪੇ ਜਵਾਂ ਊਂਘਤੇ ਅਕਸਰ ਨਜ਼ਰ ਆਏ
ਯੂੰ ਹਰ ਜਗ੍ਹਾ ਖਾਮੋਸ਼ ਗਏ, ਬੇਖ਼ਬਰ ਆਏ
ਸੋਏ ਹੂਏ ਬੱਚੋਂ ਕੇ 'ਕਰੀਂ' ਜੂੰ ਪਿਦਰ ਆਏ
ਗ਼ਰਜ਼ਿ ਕਿ ਦਬੇ ਪਾਉਂ ਟਹਲਨੇ ਲਗੇ ਸਤਿਗੁਰ।
ਭਗਤੀ ਸੇ ਮੁਰੀਦੋਂ ਕੀ, ਬਹਲਨੇ ਲਗੇ ਸਤਿਗੁਰ।

ਸਾਫੇ ਕਬੀ ਸਿੰਘੋਂ ਕੇ ਉਠਾਤੇ ਥੇ ਜ਼ਿਮੀਂ ਸੇ
ਕੇਸ ਉਸਕੇ ਜੁ ਝਾੜੇ ਤੋਂ ਲੀ ਖਾਕ ਉਸਕੀ 'ਜ਼ਬੀਂ' ਸੇ
ਸਰ ਠੀਕ ਕੀਏ ਸਰਕੇ ਹੂਏ 'ਬਾਲਸ਼ਿ' ਜ਼ੀਂ ਸੇ
ਤਰਤੀਬ ਦੀ ਹਰ ਚੀਜ਼ ਕੋ ਲਾ ਲਾ ਕੇ ਕਹੀਂ ਸੇ
ਹਾਸ਼ਾ! ਕਿਸੀ ਮੁਰਸ਼ਦ ਮੇਂ 'ਅਸਯਾਰ' ਨਹੀਂ ਹੈ।
ਯਿਹ ਪਿਆਰ ਕਿਸੀ ਪੀਰ ਮੇਂ 'ਜ਼ਿਨਹਾਰ' ਨਹੀਂ ਹੈ।
ਥੇ ਦੇਖਤੇ ਹਰ ਇਕ ਕੋ 'ਦੀਦਾਏ' ਤਰ ਸੇ

ਉਲਫਤ ਕੀ ਨਿਗਾਹੋਂ ਸੇ ਮੁਹੱਬਤ ਕੀ ਨਜ਼ਰ ਸੇ
ਬਾਂਧੇ ਹੁਏ ਪਟਕਾ ਪਏ ਖਿਦਮਤ ਥੇ ਕਮਰ ਸੇ
ਥਾ ਜਾਗਤਾ ਕੋਈ ਤੋ ਸਰਕ ਜਾਤੇ ਥੇ ਸਰ ਸੇ
ਨਫਰਤ ਥੀ ਯਾਂ ਤਕ ਸ਼ਹਿ ਵਾਲਾ ਕੋ 'ਰਿਆ' ਸੇ।
ਨੇਕੀ ਕੋ ਛੁਪਾਤੇ ਥੇ ਸਦਾ 'ਮਾਓ ਸ਼ੁਮਾ' ਸੇ।

ਜਿਨ ਸਿੰਘੋਂ ਨੇ ਕੱਲ ਮੌਤ ਕੇ ਸਾਹਿਲ ਥਾ ਉਤਰਨਾ।
ਕੱਲ ਸੁਬਹ ਥਾ ਜਿਨ ਖਾਲਸੋਂ ਨੇ ਜੰਗ ਮੇਂ ਮਰਨਾ
ਬਾਲੀਂ ਸੇ ਸ਼ਹੀਦੋਂ ਕੇ ਹੂਆ ਜਬਕਿ ਗੁਜ਼ਰਨਾ
ਮੁਸ਼ਕਲ ਹੂਆ ਇਸ ਜਾ ਜੋ ਕਦਮ ਆਗੇ ਕੋ ਧਰਨਾ।
ਚੂਮਾ ਕਬੀ 'ਹਲਕੁਮ' 'ਦਹਨ' ਚੂਮਨੇ ਬੈਠੇ।
ਜਬ 'ਪਾਇਤੀ' ਆਏ ਤੋ ਚਰਨ ਚੂਮਨੇ ਬੈਠੇ।

ਫੁਰਮਾਇ, 'ਸਹਰ' ਸੋ ਯਿਹ ਹੁਸ਼ਿਆਰ ਨ ਹੋਂਗੇ
ਅਬ ਸੋ ਕੇ ਯਿ ਫਿਰ ਨੀਂਦ ਸੇ ਬੇਦਾਰ ਨ ਹੋਂਗੇ
ਹਮ ਹੋਂਗੇ ਮੁਸੀਬਤ ਮੇਂ ਮਗਰ ਯਾਰ ਨ ਹੋਂਗੇ
ਯੇ ਸਿੰਘ ਪਿਆਰੇ ਯਿਹ ਵਫਾਦਾਰ ਨ ਹੋਂਗੇ
ਸੋਏ ਹੋਏ ਸ਼ੇਰੋਂ ਕੋ ਗਲੇ ਅਪਨੇ ਲਗਾਇਆ।
ਸਤਿਗੁਰ ਨੇ ਦਲੇਰੋਂ ਕੋ ਗਲੇ ਅਪਨੇ ਲਗਾਇਆ।

ਇਨਸਾਨ ਕਰੇ ਜੀ ਮੇਂ ਜ਼ਮਾਨਾ ਤੋਂ ਯਕੀਂ ਹੈ।
ਕਹਿ ਦੋ ਗੁਰੂ ਗੋਬਿੰਦ ਕਾ ਸਾਨੀ ਹੀ ਨਹੀਂ ਹੈ।
ਯਹ ਪਿਆਰ ਮੁਰੀਦੋਂ ਸੇ ਯੇਹ 'ਸ਼ਫਕਤ' ਭੀ ਕਹੀਂ ਹੈ?
ਭਗਤੀ ਮੇਂ ਗੁਰੂ ਅਰਸ਼, ਸੰਸਾਰ ਜ਼ਿਮੀਂ ਹੈ।
ਉਲਫਤ ਕੇ ਜਜ਼ਬੇ ਨਹੀਂ ਦੇਖੇ ਕਹੀਂ ਹਮ ਨੇ।
ਹੈ ਦੇਖਨਾ ਇਕ ਬਾਤ ਸੁਨੇ ਭੀ ਨਹੀਂ ਹਮ ਨੇ।

ਕਰਤਾਰ ਕੀ ਸੌਗੰਦ ਹੈ ਨਾਨਕ ਕੀ ਕਸਮ ਹੈ।
ਜਿਤਨੀ ਭੀ ਹੋ ਗੋਬਿੰਦ ਕੀ ਤਾਰੀਫ ਵੁਹ ਕਮ ਹੈ।
'ਹਰ ਚੰਦ' ਮਿਰੇ ਹਾਥ ਮੇਂ ਪੁਰਜ਼ੋਰ ਕਲਮ ਹੈ।
ਸਤਿਗੁਰ ਕੇ ਲਿਖੂੰ ਵਸਫ਼ ਕਹਾਂ 'ਤਾਬਿ ਰਕਮ' ਹੈ।

ਇਕ ਆਂਖ ਸੇ ਕਿਆ ਬੁਲਬੁਲਾ ਕੁਲ ਬਹਿਰ ਕੋ ਦੇਖੇ।
ਸਾਹਿਲ ਕੋ ਯਾ ਮੰਝਧਾਰ ਕੋ ਯਾ ਲਹਿਰ ਕੋ ਦੇਖੇ।

ਮੱਦਾਹ ਹੂੰ ਨਾਨਕ ਕਾ 'ਸਨਾ ਖ੍ਵਾਹ' ਹੂੰ ਤੇਰਾ।
'ਪਿਨਹਾਂ' ਹੂੰ ਤੋ ਤੇਰਾ ਹੂੰ ਨੁਮਾਯਾ ਹੂੰ ਤੋ ਤੇਰਾ।
ਸਾਦਾਂ ਹੂੰ ਤੋ ਤੇਰਾ ਹੂੰ ਸਨਾ-ਖ਼ਵਾਹ ਹੂੰ ਤੋ ਤੇਰਾ।
ਹਿੰਦੂ ਹੂੰ ਤੋ ਤੇਰਾ ਹੂੰ ਮੁਸਲਮਾ ਹੂੰ ਤੋ ਤੇਰਾ।
ਕੁਰਬਾਨੀਆਂ ਕੀ ਤੂ ਬਹੁਤ ਰਾਹੇ ਖ਼ੁਦਾ ਮੇਂ।
ਦਰਜਾ ਹੈ ਤਿਰਾ ਖ਼ਾਸ ਹੀ ਖ਼ਾਸਾਨੇ ਖ਼ੁਦਾ ਮੇਂ।

ਐ ਸਤਿਗੁਰੂ ਗੋਬਿੰਦ! ਤੂੰ ਵੁਹ 'ਅਬਰਿ ਕਰਮ' ਹੈ
ਐ ਸਤਿਗੁਰੂ ਗੋਬਿੰਦ! ਤੂੰ ਵੁਹ 'ਅਬਰਿ ਹਮਮ' ਹੈ
ਸਾਨੀ ਤੇਰਾ ਦਾਰਾ ਥਾ ਨ ਸਿਕੰਦਰ ਹੈ ਨ 'ਜਮ' ਹੈ
ਖਾਤਾ ਤੇਰੇ ਕਦਮੋਂ ਕੀ ਫਰੀਦੂੰ ਭੀ ਕਸਮ ਹੈ
ਹਾਤਮ ਕਾ 'ਸਖਾਵਤ' ਸੇ ਅਗਰ ਨਾਮ ਭੁਲਾਇਆ।
'ਜੁਰਅਤ' ਸੇ ਹਮੇਂ ਰੁਸਤਮੇਂ ਬਹਿਰਾਮ ਭੁਲਾਇਆ।

ਕਿਸ ਸ਼ਾਨ ਕਾ ਰੁਤਬਾ ਤਿਰਾ ਅੱਲਾਹੁ ਗ਼ਨੀ ਹੈ
ਮਸਕੀਨ ਗ਼ਰੀਬੋਂ ਮੇਂ ਦਲੇਰੋਂ ਮੇਂ 'ਜਰੀਂ' ਹੈ
ਅੰਗਦ ਹੈ ਅਮਰਦਾਸ ਅਰਜਨ ਭੀ ਤੂ ਹੀ ਹੈ
ਨਾਨਕ ਸੇ ਲੇ, ਤਾ ਤੇਗ ਬਹਾਦਰ ਤੂ ਸਭੀ ਹੈ
ਤੀਰਥ ਨਹੀਂ ਕੋਈ ਰੂਇ ਰੋਸ਼ਨ ਕੇ ਬਰਾਬਰ।
ਦਰਸ਼ਨ ਤਿਰੈ ਦਸ ਗੁਰੂਓਂ ਕੇ ਦਰਸ਼ਨ ਕੇ ਬਰਾਬਰ।

ਕਿਸ ਸਬਰ ਸੇ ਹਰ ਏਕ ਕੜੀ ਤੂ ਨੇ ਉਠਾਈ
ਕਿਸ ਸ਼ੁਕਰ ਸੇ ਹਰ ਚੋਟ ਕਲੇਜੇ ਪੈ ਹੈ ਖਾਈ
ਵਾਲਦ ਕੋ ਕਟਾਇਆ ਕਬੀ ਔਲਾਦ ਕਟਾਈ
ਕੀ ਫ਼ਿਕਰ ਮੇਂ ਫਾਕੇ ਮੇਂ ਹਜ਼ਾਰੋਂ ਸੇ ਲੜਾਈ
ਹਿੰਮਤ ਸੇ ਤਿਰੀ ਸਭ ਸੇ 'ਸਲਾਤੀਨ' ਲਰਜ਼ਤੇ।
ਜੁਰਅਤ ਸੇ ਤਿਰੀ ਲੋਗ ਥੇ ਤਾ ਚੀਨ 'ਲਰਜ਼ਤੇ'।
'ਆਦਾ' ਨੇ ਕਭੀ ਤੁਝ ਕੋ ਸੰਭਲਨੇ ਨਾ ਦੀਆ ਥਾ

ਆਰਾਮ ਸੇ ਪਹਿਲੂ ਕੋ ਬਦਲਨੇ ਨਾ ਦੀਆ ਥਾ
ਗੁਲਸ਼ਨ ਕੋ ਤਿਰੇ ਫੂਲਨੇ ਫਲਨੇ ਨਾ ਦੀਆ ਥਾ
ਕਾਂਟਾ ਦਿਲਿ ਪੁਰ, ਖ਼ੂੰ ਸੇ ਨਿਕਲਨੇ ਨਾ ਦੀਆ ਥਾ
ਜਿਸ ਰਨ ਮੇਂ ਲੜਾ ਬੇਸਰੋ ਸਾਮਾਨ ਲੜਾ ਤੂ।
ਸੌ ਸਿੰਘ ਲੀਏ ਲਾਖੋਂ ਪੈ ਜਾ ਜਾ ਕੇ ਪੜਾ ਤੂ।

'ਜ਼ਕ' ਦੀ ਕਬੀ ਨੱਵਾਬ ਕੋ ਰਾਜੋਂ ਕੋ ਭਗਾਯਾ
ਮੈਦਾਂ ਮੇਂ ਮੁਕਾਬਿਲ ਜੁ ਹੂਆ ਮਾਰ ਗਿਰਾਯਾ
ਘਮਸਾਨ ਮੇਂ ਜਬ ਆਨ ਕੇ ਤੇਗੋਂ ਕੋ ਫਿਰਾਯਾ
ਫਿਰ ਕਰ ਦੀਆ ਇਕ ਆਨ ਮੇਂ ਲਸ਼ਕਰ ਕਾ ਸਫਾਯਾ
ਕੱਲ ਕਹਤੇ ਹੈਂ ਚਮਕੌਰ ਮੇਂ ਫਿਰ 'ਖੇਤ' ਪੜੇਗਾ।
ਗੋਬਿੰਦ 'ਸਹਰ' ਹੋਤੇ ਹੀ ਲਾਖੋਂ ਸੇ ਲੜੇਗਾ।

ਬਾਕੀ ਥੀ ਘੜੀ ਰਾਤ ਗੁਰੂ ਖ਼ੈਮੇ ਮੇਂ ਆਏ
ਸ਼ਹਿਜ਼ਾਦੇ ਯਹਾਂ ਦੋਨੋਂ ਹੀ ਸੋਤੇ ਹੂਏ ਪਾਏ
ਦੋਨੋਂ ਕੇ ਰੁਖਿ ਪਾਸ ਸੇ ਕੇਸ ਜੋ ਹਟਾਏ
'ਅਲਫਾਕ' ਨੇ ਸ਼ਰਮਾ ਕੇ ਮਹੋ ਮਹਰ ਛਿਪਾਏ
ਸਤਿਗੁਰੂ ਨੇ ਦਹਨ ਜਬ ਦਹਨ ਪਾਕ ਪੇ ਰੱਖਾ।
ਕੁਮਲਾ ਕੇ ਹਰ ਇਕ ਫੂਲ ਨੇ ਸਰ ਖ਼ਾਕ ਪੇ ਰੱਖਾ।

ਮਰਘਟ ਕੀ ਤਰਹ ਇਸ ਘੜੀ ਸੁੰਨਸਾਨ ਜ਼ਿਮੀਂ ਥੀ
ਖਾਮੋਸ਼ੀ ਸੀ ਛਾਈ ਹੂਈ ਤਾ 'ਅਰਸ਼ਿ ਬਰੀਂ' ਥੀ
ਵੈਰਾਨੀ ਥੀ ਐਸੀ ਨ ਉਦਾਸੀ ਯੇ ਕਹੀਂ ਥੀ
ਆਫਤ ਥੀ ਬਲਾ ਥੀ ਯੌਹ, ਕੋਈ ਰਾਤ ਨਹੀਂ ਥੀ
ਦੁਨੀਆਂ ਪੇ ਥਾ ਛਾਇਆ ਹੂਆ ਇਸ ਤਰਹ ਅੰਧੇਰਾ।
ਲੁਕ ਗੇਂਦ ਪੇ ਮਿਟੀ ਕੀ ਹੋ ਜਿਸ ਤਰਹ ਸੇ ਫੇਰਾ।

ਤਾਰੇ ਭੀ ਚਮਕਤੇ ਥੇ ਮਗਰ ਰਾਤ ਥੀ ਕਾਲੀ
ਘਟ ਘਟ ਕੇ ਹੁਆ 'ਮਾਹ' ਦੋ ਹਫਤਾ ਥਾ ਹਲਾਲੀ
ਅੰਗੁਸ਼ਤ ਦਹਨ ਮੇਂ ਥੀ ਫਲਕ ਨੇ ਗੋਯਾ ਡਾਲੀ
ਅਫਸੋਸ ਮੇਂ ਸਤਿਗੁਰ ਕੇ ਯਹ ਸੂਰਤ ਥੀ ਬਨਾ ਲੀ

ਹਸਰਤ ਥੇ ਸਭੀ ਕਲਗੀਓਂ ਵਾਲੇ ਕੋ ਥੇ ਤਕਤੇ।
ਆਂਖੋਂ ਮੇਂ ਸਿਤਾਰੋਂ ਕੇ ਭੀ ਆਂਸ਼ੂ ਥੇ ਝਲਕਤੇ।

ਸੋਏ ਹੂਏ ਬੱਚੋਂ ਕੋ ਕਹਾ ਸਰ ਕੋ ਪਕੜ ਕਰ
ਚਲ ਦੋ ਗੇ ਅਬ 'ਅੱਬਾ' ਕੋ ਮੁਸੀਬਤ ਮੇਂ ਜਕੜ ਕਰ
ਥੀ ਜ਼ਿੰਦਗੀ ਲਿਖੀ ਹੂਈ ਕਿਸਮਤ ਨੇ ਉਜੜ ਕਰ
ਫਿਰ ਮਿਲਨੇ ਕਾ ਵਾਅਦਾ ਤੋ ਕੀਏ ਜਾਓ ਵਿਛੜ ਕਰ
ਥੇ ਚਾਰ, ਹੋ ਅਬ ਦੋ ਹੀ 'ਸਹਰ' ਯਿਹ ਭੀ ਨ ਹੋਂਗੇ।
ਹਮ ਸਬਰ ਕਰੇਂਗੇ ਜੁ ਅਗਰ ਯਿਹ ਭੀ ਨਾ ਹੋਂਗੇ।

ਫੁਰਮਾਤੇ ਥੇ 'ਕੱਲ ਦੋਨੋਂ' ਹੀ ਪਰਵਾਨ ਚੜ੍ਹੋਗੇ
ਦੁਖ ਭੋਗੇਂਗੇ ਹਮ 'ਖੁਲਦ' ਮੇਂ ਤੁਮ ਚੈਨ ਕਰੋਗੇ
ਹੋਤੇ ਹੀ ਸਹਰ ਦਾਗ਼ਿ ਜੁਦਾਈ ਹਮੈ ਦੋ ਗੇ
ਸੁਪਨੇ ਮੇਂ ਖਬਰ ਆ ਕੇ ਕਬੀ ਬਾਪ ਕੀ ਲੋ ਗੇ
ਐ ਪਿਆਰੇ ਅਜੀਤ ! ਐ ਮੇਰੇ ਜੁਝਾਰ ਪਿਆਰੇ !
ਹਮ ਕਹਤੇ ਹੈਂ ਕੁਛ, ਸੁਨਤੇ ਹੋ ਦਿਲਦਾਰ ਪਿਆਰੇ?

'ਮਾਸੂਮ ਹੋ ਮਜ਼ਲੂਮ ਹੋ ਦੁਨੀਆਂ ਸੇ ਭਲੇ ਹੋ
ਲਖਤੇ ਦਿਲ ਗੋਬਿੰਦ ਹੋ, ਨਾਜ਼ੋਂ ਸੇ ਪਲੇ ਹੋ
ਦੁਨੀਆ ਹੁਈ ਅੰਧੇਰ ਜਬ ਆਂਖੋਂ ਸੇ ਟਲੇ ਹੋ
ਘਰ ਬਾਰ ਲੁਟਾ ਬਾਪ ਕਟਾ ਤੁਮ ਭੀ ਚਲੇ ਹੋ
ਬੱਚੇ ਇਸੀ ਹਾਲਤ ਮੇਂ ਅਬ ਸੋਏ ਪੜੇ ਥੇ।
ਬਾਦੀਦਾ ਤਰ ਸਤਿਗੁਰੂ 'ਬਾਲੀ' ਪੇ ਖੜੇ ਥੇ।

ਇਕ ਬਾਰ 'ਸੂਇ ਫਲਕ' ਮੂੰਹ ਕਰਕੇ ਵੁਹ ਬੋਲੇ
ਹੋਨੀ ਹੈ ਜੋ ਕੁਛ ਆਸ਼ਕੇ ਸਾਦਿਕ ਪੈ ਵੁਹ ਹੋ ਲੇਂ
ਬਰਛੀ, ਹੈ ਇਜਾਜ਼ਤ ਤੋ ਕਲੇਜੇ ਮੇਂ ਗਡੋ ਲੇਂ
ਸਰ ਕਾਟਕੇ ਤਨ ਚਾਹੇ ਤੋ ਨੇਜ਼ੇ ਮੇਂ ਪ੍ਰੋ ਲੇਂ?
ਹੈ ਸ਼ੌਕ ਸ਼ਹਾਦਤ ਕਾ ਹਮੇਂ ਸਭ ਸੇ ਜ਼ਿਆਦਾ।
ਸੌ ਸਰ ਭੀ ਹੋਂ ਕੁਰਬਾਂ ਤੋਂ ਨਹੀਂ ਰੱਬ ਸੇ ਜ਼ਿਆਦਾ।
ਮੈਂ ਨੇ ਹੀ ਬਰਸ ਚੌਦਹ ਕਾ ਬਨਬਾਸ ਥਾ ਝੇਲਾ

ਮੈਂ ਵੁਹ ਹੂੰ ਜਸ਼ੋਧਾਂ ਕੀ ਜੋ ਆਗੋਸ਼ ਮੇਂ ਖੇਲਾ
ਮਾਰਾ ਥਾ ਕੰਸ ਮੈਂ ਨੇ ਥਾ ਅਰਜਨੁ ਮਿਰਾ ਚੇਲਾ
ਕੌਰਵ ਸੇ ਲੜਾ ਮੈਂ ਮਹਾਂ ਭਾਰਤ ਮੇਂ ਇਕੇਲਾ
ਥਾ ਬੁਧ ਭੀ ਮੈਂ ਬਾਦ ਮੇਂ ਸ਼ੰਕਰ ਭੀ ਬਨਾ ਹੂੰ।
ਨਾਨਕ ਕੇ ਭੀ ਚੋਲੇ ਮੇਂ ਮੈਂ ਬਾਬਰ ਕੋ ਮਿਲਾ ਹੂੰ।

ਅਕਬਰ ਭੀ ਪਿਆਦਾ ਮਿਰੇ ਦਰਬਾਰ ਮੇਂ ਆਇਆ
ਬਰਕਤ ਨੇ ਮਿਰੀ ਫਤਹ ਥਾ ਆਸਾਮ ਕਰਾਇਆ
ਮੈਂ ਨੇ ਬੁਤ ਵ ਬੁਤਖ਼ਾਨਾ ਖ਼ੁਦਾਈ ਕੋ ਭੁਲਾਇਆ
ਭਗਵਾਨ ਕਾ ਘਰ ਮੈਂ ਨੇ ਹੀ ਮਸਜਿਦ ਥਾ ਬਨਾਇਆ
ਬਾਲੂ ਕੀ ਤਪੀ ਰੇਤ ਮਿਰੇ ਤਨ ਪੇ ਪੜੀ ਥੀ।
ਮੈਂ ਵੁਹ ਹੂੰ ਉਬਲਨੇ ਪੇ ਭੀ ਉਫ ਤਕ ਨ ਕਰੀ ਥੀ।

ਹਿੰਮਤ ਕਾ ਮਿਰੀ ਆਪ ਮੀਆਂ ਮੀਰ ਹੈ ਸ਼ਾਹਦ
ਅਜ਼ਮਤ ਕਾ ਮੇਰੀ ਸ਼ਾਹਿ ਜਹਾਂਗੀਰ ਹੈ ਸ਼ਾਹਦ
ਸਰ ਜਿਸ ਨੇ ਕਟਾ ਦਿਹਲੀ ਮੇਂ ਸ਼ਮਸ਼ੀਰ ਹੈ ਸ਼ਾਹਦ
ਤੋ ਸਭ ਸੇ ਜ਼ਿਆਦਾ ਫਲਕਿ ਪੀਰ ਹੈ ਸ਼ਾਹਦ
ਜਬ ਜ਼ੁਲਮ ਸੇ ਜ਼ਾਲਮ ਨੇ ਜਹਾਂ ਪੀਸ ਦੀਆ ਥਾ।
ਹਮ ਨੇ ਹੀ ਧਰਮ ਕੇ ਲੀਏ ਫਿਰ ਸੀਸ ਦੀਆ ਥਾ।

ਜਬ ਜਬ ਭੀ ਜ਼ਰੂਰਤ ਹੂਈ ਬੰਦੋਂ ਕੋ ਹਮ ਆਏ
ਜ਼ਾਲਮ ਕਾ ਕੀਆ ਖਾਤਮਾ ਮਜ਼ਲੂਮ ਬਚਾਏ
ਚਿੜੀਓਂ ਸੇ ਅਗਰ ਚਾਹਾ ਤੋ ਫਿਰ ਬਾਜ਼ ਤੁੜਾਏ
ਦੇਖਾ ਜਿਸੇ ਹੱਕਦਾਰ ਉਸੇ ਤਖ਼ਤ ਦਿਲਾਏ
ਕਾਮ ਆਏ ਫਕੀਰੋਂ ਕੇ ਤੋ ਸ਼ਾਹੋਂ ਕੇ ਭੀ ਆਏ।
ਦੁਸ਼ਮਨ ਨੇ ਭੀ ਆਏ 'ਹਵਾ-ਖ਼੍ਵਾਹੋਂ" ਕੇ ਭੀ ਆਏ।

ਲਖ-ਲੁਟ ਹੈ ਹਮੇਸ਼ਾਂ ਸੇ ਹੀ ਸਰਕਾਰ ਹਮਾਰੀ
ਖਾਲੀ ਨਹੀਂ ਜਾਤਾ ਹੈ ਜੋ ਆਤਾ ਹੈ ਭਿਖਾਰੀ
ਦੁਨੀਆਂ ਮੇਂ ਹੈਂ ਹਮ ਬਾਗ਼ ਮੇਂ ਜੂੰ 'ਬਾਦਿ ਬਹਾਰੀ'
ਪਿਆਰੀ ਹਮੇਂ ਅੱਲਾਹ ਕੀ 'ਮਖ਼ਲੂਕ' ਹੈ ਸਾਰੀ

ਸਿਖ ਜਾਨ ਸੇ ਪਿਆਰੇ ਹਮੇਂ ਬੱਚੋਂ ਸੇ ਸਿਵਾ ਹੈਂ।
ਤੋ ਹਿੰਦੂ ਮੁਸਲਮ ਪੇ ਭੀਂ ਦਰ ਫੈਜ਼ ਕੇ ਵਾ ਹੈਂ।

ਮਰਦਾਨੇ ਕੋ ਹਮ ਨੇ ਹੀ ਰਫਾਕਤ ਮੇਂ ਥਾ ਰਖਾ
ਕੌਲਾਂ ਕੋ ਭੀ ਹਮ ਨੇ ਹਿਫਾਜ਼ਤ ਮੇਂ ਥਾ ਰਖਾ
ਜਿਸਨੇ ਭੀ ਕਦਮ ਅਪਨੀ ਜਮਾਯਤ ਮੇਂ ਥਾ ਰਖਾ
ਮਹਿਫੂਜ਼ ਉਸੇ ਹਮ ਨੇ ਹਰ ਆਫ਼ਤ ਮੇਂ ਥਾ ਰਖਾ
ਅਬ ਭੀ ਵੁਹੀ ਆਦਤ ਵੁਹੀ ਨੀਅਤ ਹੈ ਹਮਾਰੀ।
ਯਕਸਾਂ ਹਰਮੋ ਦੈਰ ਸੇ ਸ਼ਫਕਤ ਹੈ ਹਮਾਰੀ।

ਮਿਰਜ਼ੇ ਕਈ ਸੈਦੇ ਸੇ ਭੀ ਕੁਰਬਾਨ ਹੂਏ ਹੈਂ
ਮਾਮੂ ਸੇ ਤਸੱਦਕ ਭੀ ਕਈ ਖ਼ਾਨ ਹੂਏ ਹੈਂ
ਚੰਦੂ ਸੇ ਭੀ ਗੰਗੂ ਸੇ ਭੀ ਸ਼ੈਤਾਨ ਹੂਏ ਹੈਂ
ਬਾਯਜ਼ੀਦ ਸੇ ਭੀ ਬਾਅਜ਼ ਬੇਈਮਾਨ ਹੂਏ ਹੈਂ
ਹਿੰਦੂ ਹੈਂ ਸਭ ਅੱਛੇ ਨਾ ਮੁਸਲਮਾਨ ਹੈਂ ਅੱਛੇ।
ਦਿਲ ਨੇਕ ਹੈਂ ਜਿਨਕੇ ਵਹੀ ਇਨਸਾਨ ਹੈਂ ਅੱਛੇ।

ਤਾਰੋਂ ਸੇ ਥਾ ਆਕਾਸ਼ ਚਰਾਗੋਂ ਭਰੀ ਥਾਲੀ
ਥੀ ਰੁਖ ਪੇ ਬੜੇ ਬੁਤ ਕੇ ਪੜੀ ਨੂਰ ਕੀ ਜਾਲੀ
ਅਬ ਜਲ ਚੁਕੀ ਥੀ ਚਰਖ਼ ਕੇ ਮੰਦਰ ਮੇਂ ਦੀਵਾਲੀ
ਥੀ ਪੁਜ ਚੁਕੀ ਥੀ ਜ਼ੁਹਰਾ ਜਬੀਂ ਪੂਜਨੇ ਵਾਲੀ
ਫਿਰ ਸ਼ਰਕ ਕੀ ਜਾਨਬ ਸੇ ਸਫੈਦੀ ਨਿਕਲ ਆਈ।
ਜ਼ੁਲਮਾਤ ਮੇਂ ਇਕ ਨੂਰ ਕੀ ਨਦੀ ਉਛਲ ਆਈ।

ਇਸ ਜ਼ੋਰ ਸੇ ਸੇਲਾਬ ਹੂਆ ਨੂਰ ਕਾ ਜਾਰੀ
ਕਫ ਕੀ ਤਰਹ ਬਹਨੇ ਲਗੀ ਅੰਜਮ ਕੀ ਕਿਆਰੀ
ਤਾਰੋਂ ਨੇ ਸਹਰ ਕੇ ਅਭੀ ਹਿੰਮਤ ਨਾ ਥੀ ਹਾਰੀ
ਤੂਫਾਨ ਹੂਆ ਮਾਹ ਕੀ ਕਿਸ਼ਤੀ ਪੇ ਭੀ ਤਾਰੀ
ਇਸ ਸੈਲ ਸੇ ਸਿਆਰੇ ਸਭੀ ਔਜ ਪੈ ਟੂਟੇ।
ਜਿਸ ਤਰਹ ਹੱਬਾਬ ਆ ਕੇ ਸਰਿ ਮੌਜ ਪੇ ਟੂਟੇ।

ਜਿਤਨੀ ਬੀ ਕਮਾਂ ਨੂਰ ਕੀ ਖੈਂਚਤੀ ਚਲੀ ਆਤੀ
ਥੀ ਉਤਨੀ ਸਿਆਹੀ ਪੇ ਸਫ਼ੈਦੀ ਮਿਲ ਜਾਤੀ
ਹਰ ਇਕ ਕਿਰਨ ਤੀਰ ਕੀ ਤੇਜ਼ੀ ਥੀ ਦਿਖਾਤੀ
ਨੇਜ਼ੋਂ ਸੇ ਸ਼ੁਆਓਂ ਕੇ ਛਨੀ ਚਰਖ ਕੀ ਛਾਤੀ
ਖ਼ੁਰਸ਼ੀਦ ਨਿਕਲਨੇ ਹੀ ਕੋ ਥਾ ਅਬ ਕੋਈ ਦਮ ਸੇਂ
ਹੋਨੇ ਕੋ ਥਾ ਫਿਰ ਹਸ਼ਰ ਬਪਾ ਅਰਬੋ ਅਜਮ ਮੇਂ

ਬੇਦਾਰ ਥੇ ਸਭ ਖਾਲਸਾ ਜੀ ਹੋ ਚੁਕੇ ਕਬ ਕੇ
ਨਹਾ ਧੋ ਕੇ ਬੈਠੇ ਹੂਏ ਥੇ ਧਿਆਨ ਮੇਂ ਰੱਬ ਕੇ
ਦੀਵਾਨ ਬੜੀ ਸ਼ਾਨ ਕਾ ਜਲਵੇ ਥੇ ਗਜ਼ਬ ਕੇ
ਖੁਦ ਰਖਤੇ ਥੇ ਤਸ਼ਰੀਫ ਗੁਰੂ ਸਾਹਮਨੇ ਸਭ ਕੇ
ਥੇ ਪਾਸ ਅਜੀਤ ਔਰ ਥੇ ਜੁਝਾਰ ਪਿਆਰੇ।
ਗੁਰਿਆਈ ਕੇ ਚੜ੍ਹਤੇ ਹੂਏ ਦਰਿਆ ਕੇ ਕਿਨਾਰੇ।

ਗੱਦੀ ਪੇ ਪਿਤਾ ਬੇਟੇ ਭੀ ਮਸਨਦ ਕੇ ਕਰੀਂ ਥੇ
ਦੋ ਚਾਂਦ ਕੇ ਟੁਕੜੋਂ ਮੇਂ ਗਰਦ ਮਾਹ ਮਬੀਂ ਥੇ
ਥੇ ਨੂਰ ਸੇ ਤਨ ਪੈਕਰਿ ਖਾਕੀ ਯਹ ਨਹੀਂ ਥੇ
ਸ਼ਹਿਜ਼ਾਦੋਂ ਸੇ ਸ਼ਹਿ-ਸ਼ਾਹ ਸੇ ਸ਼ਹਿਜ਼ਾਦੇ ਹੁਸੀਂ ਥੇ
ਅਮਾਮੇ ਪੇ ਕਲਗੀ ਕਾ ਅਜਬ ਤੁਰਰਾ ਸਜਾ ਥਾ।
ਇਕ ਓਅੰਕਾਰ ਸਾਫ ਗੁਰਮੁਖੀ ਮੇਂ ਯੂੰ ਲਿਖਾ ਥਾ।

ਪੇਸ਼ਾਨੀਏ ਪੁਰ ਆਬ ਪੇ ਯੂੰ ਕੇਸ ਥੇ ਕਾਰੇ
ਸੁੰਬਲ ਕਾ ਗੋਯਾ ਖੇਤ ਥਾ ਦਰਿਆ ਕੇ ਕਿਨਾਰੇ
ਅਬਰੂ ਤਲੇ ਆਂਖੇਂ ਥੀਂ ਯਾ ਜੰਗਲ ਮੇਂ ਚਿਕਾਰੇ
ਵੁਹ ਨਾਕ ਕਾ ਨਕਸਾ ਜੋ ਨ ਮਾਨੀ ਭੀ ਉਤਾਰੇ
ਇਨ ਕਾਨੋਂ ਕੀ ਖ਼ੂਬੀ ਇਸੇ ਹੈਰਤ ਮੇਂ ਜਕੜ ਲੇ।
ਦੇਖੇ ਇਨ੍ਹੇ ਬਹਿਜ਼ਾਦ ਤੋ ਕਾਨ ਅਪਨਾ ਪਕੜ ਲੇ।

ਦੋ ਚਾਂਦ ਕੇ ਟੁਕੜੇ ਹੈਂ ਯੇ ਰੁਖਸਾਰ ਨਹੀਂ ਹੈ
ਸੁਰਖ ਹੋਨੇ ਪੇ ਭੀ ਨੂਰ ਹੈਂ ਯੇ ਨਾਰ ਨਹੀਂ ਹੈਂ
ਅਬ ਆਗੇ ਦਹਨ ਮਿਲਨੇ ਕੇ ਆਸਾਰ ਨਹੀਂ ਹੈਂ

ਜੋਗੀ ਜਿਸੇ ਪਾ ਲੇਂ ਯੇ ਵੁਹ ਅਸਰਾਰ ਨਹੀਂ ਹੈਂ
ਹੋਂਟੋਂ ਕੇ ਮੁਕਾਬਲੇ ਮੇਂ ਨਿਬਾਤ ਹੋ ਨਹੀਂ ਸਕਤੀ।
ਲਬ ਮਿਲਤੇ ਹੀ ਸ਼ੀਰੀ ਸੇ ਬਾਤ ਹੋ ਨਹੀਂ ਸਕਤੀ।

ਚਿਹਰਾ ਥਾ ਮਹਿ ਚਾਰ ਦਹਮ ਰੀਸ਼ ਥੀ ਹਾਲਾ
ਮੂਛੇਂ ਥੀਂ ਖ਼ਤੇ ਨੂਰ ਕੀ ਮਿਸਤਰ ਪੇ ਥਾ ਕਾਲਾ
ਕਹਤਾ ਲਬੇ ਲਾਅਲੀ ਕੋ ਥਾ ਹਰ ਦੇਖਨੇ ਵਾਲਾ
ਕਸਤੂਰੀ ਕੇ ਜੰਗਲ ਮੇਂ ਖਿਲਾ ਹੈ ਗੁਲੇ ਲਾਲਾ
ਗਰਦਨ ਪੇ ਹੂਏ ਸ਼ਾਹ ਕੀ ਤਮਸੀਲ ਕਿਆ ਲਿਖੂੰ।
ਥਾ ਪੀੜ੍ਹੇ ਪੇ ਗ੍ਰੰਥ ਮੁਕੱਦਸ ਖੁਲ੍ਹਾ ਕਿਆ ਲਿਖੂੰ।

ਦਾੜ੍ਹੀ ਥੀ ਯਾ ਕਿ ਮੁਸਹਫਿ ਰੁਖ਼ ਕਾ ਗਿਲਾਫ ਥਾ
ਕਾਲੇ ਉਛਾੜ ਪਰ ਜੁ ਖੁਲ੍ਹਾ ਸਾਫ ਸਾਫ ਥਾ
ਸ਼ਾਨੋ ਕੀ ਸਾਜ ਕਾ ਗੈਰ ਕੋ ਭੀ ਇਅਤਰਾਫ ਥਾ
ਬਾਜ਼ੂ ਬਲ ਕਾ ਗੁਲਗੁਲਾ ਜਾ ਪਹੁੰਚਾ ਕਾਫ ਥਾ
ਕੁੱਵਤ ਮੇਂ ਦੇਵ ਜਚਤੇ ਨ ਜ਼ਿਨ ਥੇ ਨਿਗਾਹ ਮੇਂ।
ਬਖਸ਼ਾ ਥਾ ਹੱਕ ਨੇ ਜ਼ੋਰ ਵੁਹ ਬਾਜ਼ੂਇ ਸ਼ਾਹ ਮੇਂ।

ਕੁਹਨੀ ਗਠੀ ਹੂਈ ਥੀ ਕਲਾਈ ਭਰੀ ਹੂਈ
ਕੁੱਵਤ ਸੇ ਯੇਹ ਭੀ ਔਰ ਥੀ ਵੁਹ ਭਰੀ ਹੂਈ
ਪੰਜੇ ਮੇਂ ਪਾਂਚ ਸ਼ੇਰੋਂ ਕੀ ਕਸ ਥੀ ਭਰੀ ਹੂਈ
ਉਂਗਲੀ ਕੀ ਪੋਰ ਮੇਂ ਥੀ ਬਿਜਲੀ ਭਰੀ ਹੂਈ
ਸੀਨਾ ਮਿਸਲ ਆਈਨੇ ਕੀ ਪਾਕ ਸਾਫ ਥਾ।
ਸਤਿਗੁਰ ਕੇ ਦੁਸ਼ਮਨੋਂ ਕੋ ਭੀ ਯੇ ਇਅਤਰਾਫ ਥਾ।

ਯੇ ਪੁਸ਼ਤਿ ਪਾਕ ਪੁਸ਼ਤਿ ਪਨਾਹ, ਜਹਾਨ ਹੈ
ਸਿਖੋਂ ਕੋ ਇਸ ਕਾ ਫਖ਼ਰ ਹੈ ਸਿੰਘੋਂ ਕੋ ਮਾਨ ਹੈ
ਬਚਤੀ ਇਸੀ ਕੇ ਸਾਯਾ ਮੇਂ ਬੇਕਸ ਕੀ ਜਾਨ ਹੈ
ਹਿੰਦੁਸਤਾਨ ਕੀ ਢਾਲ ਯੇਹੀ ਬੇਗੁਮਾਨ ਹੈ
ਜਿਸ ਸਰ ਪਿ ਛਾਈ ਉਸ ਪੇ ਆਫਤ ਗਿਰੀ ਨਹੀਂ।
ਹੈ ਚਰਖ ਭੀ ਗਵਾਹ ਯਿ ਰਨ ਮੇਂ ਫਿਰੀ ਨਹੀਂ।

ਖੋਲ੍ਹੇ ਗ੍ਰੰਥ ਪਾਕ ਕੋ ਬੈਠੇ ਹਜ਼ੂਰ ਥੇ
ਉਪਦੇਸ਼ ਸੁਨ ਕੇ ਹੋ ਚੁਕੇ ਸਭ ਕੋ ਸਰੂਰ ਥੇ
ਜਿਤਨੇ ਭੀ ਸਾਮਈਨ ਵੁਹ ਨਜ਼ਦੀਕੋ ਦੂਰ ਥੇ
ਉਨ ਸਭ ਕੇ ਰੁਖ ਪੈ ਨੂਰ ਕੇ ਪੈਦਾ ਜ਼ਹੂਰ ਥੇ
ਤਾਸੀਰ ਥੀ ਜ਼ੁਬਾਂ ਮੇਂ ਯੇ ਤਾਕਤ ਬਿਆਨ ਮੇਂ।
ਰੂਹ ਫੁਕ ਗਈ ਧਰਮ ਕੀ ਥੀ ਇਕ ਇਕ ਜਵਾਨ ਮੇਂ।

ਦੀਵਾਨ ਕਾ ਅਭੀ ਨ ਹੂਆ ਇਖ਼ਤਤਾਮ ਥਾ
ਗ਼ਰਦਸ਼ ਮੇਂ ਅਭੀ ਬਾਦਇ ਇਰਫਾਂ ਕਾ ਜਾਮ ਥਾ
ਇਤਨੇ ਮੇਂ ਆ ਕੇ ਕਹਿਨੇ ਲਗਾ ਇੱਕ ਗੁਲਾਮ ਥਾ
ਪਹਰੇ ਪੈ ਜੁ ਖੜਾ ਹੂਆ ਬਾਲਾਏ ਬਾਮ ਥਾ
ਬੋਲਾ, ਅਦੂ ਕੀ ਫੌਜ ਹੈ ਘੇਰੇ ਹਿਸਾਰ ਕੋ।
ਕਿਆ ਹੁਕਮ ਅਬ ਹਜ਼ੂਰ ਕਾ ਹੈ ਜਾਂ-ਨਿਸਾਰ ਕੋ?

'ਅਰਸ਼ਾਦ' ਹੋ ਤੋ ਸਭ ਕੋ ਅਕੇਲਾ ਭਗਾਕੇ ਆਊਂ
ਅਜਮੇਰ ਚੰਦ ਆਨ ਮੈਂ ਕੈਦੀ ਬਨਾ ਕੇ ਆਊਂ
ਬਾਜ਼ੀਦ ਖ਼ਾਂ ਸਰ ਭੀ ਅਭੀ ਜਾ ਕੇ ਮੈਂ ਉੜਾਊਂ
ਏਕ ਸਿੰਘ, ਏਕ ਲਾਖ ਪੈ ਗ਼ਾਲਿਬ ਹੂਆ ਦਿਖਾਊਂ?
ਸ਼ਾਬਾਸ਼ ! ਕਹਿ ਕੇ ਸਤਿਗੁਰ ਫੌਰਨ ਖੜੇ ਹੂਏ।
ਜੁਅਰਤ ਪਿ ਪਹਿਰਾਦਾਰ ਕੀ ਵੁਹ ਖੁਸ਼ ਬੜੇ ਹੂਏ।

ਖ਼ੈਮੋ ਕੋ ਅਪਨੇ ਅਪਨੇ ਰਵਾਂ ਫਿਰ ਜਵਾਂ ਹੂਏ
ਹਥਿਆਰ ਕਸਕੇ ਓ ਪੱਚੀ ਸ਼ੇਰਿ ਯਿਆਂ ਹੂਏ
ਜਬ ਕਿਲਾ ਮੇਂ ਬੁਲੰਦ ਗੁਰੂ ਕੇ ਨਿਸ਼ਾਂ ਹੂਏ
ਸਾਮ੍ਹਨੇ ਜੰਗ ਦੇਖ ਕੇ ਸਭ ਸ਼ਾਦਮਾਂ ਹੂਏ
ਸਿੰਘੋਂ ਕੀ ਫੌਜ ਹੋ ਚੁਕੀ ਆਹਨ ਮੇਂ ਗ਼ਰਕ ਥੀ।
ਥੇ ਸਰ ਪੈ ਖ਼ੋਦ ਬਰਮਿ ਜਿਰਹਾ ਤਾਬ ਫਰਕ ਥੀ।

ਖ਼ੈਮੋਂ ਸੇ ਲੈਸ ਹੋ ਕੇ ਅਕਾਲੀ ਨਿਕਲ ਪੜੇ
ਖੰਜਰ ਉਠਾਯਾ ਤੇਗ ਸੰਭਾਲੀ ਨਿਕਲ ਪੜੇ
ਲੇ ਕਰ ਤੁਫੰਗ ਬਾਅਜ਼ ਦੋਨਾਲੀ ਨਿਕਲ ਪੜੇ

ਇਤਨੇ ਮੇਂ ਗੁਲ ਹੂਆ ਸ਼ਾਹਿ ਆਲੀ ਨਿਕਲ ਪੜੇ
ਖ਼ੁਰਸੀਦ ਦੇਖ ਸਰਵਰੇ ਫੌਜਿ ਅਕਾਲ ਕੋ।
ਕਿਬਲ ਅਜ਼ ਦੁਪਹਿਰ ਸ਼ਰਮ ਸੇ ਪਹੁੰਚਾ ਜ਼ਵਾਲ ਕੋ।

ਜਿਸ ਜਾ ਕੀਆ ਹਜ਼ੂਰ ਨੇ ਜਾ ਕਰ ਕਿਆਮ ਥਾ
ਚਮਕੌਰ ਕੀ ਗੜ੍ਹੀ ਮੇਂ ਯਿਹ ਇਕ ਊਂਚਾ ਬਾਮ ਥਾ
ਉਸ ਜਾ ਸੇ ਚਾਰ ਕੂੰਟ ਕਾ ਨੱਜ਼ਾਰਾ ਆਮ ਥਾ
ਦਿਖਤਾ ਯਹਾਂ ਸੇ ਲਸ਼ਕਰਿ ਆਅਦ ਤਮਾਮ ਥਾ
ਅਸਵਾਰ ਹੀ ਅਸਵਾਰ ਥੇ, ਫੈਲੇ ਹੂਏ ਰਨ ਮੇਂ।
ਪਿਆਦੇ ਥੇ, ਯਾ ਥੀ ਆਦਮੀ-ਘਾਸ ਉਗ ਪੜੀ ਬਨ ਮੇਂ।

ਸਤਿਗੁਰ ਨੇ ਮੌਕੇ ਮੌਕਾ ਸੇ ਸਭ ਕੋ ਬਿਠਾ ਦੀਆ
ਹਰ ਬੁਰਜ ਪਿ ਫਸੀਲ ਪਿ ਪਹਿਰਾ ਲਗਾ ਦੀਆ
ਯਿਹ ਮੋਰਚਾ ਇਸੇ, ਉਸੇ ਵੁਹ ਦਮਦਮਾ ਦੀਆ
ਸਿੰਘੋਂ ਕਾ ਇਕ ਹਿਸਾਰ ਕਿਲਾ ਮੇਂ ਬਨਾ ਦੀਆ
ਦੀਵਾਰੋ ਦਰ ਪੈ ਪੁਸ਼ਤੋਂ ਪੈ ਜਬ ਸਿੰਘ ਡਟ ਗਏ।
ਡਰ ਕਰ ਮੁਹਾਸਰੀਨ ਸਭੀ ਪੀਛੇ ਹਟ ਗਏ।

ਫੁਰਮਾਏ ਕਲਗੀਧਰ ਕਿ ਅਬ ਇਕ ਇਕ ਜਵਾਂ ਚਲੇ
ਪਾ ਪਾ ਕੇ ਹੁਕਮ ਭੇੜੋਂ ਮੇਂ ਸ਼ੇਰਿ-ਯਿਆਂ ਚਲੇ
ਬਚ ਕਰ ਅਦੂ ਕੇ ਦਾਉ ਸੇ ਯੂੰ ਪਹਿਲਵਾਂ ਚਲੇ
ਦਾਂਤੋਂ ਮੇਂ ਜੈਸੇ ਘਿਰ ਕੇ ਦਹਨ ਮੇਂ ਜ਼ਬਾਂ ਚਲੇ
ਘੁਸਤੇ ਹੀ ਰਨ ਮੇਂ ਜੰਗ ਕਾ ਪੱਲਾ ਝੁਕਾ ਦੀਆ।
ਜਿਸ ਸਿਮਤ ਤੇਗ਼ ਤੋਲ ਕੇ ਪਹੁੰਚੇ ਭਗਾ ਦੀਆ।

ਏਕ ਏਕ ਲਾਖ ਲਾਖ ਸੇ ਮੈਦਾਂ ਮੇਂ ਲੜਾ
ਜਿਸ ਜਾ ਪੈ ਸਿੰਘ ਅੜ ਗਏ ਝੰਡਾ ਵਹਾਂ ਗੜਾ
ਚਸ਼ਮਿ ਫਲਕ ਨੇ ਥਾ ਜੁ ਨਾ ਦੇਖਾ ਵੁਹ ਰਨ ਪੜਾ
ਘੋੜੇ ਪੈ ਝੂਮਤਾ ਇਕ ਅਕਾਲੀ ਜਵਾਂ ਬੜ੍ਹਾ
ਗੁਲ ਮਚ ਗਿਆ ਯਿਹ ਪਾਂਚ ਪਿਆਰੋਂ ਮੇਂ ਏਕ ਹੈ।
ਬੇਮਿਸਾਲ ਹੈ ਸ਼ੁਜ਼ਾਅ ਹਜ਼ਾਰੋਂ ਮੇਂ ਏਕ ਹੈ।

ਚਿੱਲਾਏ ਬਾਅਜ਼ ਲੋ ਵੋਹ ਦਯਾ ਸਿੰਘ ਜੀ ਬੜ੍ਹੇ
ਖੰਡਾ ਪਕੜ ਕੇ ਹਾਥ ਮੇਂ ਜੀਵਤ ਬਲੀ ਬੜ੍ਹੇ
ਸਤਿਗੁਰ ਕੇ ਬਾਗ਼ ਕੇ ਹੈਂ ਯਿਹ ਸਰੂ ਸਹੀ ਬੜ੍ਹੇ
ਲਾਸ਼ੋਂ ਕੇ ਪਾਟਨੇ ਕੋ ਸਫ਼ਰ ਜਨਅਤੀ ਬੜ੍ਹੇ
ਇਨ ਸਾ ਦਲੇਰ ਕੋਈ ਨਹੀਂ ਹੈ ਸਿਪਾਹ ਮੇਂ।
ਨਜ਼ਰ ਕਰ ਚੁਕੇ ਹੈਂ ਯਿਹ ਮੌਲਾ ਕੀ ਰਾਹ ਮੇਂ।

ਮੁਹਕਮ ਕੀ ਸ਼ਕਲ ਦੇਖਕੇ ਲੋਹੂ ਨੁਚੜ ਗਿਆ
ਧੱਬਾ ਅਦੂ ਕੇ ਜਾਮਏ ਜੁਰਅਤ ਪੈ ਪੜ ਗਿਆ
ਪਟਖਾ ਮਰੋੜ ਕਰ ਉਸੇ ਹੱਥੇ ਜੁ ਚੜ੍ਹ ਗਿਆ
ਦਹਿਸ਼ਤ ਸੇ ਹਰ ਜਵਾਂ ਕਾ ਹੁਲੀਆ ਬਿਗੜ ਗਿਆ
ਸਾਹਿਬ ਕੋ ਦੇਖ ਮਸਖ ਖ਼ਤੋ ਖ਼ਾਲ ਹੋ ਗਏ।
ਡਰ ਸੇ ਸਫੈਦ ਜ਼ਾਲਮੋਂ ਕੇ ਵਾਲ ਹੋ ਗਏ।

ਜਿਸ ਸਿਮਤ ਗੁਲ ਮਚਾ ਥਾ ਉਧਰ ਜਬ ਨਿਗ੍ਹਾ ਕੀ
ਆਵਾਜ਼ ਸਾਫ ਆਨੇ ਲਗੀ ਆਹ ਆਹ ਕੀ
ਇਕ ਖਾਲਸੇ ਨੇ ਹਾਲਤਿ ਲਸ਼ਕਰ, ਤਬਾਹ ਕੀ
ਰਣ ਮੇਂ ਕਹੀਂ ਜਗ੍ਹਾ ਨ ਰਹੀ ਥੀ ਪਨਾਹ ਕੀ
ਭਾਗੋ ਕਿ ਅਬ ਬਚਾਉ ਕੀ ਸੂਰਤ ਨਹੀਂ ਰਹੀ।
ਆਏ ਧਰਮ ਤੋਂ ਜੰਗ ਕੀ ਹਿੰਮਤ ਨਹੀਂ ਰਹੀ।

ਲਾਖੋਂ ਕੋ ਕਤਲ ਕਰਕੇ ਪਿਆਰੇ ਗੁਜ਼ਰ ਗਏ
ਏਕ ਏਕ ਕਰਕੇ ਖਾਲਸੇ ਸਾਰੇ ਗੁਜ਼ਰ ਗਏ
ਸਦਹਾ ਫਨਾਹ ਕੇ ਘਾਟ ਉਤਾਰੇ ਗੁਜ਼ਰ ਗਏ
ਭੁਸ ਮੇਂ ਲਗਾਕੇ ਆਗ ਸ਼ਰਾਰੇ ਗੁਜ਼ਰ ਗਏ
ਜ਼ਖਮੋਂ ਸੇ ਸਿੰਘ ਸੂਰਮੇਂ ਜਬ ਚੂਰ ਹੋ ਗਏ।
ਸਰਦਾਰ ਸਰ ਕਟਾਨੇ ਪੈ ਮਜਬੂਰ ਹੋ ਗਏ।

ਫਵਾਰਾਏ ਖੂੰ ਹਰ ਬੁਨਿ ਮੂ ਸੇ ਰਵਾਂ ਹੂਆ
ਜ਼ਖਮੋਂ ਸੇ ਚੂਰ ਚੂਰ ਇਕ ਇਕ ਜਵਾਂ ਹੂਆ
ਖਾ ਖਾ ਤੀਰ ਸਿੰਘ ਹਰ ਇਕ ਨਾਤਵਾਂ ਹੂਆ

ਸਰ ਤਨ ਪੈ ਸ਼ੌਕਿ ਕਤਲ ਮੇਂ ਬਾਰਿਗਿਰਾਂ ਹੂਆ
ਲਾਖੋਂ ਕੀ ਜਾਨ ਲੇ ਕੇ ਦਲੇਰੋਂ ਨੇ ਜਾਨ ਦੀ।
ਸਤਿਗੁਰੂ ਗੁਰੂ ਗੋਬਿੰਦ ਕੇ ਸ਼ੇਰੋਂ ਨੇ ਜਾਨ ਦੀ।

ਐ ਤਬਏ-ਰਸਾ! ਆਜ ਦਿਖਾ ਅਪਨੀ ਰਸਾਈ
ਐ ਤੇਗੇ ਸੁਖ਼ਨ ! ਤੂ ਭੀ ਬਤਾ ਅਪਨੀ ਸਫਾਈ
ਸ਼ਹਬਾਜ਼ ਨੇ ਮੇਰੇ ਕਬੀ ਮੂੰਹ ਕੀ ਨਹੀਂ ਖਾਈ
ਹੈਂ ਦੂਰ ਦੋ ਅਸਰ-ਖ਼ੈਰ ਸੇ ਦੋਨੋਂ ਸਗੇ ਭਾਈ
ਖਾਕ ਉੜਨੇ ਲਗੇ ਬਹਰ ਮੇਂ ਗਰ ਆਹ ਕਰੂੰ ਮੈਂ।
ਗੁਲਬੁਨ ਬਨੇ ਗੁਲਜ਼ਾਰ ਅਗਰ ਵਾਹ ਕਰੂੰ ਮੈਂ।

ਗੁਲਸ਼ਨ ਮੇਂ ਚਹਕ ਮੁਝ ਸੇ ਹਜ਼ਾਰੋਂ ਨੇ ਉੜਾਈ
ਗੁਲਬੁਨ ਮੇਂ ਮਹਕ ਮੁਝ ਸੇ ਹੀ ਸਾਰੋਂ ਨੇ ਉੜਾਈ
ਬਿਜਲੀ ਨੇ ਤੜਪ ਜ਼ੂਇ ਸਤਾਰੋਂ ਨੇ ਉੜਾਈ
ਜੋਗੀ ਸੇ ਖਟਕ ਬਨ ਮੇਂ ਹੈ ਖਾਰੋਂ ਨੇ ਉੜਾਈ
ਨਸ਼ਤਰ ਕੁਈ ਰਖ ਦੇਤਾ ਹੂੰ ਹਰ ਮਿਸਰਾਇ ਤਰ ਮੇਂ।
ਕਾਂਟਾ ਹੂੰ ਜਬੀਂ ਗੁਲਸ਼ਨਿ ਆਲਮ ਕੀ ਨਜ਼ਰ ਮੇਂ।

ਮੈਦਾਂ ਮੇਂ ਅਦੂ ਮੇਰੀ ਹਵਾ ਕੋ ਨਹੀਂ ਪਹੁੰਚਾ
ਸ਼ਬਦੇਜ਼ਿ ਸੁਖਨ ਕੇ ਸੁਮਿ ਪਾ ਕੋ ਨਹੀਂ ਪਹੁੰਚਾ
ਤਾ ਅਰਸ਼ ਗਿਆ ਤਬਾਇ ਰਸਾ ਕੋ ਨਹੀਂ ਪਹੁੰਚਾ
ਬੰਦਾ ਕੋਈ ਜਿਸ ਤਰਹ ਖੁਦਾ ਕੋ ਨਹੀਂ ਪਹੁੰਚਾ
ਖਾਮਾ ਤੋ ਨਹੀਂ ਹਾਥ ਸੇਂ ਮੂਸਾ ਕਾ ਅਸਾ ਹੈ।
ਫਰਊਂਨ ਅਦੂ ਕੀ ਮਿਰੀ ਮੁੱਠੀ ਮੇਂ ਕਜ਼ਾ ਹੈ।

ਅਸ਼ਯਾਰ ਸੇ ਮੁਰਦੋਂ ਕੋ ਭੀ ਜ਼ਿੰਦਾ ਕੀਆ ਮੈਂ ਨੇ
ਕਿਤਨੇ ਹੀ ਮਰੀਜ਼ੋਂ ਕੋ ਮਸੀਹਾ ਕੀਆ ਮੈਂ ਨੇ
ਉਰਦੂਇ ਮੁਅੱਲਾ ਕੇ ਮੁਜੱਲਾ ਕੀਆ ਮੈਂ ਨੇ
ਨਾ ਪੈਦ ਥਾ ਜੁ ਰੰਗ ਵੁਹ ਪੈਦਾ ਕੀਆ ਮੈਂ ਨੇ
ਤਹਸੀਂ ਲੀਆ ਕਰਤਾ ਹੂੰ ਟੂਟੇ ਹੂਏ ਦਿਲ ਸੇ।
ਬਸ ਇਸ਼ਕ ਕੇ ਮਾਰੇ ਹੂਏ ਲੂਟੇ ਹੂਏ ਦਿਲ ਸੇ।

ਜਿਸ ਦਿਲ ਕ ਨਹੀਂ ਇਸ਼ਕਿ ਹਕੀਕੀ ਸੇ ਸਰੋਕਾਰ
ਪੱਥਰ ਕਾ ਵੁਹ ਟੁਕੜਾ ਹੈ ਵੁਹ ਦਿਲ ਤੋ ਨਹੀਂ ਜ਼ਿਨਹਾਰ
ਖਾਲਕ ਕਾ ਪਿਆਰਾ ਹੈ ਜੋ ਖਲਕਤ ਕੋ ਕਰੇ ਪਿਆਰ
ਇਤਨਾ ਹੈ ਫਕਤ ਕਾਫਰੋ ਦੀਂਦਾਰ ਕਾ ਮੱਯਾਰ
ਸਿੱਖੀ ਭੀ ਸਿਖਾਤੀ ਹੈ ਫਨ੍ਹਾ ਜ਼ਾਤ ਮੇਂ ਹੋ ਜਾ।
ਪੈਰੋ ਗੁਰੂ ਨਾਨਕ ਕਾ ਹਰ ਇਕ ਬਾਤ ਮੇਂ ਹੋ ਜਾ।

ਮਿਲ ਸ਼ੇਖ ਕੋ ਐ ਸਿੰਘ ! ਤੂ ਮਰਦਾਨਾ ਸਮਝ ਕਰ
ਵਾਹਿਗੁਰੂ ਕੀ ਸ਼ਮਾਅ ਕਾ ਪਰਵਾਨਾ ਸਮਝ ਕਰ
ਕਰ ਤ੍ਵਾਫਿ ਹਰਮ ਭੀ ਦਰਿ ਜਾਨਾਨਾ ਸਮਝ ਕਰ
ਕਾਸ਼ੀ ਮੇਂ ਭੀ ਜਾ ਰਾਮ ਕਾ ਕਾਸ਼ਾਨਾ ਸਮਝ ਕਰ
ਵਾਹਿਗੁਰੂ ਕੀ ਫਤੇ ਤੂ ਮੰਦਰ ਮੇਂ ਗਜਾ ਦੇ।
ਨਾਅਰਾ ਸ੍ਰੀ ਅਕਾਲ ਦਾ ਮਸਜਿਦ ਮੇਂ ਲਗਾ ਦੇ।

ਜਬ ਤਕ ਤੇਰੀ ਨਜ਼ਰੋਂ ਮੇਂ ਗ਼ੈਰ ਹੈ ਬਾਕੀ
ਤਬ ਤਕ ਹੀ ਤਮੀਜ਼ਿ ਹਰਮੋ ਦੈਰ ਹੈ ਬਾਕੀ
ਦੋ ਸ਼ੇਖ ਔ ਬ੍ਰਾਹਮਨ ਕੋ ਕੁਛ ਬੈਰ ਹੈ ਬਾਕੀ
ਕਹਤੇ ਹੈਂ ਗੁਰੂ ਸ਼ਰ ਹੈ ਫਨ੍ਹਾ ਖੈਰ ਹੈ ਬਾਕੀ
ਨੇਕੀ ਹੀ ਵੁਹ ਦੌਲਤ ਹੈ ਜੋ ਛੁਟ ਨਹੀਂ ਸਕਤੀ।
ਸਰਹੰਦ ਲੁਟ ਸਕਤਾ ਹੈ ਯਿਹ ਲੁਟ ਨਹੀਂ ਸਕਤੀ।

ਤੌਹੀਦ ਕੇ ਪ੍ਰਚਾਰ ਸੇ ਸਭ ਨੇਕੀਆਂ ਕਮ ਹੈਂ
ਮੁਹਤਾਜ ਇਸੀ ਚੀਜ਼ ਕੇ ਅਬ ਦੀਨੋ ਧਰਮ ਹੈਂ
ਸਾਗਰ ਮੈਇ ਤੌਹੀਦ ਕਾ ਗੋ ਪੀ ਚੁਕੇ ਹਮ ਹੈਂ
ਲੇਕਿਨ ਦਿਲੇ ਮੁਸਲਿਮ ਮੇਂ ਭੀ ਮੌਜੂਦ ਸਨਮ ਹੈਂ
ਹੈ ਸ਼ਿਰਕਿ ਖ਼ਫੀ ਸ਼ਿਰਕਿ ਜਲੀ ਆਮ ਨਹੀਂ ਹੈ।
ਤਾਹਮ ਜੁ ਹੈ ਇਸਲਾਮ ਵੁਹ ਇਸਲਾਮ ਨਹੀਂ ਹੈ।

ਉਠ ਸਾਕੀਆ ! ਉਠ ਸਾਗਰੇ ਤੌਹੀਦ ਪਿਲਾਦੇ
ਅੰਜਾਮਿ ਧਰਮੁ ਦੀਨ ਕੀ ਤਮਹੀਦ ਪਿਲਾਦੇ
ਐ ਮੇਰੇ ਸਖੀ ! ਐ ਮੇਰੇ ਜਮਸ਼ੀਦ ! ਪਿਲਾਦੇ

ਹੋ ਜਾਇ ਫਕੀਰੋਂ ਕੀ ਭੀ ਆਜ ਈਦ ਪਿਲਾਦੇ
ਤਾ ਮਜ਼ਹਬਿ ਉੱਸ਼ਾਕ ਸੇ ਸਰ ਲੇ ਕੇ ਨ ਜਾਏਂ।
ਮਾਨਿੰਦ ਇਬ੍ਰਾਹੀਮ ਪਿਸਰ ਲੇ ਕੇ ਨ ਜਾਏਂ।

ਇਕ ਖ਼ਾਬ ਸਾ ਦੁਨੀਆਂ ਕਾ ਵਜੂਦ ਔ ਅਦਮ ਹੈ
ਦਿਲ ਮੇਂ ਮਿਰੇ ਜਿਸਕਾ ਯਿਹ ਸਭ ਜਾਹੋ ਹਸ਼ਮ ਹੈ
ਨਜ਼ਾਮਿ ਦੁਆਲਮ ਮਿਰੇ ਆਗ਼ਾਜ਼ ਸੇ ਕਮ ਹੈ
ਆਜ਼ਾਦ ਹੂੰ ਬੇਫਿਕਰ ਹੂੰ ਨ ਸ਼ਾਦੀ ਹੈ ਨ ਗ਼ਮ ਹੈ
ਸੇਰ ਇਤਨਾ ਹੂੰ ਹਰ ਬੇਸ ਮੁਝੇ ਕਮ ਨਜ਼ਰ ਆਇਆ।
ਇਕ ਬੂੰਦ ਸੇ ਬੜ੍ਹ ਕਰ ਨ ਮੁਝੇ ਯਮ ਨਜ਼ਰ ਆਇਆ।

ਊਂਘਾਏ ਹੂਏ ਮਸਤ ਪਿਆਲਾ ਕੋ ਹੈਂ ਕਬ ਸੇ
ਬਾਤ ਹੋ ਨਹੀਂ ਸਕਤੀ ਹੈ ਨਕਾਹਤ ਕੇ ਸਬੱਬ ਸੇ
ਅਬ ਤਕ ਨ ਕਹਾ ਹਮ ਨੇ ਤਕੱਲਫ ਸੇ ਅਦਬ ਸੇ
ਬੇਹਾਲ ਹੈਂ ਮੈ-ਕਸ਼ ਤੇਰੀ ਬਾਦਾ ਕੀ ਤਲਬ ਸੇ
ਸ਼ੀਸ਼ੇ ਮੇ ਡੁਬੋ ਦੇ ਹਮੇਂ ਸਾਗਰ ਮੇਂ ਡੁਬੋ ਦੇ।
ਸੰਤੋਖ ਕੇ ਤਾਲਾਬ ਮੇਂ ਕੌਸਰ ਮੇਂ ਡੁਬੋ ਦੇ।

ਦੇ ਇਸ਼ਕ ਕੇ ਇਰਫਾਂ ਕੇ ਵਾਹਦਤ ਕੇ ਪਿਆਲੇ
ਦਸ ਬੀਸ ਪਿਲਾਦੇ ਮੈਅ ਅੰਮ੍ਰਿਤ ਕੇ ਪਿਆਲੇ
ਉਲਫ਼ਤ ਕੇ ਪਿਆਲੇ ਵੁਹ ਮੁਹੱਬਤ ਕੇ ਪਿਆਲੇ
ਦੁਨੀਆਂ ਮੇਂ ਦਿਲਾ ਕੌਸਰਿ ਜੱਨਤ ਕੇ ਪਿਆਲੇ
ਨਸ਼ਾ ਹੋ ਫਿਰ ਐਸਾ ਕਿ ਦੂਈ ਦਿਲ ਸੇ ਜੁਦਾ ਹੋ।
ਜਿਸ ਚੀਜ਼ ਕੋ ਦੇਖੂੰ, ਮੁਝੇ ਦੀਦਾਰਿ ਖ਼ੁਦਾ ਹੋ।

ਐ ਕਤਰਾਇ ਨਾਚੀਜ਼ ਮੇਂ ਜਾਂ ਡਾਲਨੇ ਵਾਲੇ
ਐ ਰਹਮ ਕੇ ਸਾਂਚੇ ਮੇਂ ਹੁਸੀਂ ਢਾਲਨੇ ਵਾਲੇ
ਐ ਰੰਗ ਰੰਗੀਲੇ, ਐ ਹਮੇਂ ਪਾਲਨੇ ਵਾਲੇ
ਆਫਾਤ ਕੋ ਬਨ ਕੇ, ਸਿਪਰ ਟਾਲਨੇ ਵਾਲੇ
ਨ ਅਹੇਲ ਹੂੰ ਦਾਤਾ ! ਤੂ ਮੁਝੇ ਅਹਲ ਬਨਾ ਦੇ।
ਮੁਸ਼ਕਲ ਜਿਸੇ ਸਮਝੂੰ ਤੂ ਉਸੇ ਸਹਲ ਬਨਾ ਦੇ।

ਹਾਂ, ਮੁਲਕਿ ਸੁਖ਼ਨ ਕੀ ਮੁਝੇ ਜਾਗੀਰ ਅਤਾ ਕਰ
ਲਫਜ਼ੋਂ ਕੋ ਮਿਰੇ ਬੁਰਸ਼ਿ ਸ਼ਮਸ਼ੀਰ ਅਤਾ ਕਰ
ਬੇ ਮਿਸਾਲ ਮੁਝੇ ਕੁੱਵਤਿ ਤਹਿਰੀਰ ਅਤਾ ਕਰ
ਤੂ ਆਪ ਮਅੱਸਰ ਹੋ ਵੁਹ ਤਾਸੀਰ ਅਤਾ ਕਰ
ਮੁਸ਼ਕਲ ਤੋ ਨਹੀਂ ਗ਼ਰ ਮੇਰੇ ਮੌਲਾ ਕਾ ਕਰਮ ਹੋ।
ਬਾਬਾ ਸੀ ਸ਼ੈ ਗੰਜੇ ਸ਼ਹੀਦਾਂ ਯਿਹ ਰਕਮ ਹੋ।

ਗੋਬਿੰਦ ਕੇ ਦਿਲਦਾਰ ਕਿਲੇ ਸੇ ਨਿਕਲ ਆਏ
ਵੁਹ ਦੇਖੀਏ ਸਰਕਾਰ ਕਿਲੇ ਸੇ ਨਿਕਲ ਆਏ
ਘੋੜੇ ਪੈ ਹੋ ਅਸਵਾਰ ਕਿਲੇ ਸੇ ਨਿਕਲ ਆਏ
ਲੇ ਹਾਥ ਮੇਂ ਤਲਵਾਰ ਕਿਲੇ ਸੇ ਨਿਕਲ ਆਏ
ਕਿਆ ਵਸਫ ਹੋ ਉਸ ਤੇਗ਼ ਕਾ ਇਸ ਤੇਗਿ ਜ਼ਬਾਂ ਸੇ।
ਵੁਹ ਮਿਆਂ ਸੇ ਨਿਕਲੀ ਨਹੀਂ ਨਿਕਲੀ ਯਿਹ ਦਹਾਂ ਸੇ।

ਕਿਸ ਮੂੰਹ ਸੇ ਕਰੂੰ ਤੇਗ਼ਿ ਖ਼ਮਦਾਰ ਕੀ ਤਾਰੀਫ
ਗੋਬਿੰਦ ਕੀ ਬਖਸ਼ੀ ਹੂਈ ਤਲਵਾਰ ਕੀ ਤਾਰੀਫ
ਪਰਕਾਲੀਏ ਆਤਸ਼ ਕੀ ਸ਼ਰਰਬਾਰ ਕੀ ਤਾਰੀਫ
ਬਾਂਕੀ ਕੀ ਨੁਕੀਲੀ ਕੀ ਤਰਹਦਾਰ ਕੀ ਤਾਰੀਫ
ਥੀ ਦੋਸ਼ ਪੈ ਸ਼ਮਸ਼ੀਰ ਯਾ ਕਾਂਧੇ ਪੈ ਪਰੀ ਥੀ।
ਥੀ ਤਿਸ਼ਨਾਇ-ਖੂੰ ਇਸ ਲੀਏ ਗੁੱਸੇ ਮੇਂ ਭਰੀ ਥੀ।

ਅਜ਼ ਦੀਦਾਰਿ ਜੌਹਰ ਇਸੇ ਦੇਖਾ ਉਸੇ ਦੇਖਾ
ਕੁਛ ਦੇਰ ਬਰਾਬਰ ਇਸੇ ਦੇਖਾ ਉਸੇ ਦੇਖਾ
ਪਹਲੂ ਕੋ ਬਦਲ ਕਰ ਇਸੇ ਦੇਖਾ ਉਸੇ ਦੇਖਾ
ਸਦਕੇ ਹੂਈ ਸਰ ਪਰ ਇਸੇ ਦੇਖਾ ਉਸੇ ਦੇਖਾ
ਅਬ ਕਿਆ ਥਾ ਗਿਰੀ ਬਰਕਿ ਬਲਾ ਬਨਕੇ ਗਿਰੀ ਵੁਹ।
ਮੂੰਹ ਫਿਰ ਗਏ ਲਾਖੋਂ ਹੀ ਕੇ ਜਿਸ ਸਿਮਤ ਫਿਰੀ ਵੁਹ।

ਕਹਤੇ ਥੇ ਅਦੂ ਬਰਕ ਹੈ ਤਲਵਾਰ ਨਹੀਂ ਹੈ
ਇਸ ਕਾਟ ਕਾ ਦੇਖਾ ਕਭੀ ਹਥਿਆਰ ਨਹੀਂ ਹੈ
ਨੌ ਮਸ਼ਕ ਜਵਾਂ ਯਿਹ ਕੋਈ ਜ਼ਿਨਹਾਰ ਨਹੀਂ ਹੈ

ਸਤਿਗੁਰ ਹੈਂ ਯੇ ਫਰਜ਼ੰਦਿ ਵਫ਼ਾਦਾਰ ਨਹੀਂ ਹੈ
ਲਲਕਾਰੇ ਅਜੀਤ ਔਰ ਮੁਖ਼ਾਤਿਬ ਹੂਏ ਸਭ ਸੇ।
ਫ਼ੁਰਮਾਏ ਅਦੂ ਸੇ ਨ ਨਿਕਲੁ ਹੱਦਿ ਅਦਬ ਸੇ।

ਸਤਿਗੁਰ ਗੁਰ ਗੋਬਿੰਦ ਕੇ ਹਮਸਰ ਨਹੀਂ ਹਮ ਹੈਂ
ੳੁਨਕੇ ਤੋ ਕਫੇ ਪਾਕ ਕੇ ਬਰਾਬਰ ਨਹੀਂ ਹਮ ਹੈਂ
ਖ਼ਾਦਮ ਹੈਂ ਹਰ ਇਕ ਸਿੰਘ ਕੇ ਅਫਸੁਰ ਨਹੀਂ ਹਮ ਹੈਂ
ਜੋ ਤੁਮ ਹੋ ਸਮਝਤੇ ਵੂਹ ਮੁਕਰਰ ਨਹੀਂ ਹਮ ਹੈਂ
ਫਰਜ਼ੰਦ ਹੈਂ ਦਿਲਬੰਦ ਹੈਂ ਹਮਸਰ ਤੋਂ ਨਹੀਂ ਹੈਂ।
ਹਮ ਕਲਗੀਓਂ ਵਾਲੇ ਕੇ ਬਰਾਬਰ ਤੋ ਨਹੀਂ ਹੈਂ।

ੳੁਸ ਹਾਥ ਮੇਂ ਥੇ ਬਾਜ਼ੂਇ ਗੋਬਿੰਦ ਕੇ ਕਸ ਬਲ
ਫਰਜ਼ੰਦ ਕੀ ਤਲਵਾਰ ਸੇ ਥਰਰਾ ਗਏ ਜਲ ਥਲ
ਜ਼ਿੰਦੋਂ ਕਾ ਤੋ ਕਿਆ ਜ਼ਿਕਰ ਹੈ ਮੁਰਦੇ ਹੂਏ ਬੇਕਲ
ਸ਼ਮਸਾਨ ਮੇਂ ਥਾ ਸ਼ੋਰ ਮਜ਼ਾਰੋਂ ਮੇਂ ਥੀ ਹਲ ਚਲ
ਜਮਨਾ ਕੇ ਭੀ ਪਾਨੀ ਮੇਂ ਤਲਾਤਮ ਸਾ ਬਪਾ ਥਾ।
ਗੰਗਾ ਕੇ ਭੀ ਜ਼ਰਰੋਂ ਮੇਂ ਅਜਬ ਜੋਸ਼ ਭਰਾ ਥਾ।

ਦੇਵ ਲੋਕ ਕੇ ਸਭ ਦੇਵਤੇ ਫਿਰਦੋਸ ਸੇ ਝਾਂਕੇ
ਰੁਸਤਮ ਸੇ ਜਵਾਂ ਭੀਮ ਸੇ ਯਲ ਨਲ ਸੇ ਬਾਂਕੇ
ਹੈਰਾਂ ਥੇ ਹੁਨਰ ਸੇ ਪਿਸਰਿ ਪੀਰਿ ਯਿਆਂ ਕੇ
ਆਕਾਸ਼ ਕੀ ਮਖ਼ਲੂਕ ਕੋ ਖ਼ਤਰੇ ਹੂਏ ਜਾਂ ਕੇ
ਤਲਵਾਰ ਵੂਹ ਖ਼ੂੰਖਾਰ ਥੀ ਤੋਬਾ ਹੀ ਭਲੀ ਹੈ।
ਲਾਖੋਂ ਕੀ ਹੀ ਜਾਂ ਲੇ ਕੇ ਬਲਾ ਸਰ ਸੇ ਟਲੀ ਹੈ।

ਪਲਟਨ ਪੈ ਗਿਰੀ ਕਾਟ ਦੀਆ ਪਲ ਮੇਂ ਰਸਾਲਾ
ਸਰ ੳੁਸਕਾ ੳੁਛਾਲਾ ਕਭੀ ਧੜ ੳੁਸਕਾ ੳੁਛਾਲਾ
ਲਾਸ਼ੋਂ ਸੇ ਵੂਹ ਜਾ ਪਟ ਗਈ ਸਾਯਾ ਜਹਾਂ ਡਾਲਾ
ਥਾ ਖੈਂਚ ਲੀਆ ਡਰ ਸੇ ਮਾਹੋ ਮਹਰ ਨੇ ਹਾਲਾ
ਤੋਂਦਲ ਫਲਕੇ ਪੀਰ ਖੜਾ ਹਾਂਪ ਰਹਾ ਥਾ।
ਮਰੀਖ਼ ਕੋ ਲਰਜ਼ਾ ਥਾ ਜ਼ੁਹਲ ਕਾਂਪ ਰਹਾ ਥਾ।

ਦਹਿਸ਼ਤ ਸੇ ਸਭੀ ਬੁਰਜ ਸਤਾਰੋਂ ਮੇਂ ਘੁਸੇ ਥੇ
ਅਕਰਬੁ ਅਸਦੋ ਸੂਹ ਹਿਸਾਰੋਂ ਮੇਂ ਘੁਸੇ ਥੇ
ਯਿਹ ਹੋਸ਼ ਥੇ ਗੁਮ ਅਜ਼ਦਹੇ ਗਾਰੋਂ ਮੇਂ ਘੁਸੇ ਥੇ
ਸ਼ੇਰੋਂ ਮੇਂ ਹਰਨ ਸ਼ੇਰ ਚਕਾਰੋਂ ਮੇਂ ਘੁਸੇ ਥੇ
ਯਿਹ ਇਸ ਕੋ ਦਿਖਾ ਔਰ ਨ ਉਸਕੋ ਨਜ਼ਰ ਆਯਾ।
ਛੁਪਨੇ ਕੇ ਲੀਏ ਭੇੜੀਆ ਭੇੜੋਂ ਮੇਂ ਦਰ ਆਯਾ।

ਯਿਹ ਆਈ ਵੁਹ ਪਹੁੰਚੀ ਵੁਹ ਗਈ ਸ਼ਨ ਸੇ ਨਿਕਲ ਕਰ
ਜਬ ਬੈਠ ਗਈ ਸਿਰ ਪਿ ਉਠੀ ਤਨ ਸੇ ਨਿਕਲ ਕਰ
ਦੋ ਕਰ ਗਈ ਚਾਰ. ਆਈਨਾ ਜ਼ੋਸ਼ਨ ਸੇ ਨਿਕਲ ਕਰ
ਤਰਾਰੀ ਮੇਂ ਤੇਜ਼ੀ ਮੇਂ ਥੀ ਨਾਗਿਨ ਸੀ ਨਿਕਲ ਕਰ
ਦੁਸ਼ਮਨ ਕੋ ਲੀਆ ਮਰਕਬਿ ਦੁਸ਼ਮਨ ਭੀ ਨਾ ਛੋੜਾ।
ਅਸਵਾਰ ਕੋ ਦੋ ਕਰ ਗਈ ਤੋ ਸ਼ਨ ਭੀ ਨਾ ਛੋੜਾ।

ਤਲਵਾਰ ਸੀ ਤਲਵਾਰ ਥੀ ਕਿਆ ਜਾਨੀਏ ਕਿਆ ਥੀ
ਖੂੰਖਾਰ ਥੀ ਖੂੰਬਾਰ ਥੀ ਆਫ਼ਤ ਥੀ ਬਲਾ ਥੀ
ਥੀ ਆਬ ਯਾ ਫੌਲਾਦ ਪੇ ਬਿਜਲੀ ਕੀ ਜਲਾ ਥੀ
ਯਮਰਾਜ ਕੀ ਅੰਮਾ ਥੀ ਵੁਹ ਹਮਸ਼ੀਰਏ ਕਜ਼ਾ ਥੀ
ਅਰਦਲ ਮੇਂ ਬਿਚਾਰੇ ਮਲਕੁਲ-ਮੌਤ ਖੜੇ ਥੇ।
ਅਪਨੇ ਸ਼ੁਗਲਿ-ਖ਼ਾਸ ਮੇਂ ਮਸ਼ਗੂਲ ਬੜੇ ਥੇ।

ਘੋੜਾ ਵੁਹ ਸੁਬਕ ਸੀਅਫ ਬਦਲ ਜਿਸਕਾ ਨਹੀਂ ਥਾ
ਦੇਖਾ ਤੋ ਕਹਾਂ ਥਾ ਅਭੀ ਦੇਖਾ ਤੋ ਕਹੀਂ ਥਾ
ਮਹਿਫ਼ੂਜ਼ ਕੋਈ ਇਸ ਸੇ ਮਕਾਂ ਥਾ ਨ ਮਕੀਂ ਥਾ
ਬਾਲਾਏ ਫ਼ਲਕ ਥਾ ਵੁਹ ਕਭੀ ਜ਼ੇਰਿ ਜ਼ਿਮੀਂ ਥਾ
ਥੀ ਟਾਪ ਕੀ ਆਵਾਜ਼ ਯਾ ਸੈਲਏ ਸਬਾ ਥੀ।
ਗੁੰਚੇ ਕੇ ਚਟਖ਼ਨੇ ਕੀ ਸਦਾ, ਉਸ ਸੇ ਸਿਵਾ ਥੀ।

ਇਸ ਕੋ ਕੁਚਲ ਆਇਆ ਕਭੀ ਉਸ ਕੋ ਕੁਚਲ ਆਇਆ
ਸਦਹਾ ਕੀ ਲਕਦ-ਕੋਬੀ ਸੇ ਹੱਯਤ ਬਦਲ ਆਇਆ
ਠੋਕਰ ਜਹਾਂ ਮਾਰੀ ਵਹਾਂ ਪਾਨੀ ਨਿਕਲ ਆਇਆ

ਜਿਊਂਦੇ ਨਾਲ ਪਿਤਾ ਦੇ ਰਲਣਾ ਨਾ।
ਦੂਰੋਂ ਭਾਂਬੜ ਔਂਦੇ ਮਚਦੇ, ਮੈਨੂੰ ਲਾਲ ਕਦੇ ਨਾ ਪਚਦੇ।
ਜਮ ਔਂਦੇ ਸੜਕ ਵਿਚ ਨਚਦੇ, ਤਲਵਾਰਾਂ ਚਮਕਣ ਬਹੌਤ ਦੀਆਂ।
ਆਈਆਂ ਚਿੱਠੀਆਂ ਬਹਾਦਰੋ ਮੌਤ ਦੀਆਂ।
ਦਿਲ ਕਰੋ ਬਹਾਦਰੋ ਤਕੜੇ, ਔਂਦੇ ਦਿਸਦੇ ਕਾਲ ਦੇ ਛਕੜੇ।
ਥੋਨੂੰ ਪੁਲਸ ਖ਼ਾਨ ਦੀ ਪਕੜੇ, ਵਿਚ ਪਕੜ ਲਜਾਣ ਕਚਿਹਰੀ ਦੇ।
ਸਿੱਧੇ ਹਿਕ ਵਿਚ ਵਜਣਾ ਵੈਰੀ ਦੇ।
ਹੋ ਕੇ ਗੁਰੂ ਕੀ ਫੌਜ ਵਿਚ ਭਰਤੀ, ਗਜ-ਗਜ ਕੇ ਹਲਾ ਦਿਓ ਧਰਤੀ।
ਡਰੇ ਮਸਤ ਫੀਲ ਨਾ ਛਰਤੀ, ਸਿਰ ਆਂਕਸਾਂ ਵਜਣ ਮਹੌਲ ਦੀਆਂ।
ਆਈਆਂ ਚਿੱਠੀਆਂ ਬਹਾਦਰੋ ਮੌਤ ਦੀਆਂ।
ਕੀ ਮਾਣ ਬਗਾਨੀ ਖਲ ਦਾ, ਬਿਨ ਹੁਕਮੋਂ ਪਤਾ ਨਾ ਹੱਲਚਾ,
ਰੈਣ ਕੱਟ ਕੇ ਮੁਸਾਫ਼ਰ ਚਲਦਾ, ਮੌਤ ਘਟੀ ਤੋਂ ਬਗੇਰਾਂ ਸਦਦੀ ਨਾ,
ਰਤੀ ਘਟਦੀ ਤੇ ਤਿਲ ਵਧਦੀ ਨਾ।
ਲਾਟ ਨਿਕਲੇ ਲਗੀ ਅਗ ਝਲ ਨੂੰ, ਖ਼ਾਨ ਪੁਜਿਆ ਰਖਾਵੇ ਬਲ ਨੂੰ,
ਲਹੂ ਡੋਲ ਧਰਮ ਦੀ ਵਲ ਨੂੰ, ਤੇਗਾਂ ਚਿਲਕਣ ਸੂਬੇ ਔਤ ਦੀਆਂ,
ਆਈਆਂ ਚਿੱਠੀਆਂ ਬਹਾਦਰੋ ਮੌਤ ਦੀਆਂ।
ਜਾ ਗੁਡੀਆਂ ਉਡਾ ਦਿਓ ਧਰਕੇ, ਪੁੱਤ ਅੱਖ ਨਾ ਝਮਕਣੀ ਡਰਕੇ,
ਦੋਵੇਂ ਉਠ ਪੋ ਹੌਸਲਾ ਕਰਕੇ, ਜਾ ਭੇਟ ਚੜ੍ਹਾ ਦਿਓ ਸੀਸਾਂ ਨੂੰ,
ਕਰੋ ਪਿਤਾ ਦੇ ਪਿਤਾ ਦੀਆਂ ਰੀਸਾਂ ਨੂੰ।
ਦੇਹੀ ਸਮਝ ਚੜ੍ਹੀ ਦੀ ਪੂਲੀ, ਥਾਪੀ ਮਾਰ ਕੇ ਚੜ੍ਹ ਜਿਓ ਸੂਲੀ।
ਸੂਬਾ ਕਿਹੜੇ ਬਾਗ਼ ਦੀ ਮੂਲੀ, ਗਲਾਂ ਕਰਦਾ ਫਿਰੇ ਅਦੌਤ ਦੀਆਂ।
ਆਈਆਂ ਚਿੱਠੀਆਂ ਬਹਾਦਰੋ ਮੌਤ ਦੀਆਂ।
'ਬਾਬੂ' ਵਜੇ ਨਾ ਨਿਕਲਣੇ ਕਰਚੇ, ਹਰ ਘਰ 'ਚ ਤੁਸਾਂ ਦੇ ਚਰਚੇ,
ਚੰਗੇ ਲਿਖਣੇ ਅਖੀਰੀ ਪਰਚੇ, ਅਜ ਸਖ਼ਤ ਐਗਜਾਮੀਨੇਸ਼ਣ ਐ,
ਵੜੋਂ ਜਿੰਦ ਦੇ ਸੁਰਗ ਸਟੇਸ਼ਣ ਐ।
ਦੇਵੇ ਚੰਗੀਆਂ ਨਹੌਤ ਸਲਾਹਾਂ, ਪੁਤ ਅਹੇ ਜੀ ਦਲੇਰੀ ਚਾਹਾਂ,
ਜਾਵੇ ਕਰੀ ਨਾ ਕਿਸੇ ਤੋਂ ਗਾਹਾਂ, ਗਲਾਂ ਜੁੜਨ ਮਸ਼ਹੂਰ ਕਹੌਤ ਦੀਆਂ,
ਆਈਆਂ ਚਿੱਠੀਆਂ ਬਹਾਦਰੋ ਮੌਤ ਦੀਆਂ।

॥ ਦੋਹਿਰਾ ॥

ਦੇਣ ਸੁਨੇਹੇ ਪੋਤਰੇ, ਸੁਣੀ ਬਾਤ ਕਰ ਗ਼ੌਰ।
ਕਹੀਂ ਪਿਤਾ ਦਸਮੇਸ਼ ਨੂੰ, ਧਰਮ ਬਚਾਗੇ ਕੌਰ।

## ਡੂਡਾ ਛੰਦ–12

ਨਰਮ ਦੁਲਾਰੇ ਪਿਤਾ ਦਸਮੇਸ਼ ਨੂੰ, ਖੜ੍ਹੇ ਸੁਨੇਹੇ ਦੇ ਰਹੇ।
ਜਿੰਦ ਦੇਣੀ ਮੁਗ਼ਲ ਹੰਕਾਰੇ ਏਸ ਨੂੰ, ਤੁਮ੍ਹਾਰੀ ਲਾਜ ਜੇ ਰਹੇ।
ਪੱਟਿਆ ਵੇਲ ਪਾਲਦਾ ਸਿੱਖੀ ਦੀ ਜੇਹੜੀ ਨੂੰ, ਚੁਗੱਤਿਆਂ ਦੇ ਢੱਚਿਆਂ ਨੇ।
ਕਹੀਂ ਮਾਤਾ ਡੁਬਦੀ ਸਿੱਖੀ ਦੀ ਬੇੜੀ ਨੂੰ, ਬਚਾ ਲਿਆ ਤੇਰਿਆਂ ਬੱਚਿਆਂ ਨੇ।
ਤੁਸੀਂ ਸਣੇ ਫ਼ੌਜ ਦੇ ਨਦੀ 'ਚ ਠਿੱਲ੍ਹਗੇ, ਕਿਨਾਰੇ ਲੱਗੇ ਪਾਰ ਦੇ।
ਦੋ ਮਾਸੂਮ ਮਾਤਾ ਗੰਗੂ ਨਾਲ ਮਿਲਗੇ, ਬਣਾਂ 'ਚ ਝੱਖ ਮਾਰਦੇ।
ਲੈ ਗਿਆ ਪੋਚੇ ਮਾਰ ਕੇ ਨਗਰ ਖੇੜੀ ਨੂੰ, ਦਗ਼ਾ ਕਮਾਇਆ ਹੱਚਿਆਂ ਨੇ।
ਕਹੀਂ ਮਾਤਾ ਡੁਬਦੀ ਸਿੱਖੀ ਦੀ ਬੇੜੀ ਨੂੰ, ਬਚਾ ਲਿਆ ਤੇਰਿਆਂ ਬੱਚਿਆਂ ਨੇ।
ਕਰਤੀ ਸ਼ਕੈਤ ਜਾ ਮੁਰੰਡੇ ਠੱਗ ਨੇ, ਧਨ ਤੁਮਾਰਾ ਸਾਂਭੂ ਜੀ।
ਘੇਰ ਲੇ ਚੁਫੇਰਿਓਂ ਜ਼ੁਲਮਾਂ ਦੀ ਅੱਗ ਨੇ, ਪਿਤਾ ਜੀ ਲਾਤੇ ਲਾਂਬੂ ਜੀ।
ਝੱਲ ਲੇ ਗੰਡਾਸੇ ਦੱਸਾਂ ਬਾਤ ਕਿਹੜੀ ਨੂੰ, ਨਰਮ ਗੋਭਿਆਂ ਕੱਚਿਆਂ ਨੇ।
ਕਹੀਂ ਮਾਤਾ ਡੁਬਦੀ ਸਿੱਖੀ ਦੀ ਬੇੜੀ ਨੂੰ ਬਚਾ ਲਿਆ ਤੇਰਿਆਂ ਬੱਚਿਆਂ ਨੇ।
ਸਾਡੀ ਇਕ ਦਿਨ ਦੀ ਪਰੌਣੀ ਜਾਨ ਜੀ, ਕੀ ਕਿਸੇ ਨੂੰ ਦੋਸ ਦੇ।
ਸੂਬਾ ਜੋ ਸਰਹਿੰਦ ਦਾ ਬਜੀਦ ਖ਼ਾਨ ਜੀ, ਕਰਾਤੇ ਪੇਸ਼ ਓਸ ਤੇ।
ਪਲ ਵਿਚ ਕਰਨਾ ਭਸਮ ਗੇੜੀ ਨੂੰ, ਬੜੇ ਅੰਗਾਰਿਆਂ ਮੱਚਿਆਂ ਨੇ।
ਕਹੀਂ ਮਾਤਾ ਡੁਬਦੀ ਸਿੱਖੀ ਦੀ ਬੇੜੀ ਨੂੰ, ਬਚਾ ਲਿਆ ਤੇਰਿਆਂ ਬੱਚਿਆਂ ਨੇ।
ਕੰਧਾਂ 'ਚ ਚਿਣਨ ਦੀ ਦਲੀਲ ਕਰਦੇ, ਚੜ੍ਹੇ ਹੰਕਾਰ ਘੋੜੇ ਤੇ।
ਛੁੱਟਣ ਕਮਾਣੋਂ ਤੀਰ ਜ਼ੋਰਾਵਰ ਦੇ, ਦੋ ਹਨਸਾਂ ਦੇ ਜੋੜੇ ਤੇ।
ਘੜੀ 'ਚ ਰਜਾ ਦੇਣਾ ਪਠਾਣ ਹੇੜੀ ਨੂੰ, ਜੀ ਰੱਤ ਦਿਆਂ ਚਵੱਚਿਆਂ ਨੇ।
ਕਹੀਂ ਮਾਤਾ ਡੁਬਦੀ ਸਿੱਖੀ ਦੀ ਬੇੜੀ ਨੂੰ, ਬਚਾ ਲਿਆ ਤੇਰਿਆਂ ਬੱਚਿਆਂ ਨੇ।
ਤੇਰੀ ਜੋੜੀ ਲਾਲਾਂ ਦੀ ਸੰਭਾਲੀ ਚਿਰਦੀ, ਕਰਨ ਸਿੰਘ ਸਾਖੀਆਂ।
ਪੰਜਾਂ ਚਾਰਾਂ ਦਿਨਾਂ ਦੀ ਮਸੋਸੀ ਫਿਰਦੀ, ਸੁਣਾਂਦੀ ਕੁਲ ਰਾਖੀਆਂ।
'ਰਜਬਲੀ' ਤੇਰੀ ਚਾਦਰ ਅਲੇੜੀ ਨੂੰ, ਬਖਾ ਕਰੌਣਾ ਸੱਚਿਆਂ ਨੇ।
ਕਹੀਂ ਮਾਤਾ ਡੁਬਦੀ ਸਿੱਖੀ ਦੀ ਬੇੜੀ ਨੂੰ, ਬਚਾ ਲਿਆ ਤੇਰਿਆਂ ਬੱਚਿਆਂ ਨੇ।

## ॥ ਦੋਹਿਰਾ ॥

ਹੋ ਗਿਆ ਸੂਬਾ ਕਹਿਰਵਾਂ, ਵਾਂਗ ਕਸਾਈਆਂ ਤੋਰ।
ਮਾਰੇ ਮੁੱਕਿਆਂ ਮੇਜ ਤੇ, ਜਲਦ ਲਿਊਣੇ ਕੌਰ।

## ਡੂਡਾ ਛੰਦ-13

ਮੁਗ਼ਲ ਪਠਾਣ ਜਮ੍ਹਾਂ ਹੋਗੀ ਤੁਰਕੀ, ਤੇ ਦਰਬਾਰ ਸੱਜਦਾ।
ਭੱਜ-ਭੱਜ ਪਵੇ ਲੈ ਬਜੀਦ ਘੁਰਕੀ, ਬੱਦਲ ਵਾਂਗੂ ਗੱਜਦਾ।
ਦੇਸ ਵਿਚ ਨਵੀਂਆਂ ਬਣੌਂਦੇ ਲੀਹਾਂ ਨੂੰ, ਸੁਭਾ ਕੇਹੋ ਜਿਹੇ ਕੋਰਿਆਂ ਦੇ।
ਲਿਆਊਂਗਾ ਗੋਬਿੰਦ ਸਿੰਘ ਦਿਆਂ ਸ਼ੀਹਾਂ ਨੂੰ, ਬੁੱਕਣ ਵਿਚ ਘੋਰਿਆਂ ਦੇ।
ਤੀਆ ਪੰਥ ਸਾਜ ਕੇ ਗੋਬਿੰਦ ਸਿੰਘ ਨੇ, ਬਣਾ ਤੇ ਬਾਜ਼ ਘੁੱਗੀਓਂ।
ਕਰਤੀ ਤਿਆਰ ਫ਼ੌਜ 'ਕੱਲੀ ਟਿੰਗ ਨੇ, ਨਵੀਂ ਪਨੀਰੀ ਉੱਗੀਓਂ।
ਅਮਰਤ ਪਿਓਂਦੇ ਖੰਡੇ ਦੇ ਪਪੀਹਾਂ ਨੂੰ, ਬਣਾ ਪਤਾਸਿਆਂ ਖੋਰਿਆਂ ਦੇ।
ਲਿਆਊਂਗਾ ਗੋਬਿੰਦ ਸਿੰਘ ਦਿਆਂ ਸ਼ੀਹਾਂ ਨੂੰ, ਬੁੱਕਣ ਵਿਚ ਘੋਰਿਆਂ ਦੇ।
ਸਿੰਘ ਪੰਜਾਂ ਕੱਕਿਆਂ ਦੀ ਕਰਨ ਰਖਸ਼ਾ, ਕਰਨ ਜੁੱਧ ਉਸਤਕਾਂ।
ਗੁਰੂ ਤੋਂ ਗੁਨਾਹਾਂ ਪੈਹਲਿਆਂ ਨੂੰ ਬਖਸ਼ਾ, ਪੜ੍ਹਣ ਹੋਰ ਪੁਸਤਕਾਂ।
ਇੱਕ ਇੱਕ ਗੱਭਰੂ ਦੱਵਲੇ ਤੀਹਾਂ ਨੂੰ, ਜੋ ਨਾਲ ਤਾਂ ਡੰਗੋਰਿਆਂ ਦੇ।
ਲਿਆਊਂਗਾ ਗੋਬਿੰਦ ਸਿੰਘ ਦਿਆਂ ਸ਼ੀਹਾਂ ਨੂੰ, ਬੁਕਣ ਵਿਚ ਘੋਰਿਆਂ ਦੇ।
ਸਵਾ ਲੱਖ ਖਾਲਸਾ ਦੱਸਣ ਇਕ ਨੂੰ, ਅਣਖ ਐਨੀ ਭਰਤੀ।
ਤੀਰਾਂ ਨਾਲ ਛਾਣਨੀ ਬਣਾ ਦਿਓ ਹਿੱਕ ਨੂੰ, ਲੜਾਈ ਉਹਨਾਂ ਕਰਤੀ।
ਕਰੋ ਪੇਸ਼ ਗੋਲਿਆਂ ਦੇ ਵਸਾ ਕੇ ਮੀਂਹ ਨੂੰ, ਅੰਦਰ ਬੰਦ ਭੋਰਿਆਂ ਦੇ।
ਲਿਆਊਂਗਾ ਗੋਬਿੰਦ ਸਿੰਘ ਦਿਆਂ ਸ਼ੀਹਾਂ ਨੂੰ, ਬੁਕਣ ਵਿਚ ਘੋਰਿਆਂ ਦੇ।
ਹੁਣੇ ਦੁੱਧ ਛਟੀ ਦਾ ਕਰਾ ਦਿਆਂ ਯਾਦ ਮੈਂ, ਮੰਨਣ ਦੀਨ ਨਾ ਕਿਮੇਂ।
ਵਿੰਗਿਆਂ ਦੇ ਵਿੰਗ ਕੱਢੇ ਉਸਤਾਦ ਮੈਂ, ਬਣਾ ਦੂ ਦੋਹਾਂ ਦੇ ਸਿਮੇਂ।
ਭੰਨ-ਭੰਨ ਸੀਸ ਕਰਦੂ ਕਰੀਹਾਂ ਨੂੰ, ਖਲਾਰਾਂ ਵਿਚ ਓਰਿਆਂ ਦੇ।
ਲਿਆਊਂਗਾ ਗੋਬਿੰਦ ਸਿੰਘ ਦਿਆਂ ਸ਼ੀਹਾਂ ਨੂੰ, ਬੁਕਣ ਵਿਚ ਘੋਰਿਆਂ ਦੇ।
ਭਰਿਆ 'ਵਿਆ ਹੰਕਾਰ ਦਾ ਗੱਦੀ ਤੇ ਹਿਣਕੇ, ਚਿਊਂਦੀ ਨੈਣੋਂ ਰੱਤ ਜੀ।
'ਰਜਬਲੀ' ਮਾਰ ਦਿਆਂ ਕੰਧਾਂ 'ਚ ਚਿਣਕੇ, ਗੁਰੂ ਨੂੰ ਆਜੂ ਮੱਤ ਜੀ।
ਨਿਉਂ ਦੇ ਥੱਲੇ ਦੇ ਦਿਆਂਗੇ ਬਣਾ ਕੇ ਠੀਹਾਂ ਨੂੰ, ਉਤਾਰ ਸੀਸ ਸ਼ੋਰ੍ਹਿਆਂ ਦੇ।
ਲਿਆਊਂਗਾ ਗੋਬਿੰਦ ਸਿੰਘ ਦਿਆਂ ਸ਼ੀਹਾਂ ਨੂੰ, ਬੁਕਣ ਵਿਚ ਘੋਰਿਆਂ ਦੇ।

### ॥ ਦੋਹਿਰਾ ॥

ਮਘਗੇ ਜ਼ੁਲਮੀ ਰਾਜ ਦੇ, ਸਤ-ਅਠ ਵਜੇ ਦਵਾਨ।
ਆ ਟਮਟਮ ਤੋਂ ਉਤਰਿਆ, ਗੰਗਾ ਰਾਮ ਸ਼ਤਾਨ।

## ਮੁਕੰਦ ਛੰਦ-14

ਪਹਿਲਾਂ ਟਮਟਮ ਤੋਂ ਬਿੱਪਰ ਉੱਤਰੇ, ਕਹਿ ਕੇ ਤੇ ਦੁਲਾਰਿਆਂ ਦੇ ਬਨੌਣੇ ਕੁਤਰੇ।
ਆਗੀ ਬੱਘੀ ਗੰਗਾ ਰਾਮ ਦੇ ਮਲਾਪੀ ਦੀ। ਸੁਬ੍ਹਾ ਸਾਰ ਮਘਗੀ ਕਚਹਿਰੀ ਪਾਪੀ ਦੀ।
ਆ ਵੜੇ ਸਰਹੰਦ ਬਾਮ੍ਹਣਾਂ ਦੇ ਗੈਹਰੇ ਜੀ। ਉਤੇ ਪਹਿਰੇ ਲਾ ਤੇ ਤਾੜਕੇ ਦੁਪਹਿਰੇ ਜੀ।
ਲਾਤੀ ਜਿਵੇਂ ਬੋਹਲ ਨੂੰ ਨਸ਼ਾਨੀ ਠਾਪੀ ਦੀ। ਸੁਭਾ ਸਾਰ ਮਘਗੀ ਕਚਹਿਰੀ ਪਾਪੀ ਦੀ।
ਅਹਿਲਕਾਰ ਥਰਨ-ਥਰਨ ਕੰਬਦੇ, ਉੱਚੀ ਹਾਕ ਮਾਰ ਚਪੜਾਸੀ ਰੰਬ ਦੇ।
ਓਹੋ ਕੱਲ੍ਹ ਵਾਲੀ ਰਾਗਣੀ ਅਲਾਪੀ ਦੀ। ਸੁਭਾ ਸਾਰ ਮਘਗੀ ਕਚਹਿਰੀ ਪਾਪੀ ਦੀ।
ਕੁਰਸੀ ਤੇ ਬੈਠਕੇ ਵਜਾਤੀ ਵਿਸਲ ਖ਼ਾਂ। ਬਾਗੀਆਂ ਦਾ ਕੇਸ ਲਿਆ ਫੜਾਤਾ ਮਿਸਲ ਖ਼ਾਂ।
ਮੌਤ ਆ ਕੇ ਦੋਹਾਂ ਦੇ ਕੰਡਾਂ ਤੇ ਥਾਪੀ ਦੀ। ਸੁਭਾ ਸਾਰ ਮਘਗੀ ਕਚਹਿਰੀ ਪਾਪੀ ਦੀ।
ਸੂਬਾ ਸਦ ਦੇ ਗਿਆ ਦੋਹਾਂ ਨੂੰ ਝਿੜਕਾਂ। ਭੰਨ ਦੂੰਗਾ ਪੇਂਦੂ ਬੇਰਾਂ ਦੀਆਂ ਗਿੜਕਾਂ।
ਕੰਧਾਂ 'ਚ ਚਣਾ ਦੂੰਗਾ ਜਗ੍ਹਾ ਜੀ ਨਾਪੀ ਦੀ। ਸੁਭਾ ਸਾਰ ਮਘਗੀ ਕਚਹਿਰੀ ਪਾਪੀ ਦੀ।
ਊਂ ਤਾਂ ਸਾਕਾ ਰਚਤਾ ਬਥੇਰਿਆਂ ਕਵੀਆਂ। 'ਬਾਬੂ ਜੀ' ਨੇ ਤਰਜ਼ਾਂ ਬਣਾਈਆਂ ਨਵੀਆਂ।
ਲੈਗੀ ਜਾਨ ਕੱਢ ਕੇ ਮਠਾਸ ਕਾਪੀ ਦੀ। ਸੁਭਾ ਸਾਰ ਮਘਗੀ ਕਚਹਿਰੀ ਪਾਪੀ ਦੀ।
ਅਸਲੀ ਪਰੇਮ ਕੱਚਰ ਸਹੇਲ ਨਾ। ਜਦੋਂ ਤੀਕ ਫਰਮਾਵੇ ਜਗਮੇਲ ਨਾ।
'ਰਜਬਲੀ ਖ਼ਾਨ' ਨਾ ਕਿਤਾਬ ਛਾਪੀ ਦੀ। ਸੁਭਾ ਸਾਰ ਮਘਗੀ ਕਚਹਿਰੀ ਪਾਪੀ ਦੀ।

## ॥ ਦੋਹਿਰਾ ॥

ਲਗੇ ਦੀਵਾਨ ਬਜੀਦ ਦੇ, ਸਜਗੇ ਵਾਂਗ ਲੰਕੇਸ਼।
ਮੋਮਨ ਕਰਿਆ ਲੋੜਦਾ, ਕਰੇ ਲਿਜਾ ਕਰ ਪੇਸ਼।

## ਮੁਕੰਦ ਛੰਦ-15

ਲਿਆ ਕੇ ਪੇਸ਼ ਕਰਤਾ ਕਚਹਿਰੀ ਉਹਨਾਂ ਨੂੰ, ਜੋਰ ਨਾਲ ਕਲਮਾਂ ਪੜ੍ਹਾਵੇ ਦੋਨਾਂ ਨੂੰ।
ਪੱਕਾ ਦੀਨ ਕੁੱਲ ਤੋਂ ਮੁਸਲਮੀਨ ਦਾ। ਪੜ੍ਹੋ ਕਾਕਾ ਕਲਮਾਂ ਅਲਾਹੀ ਦੀਨ ਦਾ।
ਵੁਜੂ ਸਾਜ ਪੜ੍ਹਨ ਨਮਾਜ ਗਿਜਦਾ। ਪੰਜ ਵੇਲੇ ਕਰੀਦਾ ਖ਼ੁਦਾ ਨੂੰ ਸਿਜਦਾ।
ਸੁਣ ਲੋ ਅਵਾਜ ਮਿੱਠਾ ਬਾਂਗ ਬੀਨ ਦਾ। ਪੜ੍ਹੋ ਕਾਕਾ ਕਲਮਾਂ ਅਲਾਹੀ ਦੀਨ ਦਾ।
ਰੋਜ਼ੇ ਪੈਂਦੇ ਸਾਲ 'ਚ ਮਹੀਨਾ ਰਖਣੇ। ਦਿਨੇ ਪਾਣੀ ਪੀਣਾ ਨਾ ਅਨਾਜ ਚਖਣੇ।
ਚਕ ਦਿਓ ਵਛੌਣਾ ਕੁਫ਼ਰ ਮਲੀਨ ਦਾ। ਪੜ੍ਹੋ ਕਾਕਾ ਕਲਮਾਂ ਅਲਾਹੀ ਦੀਨ ਦਾ।
ਹੱਕ ਦੀ ਕਮਾਈ 'ਚੋਂ ਜੁਕਾਤ ਕੱਢਣੀ। ਪੈਜੂ ਬਿਆਜ ਲੈਣ ਦੀ ਰਸਮ ਛੱਡਣੀ।

ਦੱਬਿਆ ਕਰੋ ਟੋਆ ਪਟਕੇ ਜ਼ਮੀਨ ਦਾ। ਪੜ੍ਹੋ ਕਾਕਾ ਕਲਮਾਂ ਅਲਾਹੀ ਦੀਨ ਦਾ।
ਮਾਲਦਾਰ ਜਿਨ੍ਹਾਂ ਦੇ ਘਰਾਂ 'ਚ ਰੱਜ ਹੈ। ਓਹਨਾਂ ਉਤੇ ਕਾਅਬੇ ਦਾ ਫ਼ਰਜ਼ ਹਜ ਹੈ।
ਮਾਲਦਾਰ ਜਾਵੇ ਕੰਮ ਕੀ ਕਮੀਣ ਦਾ। ਪੜ੍ਹੋ ਕਾਕਾ ਕਲਮਾਂ ਅਲਾਹੀ ਦੀਨ ਦਾ।
ਕੋਈ ਊਚ ਨੀਚ ਤੇ ਅਛੂਤ ਨਾ। ਦਿਲ ਵਿਚੋਂ ਕੱਢ ਦਿਓ ਭਰਮ ਭੂਤਣਾ।
'ਕੱਠੇ ਬਹਿ ਹਰਜ਼ ਕੀ ਐ ਖਾਣ-ਪੀਣ ਦਾ। ਪੜ੍ਹੋ ਕਾਕਾ ਕਲਮਾਂ ਅਲਾਹੀ ਦੀਨ ਦਾ।
ਦਿਨ ਨੂੰ ਕੁਰਾਨ ਤੇ ਨਫਲ ਸ਼ਬ ਨੂੰ। 'ਰਜਬਲੀ' ਦਿਨਾਂ 'ਚ ਮਿਲਾਦੂ ਰੱਬ ਨੂੰ।
ਕਰਦੋ ਵਿਰਦ ਸੂਰਤ ਯਾਸੀਨ ਦਾ। ਪੜ੍ਹੋ ਕਾਕਾ ਕਲਮਾਂ ਅਲਾਹੀ ਦੀਨ ਦਾ।

### ॥ ਦੋਹਿਰਾ ॥

ਕਰਦੇ ਵਿਰਦ ਕੁਰਾਨ ਦਾ, ਪੜ੍ਹੋ ਨਮਾਜ਼ਾਂ ਰੋਜ਼।
ਆਲਮ ਅਮਲ ਬਗ਼ੈਰ ਜੀ, ਜਿਵੇਂ ਗਧੇ ਪਰ ਬੋਝ।

## ਮੁਕੰਦ ਛੰਦ-16

ਕਲਮਾਂ ਪੜ੍ਹੋ ਬਜੀਦ ਖ਼ਾਂ ਸੁਣਾ ਦਿੱਤਾ। ਅਗੋਂ ਨੌਂ-ਨਿਹਾਲਾਂ ਨੇ ਜਵਾਬ ਆਹ ਦਿੱਤਾ।
ਸਾਫ਼ ਗੱਲ ਕਰੀਂ ਮੰਨਣੀ ਘਰੋੜ ਨਹੀਂ। ਅਮਲਾਂ ਦੀ ਲੋੜ, ਝਗੜੇ ਦੀ ਲੋੜ ਨਹੀਂ।
ਤੁਸੀਂ ਮਨੋਂ ਉਤਲੇ ਨਮਾਜ਼ ਪੜ੍ਹਦੇ। ਤਾਂਹੀਂ ਜਾਂਦੇ ਦਿਲਾਂ ਤੇ ਜੰਗਾਲ ਚੜ੍ਹਦੇ।
ਬੀਜਦਾ ਕਿਕਰੀਆਂ ਉਗਣੇ ਬੋਹੜ ਨਹੀਂ। ਅਮਲਾਂ ਦੀ ਲੋੜ, ਝਗੜੇ ਦੀ ਲੋੜ ਨਹੀਂ।
ਲਾਲਚਾਂ 'ਚ ਸੁਤਾ ਖੁੱਭੀ 'ਵੀ ਜਨਾਬ ਕੀ। ਦਸ ਐਸੇ ਰੋਜ਼ੇ ਰੱਖੇ ਦਾ ਸਵਾਬ ਕੀ?
ਗਹਿਰ ਦੇ ਅੰਦਰ ਤੋਂ ਦਵੈਤ ਕੋਹੜ ਨਹੀਂ। ਅਮਲਾਂ ਦੀ ਲੋੜ, ਝਗੜੇ ਦੀ ਲੋੜ ਨਹੀਂ।
ਮੋਮਨ ਖ਼ਰੈਤ ਦੇ ਜੁਕਾਤ ਅੱਡ ਦੀ। ਸਿੱਖ ਕੌਮ ਦਸਮਾਂ ਦਸੌਂਧ ਕੱਢਦੀ।
ਨੀਤ ਵੇਖੇ ਰੱਬ ਨੂੰ ਧਨਾਂ ਦੀ ਥੋੜ ਨਹੀਂ। ਅਮਲਾਂ ਦੀ ਲੋੜ, ਝਗੜੇ ਦੀ ਲੋੜ ਨਹੀਂ।
ਜ਼ੋਰ ਸੇ ਬਸ਼ੱਕ ਦੀਨ ਬਦਲਾ ਦੇ ਤੂ। ਆਹਾ ਲਿਖਿਆ 'ਵਿਆ ਕੁਰਾਨ 'ਚ ਵਿਖਾ ਦੇ ਤੂ।
ਐਵੇਂ ਬੇਗੁਨਾਹ ਦੀ ਰੱਤ ਨੂੰ ਨਚੋੜ ਨਹੀਂ। ਅਮਲਾਂ ਦੀ ਲੋੜ, ਝਗੜੇ ਦੀ ਲੋੜ ਨਹੀਂ।
ਸਾਡੇ ਬੇੜੀ ਠੱਗੀਆਂ ਗੰਗੂ ਨੂੰ ਮੁਆਫ਼ ਹੈ। ਰੱਬ ਤੇਰੇ ਨਿਆਵਾਂ ਦੇ ਬਰਖ਼ਲਾਫ਼ ਹੈ।
ਕਿਸ਼ਤੀ ਜ਼ੁਲਮ ਦੀ ਚੜ੍ਹੂਗੀ ਤੋੜ ਨਹੀਂ। ਅਮਲਾਂ ਦੀ ਲੋੜ, ਝਗੜੇ ਦੀ ਲੋੜ ਨਹੀਂ।
ਸਾਨੂੰ ਡਰ ਦਿੰਦੇ ਦੋਜਖਾਂ ਦੀ ਅੱਗ ਦੇ। ਤੁਸੀਂ ਕਿਹੜਾ ਰੱਬ ਦੇ ਭਤੀਜੇ ਲੱਗਦੇ।
ਸਿੱਖਾਂ ਨਾਲ ਵੈਰ ਮੋਮਨਾਂ ਸੇ ਜੋੜ ਨਹੀਂ। ਅਮਲਾਂ ਦੀ ਲੋੜ, ਝਗੜੇ ਦੀ ਲੋੜ ਨਹੀਂ।
ਓਹੋ 'ਬਾਬੂ' ਗੰਦੀ-ਮੰਦੀ ਥਾਂ ਤੇ ਵਰ੍ਹਦਾ। ਤੁਸੀਂ ਰੱਬ ਆਪ ਦੇ ਬਣਾ ਲਿਆ ਘਰ ਦਾ।
ਤੇਰੇ ਪਾਸ ਸਾਡੀਆਂ ਗਲਾਂ ਦਾ ਮੋੜ ਨਹੀਂ। ਅਮਲਾਂ ਦੀ ਲੋੜ, ਝਗੜੇ ਦੀ ਲੋੜ ਨਹੀਂ।

### ॥ ਦੋਹਿਰਾ ॥

ਗੰਗੂ ਖ਼ਾਨ ਬਜੀਦ ਨੂੰ, ਵਧ-ਵਧ ਕਰੇ ਸਲਾਮ।
ਲਿਆ ਤੇ ਪੁੱਤ ਦਸਮੇਸ਼ ਦੇ, ਮੈਨੂੰ ਮਿਲੇ ਅਨਾਮ।

## ਤਰਜ਼-17

ਪਾਵੇ ਟੁੱਟਗੇ ਧਰਮ ਦੇ ਚਾਰੇ, ਆ ਗਿਆ ਘੋਰ ਕਲਜੁਗ ਤਾਂ।
ਗੰਗੂ ਸਭਾ 'ਚ ਵਡਿਆਈਆਂ ਮਾਰੇ, ਕਲ੍ਹ ਮੈਂ ਚਲਾਈਆਂ ਜੁਗਤਾਂ।
ਦੁਸ਼ਮਣ ਦੋ ਪਕੜ ਕੇ ਲਿਆ ਤੇ, ਜਿਨ੍ਹਾਂ ਦੀ ਕਰੋਂ ਤਲਾਸ਼ ਨੂੰ।
ਪੁੱਤ ਗੁਰੂ ਦੇ ਹਜ਼ੂਰ ਫੜਾ ਤੇ, ਚਾਹੀਦਾ ਅਨਾਮ ਦਾਸ ਨੂੰ।
ਨਿੱਤ ਕਰਦੇ ਮਸ਼ਵਰੇ ਏਹੋ, ਗੁਰਾਂ ਅਖ਼ਬਾਰ ਕੱਢਿਆ।
ਪਾਪੀ ਰਾਜ ਦੀ ਹਲਾ ਜੜ ਦੇਹੋ, ਦੇਸ ਨੂੰ ਵਗਾੜ ਛੱਡਿਆ।
ਮੈਂ ਸੈਂ ਫਿਰਦਾ ਕਦੇ ਦਾ ਦਾਅ ਤੇ, ਰਾਮ ਨੇ ਪੁਜਾਤਾ ਆਸ ਨੂੰ।
ਪੁੱਤ ਗੁਰੂ ਦੇ ਹਜ਼ੂਰ ਫੜਾ ਤੇ, ਚਾਹੀਦਾ ਅਨਾਮ ਦਾਸ ਨੂੰ।
ਥੋੜੇ ਹਿੱਲੀਆਂ ਤਖ਼ਤ ਦੀਆਂ ਚੂਲਾਂ, ਅਜੇ ਮਜ਼ਬੂਤ ਕਰ ਲੋ।
ਹੋਣ ਤਿੱਖੀਆਂ ਜੰਮਦੀਆਂ ਸੂਲਾਂ, ਜਿਊਂਦੇ ਨਿਉਂ ਦੇ ਹੇਠ ਧਰ ਲੋ।
ਦੂਰੋਂ ਲਿਆਣ ਕੇ ਤੁਸਾਂ ਦੇ ਵੱਸ ਪਾਤੇ, ਸੁੱਕੇ ਜਾਣ ਦੇਣੇ ਕਾਸ ਨੂੰ?
ਪੁੱਤ ਗੁਰੂ ਦੇ ਹਜ਼ੂਰ ਫੜਾ ਤੇ, ਚਾਹੀਦਾ ਅਨਾਮ ਦਾਸ ਨੂੰ।
ਬੱਚੇ ਸੱਪਾਂ ਦੇ ਮਿੱਤਰ ਨਾ ਬਣਦੇ, ਦੁੱਧ ਪੀ ਡੰਗਣ ਮੁਗ਼ਲੋ।
ਬੜੇ ਹੋ ਕੇ ਸ਼ੀਂਹ ਗੱਜਣ ਵਿਚ ਰਣ ਦੇ, ਹੁਣੇ ਛੋਟੇ-ਛੋਟੇ ਚੁਗਲੋ।
ਮੇਰਾ ਭੁੱਲੋ ਨਾ ਉਮਰ ਗੁਣ ਗਾਤੇ, ਮਾਰਕੇ ਖਪਾ ਦਿਓ ਲਾਸ਼ ਨੂੰ।
ਪੁੱਤ ਗੁਰੂ ਦੇ ਹਜ਼ੂਰ ਫੜਾ ਤੇ, ਚਾਹੀਦਾ ਅਨਾਮ ਦਾਸ ਨੂੰ।
ਨਿੱਤ ਵੈਰੀ ਤੇ ਗਾਹਕ ਨਾ ਮਿਲਦੇ, ਜਿਹੜਾ ਮੌਕਾ ਉੱਕ ਜੇ ਝੂਰੂ।
ਸਾਰੇ ਕੱਢਣੇ ਪੈਣਗੇ ਕਿੱਲ 'ਜੇ, ਚਾਰੇ ਪੁਤ ਪੰਜਮਾਂ ਗੁਰੂ।
ਰੰਗ ਲਗ ਜੂ ਸੀਸ ਜੇ ਲਾਹ ਤੇ, ਰੱਤ ਪੀ ਬੁਝਾ ਲੋ ਪਿਆਸ ਨੂੰ।
ਪੁੱਤ ਗੁਰੂ ਦੇ ਹਜ਼ੂਰ ਫੜਾ ਤੇ, ਚਾਹੀਦਾ ਅਨਾਮ ਦਾਸ ਨੂੰ।
'ਰਜਬਲੀ ਖ਼ਾਂ' ਸੂਤ ਨਾ ਔਣੇ, ਪੁੱਠੀਆਂ ਪੜ੍ਹਾਈਆਂ ਪਾੜ੍ਹਤਾਂ।
ਪੇਚ ਜਾਣਦੇ ਤੁਸਾਂ ਤੋਂ ਚੌਣੇ। ਬੋਲੀ ਜਾਂਦੇ ਕਾੜ-ਕਾੜ ਤਾਂ।
ਦੰਦ ਪੀਸਦੇ ਦਿੱਲੀ ਦੇ ਸ਼ਾਹ ਤੇ, ਵੱਢ-ਵੱਢ ਖਾ ਜੋ ਮਾਸ ਨੂੰ।
ਪੁੱਤ ਗੁਰੂ ਦੇ ਹਜ਼ੂਰ ਫੜਾ ਤੇ, ਚਾਹੀਦਾ ਅਨਾਮ ਦਾਸ ਨੂੰ।

### ॥ ਦੋਹਿਰਾ ॥

ਬੜੇ ਕਠਣ ਦਿਲ ਆਪਕੇ, ਕਾਕੇ ਦੇਣ ਨਜ਼ੀਰ।
ਉਠੇ ਪਾਪ ਦੀ ਲਹਿਰ ਜਾਂ, ਨਾ ਕੋਈ ਗੁਰ ਨਾ ਪੀਰ।

## ਮੁਕੰਦ ਛੰਦ-18

ਕਾਕੇ ਜੀ ਕਹਿਣ ਤੈਂ ਧਰਮ ਹਰਤਾ। ਖਾ ਕੇ ਨੂਣ ਗੁਰਾਂ ਦਾ ਹਰਾਮ ਕਰਤਾ।
ਵਿੱਚੋਂ ਖੋਟੇ ਆਪਦੀ ਜ਼ਬਾਨੋਂ ਚੰਗਿਓ। ਕਿੱਥੋਂ ਅੱਗ ਲੌਣੀ ਸਿੱਖਲੀ ਪਤੰਗਿਓ।
ਲਿਉਣ ਘਰ ਰਥ ਤੇ ਝੜ੍ਹਾ ਕੇ ਜਿਸ ਨੂੰ। ਲੱਤ ਮਾਰ ਡੇਗਤਾ ਜ਼ਿਮੀਂ ਤੇ ਬਿਸ਼ਨੂੰ।
ਲਛਮੀ ਦੀ ਦੁਰਸੀਸ ਤੋਂ ਨਾ ਸੰਗਿਓ। ਕਿੱਥੋਂ ਅੱਗ ਲੌਣੀ ਸਿੱਖਲੀ ਪਤੰਗਿਓ।
ਲੈ ਗਿਆ ਲੱਖ ਮਣ ਦਾ ਕੁਹਾੜਾ ਘਰ ਸੇ। ਛਤਰੀ ਬੰਸ ਨੂੰ ਮੁਕਾਤਾ ਪਰਸੇ।
ਬੜੀ ਲਹੂ ਨਾਲ ਨਾ ਜ਼ਮੀਨ ਰੰਗਿਓ। ਕਿਥੋਂ ਅੱਗ ਲੌਣੀ ਸਿੱਖਲੀ ਪਤੰਗਿਓ।
ਲੰਕਾ ਤਾਂ ਸ਼ਿਵਾਂ ਤੋਂ ਦੰਦਾਂ ਦੀ ਘਸਾਈ ਲੈ। ਰੌਣ ਤੱਕੇ ਰਘਬੀਰ ਦੀ ਲੁਗਾਈ ਲੈ।
ਕੁਟੀਆਂ ਤੋਂ ਪਰ੍ਹੇ ਹੋ ਪਰ੍ਹੇ ਦੀ ਲੰਘਿਓ। ਕਿੱਥੋਂ ਅੱਗ ਲੌਣੀ ਸਿੱਖਲੀ ਪਤੰਗਿਓ।
ਕੀਤਾ ਹਰੀ ਚੰਦ ਤੇ ਜ਼ੁਲਮ ਭਾਰਾ ਸੀ। ਕੰਜਰਾਂ ਦੇ ਵਿਕੀ ਪਟਰਾਣੀ ਤਾਰਾ ਸੀ।
ਸੱਪ ਬਣ ਕੇ ਰੋਹਤਾਸ ਨੂੰ ਨਾ ਡੰਗਿਓ। ਕਿੱਥੋਂ ਅੱਗ ਲੌਣੀ ਸਿੱਖਲੀ ਪਤੰਗਿਓ।
ਤੁਸੀਂ ਪੁੱਠੀ ਜਾਣਦੇ ਬੁਣਨ ਬੁਣਤੀ। ਪਾਂਡਮਾਂ ਸਮੇਤ ਸੀ ਮਚਾਤੀ ਕੁਣਤੀ।
ਰਾਲ ਦਾ ਭਵਨ ਸੜ ਜੂ ਤਲੰਗਿਓ। ਕਿੱਥੋਂ ਅੱਗ ਲੌਣੀ ਸਿੱਖਲੀ ਪਤੰਗਿਓ।
ਘੜੀ ਵਿਚ ਬਣ ਗਿਆ ਪਹਾੜ ਹਾਸੇ ਦਾ। ਯਾਦਵੋ ਸਰਾਫ਼ ਮਾਰੇ ਦਰਵਾਸੇ ਦਾ।
ਗਾਲਣ ਕੁਠਾਲੀ ਨਾ ਬਦੁਆਈ ਸੰਗਿਓ। ਕਿੱਥੋਂ ਅੱਗ ਲੌਣੀ ਸਿੱਖਲੀ ਪਤੰਗਿਓ।
'ਬਾਬੂ ਜੀ' ਚੁਫੇਰਿਓਂ ਅਗਨ ਵਰ੍ਹਦੀ। ਇੱਕ ਤੂ ਸੈਂ ਏਧਰ ਹਮਾਰਾ ਦਰਦੀ।
ਰੀਤ ਨਾ ਡੰਗਣ ਦੀ ਭੁਲੌਂਦੇ ਸੰਗਿਓ। ਕਿੱਥੋਂ ਅੱਗ ਲੌਣੀ ਸਿੱਖਲੀ ਪਤੰਗਿਓ।

## ॥ ਦੋਹਿਰਾ ॥

ਹੋਇਆ ਖ਼ਫ਼ਾ ਬਜੀਦ ਖ਼ਾਂ, ਹੋਗੇ ਚੁੱਪ ਨਦਾਨ।
ਜਿਤਨੇ ਅਫ਼ਸਰ ਹੇਠਲੇ, ਦੂਰੋਂ ਵੱਢ-ਵੱਢ ਖ਼ਾਨ।

## ਮਨੋਹਰ ਭਵਾਨੀ ਛੰਦ-19

ਦਾੜ੍ਹੀ ਮੌਲਵੀ ਦੀ ਬੱਗੀ, ਵਸਮਾਂ ਤੇ ਮਹਿੰਦੀ ਲੱਗੀ, ਕਾਲਾ ਮੂੰਹ ਸਬਜ਼ ਝੱਗੀ।
ਜਿਉਂ ਲੰਗੂਰ ਬਣ ਕਾ, ਤਸਬੀ ਦਾ ਮਾਰੇ ਮਣਕੇ ਤੇ ਮਣਕਾ।
ਜੇਬ ਲੋਕਾਂ ਦੀ ਕਤਰ, ਬਣਿਆ ਬੈਠਾ ਸੀ ਚਤਰ, ਬੋਲੇ ਲਤਰ-ਲਤਰ,
ਜੀਭ ਲੁੱਚੇ ਕਾਜ਼ੀ ਦੀ, ਸੂਬੇ ਨੂੰ ਲਿਹਾਜ਼ ਮਾਰੇ ਗੰਗੂ ਪਾਜ਼ੀ ਦੀ।
ਸੀ ਬਜੀਦ ਪਾਪੀ ਤੇਜ, ਉਹਨੂੰ ਕੀਦ੍ਹੇ ਨਾਲ ਹੇਜ, ਲੱਗੇ ਕੁਰਸੀ ਤੇ ਮੇਜ਼,

ਮੂੜ੍ਹਾ ਡਾਹਿਆ ਚੰਗਾ ਜਿਆ। ਤਿੜਿਆ ਬੈਠਾ ਬਾਮ੍ਹਣ ਟਟੀਰੀ ਟੰਗਾ ਜਿਆ।
ਸੌ-ਸੌ ਕਰੇ ਨੋਕ, ਚੋਕ, ਕੀਤਾ ਪੈਸਿਆਂ ਨੂੰ ਓਕ, ਪਵੇ ਡਰਦੇ ਦੀ ਮੋਕ,
ਸੁੱਚਾ ਨੰਦ ਸਾਜ਼ੀ ਦੀ। ਸੂਬੇ ਨੂੰ ਲਿਹਾਜ ਮਾਰੇ ਗੰਗੂ ਪਾਜ਼ੀ ਦੀ।
ਨਾਜ਼ਮਾਂ ਨੂੰ ਰਹਿਮ ਕੀ ਸੀ, ਚੜ੍ਹਿਆ 'ਵਿਆ ਦਮਾਗ ਟੀਸੀ, ਲਿਆਏ ਕੌਰਾਂ ਨੂੰ ਘੜੀਸੀ,
ਸੋਲਜ਼ਰ ਡੁੱਬੇ ਜੇ। ਹੋਰੂ ਬੋਲਣ ਅਰਜੀ, ਨਵੀਸ ਕੁਬੇ ਜੇ।
ਬੂਥੀ ਡਿਪਟੀ ਦੀ ਸੁਜੀ,ਚਪੜਾਸੀ ਹੁਜੋ-ਹੁਜੀ,ਗਲ ਕਾਨੂੰਗੋ ਵੀ ਗੁਝੀ ਕਰਦਾ ਨਰਾਜ਼ੀ
ਦੀ। ਸੂਬੇ ਨੂੰ ਲਿਹਾਜ ਮਾਰੇ ਗੰਗੂ ਪਾਜ਼ੀ ਦੀ।
ਕਰੇ ਸ਼ਿਸਨ ਫਰੇਬ,ਥਿਆਗੇ ਲੂੰਬੜੀ ਨੂੰ ਸੇਬ,ਬੀਂਬੜ ਮਿਸਲ ਖ਼ਾਂ ਦੀ ਜੇਬ੍ਹ,ਭਾਨ ਨਾਲ
ਬੁੱਕੀ 'ਵੀ। ਬੈਠਾ ਪੀਵੇ ਗੁਰੜ-ਗੁਰੜ ਹੁੱਕੀ ਵੀ।
ਘੂਰੇ ਨੈਬ ਕੋਰਟ ਕੱਬਾ,ਕੋਲੇ ਕਾਗਜਾਂ ਦਾ ਥੱਬਾ,ਝੱਲੀ ਜਾਂਵਦੀ ਨਾ ਤਬਾ, ਮੁਣਸੀ ਬਲਾ
ਜ੍ਹੀ ਦੀ। ਸੂਬੇ ਨੂੰ ਲਿਹਾਜ ਮਾਰੇ ਗੰਗੂ ਪਾਜ਼ੀ ਦੀ।
ਖੜ੍ਹਾ ਚੌਕੀਦਾਰ ਭੌਂਕੇ,ਵੇਖੇ ਸੁਪਰਡੈਂਟ ਮੌਕੇ, ਐਂਵੇਂ ਛਾਵੇਂ ਖੜਾ ਹੌਂਕੇ,ਠਾਣੇਦਾਰ ਢਿੱਡਲ
ਜਿਆ। ਅੱਖਾਂ ਮੀਚੀਂ ਬੈਠਾ ਸੀ ਕੰਪੋਡਰ ਗਿੱਡਲ ਜਿਆ।
ਤਿੰਨ ਚਿੱਬੇ ਜੇ ਮਸੱਦੀ,ਦੇਣ ਮਾਰਨੇ ਦੀ ਤੱਦੀ,ਗਲ ਕਿਸੇ ਨਾ ਓਲੱਦੀ, ਹਾਰ ਆਗੀ
ਬਾਜੀ ਦੀ। ਸੂਬੇ ਨੂੰ ਲਿਹਾਜ ਮਾਰੇ ਗੰਗੂ ਪਾਜ਼ੀ ਦੀ।
ਹੋ ਗਿਆ ਮਾਲਕ ਨਰਾਜ, ਹੈ ਨਾ ਘਟੀ ਦਾ ਅਲਾਜ,
ਡੋਲੇ ਗੁਰੂ ਕਾ ਜਹਾਜ਼,ਦਿਨ ਮਾੜੇ ਆਏ ਵੇ। ਹਰਨ ਫੜਣ ਨੂੰ ਕੜਕੇ ਲਾਏ ਵੇ।
'ਬਾਬੂ' ਕੋਟਲੇ ਦੇ ਖ਼ਾਨ, ਹਾਂ ਦਾ ਨਾਰ੍ਹਾ ਮਾਰ ਜਾਣ,
ਕਿਵੇਂ ਉਚਰੇ ਜਬਾਨ,ਸ਼ੇਰ ਖ਼ਾਨ ਗ਼ਾਜ਼ੀ ਦੀ।ਸੂਬੇ ਨੂੰ ਲਿਹਾਜ਼ ਮਾਰੇ ਗੰਗੂ ਪਾਜ਼ੀ ਦੀ।

### ॥ ਦੋਹਰੇ ॥

ਕਰਦੇ ਹਰਖ ਮਲੇਰੀਏ, ਮੁਸ਼ਕਲ ਹੋ ਗਿਆ ਬੈਹਣ।
ਅਜੇ ਜਗਤ ਵਿਚ ਵਿਰਲੀਆਂ, ਧਰਮ ਮੂਰਤਾਂ ਹੈਨ।
ਖ਼ਾਨ ਬਹਾਦਰ ਕੋਟਲਿਓਂ, ਕਰਦੇ ਮਿੰਨਤ ਸਮਾਜ।
ਕਿਉਂ ਬੰਨ੍ਹ ਲਿਆ ਲੱਕ ਪਾਪ ਤੇ, ਬੁਰਾ ਜ਼ੁਲਮ ਦਾ ਰਾਜ।

## ਮੁਕੰਦ ਛੰਦ-20

ਸੂਬੇ ਦੀ ਸਰ੍ਹਿੰਦ 'ਚ ਕਚਹਿਰੀ ਲੱਗੀ 'ਵੀ। ਜ਼ੁਲਮਾਂ ਦੀ ਅੱਗ ਸੀ ਚੁਫੇਰੇ ਮੱਗੀ ਵੀ।
ਮਾੜਾ-ਧੀੜਾ ਰੋਕ ਸਕੇ ਨਾ ਕਸਾਬਾਂ ਨੂੰ। ਤਰਸ ਆ ਗਿਆ ਕੋਟਲੇ ਦਿਆਂ ਨਵਾਬਾਂ ਨੂੰ।
ਮੱਲਾਂ ਵਾਂਗੂ ਉੱਠਪੇ ਲੱਗਾਕੇ ਥਾਪੀ ਨੂੰ। ਹਿੱਕ ਕੱਢ ਆਖਦੇ ਬਜੀਦ ਪਾਪੀ ਨੂੰ।
ਫੇਰ ਖਾਨ ਕਰੇ ਕਰੜਿਆਂ ਜਵਾਬਾਂ ਨੂੰ। ਤਰਸ ਆ ਗਿਆ ਕੋਟਲੇ ਦਿਆਂ ਨਵਾਬਾਂ ਨੂੰ।

ਦੱਸ ਏਨ੍ਹਾਂ ਤੇਰਾ ਕੀ ਚੁਰਾਇਆ-ਚੱਕਿਆ। ਕਰੇਂ ਕੀ ਹਕੂਮਤ ਨਸ਼ੇ ਦਾ ਡੱਕਿਆ।
ਲੱਗਗੇ ਪਟਣ ਫੁੱਟਦੀਆਂ ਦਾਬਾਂ ਨੂੰ। ਤਰਸ ਆ ਗਿਆ ਕੋਟਲੇ ਦਿਆਂ ਨਵਾਬਾਂ ਨੂੰ।
ਪੈਰੀਂ ਪੈ ਜਾ ਮਾਤਾ ਦੇ ਅਸੀਸ ਤਾਰ ਦੇ। ਛਾਤੀ ਨਾਲ ਲਾ ਕੇ ਬੱਚਿਆਂ ਨੂੰ ਪਿਆਰ ਦੇ।
ਪਿਛਾਂਹ ਮੋੜ ਦੇ ਕੇ ਹੂਰਿਆਂ ਖ਼ਿਤਾਬਾਂ ਨੂੰ। ਤਰਸ ਆ ਗਿਆ ਕੋਟਲੇ ਦਿਆਂ ਨਵਾਬਾਂ ਨੂੰ
ਸੁੱਚੇ ਖ਼ਾਨਦਾਨ ਦੇ ਬੁਲੰਦ ਸ਼ਾਨ ਦੇ। ਖ਼ੁਸ਼ਬੂ ਜਹਾਨ ਵਿਚ ਖਿੰਡ ਜਾਣ ਦੇ।
ਅਜੇ ਤੋੜਨਾ ਕੀ ਟਹਿਕਦਿਆਂ ਗੁਲਾਬਾਂ ਨੂੰ।
ਤਰਸ ਆ ਗਿਆ ਕੋਟਲੇ ਦਿਆਂ ਨਵਾਬਾਂ ਨੂੰ।
ਸੋਹਣੇ ਮੱਥੇ ਨਾਲ ਨਾ ਕਿਸੇ ਦੇ ਰਲ ਦੇ। ਕਮਰੇ 'ਚ ਜਾਣੀਂ ਦੋ ਚਰਾਗ ਜਲਦੇ।
ਲੱਗ ਜੂ ਗਰ੍ਹੈਣ ਚਮਕਦਿਆਂ ਮਤ੍ਹਾਬਾਂ ਨੂੰ। ਤਰਸ ਆ ਗਿਆ ਕੋਟਲੇ ਦਿਆਂ ਨਵਾਬਾਂ ਨੂੰ।
ਬੱਚਿਆਂ ਨੂੰ ਮਾਰੇ ਸਰਕਾਰ ਕੋਈ ਨਾ। ਪਾਪੀਆਂ ਨੂੰ ਮਿਲੇ ਦਰਗਾਹ 'ਚ ਢੋਈ ਨਾ।
ਪੜ੍ਹ ਵੇਖ ਲੈ ਹਦੀਸ ਦੀਆਂ ਕਤਾਬਾਂ ਨੂੰ, ਤਰਸ ਆ ਗਿਆ ਕੋਟਲੇ ਦਿਆਂ ਨਵਾਬਾਂ ਨੂੰ।
ਸਵਾ ਨੇਜ਼ੇ ਉਤੇ ਸੂਰਜ ਖੜ੍ਹੋ ਜੂਗਾ। ਫ਼ਰਸ਼ ਤੰਦੂਰ ਜਿਉਂ ਗਰਮ ਹੋ ਜੂਗਾ।
ਓਦੋਂ ਔਖਾ ਹੋਜੂ ਝੱਲਣਾਂ ਅਜ਼ਾਬਾਂ ਨੂੰ। ਤਰਸ ਆ ਗਿਆ ਕੋਟਲੇ ਦਿਆਂ ਨਵਾਬਾਂ ਨੂੰ।
ਅੱਗ ਦੇ ਸੰਗਲ 'ਚ ਨਰੜ ਬੱਧੇ ਜਾਂ। ਦੇਵਾਂਗਾ ਜਵਾਬ ਕੀ ਖ਼ੁਦਾ ਦੇ ਸੱਦੇ ਜਾਂ।
'ਰਜਬਲੀ' ਦੇਣਾ ਪੈ ਜੂਗਾ ਹਿਸਾਬਾਂ ਨੂੰ, ਤਰਸ ਆ ਗਿਆ ਕੋਟਲੇ ਦਿਆਂ ਨਵਾਬਾਂ ਨੂੰ।

॥ ਦੋਹਿਰਾ ॥

ਹਿੰਦੂ ਦੇ ਦੁਸ਼ਮਣ ਨਹੀਂ, ਨਾ ਮੋਮਨ ਸੇ ਪਿਆਰ।
ਕੁੱਲ ਦੀ ਮੰਗਦੇ ਖ਼ੈਰ ਜੀ, ਸਾਂਝਾ ਕਰ ਪਰਚਾਰ।

## ਮੁਕੰਦ ਛੰਦ-21

ਸ਼ੇਰ ਖ਼ਾਨ ਸੂਬੇ ਨੂੰ ਸਣੌਂਦਾ ਸਿੱਧੀਆਂ। ਪਾਕ ਰੂਹਾਂ ਜਾਣ ਨਾ ਕਿਸੇ ਤੋਂ ਮਿੱਧੀਆਂ।
ਜਪ ਨਾਮ ਜਗ ਦੇ ਮਕਾਤਾ ਲਾਂਝੇ ਨੂੰ। ਕਰਦੇ ਗੁਰੂ ਜੀ ਪਰਚਾਰ ਸਾਂਝੇ ਨੂੰ।
ਦਿਲਾਂ ਉਤੋਂ ਚੱਕ ਤੇ ਵਛੌਣੇ ਦੂਜ ਦੇ। ਇਕ ਨੂੰ ਮੰਨਣ, ਨਾ ਪੱਥਰ ਪੂਜਦੇ।
ਸੰਬਰਿਆ ਜ਼ੁਲਮ ਲਾ ਧਰਮ ਮਾਂਜੇ ਨੂੰ। ਕਰਦੇ ਗੁਰੂ ਜੀ ਪਰਚਾਰ ਸਾਂਝੇ ਨੂੰ।
ਮੈਂ ਸੁਣਾਵਾਂ ਸੁਣੇ ਰੱਬ ਦੀ ਕਚਹਿਰੀ ਜੀ। ਮੋਮਨਾਂ ਸੇ ਪਿਆਰ ਨਾ ਹਿੰਦੂ ਦੇ ਵੈਰੀ ਜੀ।
ਦਬਦੇ ਜ਼ੀਮਨ ਨਾ ਕਿਸੇ ਦੇ ਥਾਂਜੇ ਨੂੰ। ਕਰਦੇ ਗੁਰੂ ਜੀ ਪਰਚਾਰ ਸਾਂਝੇ ਨੂੰ।
ਜ਼ੋਰ ਲਾਲਿਆ ਚੜ੍ਹੇ ਨਾ ਅੜਿੱਕੇ ਲੋਭ ਦੇ। ਡੁੱਬਦਿਆਂ ਨੂੰ ਤਾਰੇ ਨਾ ਤਰਿਆਂ ਨੂੰ ਡੋਬਦੇ
ਦੇਣਗੇ ਵਗਣ ਨਾ ਹੰਕਾਰੇ ਝਾਂਜੇ ਨੂੰ। ਕਰਦੇ ਗੁਰੂ ਜੀ ਪਰਚਾਰ ਸਾਂਝੇ ਨੂੰ।
ਝੂਠੇ ਢਹਿਗੇ ਰੱਬ ਨੇ ਸੱਚ ਨੂੰ ਢਹਿਣ ਤੇ। ਦਸਮੇਸ਼ ਤੁਰੇ ਸਟਰੇਟ ਲੈਣ ਤੇ।
ਅਦਲੀ ਨੇ ਹੀਰ ਜਿਉਂ ਫੜਾਤੀ ਰਾਂਝੇ ਨੂੰ। ਕਰਦੇ ਗੁਰੂ ਜੀ ਪਰਚਾਰ ਸਾਂਝੇ ਨੂੰ।

ਪਿਉਂਦੇ ਵਿਚ ਪਾਣੀ ਦੇ ਪਤਾਸੇ ਖੋਰ ਦੇ। ਗੱਡੇ ਤਾਂ ਮਜੂਦ 'ਚ ਭਰ ਗਏ ਜ਼ੋਰ ਦੇ।
ਰਖਲੇ ਸੰਭਾਲ ਕੱਕਿਆਂ ਦੇ ਪਾਂਜੇ ਨੂੰ। ਕਰਦੇ ਗੁਰੂ ਜੀ ਪਰਚਾਰ ਸਾਂਝੇ ਨੂੰ।
ਸਿੰਘਾਂ ਵਿਚ ਜੋਸ਼ ਭਰੇ ਦਾ ਹਸਾਬ ਲਾ। ਇਕ ਕਰੇ ਸਵਾ ਲੱਖ ਦਾ ਮੁਕਾਬਲਾ।
ਪਿੱਛੇ ਸਿੰਘ ਲਾਕੇ ਬਦਲੌਂਦੇ ਨਾਂ ਜੇ ਨੂੰ। ਕਰਦੇ ਗੁਰੂ ਜੀ ਪਰਚਾਰ ਸਾਂਝੇ ਨੂੰ।
ਤੂ ਜੇ ਲਾਤੀ ਓਹਦਿਆਂ ਬੱਚਿਆਂ ਦੇ ਫੁੱਲ ਦੀ। ਤੇਰੇ ਤੇ ਵਿਖਾ ਦੂੰਗਾ ਅੰਧੇਰੀ ਝੁੱਲਦੀ।
'ਬਾਬੂ' ਸਿੱਧਾ ਕਰ ਦੂ ਬਜੀਦ ਖ਼ਾਂ ਜੇ ਨੂੰ। ਕਰਦੇ ਗੁਰੂ ਜੀ ਪਰਚਾਰ ਸਾਂਝੇ ਨੂੰ।

## ॥ ਦੋਹਿਰਾ ॥

ਬਿਆਨ ਲੈਂਦਿਆਂ-ਲੈਂਦਿਆਂ, ਵੱਜੇ ਸ਼ਾਮ ਦੇ ਛੀ ਕੁ।
ਕਲ੍ਹ ਨੂੰ ਹੋਣਾ ਫ਼ੈਸਲਾ, ਪਾਤੀ ਫੇਰ ਤਰੀਕ।

## ਡੂਡਾ ਛੰਦ-22

ਸ਼ੇਰ ਖ਼ਾਨ ਹੋਰਾਂ ਨੂੰ ਮਿਲਣ ਝਿੜਕਾਂ, ਜੋ ਅੰਦਰ ਕਚਹਿਰੀ ਦੇ।
ਲੋਹੇ ਦੀ ਮਧਾਣੀ ਸੇ ਬਣਾ ਕੇ ਰਿੜਕਾਂ, ਬੱਚੇ ਥਿਆਗੇ ਵੈਰੀ ਦੇ।
ਬੋਲਦੇ ਪਠਾਣ ਮੂੰਹੋਂ ਬਾਤ ਥੋੜ੍ਹੀ ਨੂੰ, ਹੈ ਦਲੀਲ ਢਾ ਦਿੱਤੀ।
ਮੋੜਤਾ ਪਛਾੜੀ ਹੰਨਸਾਂ ਦੀ ਜੋੜੀ ਨੂੰ, ਤੇ ਤਰੀਕ ਪਾ ਦਿੱਤੀ।
ਖ਼ਾਨ ਸੀ ਮਲੇਰ ਕੋਟਲਿਓਂ ਬਰਾਬਰ ਦੇ, ਕਿਸੇ ਨਾ ਮੰਨੀ ਉਹਨਾਂ ਦੀ।
ਸਗੋਂ ਸੁਣ ਕੇ ਬਜੀਦ ਹੋਰੀਂ ਘਾਬਰਦੇ, ਸੀ ਖੁੰਬ ਠੱਪੀ ਦੋਨਾਂ ਦੀ।
ਦੁੱਧ ਦੇ ਗਿਲਾਸ ਪਿਊਂਦੇ ਗੰਗੂ ਕੋੜ੍ਹੀ ਨੂੰ, ਤੇ ਮਠਿਆਈ ਲਿਆ ਦਿੱਤੀ।
ਮੋੜਤਾ ਪਛਾੜੀ ਹੰਨਸਾਂ ਦੀ ਜੋੜੀ ਨੂੰ, ਤੇ ਤਰੀਕ ਪਾ ਦਿੱਤੀ।
ਥਾਪੀਆਂ ਮਿਲਣ ਬਿੱਪ ਦਗ਼ੇਬਾਜ਼ ਨੂੰ, ਫੜਾਤੇ ਸਿੰਘ ਕੈਕੁ ਤੂ।
ਬਾਦਸ਼ਾਹ ਨੂੰ ਕਹਿ ਦੁਆ ਦਿਆਂ ਅੱਧੇ ਰਾਜ ਨੂੰ, ਹੈਂ ਅਨਾਮ ਲੈਕ ਤੂ।
ਡੋਬਤਾ ਗੋਬਿੰਦ ਸਿਊਂ ਦੀ ਬੇੜੀ ਰੋੜ੍ਹੀ ਨੂੰ, ਆਸ ਜੀ ਪੁਜਾ ਦਿੱਤੀ।
ਮੋੜਤਾ ਪਛਾੜੀ ਹੰਨਸਾਂ ਦੀ ਜੋੜੀ ਨੂੰ, ਤੇ ਤਰੀਕ ਪਾ ਦਿੱਤੀ।
ਹਾਂ 'ਚ ਹਾਂ ਮਲੌਣ ਵਾਲਿਆਂ ਦੀ ਪੁੱਗਣੀ, ਜੋ ਖ਼ੁਸ਼ ਹੈ ਗ਼ੁਲਾਮੀ ਤੇ।
ਕਰਤੀ ਦਵਾਨ ਦੀ ਜਗੀਰ ਦੁੱਗਣੀ। ਜੋ ਏਸ ਨੇਕ ਨਾਮੀ ਤੇ।
ਰੱਬ ਸੱਚਾ ਪੱਟਦੇ ਸੁੱਚੇ ਦੀ ਮੋੜ੍ਹੀ ਨੂੰ, ਹੈ ਪੁੱਠੀ ਸਲਾਹ ਦਿੱਤੀ।
ਮੋੜਤਾ ਪਛਾੜੀ ਹੰਨਸਾਂ ਦੀ ਜੋੜੀ ਨੂੰ, ਤੇ ਤਰੀਕ ਪਾ ਦਿੱਤੀ।
ਨੀਵੀਂ ਪਾਗੇ ਸੀ ਪਠਾਣ ਸੂਬੇ ਝਾਕੇ ਤੋਂ, ਜੋ ਪੁੱਜੇ ਜ਼ੋਰਾਵਰ ਦੀ।
ਕਹਿੰਦਾ ਕੰਨੋਂ ਫੜ ਕੱਢ ਦੂ ਇਲਾਕੇ ਤੋਂ, ਜੋ ਸਿੰਘਾਂ ਦਾ ਦਰਦੀ।
ਵੱਸ ਚੱਲੇ ਗੁਰਾਂ ਦੀ ਵਕਾਦੂ ਗੋਹੜੀ ਨੂੰ, ਐਤਨੀ ਸੁਣਾ ਦਿੱਤੀ।

>

ਮੋੜਤਾ ਪਛਾੜੀ ਹੰਨਸਾਂ ਦੀ ਜੋੜੀ ਨੂੰ, ਤੇ ਤਰੀਕ ਪਾ ਦਿੱਤੀ।
ਨੇਤਰਾਂ 'ਚ ਡਿਗਣ ਚੰਗਿਆੜੇ ਝੜਕੇ, ਬਜੀਦ ਖ਼ਾਂ ਕਰੋਧੀ ਦੇ।
ਇਕ ਰਾਤ ਹੋਰ ਖੇਡ ਲੈਣ ਲੜਕੇ, ਵਿੱਚ ਮਾਂ ਦੀ ਗੋਦੀ ਦੇ।
'ਰਜਬਲੀ' ਕੱਲ੍ਹ ਕਢਾਂਗੇ ਮਰੋੜੀ ਨੂੰ, ਜੀ ਕਲਮ ਵਾਹ ਦਿੱਤੀ।
ਮੋੜਤਾ ਪਛਾੜੀ ਹੰਨਸਾਂ ਦੀ ਜੋੜੀ ਨੂੰ, ਤੇ ਤਰੀਕ ਪਾ ਦਿੱਤੀ।

### ॥ ਦੋਹਿਰਾ॥

ਸੱਜਾ ਹੱਥ ਬਜੀਦ ਦਾ, ਸੁੱਚਾ ਨੰਦ ਦਵਾਨ।
ਮੋਮਨ ਬਣਿਆ ਮਹਾਜਨੋਂ, ਸੁਣੋ ਬਾਤ ਲਾ ਧਿਆਨ।

## ਦੋ ਭਾਗ ਛੰਦ-23

ਸੁਣੋ ਅੱਗੇ ਹਾਲ ਸੁੱਚਾ ਨੰਦ ਦੁਆਨ ਦਾ। ਜਿਹੜਾ ਵਾਲ ਮੁੱਛ ਦਾ ਬਜਿਦ ਖ਼ਾਨ ਦਾ।
ਕਹੇ 'ਵੇ ਬਜੀਦ ਦੇ ਵਟਾ ਲਿਆ ਦੀਨ ਸੀ। ਖੱਤਰੀ ਤੋਂ ਹੋ ਗਿਆ ਮੁਸਲਮਾਨ ਸੀ।
ਉਹਨੀਂ ਦਿਨੀ ਤਾਂ ਵੀ ਉਸਦੀ ਸੀ ਪੁੱਗਦੀ। ਤੋਲਿਓਂ ਸੇਰ ਭਰੀ ਜੇ ਬਣਾ ਦੇ ਰੁੱਗਦੀ।
ਆਖਦਾ ਬਜੀਦ ਸਮਝਾ ਲੈ ਨਿੱਕਿਆਂ ਨੂੰ। ਨਹੀਂ ਮਾਰ ਜਾਨ ਤੋਂ ਮੁਕਾਦੂ ਟਿੱਕਿਆਂ ਨੂੰ।
ਅੱਡੋ-ਅੱਡੀ ਸੁੱਚੇ ਨੇ ਨਿਆਣੇ ਤਾੜ ਲੇ। ਆਪੇ ਮੰਨ ਜਾਣਗੇ ਬਿਆਨ ਪਾੜ ਲੇ।
ਕੌਰ ਕਹਿੰਦੇ ਮਾਰ ਨਾ ਵਡਿਆਈ ਸੱਖਣੀ। ਅਸੀਂ ਦੋਹਾਂ ਵੀਰਾਂ ਨੇ ਸਿੱਖਾਂ ਦੀ ਰੱਖਣੀ।
ਸਾਡੇ ਕੰਮ ਤੁਸਾਂ ਦੇ ਵਿਆਹ ਤੇ ਰਾਜ ਨਾ। ਪਿਤਾ ਦਸਮੇਸ਼ ਨੂੰ ਲਗੌਣੀ ਲਾਜ ਨਾ।
ਕੂੜ ਮਾਰੋਂ ਪੂਤਲਾ ਬਣਾ ਕੇ ਪਾਪ ਦਾ। ਕੁੱਲ ਨੂੰ ਪਿਆਰਾ ਹੁੰਦਾ ਦੀਨ ਆਪ ਦਾ।
ਤੂ ਤਾਂ ਡੁੱਬ ਚਲਿਆ ਧਰਮ ਹਰਕੇ। ਸਾਡਾ ਵੀ ਗੁਮਾਵੇਂ ਪੈਸੇ ਲੈਣੇ ਕਰਕੇ।
ਅੱਗੇ ਗੰਗੂ ਬਿੱਪ ਕੀਤੀਆਂ ਬਥੇਰੀਆਂ। ਤੂ ਵੀ ਜ਼ੋਰ ਲਾ ਲੈ ਜੇ ਪੁੱਜਣ ਤੇਰੀਆਂ।
ਲਾਰੇ ਨਾ ਲਗਾ ਕੀ ਫ਼ੈਦਾ ਵਿੰਗ ਟੇਢ ਦਾ। ਸਾਫ ਗੱਲ ਕਰ ਕਿਉਂ ਚਲਾਕੀ ਖੇਡਦਾ।
ਕਰੇਂ ਉਸਤਾਦੀ ਉਸਤਾਦਾ ਭਾਰੀਆਂ। ਕਰੀ ਚਲ ਹੱਥ ਫੇਰੀਆਂ ਮਦਾਰੀਆਂ।
ਬੱਧਾ ਲੱਕ ਪਾਪ ਤੇ ਧਰਮ ਨੱਸ ਗਿਆ। ਤੈਨੂੰ ਜੋ ਪੜ੍ਹੌਣ ਵਾਲਾ ਸਾਨੂੰ ਦੱਸ ਗਿਆ।
ਬਚਦੇ ਨਾ ਦੀਦੇ ਜ਼ੁਲਮ ਤੂਫ਼ਾਨ ਤੋਂ। ਫੈਸਲੇ ਕਰੌਣੇ ਸੱਚੇ ਭਗਵਾਨ ਤੋਂ।
ਉਤੋਂ ਮਾਰੇ ਮਿੱਠੀਆਂ ਦਿਲਾਂ ਤੋਂ ਖੋਟਿਆ। ਚੰਦ ਰੋਜ਼ ਝੂਠੇ ਚਮਕਾਰੇ ਗੋਟਿਆ।
'ਰਜਬਲੀ' ਕਰਨੀ ਪਿਆਰੀ ਜਾਨ ਨਾ। ਜ਼ੋਰ ਲਾ ਲੋ ਬਣਨਾ ਮੁਸਲਮਾਨ ਨਾ।

### ॥ ਦੋਹਿਰਾ ॥

ਬੋਲਣ ਜੋਗਾ ਨਾ ਰਿਹਾ, ਸੁੱਚਾ ਨੰਦ ਦਵਾਨ।
ਜਾ ਕੇ ਕਹੇ ਬਜੀਦ ਨੂੰ, ਉਲਟੇ-ਉਲਟੇ ਜਾਣ।

## ਦੋ-ਭਾਗ ਛੰਦ-24

ਆਖਦਾ ਦਵਾਨ ਇਹਨੀ ਜ਼ਿੱਦ ਛੱਡ ਦੇ। ਕੋਈ ਕਹਿ ਕੇ ਵੇਖ ਲੋ ਸਿੱਧੀ ਨਾ ਵੱਢਦੇ।
ਮਿੱਠੇ ਪੋਚੇ ਮਾਰੇਂ ਆਏ 'ਵੇ ਪਰੌਣੇ ਨ੍ਹੀਂ। ਜ਼ਿੱਦ ਖ਼ੋਰ ਇਹ ਦੁਲਾਰੇ ਜ਼ਿਦੋਂ ਦੁਲਾਰੇ ਭੌਣੇ ਨਹੀਂ।
ਦੇਖਣੇ ਨੂੰ ਬਾਦਸ਼ਾਹ ਨਿਆਣੇ ਦਿਸਦੇ। ਉਡਣੇ ਸਪੋਲੀਏ ਭਰੇ 'ਵੇ ਵਿਸ ਦੇ।
ਪੱਤਣਾਂ ਦੇ ਤਾਰੂ ਇਹ ਸੁਖਾਲੇ ਫੌਣੇ ਨ੍ਹੀ। ਜ਼ਿੱਦ ਤੋਂ ਜ਼ਿਦ-ਖ਼ੋਰ ਜੇ ਦੁਲਾਰੇ ਭੌਣੇ ਨ੍ਹੀਂ।
ਨਾਲ ਖਾਂਦੇ ਪੌਂਦੇ ਆਪਣੇ ਨਾ ਥਿੱਗੜੇ। ਇਹ ਨਾ ਸੂਤ ਔਣੇ ਪੌਤੜਿਆਂ ਦੇ ਵਿਗੜੇ।
ਲਾ ਕਛਹਿਰੇ ਇਨ੍ਹਾਂ ਦੇ ਗਰਾਰੇ ਪੌਣੇ ਨ੍ਹੀ। ਜ਼ਿਦ ਤੋਂ ਜ਼ਿਦ-ਖ਼ੋਰ ਜੇ ਦੁਲਾਰੇ ਭੌਣੇ ਨੀਂ।
ਜਿੰਨੇ ਉਤੇ ਓਨੇ ਧਰਤੀ ਦੇ ਵਿਚ ਜੀ। ਜਾਣਦੇ ਔਰੰਗਜੇਬ ਨੂੰ ਵੀ ਟਿੱਚ ਜੀ।
ਉੱਸਰੇ ਵੇ ਸਿੱਖੀ ਦੇ ਮਹਿਲ ਢੌਣੇ ਨ੍ਹੀ। ਜ਼ਿਦ ਤੋਂ ਜ਼ਿਦ-ਖ਼ੋਰ ਜੇ ਦੁਲਾਰੇ ਭੌਣੇ ਨੀਂ।
ਥੋੜ੍ਹੇ ਕਹੇ ਤੋਂ ਮੰਨਣ ਵਾਲੀ ਕੌਮ ਨ੍ਹੀ। ਸਿੱਖੀ ਦੇ ਅਸੂਲ ਮੇਂ ਕੱਟੀ ਦੇ ਰੋਮ ਨ੍ਹੀਂ।
ਜ਼ੋਰ ਲਾ ਲੋ ਕੇਸ ਇਨ੍ਹਾਂ ਨੇ ਮਨੌਣੇ ਨ੍ਹੀ। ਜ਼ਿਦ ਤੋਂ ਜ਼ਿਦ-ਖ਼ੋਰ ਜੇ ਦੁਲਾਰੇ ਭੌਣੇ ਨ੍ਹੀਂ।
ਕਦੇ ਸਿੰਘ ਹੱਥੋਂ ਨਾ ਉਤਾਰੇ ਕੜੇ ਨੂੰ। ਭਵੇਂ ਨਾਲ ਤੋਪ ਦੇ ਉਡਾ ਦਿਓ ਖੜ੍ਹੇ ਨੂੰ।
ਸੀਸ ਦਿੱਤੇ ਬਿਨਾ ਕਿਰਪਾਨ ਲੌਣ੍ਹੇ ਨ੍ਹੀ। ਜ਼ਿਦ ਤੋਂ ਜ਼ਿਦ-ਖ਼ੋਰ ਜੇ ਦੁਲਾਰੇ ਭੌਣੇ ਨ੍ਹੀਂ।
ਜਿਉਂ-ਜਿਉਂ ਦੁੱਖ ਮਿਲਣੇ ਪਿਊਂਦ ਚੜਨੀ। 'ਰਜਬਲੀ' ਏਨ੍ਹਾਂ ਨਾ ਨਮਾਜ ਪੜ੍ਹਨੀ।
ਕਦੇ ਸੂਤ ਬਿਨਾ ਤਲਵਾਰੋਂ ਔਣੇ ਨ੍ਹੀ। ਜ਼ਿਦ ਤੋਂ ਜ਼ਿਦ-ਖ਼ੋਰ ਜੇ ਦੁਲਾਰੇ ਭੌਣੇ ਨ੍ਹੀਂ।

### ॥ ਦੋਹਿਰਾ ॥

ਕਹੇ ਬੁਲਾਕੇ ਖ਼ਾਨ ਜੀ, ਫੇਰ ਤੀਸਰੇ ਰੋਜ਼।
ਕਿਉਂ ਨਾ ਦੀਨ ਕਬੂਲਦੇ, ਪਿਆ ਕੁਫ਼ਰ ਦਾ ਬੋਝ।

## ਡੂਡਾ ਛੰਦ-25

ਕਰਦੇ ਨਾ ਦੀਨ ਮਨਜ਼ੂਰ ਕਾਕੇ ਜੀ, ਸੀ ਸਮਝੌਦੇ ਥੱਕ ਗੇ।
ਖ਼ਾਂ ਬਜੀਦ ਕੌੜ ਢਾਂਡੀ ਵਾਂਗੂ ਝਾਕੇ ਜੀ, ਦੜੇ ਦਵਾਨ ਅੱਕ ਗੇ।
ਟਾਂ-ਟਾਂ ਬੋਲੀ ਬੋਲੀ ਜਾਂਦੇ ਵੇਖਕੇ ਹੈਰਾਨ ਮੈਂ, ਜੀ ਵਿਚ ਦਰਬਾਰ ਦੇ।
ਕਲਮਾਂ ਪੜ੍ਹਾ ਕਰੂ ਮੁਸਲਮਾਨ ਮੈਂ, ਜੋ ਨਾਲ ਤਲਵਾਰ ਦੇ।
ਦੀਨਾ ਵਿਚੋਂ ਜਿਹੜਾ ਅਸਲਾਮ ਦੀਨ ਜੀ, ਖ਼ੁਦਾ ਨੂੰ ਪਿਆਰ ਦੀਨਾਂ ਸੇ।
ਕਹੇ ਲੱਗ ਹੋ ਜਿਓ ਮੁਸਲਮਾਨ ਜੀ, ਕਹਿ ਕਲਮਾਂ ਯਕੀਨਾਂ ਸੇ।
ਸਖ਼ਤੀ ਨਾ ਕਰਾਂ ਜਾਣ ਕੇ ਨਦਾਨ ਮੈਂ, ਬੁਲਾਵਾਂ ਨਾਲ ਪਿਆਰ ਦੇ।
ਕਲਮਾਂ ਪੜ੍ਹਾ ਕਰੂ ਮੁਸਲਮਾਨ ਮੈਂ, ਜੋ ਨਾਲ ਤਲਵਾਰ ਦੇ।
ਆਤੀ ਉਰਸੂਲ ਕਿਹਾ ਸੱਚ ਰੱਬ ਨੇ, ਜੀ ਵਿਚ ਫ਼ੁਕਰਾਨ ਦੇ।

ਪੈ ਕੇ ਟੇਢੀ ਡੰਡੀਏਂ ਚੜਨ ਲਭਨੇ, ਤੇ ਨਾ ਕਹਿਣ ਮਾਣ ਦੇ।
ਨਬੀ ਜੀ ਬੁਲਾਏ ਸੱਤਮੇ ਸਮਾਨ ਮੈਂ, ਜੋ ਵਾਸਤੇ ਦੀਦਾਰ ਦੇ।
ਕਲਮਾਂ ਪੜ੍ਹਾ ਕਰੂ ਮੁਸਲਮਾਨ ਮੈਂ, ਜੋ ਨਾਲ ਤਲਵਾਰ ਦੇ।
ਖ਼ਫਾ ਹੋ ਬਜੀਦ ਖ਼ਾਂ ਸਣੌਂਦਾ ਐਤ ਜੀ, ਉੱਚੀ-ਉੱਚੀ ਦਾਬੇ ਦੇ।
ਫਰਮਾਇਆ ਰੱਬ ਨੇ ਹਿਜੁਲ ਬੈਤ ਜੀ, ਜੀ ਹੱਜ ਕਰੋ ਕਾਬੇ ਦੇ।
ਹੁਕਮ ਵਖਾ ਦਿਆਂ ਖੋਲ੍ਹ ਕੇ ਕੁਰਾਨ ਮੈਂ, ਜੀ ਸੱਚੀ ਸਰਕਾਰ ਦੇ।
ਕਲਮਾਂ ਪੜ੍ਹਾ ਕਰੂ ਮੁਸਲਮਾਨ ਮੈਂ, ਜੋ ਨਾਲ ਤਲਵਾਰ ਦੇ।
ਹੋਰ ਫ਼ਰਮਾਇਆ ਲਾ ਤਾਕੋਲੂ ਰਿਬਵਾ, ਚੁਹਾਰਮ ਸਪਾਰੇ 'ਚੈ।
ਲੈਣਾ ਨੀ ਬਿਆਜ ਸਾਡੀ ਜਾਵੇ ਨਿਬ ਵਾ, ਹੋਕਾ ਜਹਾਨ ਸਾਰੇ 'ਚੈ।
ਚਾਹੀਏ ਭਲਿਆਈ ਕਰਨੀ ਜਹਾਨ ਮੈਂ, ਭਰਾ ਦਾ ਕੰਮ ਸਾਰ ਦੇ।
ਕਲਮਾਂ ਪੜ੍ਹਾ ਕਰੂ ਮੁਸਲਮਾਨ ਮੈਂ, ਜੋ ਨਾਲ ਤਲਵਾਰ ਦੇ।
'ਰਜਬਲੀ' ਮੰਨੋ ਹੁਕਮ ਨਵਾਬ ਦੇ, ਚਰਨ ਫੜ੍ਹੋ ਆਣ ਕੇ।
ਬੋਲੋ ਕਾਕਾ ਨਾਲ ਅਦਬ-ਅਦਾਬ ਦੇ, ਤੇ ਚਿਹ ਚੜ੍ਹੌਂਦੇ ਜਾਣ ਕੇ।
ਨਿਉਂ ਕਰੋ ਸਲਾਮ ਜਾਤ ਦਾ ਪਠਾਣ ਮੈਂ, ਤੇ ਕਿਉਂ ਫਤਿਹ ਗੁਜ਼ਾਰਦੇ।
ਕਲਮਾਂ ਪੜ੍ਹਾ ਕਰੂ ਮੁਸਲਮਾਨ ਮੈਂ, ਜੋ ਨਾਲ ਤਲਵਾਰ ਦੇ।

### ॥ ਦੋਹਿਰਾ ॥

ਕਹਿਣ ਧਰਮ ਦੇ ਪੂਤਲੇ, ਬਿਲਕੁਲ ਉਮਰਾਂ ਨਰਮ।
ਜਲਦੀ ਸੀਸ ਉਤਾਰ ਲੈ, ਨਾ ਹੋ ਐਨਾ ਗਰਮ।

## ਮਨੋਹਰ ਭਵਾਨੀ ਛੰਦ-26

ਦੋਨੋਂ ਗੁਰੂ ਕੇ ਦੁਲਾਰੇ, ਮੌਤ ਨਦੀ ਦੇ ਕਿਨਾਰੇ, ਖੜੇ ਬੋਲਦੇ ਜੈਕਾਰੇ। ਸਾਹਮਣੇ ਹਜਾਰਾਂ ਦੇ। ਸੁਣ ਦੰਦ ਜੁੜਗੇ ਅਹਿਲਕਾਰਾਂ ਦੇ। ਕਹਿੰਦੇ ਸਿੱਖੀ ਤੇ ਯਕੀਨ, ਹੁੰਦੇ ਨਾ ਮੁਸਲਮੀਨ, ਭਾਵੇਂ ਬੀੜ ਦੇ ਮਸ਼ੀਨ। ਤੂ ਨਵਾਬ ਸੂਬਿਆ। ਸਾਡਾ ਦੋਹਾਂ ਭਾਈਆਂ ਦਾ ਜਵਾਬ ਸੂਬਿਆ। ਸੁੱਚਾ ਖੱਤਰੀ ਮਲਾਪੀ,ਦੂਜਾ ਰਲਿਆ ਗੰਗੂ ਪਾਪੀ,ਦਗੇ ਦੀ ਬਿਮਾਰੀ ਬਿਆਪੀ,ਜੀਦ੍ਹਾ ਕੋਈ ਵੈਦ ਨੀ। ਹੁਣ ਸਾਡੀ ਜਿੰਦਗਾਨੀ ਦੀ ਉਮੈਦ ਨੀ। ਦੇ ਕੇ ਗੁਰੂ ਕਿਆਂ ਨੂੰ ਘੂਰਾਂ, ਭਾਲੇ ਸੁਰਗਾਂ 'ਚ ਹੂਰਾਂ, ਐਵੇਂ ਕਰੇ ਬੇਕਸੂਰਾਂ ਨੂੰ ਖਰਾਬ ਸੂਬਿਆ। ਸਾਡਾ ਦੋਹਾਂ ਭਾਈਆਂ ਦਾ ਜਵਾਬ ਸੂਬਿਆ। ਦੁੱਧ ਸ਼ੀਂਹਣੀਆਂ ਦੇ ਚੁੰਘੇ,ਦੇਣੇ ਵੈਰੀ ਨੂੰ ਕੀ ਭੁੰਗੇ,ਭਾਵੇਂ ਜਾਣ ਸੀਸ ਡੁੰਗੇ, ਤੇ ਮੁਕਾ ਦੇ ਜਾਨ ਤੋਂ। ਫੇਰ ਵੀ ਨਾ ਕਹਿਣਾ ਕਲਮਾ ਜਬਾਨ ਤੋਂ।

ਸੁਣ ਬਾਂਗ ਦੀ ਅਵਾਜ,ਨਹੀਂ ਨੀਤਣੀ ਨਮਾਜ,ਥੋਡਾ ਖਾਣਾ ਨਾ ਅਨਾਜ, ਤੇ ਕਬਾਬ ਸੂਬਿਆ। ਸਾਡਾ ਦੋਹਾਂ ਭਾਈਆਂ ਦਾ ਜਵਾਬ ਸੂਬਿਆ।
ਤੈਨੂੰ ਨਾ ਖ਼ਬਰ ਡਕਾ,ਮੌਲਵੀ ਸਦਾਵੇਂ ਪਕਾ,ਕਰੇਂ ਦੀਨ ਵਿਚ ਧੱਕਾ ਤੂ ਕਿਨ੍ਹਾਂ ਤੋਂ ਸਿਖਿਆ। ਕੇੜ੍ਹੀ ਐਤ ਮੇਂ ਕੁਰਾਨ ਵਿਚ ਲਿਖਿਆ।
ਕੰਡਿਆਂ ਤੋਂ ਦੀ ਨਾ ਘੜੀਸ,ਫ਼ੇਰ ਲਾਹ ਲੀਂ ਭਾਵੇਂ ਸੀਸ,ਵੇਖ ਖੋਲ੍ਹਕੇ ਹਦੀਸ ਦੀ ਕਿਤਾਬ ਸੂਬਿਆ। ਸਾਡਾ ਦੋਹਾਂ ਭਾਇਆਂ ਦਾ ਜਵਾਬ ਸੂਬਿਆ।
ਲਾਵੇਂ ਉਲਟ ਜੇ ਮੈਨੇ,ਰੋਜੇ ਰਖਣੇ ਕੀ ਤੈਨੇ, ਗੱਫੇ ਵਾਡੀਆਂ ਦੇ ਲੈਣੇ, ਪਰੇ ਸਿਟ ਤਸਬੀ। ਤੂ ਬਜੀਦ ਖ਼ਾਂ ਕਸਾਈਆਂ ਤੋਂ ਵੀ ਕਸਬੀ,
ਤੇਰੀ ਆਦਤ ਨਕੰਮੀ,ਕਢੇ ਦੀਨ ਹੇਠੋਂ ਥੰਮੀ, ਕਿਉਂ ਵਧਾਈ ਦਾੜ੍ਹੀ ਲੰਮੀ, ਪਾ ਮਰਹਾਬ ਸੂਬਿਆ। ਸਾਡਾ ਦੋਹਾਂ ਭਾਈਆਂ ਦਾ ਜਵਾਬ ਸੂਬਿਆ।
ਸਾਡਾ ਕੀਦ੍ਹੇ ਨਾਲ ਵੱਟ,ਜਾਂ ਕਿਸੇ ਦੀ ਭਨੀ ਹੱਟ, ਜਾਂ ਕਿਸੇ ਦਾ ਸੀਸ ਕੱਟ, ਖ਼ੂਨ ਕੀਤਾ ਕਿਹੜਾ ਜੀ। 'ਰਜਬਲੀ' ਡੋਬਦ੍ਹਾ ਵਚਾਲੇ ਬੇੜਾ ਜੀ,
ਖੱਟੇ ਦੁਨੀਆਂ ਦਾ ਮਿਹਣਾ,ਲਹੂਗਾ ਕਲੰਕ ਏਨਾ ਸੱਚੀ ਦਰਗਾਹ 'ਚ ਦੇਣਾ ਪਊ ਹਸਾਬ ਸੂਬਿਆ। ਸਾਡਾ ਦੋਹਾਂ ਭਾਈਆਂ ਦਾ ਜਵਾਬ ਸੂਬਿਆ।

**॥ ਦੋਹਿਰਾ ॥**

ਕਰਨ ਸਲਾਹਾਂ ਬੈਠਕੇ, ਸੁੱਚਾ ਨੰਦ ਬਜੀਦ।
ਚਿਣਕੇ ਬੀਚ ਦੀਵਾਲ ਦੇ, ਕਰ ਦਿਓ ਬਾਲ ਸ਼ਹੀਦ।

## ਮੁਕੰਦ ਛੰਦ-27

ਨੀਂਹ ਦੇ ਥੱਲੇ ਦੇ, ਦੀਏ ਸੁੱਚੇ ਨੇ ਕਹਿ ਦਿੱਤੀ। ਏਸੇ ਤਰ੍ਹਾਂ ਜ਼ਾਲਮ ਗੰਗੂ ਨੇ ਰੈ ਦਿੱਤੀ। ਜ਼ੋਰ ਲਾ ਸਰਹਿੰਦ 'ਚ ਬਹਾ ਲੈ ਸਿਕਿਆਂ ਨੂੰ। ਨੀਂਹ ਦੇ ਥੱਲੇ ਦੇ ਦਿਓ ਗੁਰੂ ਦੇ ਲੜੱਕਿਆਂ ਨੂੰ।
ਤਿੰਨੇ ਦਿਨ ਹੋਗੇ ਗਿੱਟੀਆਂ ਕੀ ਗਿਣਦੇ, ਗੁਰੂ ਦੇ ਦੁਲਾਰੇ ਕੰਧਾਂ ਵਿਚ ਚਿਣਦੇ। ਬਾਕੀ ਸਿੰਘ ਫੜ ਲੈ ਬਣਾਕੇ ਫਿਕਿਆਂ ਨੂੰ। ਨੀਂਹ ਦੇ ਥੱਲੇ ਦੇ ਦਿਓ ਗੁਰੂ ਦੇ ਲੜੱਕਿਆਂ ਨੂੰ।
ਵੇਖੀਂ ਉਡ ਜਾਣ ਨਾ ਫੜੇ 'ਵੇ ਬਾਜ ਜੀ। ਬੜੇ ਹੋ ਕੇ ਖੋਂਣ ਮੁਗਲਾਂ ਤੋਂ ਰਾਜ ਜੀ। ਦੇਣਾ ਨ ਰਹਿਣ ਮੁਗ਼ਲਾਂ ਸੇ ਮਿਕਿਆਂ ਨੂੰ। ਨੀਂਹ ਦੇ ਥੱਲੇ ਦੇ ਦਿਓ ਗੁਰੂ ਦੇ ਲੜੱਕਿਆਂ ਨੂੰ।
ਪਾ ਤਾ ਤਰਥਲ ਅੰਦਰ ਪੁਆਦ ਦੇ। ਨਵੇਂ ਹਕਦਾਰਾਂ ਨੂੰ ਗੱਦੀ ਦਾ ਸੁਆਦ ਦੇ। ਚਿਣ ਦਿਓ ਦਵਾਰ ਚੂਨਾ ਲਾ ਕੇ ਭਿੱਕਿਆਂ ਨੂੰ।

ਨੀਂਹ ਦੇ ਥੱਲੇ ਦੇ ਦਿਓ ਗੁਰੂ ਦੇ ਲੜੱਕਿਆਂ ਨੂੰ।
ਪੜ ਦਿਓ ਖਤਮ ਛੋਟੇ ਵੱਡੇ ਕੌਰ ਦਾ। ਸੁਣਕੇ ਤੇ ਲਕ ਟੁਟ ਜੂ ਦਲੌਰ ਦਾ।
ਵੇਖ ਲੇ ਦੋਬਾਰਾ ਨਾ ਸ਼ਕੀਨਾ ਨਿੱਕਿਆਂ ਨੂੰ।
ਨੀਂਹ ਦੇ ਥੱਲੇ ਦੇ ਦਿਓ ਗੁਰੂ ਦੇ ਲੜੱਕਿਆਂ ਨੂੰ।
ਏਵੇਂ ਬਾਕੀ ਦੋਹਾਂ ਨੂੰ ਫੜਾਦੂ ਗੰਗੂ ਜੀ। ਦੇ ਦੀਂ ਏਦੂੰ ਦੂਣੀ ਜੇ ਅਨਾਮ ਮੰਗੂ ਜੀ।
ਹਟੂ ਨਿੱਤ ਕੱਢਣੋ ਨਵਿਆਂ ਜਿਹਾਂ ਟਿਕਿਆਂ ਨੂੰ।
ਨੀਂਹ ਦੇ ਥੱਲੇ ਦੇ ਦਿਓ ਗੁਰੂ ਦੇ ਲੜੱਕਿਆਂ ਨੂੰ।
ਬੜੇ ਬਣੇ ਫਿਰਦੇ ਗੁਰੂ ਦੇ ਵਾਹਰੂ ਜੀ, ਕਰੋ ਤਲਵਾਰ ਸੇ ਸਿੰਘਾਂ ਦਾ ਦਾਰੂ ਜੀ।
'ਰਜਬਲੀ ਖ਼ਾਨ' ਕਢ ਲੈ ਅੜਿਕਿਆਂ ਨੂੰ।
ਨੀਂਹ ਦੇ ਥੱਲੇ ਦੇ ਦਿਓ ਗੁਰੂ ਦੇ ਲੜੱਕਿਆਂ ਨੂੰ।

ਬੈਂਤ

ਸੁੱਚਾ ਨੰਦ ਦੀਵਾਨ ਤਾਕੀਦ ਕਰਦਾ, ਹੁਣ ਕਾਸਤੋਂ ਲਾਂਵਦੇ ਦੇਰੀਆਂ ਨੂੰ।
ਗੰਗਾ ਰਾਮ ਵੀ ਕਹੇ ਬਜੀਦ ਖ਼ਾਂ ਨੂੰ, ਮਾਰ ਜਲਦ ਬਣਾ ਦਿਓ ਢੇਰੀਆਂ ਨੂੰ।
ਇੱਟਾਂ ਪੱਕੀਆਂ ਲੱਦ ਗਡੀਰਿਆਂ 'ਤੇ, ਲੈਗੇ ਸ਼ਹਿਰ ਤੋਂ ਬਾਹਰ ਘਨੇਰੀਆਂ ਨੂੰ।
ਚੂਨਾ ਤੁਰਤ ਮੰਗਾ ਲਿਆ ਭੱਠਿਆ ਤੋਂ, ਜਮਾ ਕਰਨ ਪਏ ਸੁਰਖ਼ੀਆਂ ਕੇਰੀਆਂ ਨੂੰ।
ਲੈਗੇ ਤੋਰ ਕਚਹਿਰੀਓਂ ਬੀਬਿਆਂ ਨੂੰ, ਝੱਲ ਲੈਣਗੇ ਅਜਲ ਅੰਧੇਰੀਆਂ ਨੂੰ।
ਬੜੇ ਰਾਜ ਚਲਾਕ ਜੋ ਸ਼ਹਿਰ ਵਿਚੋਂ, ਕੰਧਾਂ ਦੇਣ ਉਸਾਰ ਉਚੇਰੀਆਂ ਨੂੰ।
ਨੀਂਹ ਦੇ ਵਿਚ ਖਲਿਆਰ ਲਿਆ ਸੂਰਮਿਆਂ ਨੂੰ, ਲੋਕ ਦੰਗ ਰਹੇ ਵੇਖ ਦਲੇਰੀਆਂ ਨੂੰ।
ਭਾਈ ਜਾਨ ਤੋਂ ਪਿਆਰਿਆ ਸਬਰ ਰੱਖੀਂ, ਬੜਾ ਵੀਰ ਦੇਵੇ ਹਲਾ-ਸ਼ੇਰੀਆਂ ਨੂੰ।
ਜਾਣ ਮਾਰ ਉਡਾਰੀਆਂ ਨੇਕ ਰੂਹਾਂ, ਆਏ ਪੌਣ ਜਹਾਨ ਤੇ ਫੇਰੀਆਂ ਨੂੰ।
'ਬਾਬੂ' ਪੇਸ਼ ਨਾ ਚਲਦੀ ਜ਼ੁਲਮ ਮੂਹਰੇ, ਓਥੇ ਕੌਣ ਸੁਣਦਾ ਕੂਕਾਂ ਮੇਰੀਆਂ ਨੂੰ।

॥ ਦੋਹਿਰਾ ॥

ਇਸ ਧਰਤੀ ਪਰ ਗੁਜਰ ਗੇ, ਬੜੇ ਬਾਦਸ਼ਾਹ ਵੀਰ।
ਜ਼ੁਲਮ ਕਰਨ ਦੀ ਕੱਢ ਦਿੱਤੀ, ਖ਼ਾਨ ਬਜੀਦ ਲਕੀਰ।

## ਮੁਕੰਦ ਛੰਦ-29

ਮਹਾਂ ਰਾਜ ਲੜਦੇ ਰਹਿਣ ਖਹਿ ਸੇ ਜੀ। ਅੱਗੇ ਕਦੇ ਹੋਏ ਨਾ ਜ਼ੁਲਮ ਐਸੇ ਜੀ।
ਆਈ ਨਾ ਸ਼ਰਮ ਬੇਸ਼ਮ ਰੱਦ ਨੂੰ, ਲੰਘ ਗਿਆ ਜ਼ੁਲਮ ਦੀ ਬਜੀਦ ਹੱਦ ਨੂੰ।
ਬੀਸ ਸਾਲ ਖਾ ਕੇ ਤੈਂ ਗੁਰਾਂ ਦਾ ਨੂਣ ਜੀ। ਧਨ ਪਿੱਛੇ ਗੰਗੂ ਨੇ ਕਰਾ ਤੇ ਖ਼ੂਨ ਜੀ।
ਖੇੜੀ ਜਾ ਲਕੋ ਲਿਆ ਖਚਰੀ ਦੀ ਲੱਦ ਨੂੰ। ਲੰਘ ਗਿਆ ਜ਼ੁਲਮ ਦੀ ਬਜੀਦ ਹੱਦ ਨੂੰ।

ਧਨ ਸੇ ਭਰੇ ਖਜਾਨੇ ਸਰਕਾਰ ਕੇ। ਕੁਝ ਗੰਗੂ ਰਖ ਗਿਆ ਛਪੇ ਜੇ ਮਾਰ ਕੇ।
ਦਬ ਗਿਆ ਬਿਪਰ ਅੱਧ ਜਾਂ ਪਚੱਦ ਨੂੰ। ਲੰਘ ਗਿਆ ਜ਼ੁਲਮ ਦੀ ਬਜੀਦ ਹੱਦ ਨੂੰ।
ਦੂਰ-ਦੂਰ ਤੀਕ ਰਾਜ ਸੀ ਸਰ੍ਹਿੰਦ ਦਾ। ਅਜੇ ਤੀਕ ਭਰਿਆ ਨਾ ਬਬਰ ਰਿੰਦ ਦਾ।
ਸੀ ਵਧਾਇਆ ਚ੍ਹਾਂਵਦਾ ਅੱਗੇ ਤੋਂ ਵੱਧ ਨੂੰ। ਲੰਘ ਗਿਆ ਜ਼ੁਲਮ ਦੀ ਬਜੀਦ ਹੱਦ ਨੂੰ।
ਚਾਰੇ ਦਾ ਸਰ੍ਹਿੰਦ ਦੇ ਅੰਧੇਰੀ ਘੁੱਲ ਜੇ। ਮਿੱਟੀ ਵਿਚ ਦਬ ਦਾ ਗੁਰਾਂ ਦੇ ਫੁੱਲ ਜੇ।
ਮਾਰੇ ਕਾਰੀਗਰਾਂ ਨੂੰ ਖੜੋ ਕੇ ਸੱਦ ਨੂੰ। ਲੰਘ ਗਿਆ ਜ਼ੁਲਮ ਦੀ ਬਜੀਦ ਹੱਦ ਨੂੰ।
ਭਰਿਆ 'ਵਿਆ ਹੰਕਾਰ ਦਾ ਗੱਦੀ ਤੇ ਹਿਣਕੇ, ਮਾਰ ਤੇ ਦੁਲਾਰੇ ਦੋ ਕੰਧਾਂ 'ਚ ਚਿਣਕੇ।
ਕਹੇ ਫਾਹੇ ਲਾਹ ਦੂੰਗਾ ਗੁਰੂ ਦੀ ਦੱਦ ਨੂੰ। ਲੰਘ ਗਿਆ ਜ਼ੁਲਮ ਦੀ ਬਜੀਦ ਹੱਦ ਨੂੰ।
ਖੱਟ ਗਿਆ ਨਲੈਕ ਬਦਨਾਮੀ ਜਗ ਤੇ। ਹੋਜੂਗਾ ਹਸ਼ਰ ਨੂੰ ਵਛੌਣਾ ਅੱਗ ਤੇ।
'ਰਜਬਲੀ' ਲੁਆ ਗਿਆ ਕਲੰਕ ਜੱਦ ਨੂੰ। ਲੰਘ ਗਿਆ ਜ਼ੁਲਮ ਦੀ ਬਜੀਦ ਹੱਦ ਨੂੰ।

**ਬਾਬੂ ਰਜਬ ਅਲੀ**





# ੴ ਦਸਮੇਸ਼ ਦਰਸ਼ਨ ੴ

## ਯੁਗ ਪੁਰਖ :

ਗੋਬਿੰਦ - ਦਸਮੇਸ਼ ਹੈ, ਬਾਦਸ਼ਾਹ - ਦਰਵੇਸ਼ ਹੈ
ਪਰਮ ਪੁਰਖ ਦਾ ਦਾਸ ਹੈ, ਮਾਨਵਤਾ ਦਾ ਪ੍ਰਕਾਸ਼ ਹੈ
ਕਰਮਯੋਗੀ ਸ਼ਰਧਾ - ਆਸਥਾ ਦੀ ਅਨੋਖੀ ਮਿਸਾਲ ਹੈ
ਪਾਹੁਲ ਖੰਡੇਧਾਰ ਦਾ ਭਗੀਰਥੀ ਅੰਮ੍ਰਿਤ ਦਾ ਸਰੋਤ ਹੈ
ਖਾਲਸੇ ਦਾ ਸਿਰਜਕ, ਖਾਲਸਾ ਸਰੂਪ - ਸਾਕਾਰ ਹੈ
ਜ਼ੁਲਮ - ਜਬਰ ਦੇ ਖ਼ਿਲਾਫ, ਹੱਕ ਤੇ ਸੱਚ ਦੀ ਆਵਾਜ਼ ਹੈ
ਬੇਸਹਾਰਾ - ਮਜ਼ਲੂਮਾਂ ਦੀ ਗੈਰਤ ਦਾ ਅਲੰਬਰਦਾਰ ਖਾਸ ਹੈ
ਕੁਰਬਾਨੀਆਂ ਤੇ ਸ਼ਹਾਦਤਾਂ ਦੀ ਸੁਨਹਿਰੀ ਟਕਸਾਲ ਹੈ
ਜੁਅਰੱਤ - ਜਮਾਲ ਦਾ ਬੁਲੰਦ - ਤਰੀਨ ਮੁਕਾਮ ਹੈ
ਅਜੋਕੇ ਲੋਕਤੰਤਰ ਲਈ ਆਪ - ਗੁਰ - ਚੇਲਾ ਹੈ
ਅਜ਼ਾਦੀ, ਬਰਾਬਰੀ, ਭਾਈਚਾਰੇ ਦਾ ਕਾਮਲ - ਉਸਤਾਦ ਹੈ
ਆਪ ਹੀ ਮੁਰਸ਼ਿਦ ਹੈ, ਆਪ ਹੀ ਮੁਰੀਦ ਹੈ
ਗ਼ਰੀਬੁਲ ਨਿਵਾਜ਼ ਹੈ, ਹੁਸਨਲ ਚਿਰਾਗ ਹੈ
ਤੇਜਸੱਵੀ - ਸੁਹੱਪਣ ਦਾ ਮਾਲਕ, ਕਲਾ ਦਾ ਨਿਗਾਹਬਾਨ ਹੈ
ਸ਼ਿਰੋਮਣੀ ਵਿਦਵਾਨ, ਕਾਦਰ ਦੀ ਕੁਦਰਤ ਦਾ ਕਦਰਦਾਨ ਹੈ
ਵੇਦ - ਸ਼ਾਸਤਰਾਂ ਦਾ ਗਿਆਤਾ, ਅਲੌਕਿਕ ਰਚਨਾ-ਰਚੈਤਾ ਹੈ
ਦੈਵੀ-ਗੁਣ ਸੰਪੰਨ ਪਰਮ ਮਨੁਖ, ਯੁੱਗ ਪੁਰਖ ਹੈ।

## ਸਾਹਿਬੇ ਕਮਾਲ :

ਮਰਦ ਅਗੰਮੜਾ ਹੈ, ਵਰਿਯਾਮ ਅਕੇਲਾ ਹੈ
ਇਲਾਹੀ ਇਖਲਾਕ ਦਾ ਧਾਰਨੀ, ਧਰਮੀ ਮਹਾਨ ਹੈ
ਦੇਹ ਸਿਵਾ ਬਰ ਮੋਹਿ ਇਹੈ, ਸ਼ੁਭ ਕਰਮਨ ਤੇ ਕਬਹੂੰ ਨ ਟਰੋਂ
ਅਕਾਲ-ਪੁਰਖ ਤੋਂ ਮੰਗਦਾ ਸ਼ਫਕਤ ਤੇ ਜ਼ੁੰਬਸ਼ ਦਾ ਦਾਨ ਹੈ
ਅਕਾਲ-ਪੁਰਖ ਵਿਚ ਵਿਸ਼ਵਾਸ ਦਾ ਮੂਰਤੀਮਾਨ ਹੈ

ਨਿਮਾਣਿਆਂ ਦੀ ਜੁਸਤਜੂ ਅਤੇ ਮਾਣ ਹੈ, ਆਜ਼ਜ਼ੀ ਦਾ ਕੀਰਤੀਮਾਨ ਹੈ
ਇਨਹੀ ਕੀ ਕ੍ਰਿਪਾ ਸੇ ਸਜੇ ਹਮ ਹੈਂ ਨਹੀਂ ਮੋ ਸੋ ਗਰੀਬ ਕਰੋਰ ਪਰੇ ਹੈਂ
ਮਾਨਵਤਾ ਦਾ ਮੁਰੀਦ, ਸਾਂਝੀਵਾਲਤਾ ਦਾ ਰੁਸਤਮ ਮਸ਼ੀਰ ਹੈ
ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ ਦਾ ਦਿੰਦਾ ਉਪਦੇਸ਼ ਹੈ
ਕਹਿਣੀ ਤੇ ਕਰਨੀ ਦਾ ਸੁਮੇਲ, ਮਾਸੂਮਾਂ ਦੀ ਸਮਸਤੁਲ ਜ਼ੁਬਾਨ ਹੈ
ਦਲਿਤਾਂ ਨੂੰ ਰੰਘਰੇਟੇ ਗੁਰੂ ਕੇ ਬੇਟੇ, ਹੋਣ ਦਾ ਦਿੰਦਾ ਸਵੈਮਾਨ ਹੈ
ਜਬਰ ਨਾਲ ਸਬਰ ਦੀ ਲੜਾਈ ਵਿਚ ਭਰਦਾ ਗਰੀਬਾਂ ਅੰਦਰ ਜਾਨ ਹੈ
ਸ਼ਾਹਿ-ਸ਼ਹਿਨਸ਼ਾਹ ਸਲਤਨਤ ਨੂੰ ਵੰਗਾਰਦਾ ਬੁਲੰਦ ਬਾ-ਆਵਾਜ਼ ਹੈ
ਚੂੰ ਕਾਰ ਅਜ਼ ਹਮਾ ਹੀਲਤੇ ਦਰ ਗੁਜ਼ਸ਼ਤ
ਹਲਾਲ ਅਸਤ ਬੁਰਦਨ ਬ ਸ਼ਮਸ਼ੀਰ ਦਸਤ
ਧਰਮ ਯੁੱਧ ਵਿਚ ਕਸਵੱਟੀ ਤੋਂ ਸੂਰਬੀਰਾਂ ਨੂੰ ਲੰਘਾਉਂਦਾ ਪਾਰ ਹੈ
ਸਵਾ ਲਾਖ ਸੇ ਏਕ ਲੜਾਊਂ ਦੇ ਬਚਨਾਂ ਦੀ ਰਖਦਾ ਲਾਜ ਹੈ
ਸ਼ਸਤਰ-ਸ਼ਾਸਤਰ ਦਾ ਸੰਗਮ, ਬਖਸ਼ਿੰਦ ਤੀਰ-ਅੰਦਾਜ਼ ਹੈ
ਸੂਰਬੀਰਤਾ ਦੀ ਇੰਤਹਾ, ਨੀਲੇ ਦਲ-ਸ਼ਿੰਗਾਰ ਦਾ ਸ਼ਾਹ-ਅਸਵਾਰ ਹੈ
ਸਾਹਿਬ ਦਿਮਾਗ ਬੇਜੋੜ ਸੰਤ-ਸਿਪਾਹੀ ਹੈ, ਸ਼ਾਹ-ਸਿਪਾਹ ਸਲਾਰ ਹੈ
ਹੱਕ ਹੱਕ ਅੰਦੇਸ਼ ਹੈ, ਹੱਕ ਹੱਕ ਆਗਾਹ ਹੈ
ਰੂਹ ਦਰ ਹਰ ਜਿਸਮ ਹੈ, ਨੂਰ ਦਰ ਹਰ ਚਸ਼ਮ ਹੈ
ਗੋਬਿੰਦ ਮਾਰਗ ਦਾ ਪਾਵਨ ਸ਼ੁਰੂ ਤੇ ਪਵਿੱਤਰ ਅਖੀਰ ਹੈ
ਤਪ ਤਿਆਗ ਦਾ ਪ੍ਰਤੀਕ, ਚੜ੍ਹਦੀ ਕਲਾ ਦਾ ਸਾਖਿਆਤ-ਸਰੂਪ ਹੈ
ਮਾਛੀਵਾੜੇ ਦਾ ਮੰਜ਼ਰ ਗੁਆਹ ਹੈ, ਜਿਸਮ ਲਹੂ-ਲੁਹਾਣ, ਪਰ ਰੂਹ ਪੁਰ-ਸਕੂਨ ਹੈ
ਮਿੱਤਰ ਪਿਆਰੇ ਨੂੰ ਸਰਬੰਸ ਦਾਨੀ ਹਾਲ ਮੁਰੀਦਾਂ ਦਾ ਕਰਦਾ ਬਿਆਨ ਹੈ
ਅਕਾਲ-ਪੁਰਖ ਨੂੰ ਮੋੜਕੇ ਪਰਿਵਾਰ ਦੀ ਅਮਾਨਤ, ਜੋ ਕਿ ਰੱਬੀ ਨਜ਼ਰਾਨਾ ਹੈ
ਆਪਣੇ 38ਵੇਂ ਜਨਮ-ਦਿਨ ਨਜ਼ਰ ਕਰਦਾ ਲਾਸਾਨੀ ਸ਼ੁਕਰਾਨਾ ਹੈ
ਸਾਹਿਬੇ ਕਮਾਲ ਮਨੁਖਤਾ ਦੇ ਇਤਿਹਾਸ ਵਿਚ ਬੇਜੋੜ-ਬੇਮਿਸਾਲ ਹੈ

## ਲਾਸਾਨੀ :

ਲਾਸਾਨੀ ਜਿਸ ਦਾ ਜੀਵਨ, ਲਾਸਾਨੀ ਜਲਵਾ ਹੈ

ਲਾਸਾਨੀ ਜਿਸਦਾ ਧਰਮ, ਲਾਸਾਨੀ ਫਲਸਫਾ ਹੈ
ਲਾਸਾਨੀ ਜਿਸਦਾ ਤੱਪ, ਲਾਸਾਨੀ ਤਪੱਸਿਆ ਹੈ
ਲਾਸਾਨੀ ਜਿਸਦਾ ਦਰਦ, ਲਾਸਾਨੀ ਆਸਥਾ ਹੈ
ਲਾਸਾਨੀ ਜਿਸਦਾ ਸਿਰਜਣਾ, ਲਾਸਾਨੀ ਫਤਵਾ ਹੈ
ਲਾਸਾਨੀ ਜਿਸਦਾ ਜੁਅਰਤ, ਲਾਸਾਨੀ ਰੁਤਬਾ ਹੈ
ਲਾਸਾਨੀ ਜਿਸਦਾ ਸੰਗਰਾਮ, ਲਾਸਾਨੀ ਪੈਗਾਮ ਹੈ
ਲਾਸਾਨੀ ਜਿਸਦਾ ਸਫ਼ਰਨਾਮਾ, ਲਾਸਾਨੀ ਜਫ਼ਰਨਾਮਾ ਹੈ
ਲਾਸਾਨੀ ਜਿਸਦਾ ਬਲੀਦਾਨ, ਲਾਸਾਨੀ ਸਰਬੰਸਦਾਨ ਹੈ

**ਬੇਲੌਸ ਸੰਘਰਸ਼ :**

ਕੀ ਉਸ ਦਾ ਸੰਘਰਸ਼ ਰਾਜ-ਭਾਗ ਲਈ ਸੀ?
ਕੀ ਉਸ ਦਾ ਸੰਘਰਸ਼ ਤਖਤ ਲਈ ਜਾਂ ਤਾਜ ਲਈ ਸੀ?
ਕੀ ਸੰਘਰਸ਼ ਜ਼ਰ ਲਈ ਜਾਂ ਜ਼ਮੀਨ ਲਈ ਸੀ?
ਕੀ ਸੰਘਰਸ਼ ਨਿਜ ਲਈ ਜਾਂ ਔਲਾਦ ਲਈ ਸੀ?

**ਸਰਬੰਸ ਦਾਨ :**

ਕੀ ਪਿਆਰੀ ਅਨੰਦਪੁਰੀ ਨੂੰ ਨਹੀਂ ਵਾਰਿਆ
ਕੀ ਮਾਂ-ਬਾਪ ਤੇ ਦੁਲਾਰਿਆਂ ਨੂੰ ਨਹੀਂ ਵਾਰਿਆ
ਕੀ ਮਹਿਲਾਂ ਤੇ ਰਿਸ਼ਤਿਆਂ ਨੂੰ ਨਹੀਂ ਵਾਰਿਆ
ਕੀ ਪੰਜ-ਪਿਆਰਿਆਂ ਨੂੰ ਨਹੀਂ ਵਾਰਿਆ
ਕੀ ਬੰਦਾ ਬਹਾਦਰ ਵਰਗੇ ਲੱਖਾਂ ਮਰਜੀਵੜਿਆਂ ਨੂੰ ਨਹੀਂ ਵਾਰਿਆ
ਕੀ ਪੁੱਤਾਂ ਵਰਗੇ ਬਾਬਾ ਦੀਪ ਸਿੰਘ ਨੂੰ ਨਹੀਂ ਵਾਰਿਆ
ਕੀ ਸ਼ਹੀਦ ਗੁਰੂਆਂ ਦੇ ਤਾਬੇ, ਧਰਮ-ਹੇਤ ਸਰਬੰਸ ਨਹੀਂ ਵਾਰਿਆ
ਕੀ ਖਾਲਸੇ ਨੂੰ ਆਪਣਾ ਪੁੱਤਰ ਨਿਵਾਜਕੇ ਨਹੀਂ ਸੀ ਉਚਾਰਿਆ
ਚਾਰ ਮੂਏ ਤੋਂ ਕਿਆ ਭਇਆ, ਇਹ ਜੀਵਤ ਕਈ ਹਜ਼ਾਰ

**ਸਿਫਤੀ ਦਾ ਘਰ :**

ਬੇਸ਼ਕ ਅਸੀਂ ਉਸ ਦੀ ਕ੍ਰਿਪਾ ਦੇ ਪਾਤਰ ਕਿੱਥੇ?
ਬੇਸ਼ਕ ਅਸੀਂ ਉਸ ਦੀ ਬਖਸ਼ਿਸ਼ ਦੇ ਕਾਬਲ ਕਿੱਥੇ?

ਉਸਦੇ ਰਹਿਮਤੀ ਦੁਲਾਰ ਸਮਝਣ ਸਮਰੱਥ ਕਿੱਥੇ?
ਉਸਦੇ ਨਮਕ ਦਾ ਫ਼ਰਜ਼ ਚੁਕਾਣ ਜੋਗੇ ਕਿੱਥੇ?
ਫਿਰ ਵੀ ਦੇ ਰਿਹਾ ਹੈ, ਸਿਫ਼ਤੀ-ਗੁਫ਼ਾਰ ਹੈ
ਉਹ ਮੈਂ ਤੇ ਤੂੰ ਹੋ ਹੀ ਨਹੀਂ ਸਕਦੇ
ਅਸੀਂ ਲੈ ਰਹੇ ਹਾਂ ਤਾਂ ਲੈਂਦੇ ਵੀ ਹਾਂ ਥੱਕਦੇ
ਪਰ ਉਹ ਸਿਫ਼ਤੀ ਦਾ ਘਰ, ਕਲਗੀਆਂ ਵਾਲਾ
ਕ੍ਰਿਪਾਲੂ ਥੱਕਦਾ ਨਹੀਂ, ਕ੍ਰਿਪਾ ਕਰਦਾ ਕਦੇ ਅੱਕਦਾ ਨਹੀਂ

**ਦਾਤਾ ਮਹਾਨ :**

ਮਾਤਾ ਗੁਜਰੀ ਦਾ ਲਾਡਲਾ ਲਾਲ ਹੈ
ਪਿਤਾ ਤੇਗ ਬਹਾਦਰ ਦਾ ਨਿਰਾਲਾ ਜਮਾਲ ਹੈ
ਦਾਦੇ ਗੁਰੂ ਹਰਗੋਬਿੰਦ ਦਾ ਬਾਂਕਾ ਗੋਬਿੰਦ-ਗੋਪਾਲ ਹੈ
ਪੜਦਾਦੇ ਗੁਰੂ ਅਰਜਨ ਸਾਹਿਬ ਦਾ ਸੁਨੈਣਾ ਸੋਢੀ ਸੁਲਤਾਨ ਹੈ
ਜਗਤ-ਬਾਬੇ ਨਾਨਕ ਦਾ ਨਿਰਾਲਾ ਇਲਾਹੀ ਨੂਰ ਹੈ
ਸਾਹਿਬਜ਼ਾਦੇ ਜ਼ੋਰਾਵਰ ਤੇ ਫਤੇਹ ਦਾ ਜ਼ਹੂਰ ਹੈ
ਉਹ ਆਪ ਹੀ ਅਜੀਤ ਹੈ ਜੁਝਾਰ ਹੈ
ਦਸਮੇਸ਼ ਪਿਤਾ ਦੀ ਮਹਿਮਾ ਅਪ੍ਰੰਪਾਰ ਹੈ
ਅਜ਼ੀਮ-ਤਰੀਨ ਉਸਦੀ ਅਜ਼ਮਤ ਹੈ
ਨਿਰਾਲੀ-ਨੁਰਾਨੀ ਉਸਦੀ ਸ਼ਾਨ ਹੈ
ਉਹ ਤਾਂ ਦਾਤਾ ਹੀ ਮਹਾਨ ਹੈ।

ਗੁਰੂ ਸਾਹਿਬ ਦਾ ਅਦਨਾ ਸੇਵਕ



# ਮਾਨਵਤਾ ਦੇ ਅਲੰਬਰਦਾਰ
# ਸਾਹਿਬੇ ਹਰ ਦੋ ਆਲਮ ਗੁਰੂ ਗੋਬਿੰਦ ਸਿੰਘ

ਅਸੀਂ ਅਕਸਰ ਦੁੱਖਾਂ ਤੋਂ ਡਰਦੇ
ਹਰਦਮ ਤੁਹਾਥੋਂ ਸੁੱਖਾਂ ਮੰਗਦੇ
ਪਰ ਤੁਸੀਂ ਅਕਹਿ ਅਸਹਿ ਦੁੱਖ
ਖੁਦ ਹੰਢਾਇਆ ਤਨ ਮਨ 'ਤੇ
ਜਿਸ ਦਾ ਤੱਸਵਰ ਮਾਤਰ ਹੀ
ਕੰਬਾ ਦੇਵੇ ਰੱਬ ਦੀ ਕਾਇਆ
ਫਿਰ ਮਨੁੱਖ ਤਾਂ ਹੈ ਆਖਰ
ਇਨਸਾਨੀ ਕੁੱਖ ਦਾ ਜਾਇਆ।
ਸੁਣਿਆ ਹੈ ਕਈ ਯੁਗ ਪਹਿਲਾਂ
ਸ਼ਿਵਾਂ ਨੇ ਦੁਨੀਆਂ ਭਰ ਦਾ ਜ਼ਹਿਰ
ਲੋਕਾਈ ਲਈ ਸੀ ਪਚਾਇਆ,
ਫਿਰ ਸੁਕਰਾਤ ਵਾਂਗ ਤੁਸੀਂ ਵੀ
ਮਾਨਵਤਾ ਦੇ ਭਲੇ ਦੀ ਖਾਤਰ
ਖੁਦ ਸਾਡਾ ਜ਼ਹਿਰ ਪਿਆਲਾ ਪੀਤਾ,
ਪਰ ਸਾਨੂੰ ਅੰਮ੍ਰਿਤ ਪਾਹੁਲ ਛਕਾਇਆ।
ਤੇਰੀਆਂ ਰਮਜ਼ਾਂ ਤੂੰ ਹੀ ਜਾਣੇ,
ਜਾਂ ਰੱਬ ਹੀ ਜਾਣੇ ਆਪਣੀ ਮਾਇਆ।।

ਦਸਮੇਸ਼ ਪਿਤਾ ਜੀ ਦਾ ਕ੍ਰਿਪਾ-ਪਾਤਰ

# ਲਾਡਲੀਆਂ ਫੌਜਾਂ - ਨਿਹੰਗ ਸਿੰਘ

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਜਦੋਂ ਜ਼ੁਲਮ ਦੀ ਇੰਤਹਾ ਵੇਖਦੇ ਹੋਇਆਂ ਖ਼ਾਲਸੇ ਦੀ ਸੰਨ 1699 ਵਿੱਚ ਸਿਰਜਣਾ ਕੀਤੀ ਤਾਂ ਉਸ ਹੀ ਅੰਤਰਕਾਲ ਵਿੱਚ ਨਿਹੰਗ ਸਿੰਘਾਂ ਦਾ ਜ਼ਹੂਰ ਗੁਰੂ ਕੀਆਂ ਲਾਡਲੀਆਂ ਫੌਜਾਂ ਦੇ ਤੌਰ ਤੇ ਹੋਇਆ। ਬੇਸ਼ਕ ਇਹ ਮਰਜੀਵੜੇ ਕਦੇ ਵੀ ਰਾਜਨੀਤੀ ਜਾਂ ਰਾਜ ਭਾਗ ਦੀ ਲਾਲਸਾ ਦੇ ਤਹਿਤ ਨਹੀਂ ਲੜੇ ਅਤੇ ਨਾ ਹੀ ਇਨ੍ਹਾਂ ਨੇ ਕਦੇ ਰਾਜਸੀ ਤਾਕਤਾਂ ਦੀ ਪ੍ਰਵਾਹ ਕੀਤੀ ਹੈ। ਪਰ ਜਦੋਂ ਵੀ ਧਰਮ ਅਤੇ ਪੰਥ ਨੂੰ ਕਿਸੇ ਖਤਰੇ ਦਾ ਸਾਹਮਣਾ ਕਰਨਾ ਪਿਆ ਤਾਂ ਉਦੋਂ ਹੀ ਇਨ੍ਹਾਂ ਨੇ ਆਪਣੀਆਂ ਜਾਨਾਂ ਵਾਰ ਕੇ ਦੇਸ਼, ਕੌਮ ਅਤੇ ਧਰਮ ਦੀ ਰੱਖਿਆ ਕੀਤੀ ਹੈ। ਇਨ੍ਹਾਂ ਲਾਡਲੀਆਂ ਫੌਜਾਂ ਨੇ ਬਾਬਾ ਬੰਦਾ ਬਹਾਦਰ ਦੇ ਸਮੇਂ ਤੋਂ ਚਲ ਕੇ ਸਿੱਖ ਕੌਮ ਦੇ ਘੋਰ ਅੰਧਕਾਰਮਈ ਯੁੱਗ 'ਚੋਂ ਗੁਜ਼ਰਦਿਆਂ ਹੋਇਆਂ ਫੇਰ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਦੇ ਮਦਦਗਾਰ ਬਣਦਿਆਂ ਹੋਇਆਂ ਅਤੇ ਅਜੋਕੇ ਸਮੇਂ ਤੱਕ ਕੌਮ ਤੇ ਪੰਥ ਦੀ ਰਾਖੀ ਲਈ ਵਚਨਬੱਧਤਾ ਤੇ ਤਤਪਰਤਾ ਦਾ ਸਬੂਤ ਦਿੱਤਾ ਹੈ। ਇਨ੍ਹਾਂ ਨੇ ਸਦਾ ਹੀ ਆਪਣੀ ਚੜ੍ਹਦੀ-ਕਲਾ, ਨੀਲੇ ਬਾਣੇ ਅਤੇ ਬਿਨੋਦੀ ਸੁਭਾਅ ਨੂੰ ਆਪਣੀ ਨਿਵੇਕਲੀ ਪਛਾਣ ਬਣਾ ਕੇ ਰੱਖਿਆ ਹੈ।



ਲਾਡਲੀਆਂ ਫੌਜਾਂ - ਨਿਹੰਗ ਸਿੰਘਾਂ ਦੀ ਦਿਲੀ ਤਾਂਘ ਗੁਰੂ ਗੋਬਿੰਦ ਸਿੰਘ ਦੇ ਖਾਲਸਾ ਪੰਥ ਨੂੰ ਚੜ੍ਹਦੀ ਕਲਾ ਵਿੱਚ ਰੱਖਣ ਦੀ ਹੁੰਦੀ ਹੈ ਜਿਸ ਦਾ ਪ੍ਰਗਟਾਵਾ: ਇਨ੍ਹਾਂ ਦੇ ਕੌਮੀ ਨਾਅਰੇ 'ਝੂਲਤੇ ਨਿਸ਼ਾਨ ਰਹੇਂ - ਪੰਥ ਮਹਾਰਾਜ ਕੇ' ਤੋਂ ਹੁੰਦਾ ਹੈ। ਨਿਹੰਗ ਸਿੰਘਾਂ ਨੂੰ ਜਨਮ-ਜਾਤ ਤੋਂ ਹੀ ਗੁੜ੍ਹਤੀ ਮਿਲਦੀ ਹੈ ਕਿ ਇਨ੍ਹਾਂ ਨੇ ਹਮੇਸ਼ਾ ਹੀ ਚੜ੍ਹਦੀ ਕਲਾ ਵਿੱਚ ਰਹਿਣਾ ਹੈ ਅਤੇ ਖਾਲਸਾ ਪੰਥ ਨੂੰ ਚੜ੍ਹਾਈ ਤੇ ਚੜ੍ਹਦੀ ਕਲਾ ਵਿੱਚ ਹੀ ਵੇਖਣਾ ਹੈ। ਦਸਵੇਂ ਪਾਤਿਸ਼ਾਹ ਦੇ ਸਮੇਂ ਪਹਿਲੇ ਨਿਹੰਗ ਜਥੇਦਾਰ ਬਾਬਾ ਮਾਨ ਸਿੰਘ ਹੋਏ ਜਿਨ੍ਹਾਂ ਬਾਰੇ ਪਤਾ ਚਲਦਾ ਹੈ ਕਿ ਉਹ ਚਮਕੌਰ ਸਾਹਿਬ ਦੀ ਗੜ੍ਹੀ ਤੋਂ ਗੁਰੂ ਸਾਹਿਬ ਦੇ ਹੁਕਮ ਅਨੁਸਾਰ ਭਾਈ ਦਇਆ ਸਿੰਘ ਤੇ ਧਰਮ ਸਿੰਘ ਸਮੇਤ ਨਿਕਲ ਕੇ ਮਾਛੀਵਾੜੇ

ਤੋਂ ਲੈ ਕੇ ਨੰਦੇੜ ਸਾਹਿਬ ਤੱਕ ਗੁਰੂ ਜੀ ਦੇ ਅੰਗ ਰਖਿਅਕ ਰਹੇ। ਬਾਬਾ ਬੰਦਾ ਬਹਾਦਰ ਵਲੋਂ ਲੜੀਆਂ ਗਈਆਂ ਲੜਾਈਆਂ ਵਿੱਚ ਵੀ ਨਿਹੰਗ ਸਿੰਘਾਂ ਨੇ ਵੱਧ ਚੜ੍ਹ ਕੇ ਹਿੱਸਾ ਲਿਆ ਤੇ ਗੁਰੂ ਸਾਹਿਬਾਨ ਤੇ ਉਨ੍ਹਾਂ ਦੇ ਮੁਰੀਦਾਂ ਨੂੰ ਤਸੀਹੇ ਤੇ ਕਸ਼ਟ ਦੇਣ ਵਾਲਿਆਂ ਨੂੰ ਸੋਧਿਆ। ਫੇਰ ਗੁਰਧਾਮਾਂ ਦੇ ਸ਼੍ਰੋਮਣੀ ਪਹਿਰੇਦਾਰ ਮਹਾਨ ਸ਼ਹੀਦ ਬਾਬਾ ਦੀਪ ਸਿੰਘ ਜੀ ਦੇ ਸਿਰ ਇਹ ਸਿਹਰਾ ਬੱਝਦਾ ਹੈ ਕਿ ਜਿਨ੍ਹਾਂ ਨੇ ਪਹਿਲੀ ਵਾਰ ਅਹਿਮਦ ਸ਼ਾਹ ਅਬਦਾਲੀ ਵਰਗੇ ਜਾਬਰ ਧਾੜਵੀ ਨੂੰ ਆਪਣੀ ਮਨ-ਮਰਜ਼ੀ ਅਨੁਸਾਰ ਪੰਜਾਬ ਦੀ ਲੁੱਟ-ਖਸੁੱਟ ਕਰਨ ਤੋਂ ਆਪਣੇ ਜੀਵਨ ਦੀ ਅਹੂਤੀ ਦੇ ਕੇ ਠੱਲ੍ਹ ਪਾਈ ਅਤੇ ਇਸ ਤੋਂ ਬਾਅਦ ਅਹਿਮਦ ਸ਼ਾਹ ਅਬਦਾਲੀ ਨੇ ਤਾਂ ਕੀ ਕਿਸੇ ਹੋਰ ਧਾੜਵੀ ਨੇ ਵੀ ਪੰਜਾਬ ਵੱਲ ਕਦੇ ਮੂੰਹ ਕਰਨ ਦੀ ਹਿੰਮਤ ਨਹੀਂ ਕੀਤੀ। ਉਪਰੰਤ ਅਕਾਲੀ ਫੂਲਾ ਸਿੰਘ ਬਾਰੇ ਜਿਥੇ ਇਹ ਗੱਲ ਪ੍ਰਚਲਤ ਹੈ ਕਿ ਮਹਾਰਾਜਾ ਰਣਜੀਤ ਸਿੰਘ ਜੀ ਨੂੰ ਕਟਹਿਰੇ ਵਿੱਚ ਖੜ੍ਹਾ ਕਰ ਸਕਦੇ ਹਨ, ਉੱਥੇ ਇਹ ਵੀ ਇੱਕ ਸੱਚਾਈ ਹੈ ਕਿ ਹੜ੍ਹਾਂ ਕਾਰਨ ਠਾਠਾਂ ਮਾਰਦੇ ਅੱਟਕ ਦਰਿਆ ਨੂੰ ਠੱਲ੍ਹ ਪਾਈ ਅਤੇ ਫੌਜਾਂ ਸਮੇਤ ਦਰਿਆ ਨੂੰ ਪਾਰ ਕੀਤਾ।


ਮਹਾਰਾਜਾ ਰਣਜੀਤ ਸਿੰਘ


ਅਕਾਲੀ ਫੂਲਾ ਸਿੰਘ


ਸ੍ਰ. ਹਰੀ ਸਿੰਘ ਨਲੂਆ


ਸ੍ਰ. ਸ਼ਾਮ ਸਿੰਘ ਅਟਾਰੀ ਵਾਲਾ

ਨਾ ਜਿੱਤਿਆ ਜਾਣ ਵਾਲਾ ਮੁਲਤਾਨ ਦਾ ਕਿਲ੍ਹਾ ਸਰ ਕਰਨ ਵਾਲਾ ਵੀ ਗੁਰੂ ਦਾ ਇਹ ਬੁੱਢਾ ਜਰਨੈਲ ਹੀ ਸੀ, ਜਿਸ ਨੇ ਆਪਣੀ ਜਾਨ ਵਾਰ ਕੇ ਮੁਲਤਾਨ ਨੂੰ ਫਤਹਿ ਕੀਤਾ। ਮਹਾਰਾਜਾ ਰਣਜੀਤ ਸਿੰਘ ਦਾ ਰਾਜ ਬਹੁਤ ਵਿਸ਼ਾਲ ਸੀ ਜੋ ਕਿ ਲਾਹੌਰ ਤੋਂ ਅੱਗੇ ਪਸ਼ੌਰ ਤੱਕ ਫੈਲਿਆ ਹੋਇਆ ਸੀ। ਉਨ੍ਹਾਂ ਦੇ ਰਾਜ ਪ੍ਰਤੀ ਇਹ ਕਹਾਵਤ ਬੜੀ ਮਸ਼ਹੂਰ ਹੈ ਕਿ, "ਕਿਵੇਂ ਝੂਲਿਆ ਤਖਤ ਲਹੌਰ ਉਤੇ, ਕਦੇ ਕੇਸਰੀ ਸੋਹਣੇ ਨਿਸ਼ਾਨ ਤੋਂ ਪੁੱਛ?" ਮਹਾਰਾਜਾ ਰਣਜੀਤ ਸਿੰਘ ਦੇ ਜਰਨੈਲ ਹਰੀ ਸਿੰਘ ਨਲੂਏ ਦੇ ਨਾਮ ਤੋਂ ਪਸ਼ੌਰ ਦਾ ਸਾਰਾ ਇਲਾਕਾ ਕੰਬਦਾ ਸੀ। ਉਸ ਸਮੇਂ ਜਰਨੈਲ ਨਲੂਏ ਦਾ ਖੌਫ ਇੰਨਾ ਜ਼ਿਆਦਾ ਸੀ ਕਿ ਮਾਂਵਾਂ ਆਪਣੇ ਬੱਚਿਆਂ ਨੂੰ ਇਹ ਕਹਿ ਕੇ ਡਰਾਵਾ ਦਿੰਦੀਆਂ ਸਨ ਕਿ 'ਹਰੀਆ ਰਾਗਲਾ ਭਾਵ ਹਰੀਆ ਆ ਜਾਊਗਾ ਚੁੱਪ ਕਰਕੇ ਸੌਂ ਜਾ।'

ਮਹਾਰਾਜਾ ਰਣਜੀਤ ਸਿੰਘ ਦੇ ਸੰਨ 1839 ਵਿੱਚ ਪ੍ਰਲੋਕਗਮਨ ਤੋਂ ਬਾਅਦ ਗੱਦੀ ਨਸ਼ੀਨੀ ਦੀ ਖਾਨਾਜੰਗੀ ਹੋਈ। ਉਸ ਤੋਂ ਤੰਗ ਆ ਕੇ ਸ਼ਾਮ ਸਿੰਘ ਅਟਾਰੀਵਾਲਾ ਆਪਣੇ ਪਿੰਡ ਅਟਾਰੀ ਵਾਪਸ ਆ ਗਏ। ਪਰ ਜਦੋਂ ਅੰਗਰੇਜ਼ਾਂ ਤੇ ਸਿੰਘਾਂ ਦੀਆਂ ਫੇਰੂ

ਸ਼ਹਿਰ ਮੁੱਦਕੀ ਦੀ ਫੈਸਲਾਕੁੰਨ ਲੜਾਈ ਹਰੀ ਕੇ ਪੱਤਣ ਕੋਲ ਪਿੰਡ ਸਭਰਾਓਂ ਵਿਖੇ ਹੋਈ ਤਾਂ ਉਸ ਜੰਗ ਵਿੱਚ ਸਾਜਿਸ਼ਾਂ ਕਰਕੇ ਸਿੱਖਾਂ ਦੀ ਹਾਰ ਅਤੇ ਅੰਗਰੇਜ਼ਾਂ ਦੀ ਜਿੱਤ ਹੋਈ। ਉਸ ਲੜਾਈ ਵਿੱਚ ਸ੍ਰ: ਸ਼ਾਮ ਸਿੰਘ ਅਟਾਰੀਵਾਲਾ ਨੇ ਮੁੱਦਕੀ ਤੇ ਫੇਰੂ ਸ਼ਹਿਰ ਦੇ ਬਚੇ ਸਿੱਖ ਫੌਜੀ ਸਿੰਘਾਂ ਨੂੰ ਨਾਲ ਲੈ ਕੇ ਅਤੇ ਖਾਸ ਤੌਰ ਤੇ ਪਿੰਡ ਹਰੀ ਕੇ ਪੱਤਣ ਦੇ ਸਿੱਧੂ ਭਾਈਚਾਰੇ ਨੂੰ ਨਾਂਲ ਲੈ ਕੇ ਜੋ ਲੜਾਈ ਲੜੀ ਉਸ ਦੀ ਤਾਰੀਫ ਕਰਨੋਂ ਅੰਗਰੇਜ਼ ਵੀ ਨਹੀਂ ਰਹਿ ਸਕਿਆ। ਇਨ੍ਹਾਂ ਲੜਾਈਆਂ ਵਿੱਚ ਸਿੱਖਾਂ ਵਲੋਂ ਦਿਖਾਈ ਗਈ ਬਹਾਦਰੀ ਤੋਂ ਪ੍ਰਭਾਵਿਤ ਹੋ ਕੇ ਜੇ.ਡੀ.ਕਨਿੰਘਮ ਨੇ ਪਹਿਲੀ ਵਾਰ ਆਪਣੀ ਕਿਤਾਬ 'ਹਿਸਟਰੀ ਆਫ ਦੀ ਸਿੱਖਸ' ਵਿੱਚ ਜ਼ਿਕਰ ਕੀਤਾ। ਬੇਸ਼ੱਕ ਉਸ ਨੂੰ ਇਸ ਦੀ ਕੀਮਤ ਪਹਿਲਾਂ ਆਪਣੀ ਨੌਕਰੀ ਤੇ ਫਿਰ ਆਪਣੀ ਜ਼ਿੰਦਗੀ ਤੋਂ ਹੱਥ ਧੋ ਕੇ ਦੇਣੀ ਪਈ। ਕਨਿੰਘਮ ਦੀ ਇਹ ਕਿਤਾਬ ਸਿੱਖਾਂ ਦੇ ਇਤਿਹਾਸ ਦੀ ਪਹਿਲੀ ਬੁਨਿਆਦੀ ਕਿਤਾਬ ਬਣੀ ਜਿਸ ਵਿੱਚ ਸਿੱਖਾਂ ਦੀ ਬਹਾਦਰੀ ਅਤੇ ਖਾਸ ਤੌਰ ਤੇ ਸ੍ਰ: ਸ਼ਾਮ ਸਿੰਘ ਅਟਾਰੀਵਾਲਾ ਦੀ ਬਹਾਦਰੀ ਦਾ ਜ਼ਿਕਰ ਹੈ। ਸ੍ਰ: ਸ਼ਾਮ ਸਿੰਘ ਅਟਾਰੀਵਾਲਾ ਆਪਣੇ ਪਿੰਡ ਤੋਂ ਇਹ ਕਸਮ ਖਾ ਕੇ ਚੱਲੇ ਸਨ ਕਿ ਜਾਂ ਇਸ ਜੰਗ ਵਿੱਚ ਜਿੱਤ ਕੇ ਆਉਣਗੇ ਜਾਂ ਸ਼ਹੀਦੀਆਂ ਪਾਉਣਗੇ। ਜੰਗ ਦਾ ਪਲੜਾ ਆਪਣੇ ਹੱਥੋਂ ਜਾਂਦਾ ਦੇਖ ਕੇ ਆਪਣੀ ਚੀਨੀ ਘੋੜੀ ਤੇ ਤਲਵਾਰ ਆਪਣੇ ਪਿੰਡ ਵਾਪਸ ਭੇਜ ਕੇ ਜੰਗ ਵਿੱਚ ਸ਼ਹੀਦੀ ਪਾ ਗਏ। ਲੜਾਈ ਕਰਦੇ ਸਮੇਂ ਉਨ੍ਹਾਂ ਦੇ ਹੱਥ ਦੀ ਪਕੜ ਤਲਵਾਰ ਦੇ ਮੁੱਠੇ ਤੇ ਇੰਨੀ ਮਜ਼ਬੂਤ ਸੀ ਕਿ ਅੰਗਰੇਜ਼ਾਂ ਨੂੰ ਉਹ ਤਲਵਾਰ ਲੈਣ ਲਈ ਉਨ੍ਹਾਂ ਦਾ ਹੱਥ ਕੱਟਣਾ ਪਿਆ। ਉਨ੍ਹਾਂ ਦੀ ਬਹਾਦਰੀ ਦਾ ਜ਼ਿਕਰ ਸਈਅਦ ਸ਼ਾਹ ਮੁਹੰਮਦ ਨੇ ਆਪਣੇ ਮਸ਼ਹੂਰ ਕਿੱਸੇ 'ਜੰਗ ਸਿੰਘਾਂ ਤੇ ਫਰੰਗੀਆਂ' ਵਿੱਚ ਇਉਂ ਕੀਤਾ ਹੈ: "ਆਈਆਂ ਪਲਟਨਾਂ ਬੀੜ ਕੇ ਤੋਪਖਾਨੇ/ ਅੱਗੋਂ ਸਿੰਘਾਂ ਨੇ ਪਾਸੜੇ ਤੋੜ ਸੁੱਟੇ/ ਮੇਵਾ ਸਿੰਘ ਤੇ ਮਾਘੇ ਖਾਂ ਹੋਏ ਸਿੱਧੇ/ ਹੱਲੇ ਤਿੰਨ ਫਰੰਗੀ ਦੇ ਮੋੜ ਸੁੱਟੇ/ ਸ਼ਾਮ ਸਿੰਘ ਸਰਦਾਰ ਅਟਾਰੀ ਵਾਲੇ/ ਬੰਨ੍ਹ ਸ਼ਸਤ੍ਰੀਂ ਜੋੜ ਵਿਛੋੜ ਸੁੱਟੇ/ ਸ਼ਾਹ ਮੁਹੰਮਦਾ ਸਿੰਘਾਂ ਨੇ ਗੋਰਿਆਂ ਦੇ/ ਵਾਂਗ ਨਿੰਬੂਆਂ ਲਹੂ ਨਿਚੋੜ ਸੁੱਟੇ।

ਇਨ੍ਹਾਂ ਲਾਡਲੀਆਂ ਨਿਹੰਗ ਸਿੰਘ ਫੌਜਾਂ ਨੇ ਜੰਗਾਂ-ਯੁੱਧਾਂ ਵਿੱਚ ਹੀ ਨਹੀਂ ਸਗੋਂ ਅਤਿਅੰਤ ਔਕੜਾਂ ਦੇ ਸਮੇਂ ਵੀ ਚੜ੍ਹਦੀ-ਕਲਾ ਦੀ ਪ੍ਰਵਿਰਤੀ ਰੱਖੀ। ਜਿੱਥੇ ਉਹ ਜੰਗ ਵਿੱਚ ਜੁਝਾਰੂ ਸਾਬਤ ਹੋਏ, ਉਥੇ ਇਨ੍ਹਾਂ ਨੇ ਆਪਣੀ ਚੜ੍ਹਦੀ-ਕਲਾ ਵਿੱਚ ਰਹਿਣ ਦੇ ਸੁਭਾਅ ਕਰਕੇ ਨਵੀਂ ਬੋਲੀ ਨੂੰ ਜਨਮ ਦਿੱਤਾ। ਜਿਸ ਨਾਲ ਕਿ ਨਿਹੰਗ ਸਿੰਘਾਂ ਨੇ ਆਪਣੀ ਨਿਵੇਕਲੀ ਪਹਿਚਾਣ ਬਣਾਈ।

ਨਿਹੰਗ ਸਿੰਘਾਂ ਵਲੋਂ ਬੋਲੀ ਜਾਣ ਵਾਲੀ ਭਾਸ਼ਾ ਨੂੰ ਨਿਹੰਗ ਸਿੰਘਾਂ ਦੇ ਬੋਲਿਆਂ ਦੇ ਤੌਰ ਤੇ ਜਾਣਿਆ ਗਿਆ। ਨਿਹੰਗ ਸਿੰਘਾਂ ਦੇ ਬੋਲਿਆਂ ਦੇ ਹੋਂਦ ਵਿੱਚ ਆਉਣ ਦੇ

ਦੋ ਕਾਰਨ ਸਨ; ਇੱਕ ਤਾਂ ਇਹ ਕਿ ਜੰਗਾਂ-ਯੁੱਧਾਂ ਦੇ ਸਮਿਆਂ ਵਿੱਚ ਕਿਸੇ ਅਜਿਹੀ ਭਾਸ਼ਾ ਦੀ ਲੋੜ ਸੀ ਕਿ ਜਿਸ ਨਾਲ ਆਪਣੀਆਂ ਫੌਜਾਂ ਦੀ ਤਰਤੀਬ ਅਤੇ ਵਿਉਂਤਬੰਦੀ ਦੀ ਦੁਸ਼ਮਣ ਨੂੰ ਸਮਝ ਨਾ ਆ ਸਕੇ ਅਤੇ ਦੂਜਾ ਇਹ ਕਿ ਆਪਣੇ ਸਾਧਨ ਤੇ ਵਸੀਲੇ ਭਾਵੇਂ ਜਿੰਨੇ ਮਰਜ਼ੀ ਘੱਟ ਹੋਣ ਉਨ੍ਹਾਂ ਨੂੰ ਸਵਾਏ-ਦੁੱਗਣੇ ਕਰਕੇ ਦੱਸਿਆ ਜਾਵੇ ਅਤੇ ਨਾਲ ਹੀ ਇਸ ਵਿੱਚ ਹਾਸ-ਰਸ ਦਾ ਅੰਸ਼ ਵੀ ਇਸ ਮੰਤਵ ਨਾਲ ਸ਼ਾਮਲ ਕੀਤਾ ਜਾਵੇ ਤਾਂ ਕਿ ਆਪਣੀ ਫੌਜ ਦਾ ਮਨੋਬਲ ਤਾਂ ਇਸ ਨਾਲ ਉੱਚਾ ਹੋਵੇ। ਪਰ ਗੱਲ ਜਾਂ ਖਬਰ ਸੁਣਨ ਵਾਲਾ ਦੁਸ਼ਮਣ ਵੀ ਭੈ-ਭੀਤ ਹੋ ਜਾਵੇ। ਇਸ ਭਾਸ਼ਾ ਦੀ ਇੱਕ ਤਾਂ ਦੁਸ਼ਮਣ ਨੂੰ ਸਮਝ ਨਹੀਂ ਸੀ ਆਉਂਦੀ ਅਤੇ ਦੂਜਾ ਇਹ ਭਾਸ਼ਾ ਨਿਹੰਗ ਸਿੰਘਾਂ ਦੇ ਬਿਨੋਦੀ ਸੁਭਾਅ ਦੀ ਪ੍ਰਤੀਕ ਹੋਣ ਕਰਕੇ ਔਖਿਆਂ ਸਮਿਆਂ ਵਿੱਚ ਵੀ ਹਾਸੇ-ਮਖੌਲ ਦਾ ਵਸੀਲਾ ਬਣੀ। ਜਿਸ ਨਾਲ ਕਿ ਲਾਡਲੀਆਂ ਫੌਜਾਂ ਦਾ ਮਨੋਬਲ ਤੇ ਸਾਹਸ ਬਣਿਆ ਰਹਿੰਦਾ ਸੀ। ਇਸ ਪ੍ਰਸੰਗ ਨੂੰ ਸਮਝਣ ਅਤੇ ਮਾਨਣ ਲਈ; ਨਿਹੰਗ ਸਿੰਘਾਂ ਦੀ ਜੀਵਨ ਸ਼ੈਲੀ ਦੀਆਂ ਅਤੇ ਇਨ੍ਹਾਂ ਦੀ ਬੋਲ-ਬਾਣੀ ਨਿਹੰਗ ਬੋਲਿਆਂ ਦੀਆਂ ਕੁਝ ਕੁ ਵੰਨਗੀਆਂ ਦਾ ਵਰਨਣ ਕੀਤਾ ਜਾ ਰਿਹਾ ਹੈ ਜਿਵੇਂ ਕਿ ਨਿਹੰਗ ਸਿੰਘ ਆਪਣੇ ਆਪ ਨੂੰ ਗੁਰੂ ਕੀਆਂ ਲਾਡਲੀਆਂ ਫੌਜਾਂ ਜਾਂ 'ਗੁਰੂ ਕੇ' ਸਦਾਉਣ ਵਿੱਚ ਮਾਣ ਮਹਿਸੂਸ ਕਰਦੇ ਹਨ। ਪਰ ਸਰਕਾਰੀ ਅਧਿਕਾਰੀਆਂ ਤੇ ਕਰਮਚਾਰੀਆਂ ਨੂੰ 'ਬਾਬਰ ਕੇ' ਕਹਿ ਕੇ ਬੁਲਾਉਂਦੇ ਹਨ।

ਗੁਰਪੁਰਬਾਂ ਜਾਂ ਮੇਲਿਆਂ ਤੇ ਹੋਏ ਇਕੱਠ ਨੂੰ ਜੋੜ ਮੇਲਾ ਤੇ ਅੰਮ੍ਰਿਤ ਛਕਣ ਨੂੰ ਜਹਾਜ਼ ਚੜ੍ਹਨਾ ਕਹਿੰਦੇ ਹਨ। ਜੰਗ ਲੜਨ ਦੀ ਕਵਾਇਦ ਨੂੰ ਨਿਹੰਗ ਸਿੰਘ ਹੋਲਾ ਮਹੱਲਾ ਖੇਡਣਾ ਦੱਸਣਗੇ। ਮੁਗਲ ਫੌਜ ਨੂੰ ਟਿੱਡੀ ਦਲ, ਲੰਗਰ ਲੰਗੋਟੇ ਕਸਣ ਨੂੰ ਤਿਆਰ ਬਰ ਤਿਆਰ ਹੋਣਾ, ਕਮਜ਼ੋਰ ਜਥੇ ਨੂੰ ਡੁਰਲੀ ਜਥਾ, ਭਿਅੰਕਰ ਯੁੱਧ ਨੂੰ ਘੱਲੂਘਾਰਾ, ਜੰਗ ਲੜਨ ਨੂੰ ਮੈਦਾਨ ਖੇਡਣਾ, ਜੰਗ ਜਿੱਤਣ ਨੂੰ ਮੈਦਾਨ ਮਾਰਨਾ, ਸਿਰ ਕਾਇਮ ਨੂੰ ਜੰਗ ਕਾਇਮ, ਦੁਸ਼ਮਣ ਦੀ ਸਲਾਹਕਾਰ ਸਭਾ ਨੂੰ ਦੁਸ਼ਟ ਚੌਕੜੀ, ਅਚਾਨਕ ਘਟਨਾ ਵਾਪਰਨ ਨੂੰ ਨੇਤਰਫੋਰ, ਸਿਰੇ ਦੀ ਘਟਨਾ ਜਾਂ ਅੰਤ ਦਾ ਨੁਕਸਾਨ ਹੋ ਜਾਣ ਨੂੰ ਭਾਣਾ ਵਰਤਣਾ, ਆਪਸੀ ਯੁੱਧ ਨੂੰ ਦੁੰਦਰ ਯੁੱਧ, ਜੰਗ ਵਿੱਚ ਪੈਸੇ ਦੀ ਪ੍ਰਾਪਤੀ ਨੂੰ ਕੁਦਰਤੀ ਖਜ਼ਾਨਾ, ਗੁਰੀਲੇ ਯੁੱਧ ਨੂੰ ਢਾਈ ਫੱਟ ਕਰਨਾ, ਖੱਬਿਓਂ-ਸੱਜਿਓਂ ਜ਼ੋਰਦਾਰ ਹਮਲੇ ਨੂੰ ਤਾਬੜਤੋੜ ਹਮਲਾ, ਦਾਅ ਨੂੰ ਕਲਾਜੰਗ ਤੇ ਤਿਆਰ ਬਰ ਤਿਆਰ ਹੋਣ ਨੂੰ ਕਮਰਕੱਸਾ ਕਰਨਾ ਕਹਿਣਗੇ। ਥੋੜ੍ਹੇ ਗੱਫੇ ਨੂੰ ਸਵਾਇਆ ਗੱਫਾ ਆਖਦੇ ਹਨ। ਇੱਕ ਆਦਮੀ ਨੂੰ ਸਵਾ ਲੱਖ ਅਤੇ ਇੱਕ ਬਾਂਹ ਵਾਲੇ ਨੂੰ ਲੱਖ ਬਾਹਾਂ ਦੱਸਣਗੇ। ਲੰਗੜੇ ਲੂਲ੍ਹੇ ਨੂੰ ਬੁੱਧ ਅਵਤਾਰ ਕਹਿ ਕੇ ਸੱਦਣਗੇ। ਗੱਲ ਕੀ ਢਹਿੰਦੀ ਕਲਾ ਦੀ ਗੱਲ ਤਾਂ ਇਨ੍ਹਾਂ ਨੇ ਕਦੇ ਕਰਨੀ ਹੀ ਨਹੀਂ। ਸਗੋਂ ਹਮੇਸ਼ਾਂ ਅਕਾਲ ਪੁਰਖ ਦੀ ਰਜ਼ਾ ਵਿੱਚ ਰਹਿੰਦਿਆਂ ਹੋਇਆਂ, ਇਨ੍ਹਾਂ ਨੇ ਚੜ੍ਹਦੀ ਕਲਾ ਵਿੱਚ ਹੀ ਰਹਿਣਾ ਹੈ। ਨਿਹੰਗ ਸਿੰਘਾਂ ਦੇ ਇਹ ਬੋਲੇ ਕਾਦਰ ਦੀ ਕੁਦਰਤ ਦੀਆਂ ਨਿਆਮਤਾਂ ਤੋਂ ਲੈ ਕੇ ਜੀਵਨ ਦੀਆਂ

ਨਿੱਕੀਆਂ ਨਿੱਕੀਆਂ ਲੋੜਾਂ ਨੂੰ ਪੂਰੀਆਂ ਕਰਨ ਵਾਲੀਆਂ ਵਸਤੂਆਂ ਜਿਵੇਂ ਕਿ ਸੂਈ ਤੋਂ ਲੈ ਕੇ ਗੱਡੀ ਦੇ ਇੰਜਣਾਂ ਤੇ ਹਵਾਈ ਜਹਾਜ਼ਾਂ ਅਤੇ ਖਾਣ ਪੀਣ ਦੀਆਂ ਵਸਤਾਂ ਤੋਂ ਲੈ ਕੇ ਜੰਗਾਂ-ਯੁੱਧਾਂ ਦੇ ਸ਼ਸਤਰਾਂ ਤਕ, ਮੁੱਕਦੀ ਗੱਲ ਹਰ ਲੋੜ ਵਾਲੀ ਵਸਤੂ ਦਾ ਵਿਲੱਖਣ ਨਾਮਕਰਣ ਕਰਦੇ ਹਨ। ਜਿਸ ਵਿੱਚ ਹਾਸ-ਰਸ ਅਤੇ ਚੜ੍ਹਦੀ-ਕਲਾ ਦਾ ਅੰਸ਼ ਪ੍ਰਤੱਖ ਮਿਲਦਾ ਹੈ। ਨਿਹੰਗ ਸਿੰਘ ਅਕਾਲ ਪੁਰਖ ਨੂੰ ਖੜਗਕੇਤ, ਸੂਰਜ ਤੇ ਚੰਦਰਮਾ ਨੂੰ ਅਕਾਸ਼ੀ ਦੀਵੇ, ਦਿਨ ਨੂੰ ਪ੍ਰਕਾਸ਼ਾ ਸਿੰਘ, ਰਾਤ ਨੂੰ ਅੰਜਨੀ, ਦਿਨ-ਰਾਤ ਦੇ ਮੇਲ ਨੂੰ ਘੁਸਮੁਸਾ, ਅਸਮਾਨ ਨੂੰ ਅੰਬਰ, ਬਾਰਸ਼ ਨੂੰ ਮੇਘਲਾ, ਬਾਰਸ਼ ਦੇ ਪਾਣੀ ਨੂੰ ਇੰਦਰਜਲ, ਬੱਦਲ ਨੂੰ ਇੰਦਰਦੂਤ ਜਾਂ ਮੇਘ, ਅਕਾਸ਼ੀ ਬਿਜਲੀ ਨੂੰ ਦੋਤਰੰਗੀ, ਸਤਰੰਗੀ ਪੀਂਘ ਨੂੰ ਮਾਈ ਬੁੱਢੀ ਦੀ ਪੀਂਘ, ਹਵਾ ਨੂੰ ਇੰਦਰਾਣੀ, ਸੁਹਾਵੀ ਹਵਾ ਚਲਦੀ ਹੋਵੇ ਤਾਂ ਕਹਿਣਗੇ ਇੰਦਰਾਣੀ ਜੱਫੀਆਂ ਪਾਉਂਦੀ ਹੈ। ਇਸ਼ਨਾਨ ਵੇਲੇ ਘੜਿਆਂ ਨਾਲ ਸਿਰ ਵਿੱਚ ਪਾਉਣ ਵਾਲੇ ਜਲ ਨੂੰ ਜਲਧਾਰਾ ਕਹਿੰਦੇ ਹਨ। ਜੰਗਾਂ-ਯੁੱਧਾਂ ਦੇ ਵਕਤ ਕੰਮ ਆਉਣ ਵਾਲੇ ਸ਼ਸਤਰਾਂ ਅਤੇ ਅਸਤਰਾਂ ਨੂੰ ਨਿਹੰਗ ਸਿੰਘਾਂ ਨੇ ਨਵੇਂ ਨਾਂ ਦਿੱਤੇ ਹਨ ਜਿਵੇਂ ਕਿ ਖੂੰਡੇ ਨੂੰ ਕਾਨੂੰਗੋ, ਡੰਡੇ ਨੂੰ ਸਲੋਤਰ ਜਾਂ ਅਕਲਦਾਨ ਤੇ ਡੰਡਾ ਰੱਖਣ ਵਾਲੇ ਨੂੰ ਸਲੋਤਰੀ, ਡਾਂਗ ਨੂੰ ਮੁਲ੍ਹਾਜਾ ਤੋੜ, ਬੰਦੂਕ ਨੂੰ ਜਲਵਾਮਣੀ, ਪਿਸਤੌਲ ਨੂੰ ਰਾਮਜੰਗਾ, ਬੰਦੂਕ ਚਲਾਉਣ ਨੂੰ ਤੋੜਾ ਝਾੜਨਾ, ਤੋਪ ਨੂੰ ਅਗਨ ਬਾਣ ਜਾਂ ਜੰਬੂਰਕਾ, ਮੋਢੇ ਤੇ ਰੱਖੀ ਤੋਪ ਨੂੰ ਰਹਿਕਲਾ, ਤੋਪ ਦੇ ਗੋਲੇ ਨੂੰ ਅਗਨ ਗੋਲਾ, ਤਲਵਾਰ ਨੂੰ ਸ੍ਰੀ ਸਾਹਿਬ ਜਾਂ ਭਗੌਤੀ, ਛੋਟੀ ਤਲਵਾਰ ਨੂੰ ਸੈਫ, ਟਕੂਏ ਨੂੰ ਸਫਾਜੰਗ, ਕੁਹਾੜੇ ਨੂੰ ਪਰਸਰਾਮ, ਕਮਾਨ ਨੂੰ ਧਨੁੱਖ ਤੇ ਤੀਰਾਂ ਨੂੰ ਬਾਣ, ਤੀਰਾਂ ਦੇ ਭੱਥੇ ਨੂੰ ਤੁਨੀਰ, ਨਿਸ਼ਾਨੇ ਨੂੰ ਸ਼ਿਸਤ, ਖੰਜਰ ਨੂੰ ਜਮਧਰ, ਚੌੜੀ ਤਲਵਾਰ ਨੂੰ ਤੇਗਾ, ਖੰਡੇ ਨੂੰ ਦੋ ਧਾਰਾ, ਨੇਜ਼ਾ ਬਾਜ਼ੀ ਵਾਲੇ ਬਰਛੇ ਨੂੰ ਨੇਜ਼ਾ ਜਾਂ ਸਾਂਗ ਅਤੇ ਹੱਥ ਵਿੱਚ ਫੜਨ ਵਾਲੇ ਬਰਛੇ ਨੂੰ ਭਾਲਾ ਜਾਂ ਭੱਲਾ ਕਹਿੰਦੇ ਹਨ।

ਨਿਹੰਗ ਸਿੰਘਾਂ ਵਲੋਂ ਪਸ਼ੂ-ਪੰਛੀਆਂ ਨੂੰ ਤਰ੍ਹਾਂ-ਤਰ੍ਹਾਂ ਦੇ ਨਾਮ ਦਿੱਤੇ ਹਨ ਜਿਵੇਂ ਕਿ ਘੋੜੇ ਨੂੰ ਅਰਾਕਾ, ਊਠ ਨੂੰ ਸ਼ੁਤਰ ਜਾਂ ਸ਼ੁਤਰਮੁਰਗ, ਊਠਗੱਡੀ ਨੂੰ ਸ਼ੁਤਰ ਗੱਡੀ, ਝੋਟੇ ਨੂੰ ਹਾਥੀ ਜਾਂ ਮਹਿਖਾਸੁਰ ਤੇ ਹਾਥੀ ਨੂੰ ਕੱਟਾ, ਹਾਥੀ ਦੇ ਪਿੱਠ ਉੱਪਰ ਰੱਖਣ ਵਾਲੀ ਪਾਲਕੀ ਨੂੰ ਅਮਾਰੀ, ਪਾਲਤੂ ਕੁੱਤੇ ਨੂੰ ਕੂਕਰ ਤੇ ਅਵਾਰਾ ਕੁੱਤੇ ਨੂੰ ਕੁਤਬਦੀਨ, ਬਿੱਲੀ ਨੂੰ ਮਲਕਾ, ਖਰਗੋਸ਼ ਨੂੰ ਸੱਹਾ ਜਾਂ ਸਿੱਝੜ, ਗਧੇ ਨੂੰ ਸੁਲਤਾਨ, ਸਾਨ੍ਹ ਨੂੰ ਭਰਥਰੀ, ਬਲਦ ਨੂੰ ਗਊ ਦਾ ਜਾਇਆ, ਬੱਕਰੀ ਦੇ ਬੱਚੇ ਨੂੰ ਮੇਮਣਾ, ਭੇਡ ਦੇ ਬੱਚੇ ਨੂੰ ਲੇਲ੍ਹਾ, ਬੱਕਰੀ ਨੂੰ ਅਕਾਸ਼ਪਰੀ, ਘੋੜੀ ਨੂੰ ਅਰਾਕੀ, ਘੋੜੇ ਤੇ ਖੱਚਰ ਦੇ ਮੇਲ ਤੋਂ ਪੈਦਾ ਹੋਏ ਵਛੇਰੇ ਨੂੰ ਅਸਤਰ, ਘੋੜੇ ਦੇ ਦੁਲੱਤੇ ਨੂੰ ਦਗਾੜਾ, ਘੋੜਿਆਂ ਤੇ ਬਲਦਾਂ ਦੇ ਹਾਰ ਨੂੰ ਹਮੈਲ, ਕਾਠੀ ਨੂੰ ਪਾਖੜਾ, ਜੂੰਆਂ ਨੂੰ ਹਰਨੀਆਂ, ਮੱਖੀ ਨੂੰ ਹਰਨੀ, ਸੂਰ ਨੂੰ ਕਸਤੂਰਾ, ਮੁਰਗੇ ਨੂੰ ਕਾਜ਼ੀ, ਖੋਤੇ ਨੂੰ ਠਾਣੇਦਾਰ, ਗਧੀ ਨੂੰ ਨੀਲਵਰਣੀ, ਭੇਡ ਨੂੰ

ਭਾਗਪਰੀ, ਕਮਜ਼ੋਰ ਘੋੜੀ ਨੂੰ ਟੈਰ, ਆਪਣਾ ਘੋੜਾ ਭਾਵੇਂ ਮਰੀਅਲ ਟੱਟੂ ਹੀ ਹੋਵੇ ਉਸ ਨੂੰ ਪੌਣ ਤਰੰਗ ਕਹਿੰਦੇ ਹਨ। ਊਠ ਦੀ ਸਵਾਰੀ ਨੂੰ ਮੁਹੰਮਦੀ ਸਵਾਰੀ, ਸਵਾਰੀ ਦੇ ਘੋੜੇ ਨੂੰ ਜਾਨਭਾਈ, ਬੱਕਰੇ ਨੂੰ ਚੁਟੰਗਾ ਕਹਿਣਗੇ। ਇਹ ਡੰਗਰਾਂ ਦੇ ਡਾਕਟਰਾਂ ਨੂੰ ਵੀ ਸਲੋਤਰੀ ਕਹਿੰਦੇ ਹਨ ਅਤੇ ਵੈਦ ਜਾਂ ਡਾਕਟਰ ਨੂੰ ਧਨੰਤਰ ਆਖਦੇ ਹਨ। ਗੋਹੇ ਨੂੰ ਸੈਅ ਅਤੇ ਘੋੜੇ ਦੀ ਲਿੱਦ ਨੂੰ ਮਸਾਲਾ ਆਖਦੇ ਹਨ। ਤੂੜੀ ਨੂੰ ਚੂਰਮਾ, ਤੂੜੀ ਦੇ ਗੁਤਾਵੇ ਨੂੰ ਸੰਨੀ, ਘੋੜੇ ਦੇ ਮੂੰਹ ਤੇ ਝੜਾਏ ਛੋਲਿਆਂ ਦੇ ਦਾਣਿਆਂ ਵਾਲੇ ਥੈਲੇ ਨੂੰ ਤੋਬਰਾ, ਦੁਲੱਤਾ ਝਾੜਨ ਤੋਂ ਰੋਕਣ ਲਈ ਘੋੜੇ ਦੇ ਪਿਛਲੇ ਪੈਰਾਂ ਨੂੰ ਬੰਨ੍ਹੇ ਰੱਸੇ ਨੂੰ ਪਿਛਾੜੀ, ਮੂੰਹਜ਼ੋਰ ਘੋੜੇ ਨੂੰ ਰੋਕਣ ਲਈ ਲਗਾਮ ਦੀ ਥਾਂ ਛੋਟੇ ਕਿੱਲਾਂ ਵਾਲੀ ਪਾਈ ਲਗਾਮ ਨੂੰ ਕੰਡਿਆਲਾ ਕਹਿੰਦੇ ਹਨ। ਮੰਜੇ ਦੀ ਛੋਟੀ ਬਾਹੀ ਨੂੰ ਸੇਰੂ, ਰੱਸੇ ਦੇ ਅੱਧ ਨੂੰ ਨੇਰੂ ਅਤੇ ਗਾਂ ਚੋਣ ਵੇਲੇ ਗਾਂ ਦੀਆਂ ਪਿਛਲੀਆਂ ਲੱਤਾਂ ਨੂੰ ਬੰਨ੍ਹੀ ਹੋਈ ਰੱਸੀ ਨੂੰ ਨਿਆਣਾ ਜਾਂ ਨੇਰੂ ਕਹਿੰਦੇ ਹਨ। ਲੰਬੇ ਅਤੇ ਮੋਟੇ ਰੱਸੇ ਨੂੰ ਮਾਝੇ ਵਿਚ ਲੱਜ ਅਤੇ ਮਲਵਈ ਲੋਕ ਲਾਸ ਕਹਿੰਦੇ ਹਨ। ਇਸ ਰੱਸੇ ਦੇ ਦੋਨੋਂ ਸਿਰ੍ਹਿਆਂ ਤੇ ਪਾਈਆਂ ਲੱਕੜ ਦੀਆਂ ਗੁੱਲੀਆਂ ਨੂੰ ਢੀਂਡੀ ਕਹਿੰਦੇ ਹਨ। ਗੱਡੇ ਦੇ ਉਪਰ ਜਿਨਸ ਲੱਦਣ ਲਈ ਦੋਨੋਂ ਪਾਸੇ ਲੱਗੇ ਜੁਗਾੜ ਨੂੰ ਵਿੱਢ ਕਹਿੰਦੇ ਹਨ। ਮਧਾਣੀ ਨੂੰ ਪਾਈ ਰੱਸੀ ਨੂੰ ਨੇਤਰਾ, ਲੰਬੀ ਰੱਸੀ ਨੂੰ ਅੜੱਸ, ਬਲਦਾਂ ਦੀ ਪੰਜਾਲੀ ਨਾਲ ਹੱਲ ਨੂੰ ਬੰਨਣ ਵਾਲੇ ਰੱਸੇ ਨੂੰ ਹਰਨਾੜੀ ਕਹਿੰਦੇ ਹਨ। ਜਿਸ ਬੈਲ ਦੇ ਸਿਰ ਤੇ ਧਰਤੀ ਖਲੋਤੀ ਮੰਨੀ ਜਾਂਦੀ ਹੈ ਉਸ ਨੂੰ ਧੌਲਾ ਆਖਦੇ ਹਨ। ਬਾਜ਼ ਨੂੰ ਸ਼ਾਹੀਂ, ਛੋਟੀਆਂ ਚਿੜੀਆਂ ਫੜਨ ਵਾਲੀ ਬਾਜ਼ ਦੀ ਛੋਟੀ ਕਿਸਮ ਨੂੰ ਤਿਰਮਚੀ, ਕਬੂਤਰ ਨੂੰ ਲੋਟਣ, ਘੁੱਗੀ ਨੂੰ ਕੁਮਰੀ, ਕਾਂ ਨੂੰ ਚਲਾਕ ਸੱਦਦੇ ਹਨ। ਪਰ ਘੋਗੜ ਕਾਂ ਦਾ ਨਾਮ ਨਹੀਂ ਲੈਂਦੇ ਕਿਉਂਕਿ ਛੋਟੇ ਸਾਹਿਬਜ਼ਾਦਿਆਂ ਦੇ ਜਿਸਮਾਂ ਨੂੰ ਇਨ੍ਹਾਂ ਨੇ ਚੁੰਝਾਂ ਮਾਰੀਆਂ ਸਨ।

ਦੀਵਾ ਬੱਤੀ ਬੁਝਾਉਣ ਨੂੰ ਵੱਡਾ ਕਰਨਾ ਕਹਿਣਗੇ। ਇਸ ਤਰ੍ਹਾਂ ਹੀ ਕਦੇ ਨਹੀਂ ਕਹਿਣਗੇ ਕਿ ਦੁਕਾਨ ਬੰਦ ਸੀ ਸਗੋਂ ਕਹਿਣਗੇ ਕਿ ਬਾਣੀਆਂ ਦੁਕਾਨ ਵਧਾ ਗਿਆ। ਲੰਗਰ ਪਾਣੀ ਗੁਰੂ ਦਾ ਅਤੇ ਟਹਿਲ ਸੇਵਾ ਸਿੱਖਾਂ ਦੀ ਕਹਿ ਕੇ ਸਿੰਘਾਂ ਦਾ 24 ਘੰਟੇ ਲੰਗਰ ਵਰਤਦਾ ਰਹਿੰਦਾ ਹੈ। ਗੁਜ਼ਾਰੇ ਲਈ ਥੋੜ੍ਹੀ ਵਸਤੂ ਵੀ ਹੋਵੇ ਤਾਂ ਆਪਣੇ ਬੋਲਿਆਂ ਵਿੱਚ ਆਪਣੀ ਚੜ੍ਹਦੀ-ਕਲਾ ਦਾ ਪ੍ਰਤੱਖ ਸਬੂਤ ਪੇਸ਼ ਕਰਨਗੇ। ਜਿਵੇਂ ਕਿ ਥੋੜ੍ਹੇ ਨੂੰ ਸਵਾਇਆ, ਜਿਸ ਨੂੰ ਭੋਜਨ ਨਾ ਮਿਲਦਾ ਹੋਵੇ ਉਸ ਨੂੰ ਪੌਣਹਾਰੀ ਸੱਦਦੇ ਹਨ। ਭੁੱਖ ਕੱਟਣ ਨੂੰ ਕੜਾਕਾ ਕੱਟਣਾ, ਜੇ ਕੋਈ ਭੁੱਖਾ ਰਹਿ ਜਾਵੇ ਤਾਂ ਆਖੇਗਾ ਸੁੱਕਮਾਂਜ ਹੋ ਗਿਆ, ਚੂਲੀ ਕਰਨ ਨੂੰ ਕੁਰਲਾ ਕਰਨਾ, ਮਾਇਕ ਥੁੜ ਨੂੰ ਤੰਗੀ ਤੁਰਸ਼ੀ ਤੇ ਪੈਸੇ ਵੱਲੋਂ ਥੁੜ੍ਹੇ ਵਿਅਕਤੀ ਨੂੰ ਫਟੇਹਾਲ ਅਤੇ ਕੰਜੂਸ ਨੂੰ ਤੰਗਦਸਤ ਕਹਿੰਦੇ ਹਨ। ਸਰੀਫ ਬੰਦੇ ਨੂੰ ਗੁਰਮੁਖ ਤੇ ਪੈਸੇ ਦੇ ਪੱਖੋਂ ਗਰੀਬ ਬੰਦੇ ਨੂੰ ਮਸਤ ਕਹਿੰਦੇ ਹਨ। ਕੜਾਹ ਪ੍ਰਸ਼ਾਦਿ ਨੂੰ ਕੁਣਕਾ, ਤਰਲ ਕੜਾਹ ਪ੍ਰਸ਼ਾਦਿ ਨੂੰ ਲਾਪਸੀ, ਦਾਲ ਸਬਜੀ ਤੋਂ ਬਿਨ੍ਹਾਂ ਅਣਚੋਪੜੀ

ਰੋਟੀ ਨੂੰ ਮਿੱਠਾ ਰੋਟ, ਰੋਟੀ ਨੂੰ ਤਾਮ, ਗਰਾਹੀ ਨੂੰ ਨਵਾਲਾ ਅਤੇ ਚੂਰੀ ਨੂੰ ਚੂਰਮਾ ਕਹਿੰਦੇ ਹਨ। ਬੇਹੀ ਰੋਟੀ ਨੂੰ ਮਿੱਠੇ ਪ੍ਰਸ਼ਾਦੇ, ਖਮੀਰੇ ਪ੍ਰਸ਼ਾਦੇ ਨੂੰ ਬਬਰੂ, ਅੱਧੀ ਰੋਟੀ ਨੂੰ ਫੱਟੜ ਪ੍ਰਸ਼ਾਦਾ, ਖੁਸ਼ਕ ਰੋਟੀ ਨੂੰ ਤਰਪਲਾਓ, ਮੋਟੀ ਰੋਟੀ ਨੂੰ ਗੁਰਮੁਖੀ ਪ੍ਰਸ਼ਾਦਾ ਕਹਿੰਦੇ ਹਨ।

ਇਸ ਤਰ੍ਹਾਂ ਹੀ ਇਨ੍ਹਾਂ ਨੇ ਖਾਣ-ਪੀਣ ਦੀਆਂ ਹੋਰ ਵਸਤੂਆਂ ਦੇ ਨਾਮ ਇਸ ਪ੍ਰਕਾਰ ਰੱਖੇ ਹਨ:- ਕੜ੍ਹੀ ਨੂੰ ਅੰਮ੍ਰਿਤੀ, ਲੂਣ ਨੂੰ ਸਰਬਰੱਸ, ਗੁੜ ਨੂੰ ਸਿਰਜੋੜ, ਸ਼ੱਕਰ ਨੂੰ ਸਿਰਖੰਡੀ, ਖੰਡ ਨੂੰ ਚੁੱਪ, ਲਾਲ ਮਿਰਚ ਨੂੰ ਚੋਬਚੀਨੀ, ਹਰੀ ਮਿਰਚ ਨੂੰ ਲੜਾਕੀ, ਕਾਲੀ ਮਿਰਚ ਨੂੰ ਮੁਲਤਾਨੀ ਬੇਗਮ ਜਾਂ ਮਰਚੌਨਾ, ਹਲਦੀ ਨੂੰ ਬਸਾਰ ਜਾਂ ਕੇਸਰ, ਆਟੇ ਨੂੰ ਚੂਨਾ, ਆਟਾ ਗੁੰਨਣ ਨੂੰ ਮੈਦਾ ਜਪਣਾ, ਪਰੌਂਠੇ ਨੂੰ ਤਹਿਤੋੜ, ਚਾਹ ਨੂੰ ਢਿੱਡ ਫੂਕਣੀ, ਦੁੱਧ ਨੂੰ ਸਮੁੰਦਰ, ਦੁੱਧ ਦੀ ਮਲਾਈ ਨੂੰ ਗੁੱਦੜ, ਦਹੀਂ ਨੂੰ ਜੱਕਾ, ਲੱਸੀ ਨੂੰ ਖਾਰਾ ਸਮੁੰਦਰ, ਖੋਏ ਨੂੰ ਮਾਵਾ, ਖੋਏ ਦੀ ਮਠਿਆਈ ਨੂੰ ਪਲੰਘ ਤੋੜ, ਖੀਰ ਨੂੰ ਤਸਮੱਈ ਜਾਂ ਬਾਹਮਣੀ, ਦਲੀਏ ਨੂੰ ਤਰਲ ਪਲਾਉ, ਖਿਚੜੀ ਨੂੰ ਖਿਚੜ ਪਲਾਉ ਜਾਂ ਬਿਮਾਰਖਾਜਾ, ਦਾਲ ਸਬਜ਼ੀ ਵਿੱਚ ਘਿਓ ਪਾਉਣ ਨੂੰ ਤਿਰਪਰਾ ਆਖਣਗੇ। ਲੱਡੂ ਨੂੰ ਮੋਤੀਚੂਰ, ਜਲੇਬੀ ਨੂੰ ਵਲੇਂਵੀ, ਭੁਜੀਏ ਨੂੰ ਨਮਕੀਨ ਜਾਂ ਸਲੂਣਾ, ਜੰਡਫਲੀ ਨੂੰ ਜਲੇਬੀ, ਆਂਡੇ ਨੂੰ ਗੁਪਾਲ ਲੱਡੂ, ਮੂਲੀ ਨੂੰ ਕਰਾੜੀ, ਗਾਜਰ ਨੂੰ ਗੋਬਿੰਦੀ, ਸ਼ਲਗਮ ਨੂੰ ਭੁਇਸੂਰ, ਸ਼ਕਰਕੰਦੀ ਨੂੰ ਮਿਠਿਆਈ, ਕੱਦੂ ਨੂੰ ਤੂੰਮੜੀ, ਪੇਠੇ ਨੂੰ ਹਲਵਾ, ਖ਼ਰਬੂਜਿਆਂ ਨੂੰ ਗੁਬਿੰਦੇ, ਮੱਛੀ ਨੂੰ ਜਲਤੋਰੀ, ਲੂਣ ਅਤੇ ਪੀਸੀਆਂ ਮਿਰਚਾਂ ਨੂੰ ਚੁਟਕਾ ਪ੍ਰਸ਼ਾਦਿ, ਗੰਢੇ ਨੂੰ ਰੁਪਾ ਜਾਂ ਗੱਠਾ, ਕਰੇਲੇ ਨੂੰ ਤਿੱਤਰ, ਬਤਾਊਂ ਨੂੰ ਬਟੇਰਾ, ਭਾਜੀ ਨੂੰ ਭਾਜਾ, ਡੇਲਿਆਂ ਦੇ ਆਚਾਰ ਨੂੰ ਰੋੜੂ ਪ੍ਰਸ਼ਾਦਿ, ਬਾਜਰੇ ਨੂੰ ਮੋਤੀਚੂਰ, ਕਣਕ ਤੇ ਜੌਂ ਦੀ ਫਸਲ ਨੂੰ ਬੇਰੜਾ, ਕਮਾਦ ਨੂੰ ਬ੍ਰਹਮਰਸ, ਕਣਕ ਨੂੰ ਭੱਗਮੁਖੀ, ਮੱਕੀ ਨੂੰ ਬਸੰਤ ਕੌਰ, ਮੱਕੀ ਦੀ ਛੱਲੀ ਜਾਂ ਕੌੜਾ ਬੋਲਣ ਵਾਲੀ ਇਸਤਰੀ ਨੂੰ ਰੰਘੜੀ, ਬੇਰ ਨੂੰ ਖੁਰਮਾ ਅਤੇ ਖਾਣ ਪੀਣ ਦੇ ਹਿੱਸੇ ਨੂੰ ਛਾਂਦਾ ਕਹਿੰਦੇ ਹਨ। ਇਸ ਤੋਂ ਇਲਾਵਾ ਹਰੇ ਛੋਲੂਏ ਅਤੇ ਕਣਕ ਨੂੰ ਸੌਗੀ ਅਤੇ ਛੋਲਿਆਂ ਨੂੰ ਬਾਦਾਮ ਕਹਿੰਦੇ ਹਨ, ਪੀਲੂਆਂ ਨੂੰ ਇਹ ਦਾਖਾਂ ਹੀ ਦੱਸਦੇ ਹਨ। ਬੰਦ ਗੋਭੀ ਨੂੰ ਬੁਰਕੇਵਾਲੀ, ਫੁੱਲ ਗੋਭੀ ਨੂੰ ਪਠਾਣ ਸਿਰੀ ਤੇ ਸਾਗ-ਸਬਜ਼ੀ ਨੂੰ ਲੌਣ ਕਹਿੰਦੇ ਹਨ। ਸੂਰ ਦੇ ਮਾਸ ਨੂੰ ਡਲਾ ਅਤੇ ਮੀਟ ਨੂੰ ਮਹਾਂ ਪ੍ਰਸ਼ਾਦ ਜਾਂ ਡਲੇ ਆਖਦੇ ਹਨ। ਬੋਹੜ ਦੀਆਂ ਗੋਹਲਾਂ ਨੂੰ ਨਾਖਾਂ ਅਤੇ ਨਾਸ਼ਪਤੀਆਂ ਨੂੰ ਗੋਹਲਾਂ, ਬੱਕਲੀਆਂ ਨੂੰ ਬੂੰਦੀ, ਕਿੱਕਰ ਦੇ ਫੁੱਲਾਂ ਨੂੰ ਬਦਾਣਾ, ਮਤੀਰੇ ਨੂੰ ਰਾਮ ਲੱਡੂ, ਮੋਠ ਨੂੰ ਰੋੜ, ਟਿੰਡੇ ਨੂੰ ਲੱਡੂ, ਬਾਜਰੇ ਨੂੰ ਲਾਚੀਦਾਣਾ, ਮੂੰਗੀ ਨੂੰ ਸਾਵੀ, ਸਰ੍ਹੋਂ ਦੇ ਖੇਤ ਨੂੰ ਬਸੰਤੀ, ਇਲਾਚੀ ਨੂੰ ਫੁਲਾਹੀ ਜਾਂ ਹੋਲਾਂ ਤੇ ਛੋਲਿਆਂ ਦੀਆਂ ਹੋਲਾਂ ਨੂੰ ਦਾਖਾਂ, ਭੁੰਨੇ ਦਾਣਿਆਂ ਨੂੰ ਖੁਸ਼ਕ ਪਲਾਉ, ਚੌਲਾਂ ਨੂੰ ਗਰੜੇ, ਚਟਣੀ ਨੂੰ ਚਟਣ ਪਲਾਉ, ਮਾਂਹ ਦੀ ਦਾਲ ਨੂੰ ਸੁਰਮਈ ਦਾਲਾ ਆਖਦੇ ਹਨ। ਪਾਣੀ ਵਿੱਚ ਪੈਦਾ ਹੋਣ ਵਾਲੀ ਤਰਕਾਰੀ ਨੂੰ

ਮੁਰਗਾਈਆਂ, ਕੜਾਹ ਪ੍ਰਸ਼ਾਦਿ ਆਦਿ ਤਰ ਭੋਜਨ ਨੂੰ ਗਹਿਰਾ ਗੱਫਾ, ਗਾਜਰ, ਮੂਲੀ, ਸ਼ਲਗਮ, ਬੈਂਗਣ, ਕੱਦੂ ਨੂੰ ਮਿਲਾ ਕੇ ਬਣਾਏ ਸਲੂਣੇ ਨੂੰ ਪੰਜ-ਰਤਨਾ, ਪਾਣੀ ਪੀਣ ਵਾਲੇ ਵੱਡੇ ਕੌਲ ਨੂੰ ਬਾਟਾ, ਕੜਛੀ ਨੂੰ ਰੱਜੀ, ਵੱਡੇ ਕੜਛੇ ਨੂੰ ਵਰਤਾਵਾ, ਖੁਰਚਣੇ ਨੂੰ ਪਲਟਾ, ਵੱਡੀ ਕੜਾਹੀ ਨੂੰ ਕੜਾਹਾ, ਮੱਟੀ ਵਿਚੋਂ ਪਾਣੀ ਕੱਢਣ ਵਾਲੀ ਦਸਤੇ ਵਾਲੀ ਗੜਵੀ ਨੂੰ ਡੱਡੂ ਮਟਕਾ, ਭੋਜਨ ਤਿਆਰ ਕਰਨ ਨੂੰ ਦੇਗ ਸਜਾਉਣੀ, ਭੋਜਨ ਦੇ ਬਰਾਬਰ ਹਿੱਸੇ ਨੂੰ ਗੁਰਮੁਖੀ ਵਰਤਾਰਾ ਤੇ ਲੰਗਰ ਨਾ ਪੱਕਣ ਦੀ ਸੂਰਤ ਵਿੱਚ ਦੇਗ ਮਸਤ ਜਾਂ ਮਸਤ ਲੰਗਰ ਕਹਿਣਗੇ। ਲੰਗਰ ਪਹਿਲਾਂ ਤਾਂ ਥੁੜਦਾ ਹੀ ਨਹੀਂ ਪਰ ਜੇ ਕਿਤੇ ਅਜਿਹਾ ਵਾਪਰ ਹੀ ਜਾਵੇ ਤਾਂ ਲੰਗਰ ਵਧਾ ਦਿੱਤਾ ਜਾਂ ਮਸਤਾਨਾ ਹੋ ਗਿਆ ਕਹਿਣਗੇ। ਨਿਹੰਗਾਂ ਦੀ ਰਸੋਈ ਵਿੱਚ ਸਾਰੇ ਬਰਤਨ ਲੋਹੇ ਦੇ ਹੁੰਦੇ ਹਨ। ਜੋ ਲੋਹੇ ਦੇ ਭਾਂਡਿਆਂ ਤੋਂ ਬਿਨਾਂ ਕਿਸੇ ਹੋਰ ਧਾਤ ਦੇ ਭਾਂਡਿਆਂ ਵਿੱਚ ਭੋਜਨ ਨਾ ਛੱਕਦਾ ਹੋਵੇ ਉਸ ਨੂੰ ਇਹ ਸਰਬ ਲੋਹੀਆ ਕਹਿੰਦੇ ਹਨ। ਜੋ ਖਾਣ ਪੀਣ ਦੀ ਰਹਿਤ ਮਰਿਆਦਾ ਦਾ ਧਿਆਨ ਨਾ ਕਰੇ ਉਸ ਨੂੰ ਸਰਬਭਖਾ ਕਹਿ ਕੇ ਸੱਦਣਗੇ। ਵੱਡੇ ਚੁੱਲ੍ਹੇ ਨੂੰ ਚੁਰ, ਚੁੱਲ੍ਹੇ ਦੀ ਅੱਗ ਨੂੰ ਭੁੱਖੀ, ਚੁੱਲ੍ਹੇ ਵਿੱਚ ਬਾਲਣ ਡਾਹੁਣ ਨੂੰ ਝੋਕਾ, ਭੱਠੀ ਵਿੱਚ ਘਾਹ ਫੂਸ ਪਾਉਣ ਨੂੰ ਪਰਾਗਾ, ਭੱਠੀ ਤਪਾਉਣ ਲਈ ਫੂਕਣੀ ਨੂੰ ਧੌਂਕਣੀ, ਫੂਕਣੀ ਨੂੰ ਭੂਕਨਾ, ਬਾਲਣ ਵਾਲੀਆਂ ਲੱਕੜਾਂ ਨੂੰ ਮਸ਼ਾਲਾਂ ਅਤੇ ਅੱਗ ਨੂੰ ਬਸੰਤਰ ਕਹਿੰਦੇ ਹਨ।

ਘਰ ਦੀਆਂ ਹੋਰ ਵਸਤੂਆਂ ਦੇ ਨਾਂ ਵੀ ਨਿਹੰਗ ਸਿੰਘਾਂ ਦੇ ਇਨ੍ਹਾਂ ਬੋਲਿਆਂ ਵਿੱਚ ਇਸ ਪ੍ਰਕਾਰ ਹਨ:- ਜਿਵੇਂ ਕਿ ਸ਼ੀਸ਼ੇ ਨੂੰ ਦਿਦਾਰਾ ਸਿੰਘ, ਕਲਮ ਜਾਂ ਤੀਰ ਨੂੰ ਕਾਨੀ, ਸਿਆਹੀ ਨੂੰ ਰੁਸ਼ਨਾਈ, ਝਾੜੂ ਨੂੰ ਸੁੰਦਰੀ, ਛੁਰੀ ਨੂੰ ਕਾਤੀ, ਜਿੰਦਰੇ ਨੂੰ ਕੁਫਲ, ਸੂਈ ਨੂੰ ਚਲਾਕਣ ਜਾਂ ਜੋੜਮੇਲਣੀ, ਲਾਲਟੈਣ ਨੂੰ ਉਜਾਗਰੀ, ਦੀਵੇ ਨੂੰ ਉਜਾਗਰ, ਛੋਟੇ ਦੀਵੇ ਨੂੰ ਚੂੰਘੜਾ, ਮਾਚਸ ਦੀ ਡੱਬੀ ਨੂੰ ਮਤਾਬੀ, ਪੱਖੇ ਨੂੰ ਪੌਣ ਪ੍ਰਕਾਸ਼, ਬਿਜਲੀ ਨੂੰ ਪ੍ਰਕਾਸ਼ ਕੌਰ, ਛਾਨਣੇ ਨੂੰ ਸੁਜਾਖਾ, ਖੁੱਲ੍ਹੀ ਰਸੋਈ ਨੂੰ ਰਾਮਚੌਂਕਾ, ਤਵੇ ਨੂੰ ਬਸਾਵਾ, ਤਵੀ ਨੂੰ ਲੋਹ, ਰੋਟੀਆਂ ਵਾਲੇ ਚਕਲੇ ਨੂੰ ਤਪਲਾ, ਵੇਲਣੇ ਨੂੰ ਮੂੰਗਰਾ ਜਾਂ ਮੁਗਦਰ, ਮਿੱਟੀ ਦੀ ਛੋਟੀ ਤੌੜੀ ਨੂੰ ਦੇਗਚੀ, ਵੱਡੇ ਪਤੀਲਿਆਂ ਨੂੰ ਦੇਗੇ, ਲੋਹੇ ਦੇ ਕੁੰਡੇ ਵਾਲੇ ਗੜਬੇ ਨੂੰ ਡੋਲ, ਹੋਰ ਧਾਤੂ ਦੇ ਬਣੇ ਗੜਬੇ ਨੂੰ ਤੂੰਬਾ, ਚੱਕੀ ਨੂੰ ਫਿਰਨੀ, ਚੱਕੀ ਦੇ ਦਾਣੇ ਪੀਹਣ ਨੂੰ ਫਿਰਨੀ ਦੀ ਸਵਾਰੀ ਕਰਨਾ, ਦਾਣੇ ਪਾਉਣ ਵਾਲੇ ਕੋਠੇ ਨੂੰ ਬੁਖਾਰੀ, ਨੀਰਾ ਚਾਰਾ ਪਾਉਣ ਵਾਲੇ ਕੋਠੇ ਨੂੰ ਸਬਾਤ, ਛੱਜ ਨੂੰ ਗੁਣਗ੍ਰਾਹੀ, ਘੜੇ ਨੂੰ ਕੁੰਭ ਜਾਂ ਨਿਹਕਲੰਕ, ਭੋਜਨ ਪਕਾਉਣ ਵਾਲੇ ਨੂੰ ਲਾਂਗਰਾ ਸਿੰਘ, ਚਾਕੂ ਨੂੰ ਕੋਤਵਾਲ, ਗਲਾਸ ਨੂੰ ਬੇਇਤਬਾਰਾ, ਕੜਾਹੀ ਨੂੰ ਰੂਪ ਕੌਰ, ਪਾਣੀ ਨੂੰ ਜਲ, ਜਲ ਨੂੰ ਪਰਸਾ, ਖੂਹ ਨੂੰ ਕੂਪ, ਪਾਣੀ ਦੀ ਢਾਬ ਨੂੰ ਤਾਲ, ਮਸ਼ਕ ਨੂੰ ਕੂਹਨਾ, ਝਿਉਰ ਨੂੰ ਜਲ ਖਿੱਚ ਸਿੰਘ, ਘਿਉ ਨੂੰ ਪੰਜਵਾਂ, ਤੇਲ ਨੂੰ ਛੇਵਾਂ, ਤਰਕਾਰੀ ਨੂੰ ਭਾਜਾ, ਝਟਕੇ ਮਾਸ ਨੂੰ ਮਹਾਂ ਪ੍ਰਸ਼ਾਦ, ਛੋਟੀ ਕਰਦ ਨੂੰ ਕਰਦੌਨਾ, ਫੌਹੜੇ ਨੂੰ ਕਾਰਦਾਰ, ਦਾਤੀ ਨੂੰ ਕੁਹੀ, ਸਲੰਘ ਨੂੰ ਦੁਨਾਲੀ, ਰੰਬੀ

ਨੂੰ ਚਲਾਕਣ, ਮੋਟੇ ਸੂਏ ਨੂੰ ਚਲਾਕਾ, ਮੋਚਨੇ ਨੂੰ ਜੜ੍ਹ ਪੱਟ, ਕਹੀ ਨੂੰ ਪਤਾਲ ਮੋਚਣੀ, ਦਾਤਰੀ ਨੂੰ ਬਹੁਦੰਤੀ, ਦਾਤਣ ਜਾਂ ਕਿੱਕਰ ਤੋਂ ਲੂੰਗੀ ਲਾਉਣ ਵਾਲੀ ਲੰਬੇ ਦਸਤੇ ਵਾਲੀ ਦਾਤਰੀ ਨੂੰ ਢਾਂਗੀ, ਰੰਬੇ ਨੂੰ ਬਾਜ, ਰੰਬੇ ਨਾਲ ਘਾਹ ਖੋਤਣ ਨੂੰ ਬਾਜ ਉਡਾਉਣਾ, ਕਾਠ ਦੇ ਪਾਤਰ ਨੂੰ ਕਠੌਤਾ ਅਤੇ ਲੋਹੇ ਨੂੰ ਸਾਰ ਕਹਿੰਦੇ ਹਨ। ਵੱਡੇ ਦਰਵਾਜ਼ੇ ਦੀ ਸਲਾਖ ਦੇ ਕੁੰਡੇ ਨੂੰ ਅਰਲ ਅਤੇ ਦਰਵਾਜੇ ਦੇ ਅੰਦਰ ਸੰਗਲੀ ਤੇ ਕੁੰਡੇ ਵਿੱਚ ਲੱਕੜੀ ਦੇ ਮੋਟੇ ਡੱਕੇ ਨੂੰ ਕੁੰਡੇ ਵਿੱਚ ਲਾਇਆ ਜਾਂਦਾ ਸੀ ਤਾਂ ਕਿ ਸੰਗਲੀ ਕੁੰਡੇ ਵਿੱਚੋਂ ਨਿਕਲ ਨਾ ਜਾਵੇ ਇਸ ਡੱਕੇ ਨੂੰ ਨਿਹੰਗ ਸਿੰਘ ਘੋਚਾ ਕਹਿੰਦੇ ਹਨ। ਇਸ ਤਰ੍ਹਾਂ ਇਨ੍ਹਾਂ ਨੇ ਆਪਣੇ ਬੋਲਿਆਂ ਰਾਹੀਂ ਰੋਜ਼ ਵਰਤੋਂ ਵਿੱਚ ਆਉਣ ਵਾਲੀਆਂ ਵਸਤਾਂ ਨੂੰ ਬਹੁਤ ਹੀ ਹਾਸੇ ਭਰਪੂਰ ਨਾਂ ਦਿੱਤੇ ਹਨ।

ਇਸ ਤਰ੍ਹਾਂ ਹੀ ਪਹਿਨਣ ਵਾਲੀਆਂ ਵਸਤੂਆਂ ਦੇ ਵੀ ਇਨ੍ਹਾਂ ਆਪਣੇ ਹੀ ਵਿਅੰਗਮਈ ਅੰਦਾਜ਼ ਵਿੱਚ ਨਾ ਰੱਖੇ ਹਨ, ਜਿਵੇਂ ਕਿ ਘੱਗਰੇ ਨੂੰ ਧੂੜਕੋਟ ਕਹਿੰਦੇ ਹਨ, ਪਜਾਮੇ ਨੂੰ ਦੁਸਾਂਗਾਂ, ਸਲਵਾਰ ਨੂੰ ਦੁਬੁਰਜੀ, ਤੰਗ ਪੰਜਾਮੀ ਨੂੰ ਮੌਜੇ, ਪਤਲੂਨ ਨੂੰ ਘੁਟੰਨੀ ਜਾਂ ਪੱਦਪੋਚਣੀ ਤੇ ਕਛਹਿਰਾ ਬਦਲਣ ਨੂੰ ਇਹ ਛਾਉਣੀ ਬਦਲਣੀ ਆਖਦੇ ਹਨ। ਇਨ੍ਹਾਂ ਦੇ ਕਛਹਰਿਆਂ ਦੇ ਘੇਰ ਇੰਨੇ ਵੱਡੇ ਹੁੰਦੇ ਹਨ ਕਿ ਜਦੋਂ ਕੋਈ ਇਨ੍ਹਾਂ ਦੇ ਕਛਹਰਿਆਂ ਨੂੰ ਸੁੱਕਣੇ ਪਾਏ ਦੇਖਦਾ ਹੈ ਤਾਂ ਸੱਚਮੁੱਚ ਹੀ ਛਾਉਣੀ ਵਿੱਚ ਤੰਬੂ ਲੱਗੇ ਹੋਣ ਦਾ ਭੁਲੇਖਾ ਪੈਂਦਾ ਹੈ। ਅੰਡਰਵੀਅਰ ਨੂੰ ਇਹ ਬਜਰੰਗ ਲੰਗੋਟਾ ਜਾਂ ਕੱਛ, ਲੰਗੋਟ ਨੂੰ ਖਿਸਕੂ ਕਹਿੰਦੇ ਹਨ। ਚੋਲੇ ਦੇ ਫਟ ਜਾਣ ਨੂੰ ਮਸਤਾਨਾ ਹੋ ਗਿਆ ਦੱਸਦੇ ਹਨ ਅਤੇ ਖਾਲਸੇ ਦੇ ਲਿਬਾਸ ਨੂੰ ਬਿਰਦ ਬਾਣਾ ਵੀ ਕਹਿੰਦੇ ਹਨ। ਗਦੈਲੇ ਜਾਂ ਤਲਾਈ ਨੂੰ ਸੁਖਦੇਈ, ਰਜ਼ਾਈ ਨੂੰ ਅਫਲਾਤੂਨੀ ਕਹਿੰਦੇ ਹਨ। ਪੰਜ ਇਸ਼ਨਾਨਾਂ ਕਰਨ ਨੂੰ ਸੁਚੇਤਾ ਹੋਣਾ, ਤੌਲੀਏ ਨੂੰ ਹਜੂਰੀ ਪਰਨਾ, ਮੋਢੇ ਤੇ ਰੱਖਣ ਵਾਲੇ ਸਾਫੇ ਨੂੰ ਹਜੂਰੀਆ, ਪੱਗ ਨੂੰ ਦਸਤਾਰ, ਨਿਹੰਗਾਂ ਦੀ ਪੱਗ ਨੂੰ ਦੁਮਾਲਾ, ਛੋਟੀ ਪੱਗ ਨੂੰ ਕੇਸਕੀ, ਦੁਮਾਲੇ ਉਪਰ ਲਹਿਰਾ ਰਹੇ ਪੱਗ ਦੇ ਹਿੱਸੇ ਨੂੰ ਫਰਰਾ ਕਹਿੰਦੇ ਹਨ। ਲੱਕ ਨਾਲ ਚਾਂਦੀ ਦੇ ਰੁਪਏ ਬੰਨਣ ਵਾਲੀ ਕਪੜੇ ਦੀ ਥੈਲੀ ਨੁਮਾ ਪੇਟੀ ਨੂੰ ਬਾਂਸਲੀ, ਤਹਿਮਤ ਨੂੰ ਹੁੰਝਾ, ਕੋਈ ਚੀਜ਼ ਪਿੱਛੇ ਨੂੰ ਨਾ ਖਿਸਕੇ ਉਸ ਨੂੰ ਰੋਕਣ ਲਈ ਜੋ ਬਕਸੂਆ ਆਦਿ ਲਾਇਆ ਜਾਂਦਾ ਹੈ ਉਸ ਨੂੰ ਇਹ ਬੂੜੀਆ ਕਹਿੰਦੇ ਹਨ। ਤੰਬੂ ਨੂੰ ਸਾਇਬਾਨ, ਮੰਜੇ ਨੂੰ ਕੋਤਲ, ਵਿਛਾਈ ਨੂੰ ਕੋਤਲਕਸ, ਰਹਿਤ ਬਹਿਤ ਵਿੱਚ ਢਿੱਲੇ ਨੂੰ ਦਬੜੂ ਘੁਸੜੂ, ਪਿਸ਼ਾਬ ਕਰਨ ਨੂੰ ਚੀਤਾ ਭਜਾਉਣਾ ਅਤੇ ਖੜ੍ਹੇ ਖੜ੍ਹੇ ਪਿਸ਼ਾਬ ਕਰਨ ਨੂੰ ਛਰਰਾ ਛੱਡਣਾ ਆਖਦੇ ਹਨ। ਆਧੁਨਿਕ ਸਮੇਂ ਦੀਆਂ ਨਵੀਆਂ ਕਾਢਾਂ ਇਨ੍ਹਾਂ ਨਿਹੰਗ ਸਿੰਘਾਂ ਨੂੰ ਬੜੀਆਂ ਹੈਰਾਨੀ-ਜਨਕ ਲੱਗੀਆਂ ਅਤੇ ਉਨ੍ਹਾਂ ਨੇ ਇਨ੍ਹਾਂ 'ਤੇ ਵੀ ਅਵਾਜ਼ੇ ਕੱਸੇ ਤੇ ਇੰਜਣ ਨੂੰ ਤੇਜਾ ਸਿੰਘ ਅਤੇ ਰੇਲਗੱਡੀ ਨੂੰ ਭੂਤਨੀ ਅਤੇ ਝੱਖੜ ਨੂੰ ਦਿਓ ਜਾਂ ਪ੍ਰੇਤ ਦਾ ਪਹਿਰਾ ਕਹਿਣਗੇ। ਸਾਈਕਲ ਨੂੰ ਉਡਣ-ਖਟੋਲਾ ਜਾਂ ਵਾ-ਵਰੋਲਾ ਕਹਿੰਦੇ ਹਨ। ਬੱਸ ਨੂੰ ਨੱਕ-ਵੱਢੀ ਤੇ ਕਾਰ ਨੂੰ

ਸਾਬਣਦਾਨੀ ਆਖਦੇ ਹਨ। ਕੈਂਚੀ ਨੂੰ ਮੂੰਹ ਤਾਣੀ ਅਤੇ ਮੋਚਨੇ ਨੂੰ ਸ਼ਿਕਾਰੀ ਜਾਂ ਜੜ੍ਹ ਪੱਟ ਅਤੇ ਲੱਕੜ ਦੀ ਨਾਲਾ ਪਾਉਣੀ ਨੂੰ ਚੁਫੇਰਘੋਚਾ ਕਹਿਣਗੇ।

ਮਨੋਬਲ ਡਿੱਗਣ ਨੂੰ ਢਹਿੰਦੀ ਕਲਾ, ਬੰਦਾ ਕੁੱਟਣ ਨੂੰ ਸੋਧਾ ਲਾਉਣਾ, ਦਲ ਬਦਲਣ ਨੂੰ ਦੁਬਾਜਰਾ ਤੇ ਜ਼ੁਬਾਨ ਕਰਕੇ ਮੁਕਰਨ ਵਾਲੇ ਨੂੰ ਚੁਫੇਰਗੜੀਆ ਕਹਿੰਦੇ ਹਨ। ਕੁਰਹਿਤੀਏ ਨੂੰ ਤਾੜ ਕੇ ਸ਼ੁੱਧ ਕਰਨ ਨੂੰ ਸੋਧਣਾ, ਦਾੜ੍ਹੀ ਬੰਨ੍ਹਣ ਨੂੰ ਮੁਸ਼ਕਾਂ ਕੱਸਣਾ ਅਤੇ ਦਾਹੜੀ ਖੋਹਲ ਦਿੱਤੇ ਜਾਣ ਨੂੰ ਦਾਹੜਾ ਪ੍ਰਕਾਸ਼ ਕਰਨਾ ਕਹਿੰਦੇ ਹਨ। ਇਸ ਤਰ੍ਹਾਂ ਹੀ ਭਾਵੇਂ ਕੋਈ ਬੰਦਾ ਕਿੰਨਾ ਹੀ ਬੱਜਾ-ਰੱਤਾ ਹੋਵੇ ਉਸ ਨੂੰ ਬੁਲਾਉਣ ਵੇਲੇ ਅਜੇਹੇ ਬੋਲ ਨਾਲ ਸੰਬੋਧਨ ਕਰਨਗੇ ਕਿ ਡਿਗਿਆ ਪਿਆ ਬੰਦਾ ਵੀ ਹੀਣਤਾ ਭਾਵ ਤਿਆਗ ਕੇ ਢਹਿੰਦੀ ਕਲਾ ਵਿੱਚੋਂ ਨਿਕਲ ਕੇ ਚੜ੍ਹਦੀ ਕਲਾ ਵਿੱਚ ਪਹੁੰਚ ਜਾਂਦਾ ਹੈ। ਜਿਵੇਂ ਗੂੰਗੇ ਨੂੰ ਗੁਪਤਾ, ਕਾਣੇ ਨੂੰ ਲੱਖ ਨੇਤਰਾ ਜਾਂ ਪੰਜ ਅੱਖਾ, ਅੰਨ੍ਹੇ ਨੂੰ ਸੂਰਮਾ, ਟੁੰਡੇ ਨੂੰ ਪੰਜ-ਹੱਥਾ ਜਾਂ ਲੱਖ ਬਾਹਾਂ ਜਾਂ ਫੇਰ ਲਾਰਡ ਹਾਰਡਿੰਗ ਦੀ ਕੱਟੀ ਬਾਂਹ ਸਦਕਾ ਸਾਰੇ ਟੁੰਡਿਆਂ ਨੂੰ ਟੁੰਡੀ ਲਾਟ ਕਹਿ ਕੇ ਸੱਦਣਗੇ। ਗੰਜੇ ਨੂੰ ਕਲਗਾ ਸਿੰਘ, ਲੰਗੜੇ ਨੂੰ ਸੁਚਾਲਾ ਜਾਂ ਤਿਮਰਲੰਗੀਆ, ਮਦਾਰੀ ਨੂੰ ਕਲੰਧਰ, ਆਕੜ ਕੇ ਤੁਰਨ ਵਾਲੇ ਨੂੰ ਕੋਹੜ ਕਿਰਲਾ, ਗਲਤ ਵੰਡ ਨੂੰ ਬਾਂਦਰ ਵੰਡ, ਛੋਟੇ ਮੋਟੇ ਝਗੜੇ ਨੂੰ ਕੁੱਕੜ ਖੋਹ, ਕਾਹਲੀ ਨੂੰ ਸ਼ਿਤਾਬੀ, ਅਫਵਾਹ ਨੂੰ ਚੁੰਝ ਚਰਚਾ, ਬਹਿਸ ਕਰਨ ਨੂੰ ਜਬਾੜਿਆਂ ਦੇ ਭੇੜ ਜਾਂ ਕੁੱਕੜ ਚੁੰਝ ਕਰਨਾ ਕਹਿੰਦੇ ਹਨ। ਕੁੱਟਣ ਨੂੰ ਪੜੇਥਣ ਦੇਣਾ, ਕਾਇਰ ਬੰਦੇ ਨੂੰ ਗਿੱਦੜ, ਚਲਾਕ ਨੂੰ ਲੂੰਬੜ, ਚਤੁਰ ਨੂੰ ਸ਼ਾਤਿਰ, ਬਹੁਤੇ ਰੂਪ ਬਦਲਣ ਵਾਲੇ ਨੂੰ ਜਾਂ ਬਹਿਰੂਪੀਏ ਨੂੰ ਛਲੇਡਾ, ਝਗੜਾਲੂ ਨੂੰ ਦੂੰਦਰ, ਮਨ ਵਿੱਚ ਦੁਸ਼ਮਣੀ ਰੱਖਣ ਵਾਲੇ ਨੂੰ ਸ਼ੁਤਰਕੀਨ ਕਹਿੰਦੇ ਹਨ ਕਿਉਂਕਿ ਊਠ ਨੂੰ ਸ਼ੁਤਰ ਕਿਹਾ ਜਾਂਦਾ ਹੈ ਅਤੇ ਊਠ ਆਪਣੇ ਵੈਰੀ ਨੂੰ ਕਦੇ ਨਹੀਂ ਭੁਲਦਾ। ਸੱਪ ਵਾਂਗੂ ਜ਼ਹਿਰ ਘੋਲਣ ਵਾਲੇ ਬੰਦੇ ਨੂੰ ਨਾਗ ਕਹਿਣਗੇ, ਕਾਲੇ ਰੰਗ ਦੇ ਬੰਦੇ ਨੂੰ ਵੀ ਨਾਗ ਕਹਿੰਦੇ ਹਨ, ਖਤਰਨਾਕ ਬੰਦੇ ਨੂੰ ਖੜੱਪਾ ਸੱਪ, ਬੇਇਤਬਾਰੇ ਬੰਦੇ ਨੂੰ ਉਡਣਾ ਸੱਪ, ਸਵਾਰਥੀ ਬੰਦੇ ਨੂੰ ਤੋਤਾ ਚਸ਼ਮ, ਬੋਲ਼ੇ ਨੂੰ ਚੁਬਾਰੇ ਚੜ੍ਹਿਆ ਅਤੇ ਬ੍ਰਾਹਮਣ ਨੂੰ ਪੰਮਾ ਕਹਿੰਦੇ ਹਨ। ਜੇ ਨਿਹੰਗ ਸਿੰਘ ਨੂੰ ਕਹੀਏ ਖ਼ਾਲਸਾ ਜੀ, ਸੌਂ ਜਾਓ ਤਾਂ ਕਹਿਣਗੇ ਸੌਂਦੀਆਂ ਤਾਂ ਸੁਸਰੀਆਂ ਹਨ ਤੇ ਪੈਂਦੀਆਂ ਜੂੰਆਂ ਹਨ। ਖ਼ਾਲਸਾ ਤਾਂ ਅੜਿੰਗ-ਬੜਿੰਗ ਹੋਵੇਗਾ। ਨਿਹੰਗ ਸਿੰਘਾਂ ਦੇ ਉੱਚੇ ਦਸਤਾਰੇ ਨੂੰ ਦੁਮਾਲਾ ਕਹਿੰਦੇ ਹਨ। ਬਿਰਛ ਹੇਠ ਨਿਵਾਸ ਨੂੰ ਸਬਜ਼ ਮੰਦਰ ਅਤੇ ਜੰਗਲ ਨੂੰ ਰਾਮਬਾਗ ਕਹਿੰਦੇ ਹਨ। ਅੰਮ੍ਰਿਤਸਰ ਦੇ ਕਿਲ੍ਹੇ ਰਾਮਗੜ੍ਹ ਨਾਲ ਜੋ ਜਗੀਰ ਖਾਲਸੇ ਵਾਸਤੇ ਦਿੱਤੀ ਗਈ ਸੀ ਉਸ ਨੂੰ ਰਾਮਰੌਟੀ ਕਹਿੰਦੇ ਸਨ। ਇਨ੍ਹਾਂ ਦੀ ਬੇਪ੍ਰਵਾਹੀ ਤੇ ਅਕਾਲ ਪੁਰਖ ਦੇ ਸ਼ੁਕਰ ਦਾ ਵੀ ਕੁੱਝ ਬੋਲੇ ਸਬੂਤ ਦਿੰਦੇ ਹਨ, ਜਿਵੇਂ ਕਿ ਇਹ ਰੁਪਏ ਨੂੰ ਛਿੱਲੜ ਜਾਂ ਠੀਕਰੀ, ਮਾਇਆ ਨੂੰ ਡਾਇਣ, ਧਨ ਨੂੰ ਕੁਬੇਰ, ਸਰੀਰ ਨੂੰ ਠੀਕਰ ਜਾਂ ਮੜ੍ਹੌਲੀ, ਟਾਕੀਆਂ ਵਾਲੀ ਗੋਦੜੀ ਨੂੰ ਹਜ਼ਾਰ ਮੇਖੀ, ਪੈਰ ਝਾੜਣ ਜਾਂ ਹੱਥ ਮੂੰਹ ਸਾਫ ਕਰਨ

ਵਾਲੇ ਪਰਨੇ ਨੂੰ ਟਹਲੂਆ, ਜ਼ਰੂਰਤ ਤੋਂ ਜ਼ਿਆਦਾ ਪੈਸੇ ਨੂੰ ਤਰਾਤਰੀ, ਬੁਖਾਰ ਨੂੰ ਮਾਮਾ, ਬਹੁਤ ਜ਼ਿਆਦਾ ਬੁਖਾਰ ਨੂੰ ਸੱਤਪਠ ਤਾਪ, ਠੰਢ ਨੂੰ ਸਰਦੌਨਾ, ਠੰਡ ਲੱਗਦੀ ਹੋਵੇ ਤਾਂ ਕਹਿੰਦੇ ਹਨ ਕਿ ਸਰਦੌਨਾ ਮੁੱਠੀਆਂ ਭਰਦਾ ਹੈ। ਟੁੱਟੇ ਛੱਪਰ ਨੂੰ ਸ਼ੀਸ਼ਮਹੱਲ, ਇੱਕ ਨੂੰ ਸਵਾ ਲੱਖ, ਸੰਗਤ ਨੂੰ ਸੋਹਬਤ, ਅਨਮੋਲ ਬਚਨ ਨੂੰ ਸੁਖਨ ਦੁਰ-ਦਾਨਾ, ਨਫੇ ਨੂੰ ਸੂਦ, ਉੱਦਮ ਨੂੰ ਹੀਲਾ, ਝਗੜੇ ਨੂੰ ਹੁੱਜਤ, ਝੂਠ ਨੂੰ ਕੁਫਰ, ਡਰ ਨੂੰ ਹੌਲ, ਮੁਸੀਬਤ ਨੂੰ ਕਜ਼ੀਆ, ਫਕੀਰੀ ਚੋਲੇ ਨੂੰ ਕਫਨੀ, ਪਾਟੇ ਹੋਏ ਕੱਪੜੇ ਨੂੰ ਹੰਕਾਰਿਆ ਹੋਇਆ, ਜ਼ਖਮਾਂ 'ਤੇ ਲਾਉਣ ਵਾਲੀ ਮੱਲਮ ਨੂੰ ਗੋਪਾਲ ਚੰਦਨ, ਦੁੱਖ ਦੀ ਪੁਕਾਰ ਨੂੰ ਮਾਰੂ ਰਾਗ, ਬਿਪਤਾ ਨੂੰ ਨੀਂਦ ਅਤੇ ਸਤਿ ਸ੍ਰੀ ਅਕਾਲ ਦੇ ਜੈਕਾਰੇ ਨੂੰ ਅਕਾਲ ਬਾਂਗਾ ਆਖਦੇ ਹਨ।

ਆਮ ਜਨ ਸਧਾਰਨ ਦੀ ਬੋਲੀ ਨੂੰ ਨਿਹੰਗ ਸਿੰਘਾਂ ਨੇ ਆਪਣੀ ਜੀਵਨ ਸ਼ੈਲੀ ਦੀ ਮੋਹਰ ਲਾ ਕੇ ਉਸ ਵਿੱਚ ਵਿਲੱਖਣਤਾ ਲਿਆਉਣੀ ਹੁੰਦੀ ਹੈ ਅਤੇ ਦੂਜਾ ਆਮ ਗੱਲਬਾਤ ਤੇ ਵਰਤੋਂ ਦੀਆਂ ਚੀਜਾਂ ਨੂੰ ਇਹਨਾਂ ਨੇ ਇਸਤਰੀ ਲਿੰਗ ਤੋਂ ਪੁਲਿੰਗ ਵਿੱਚ ਬਦਲਣਾ ਹੁੰਦਾ ਹੈ। ਜਿਵੇਂ ਕਿ ਬੇਨਤੀ ਕਰਨ ਨੂੰ ਬੇਨਤਾ ਕਰਨਾ, ਅਰਦਾਸ ਨੂੰ ਅਰਦਾਸਾ ਸੋਧਣਾ, ਸਵਾਰੀ ਨੂੰ ਸਵਾਰਾ, ਹੋਲੀ ਨੂੰ ਹੋਲਾ, ਦਿਵਾਲੀ ਨੂੰ ਵਡੀ ਦਿਵਾਲੀ ਜਾਂ ਦਿਵਾਲਾ ਅਤੇ ਆਮ ਲੋਕਾਂ ਤੋਂ ਇੱਕ ਦਿਨ ਬਾਦ ਹੋਲੀ ਤੇ ਦਿਵਾਲੀ ਦਾ ਤਿਉਹਾਰ ਮਨਾਉਂਦੇ ਹਨ। ਇਸ ਤਰ੍ਹਾਂ ਹੀ ਇੱਕ ਵਚਨ ਨੂੰ ਬਹੁ ਵਚਨ ਵਿੱਚ ਕਰਨ ਦਾ ਮੰਤਵ ਇਹ ਹੁੰਦਾ ਹੈ ਕਿ ਪੱਲੇ ਧੇਲਾ ਹੋਵੇ ਨਾ ਹੋਵੇ ਇਨ੍ਹਾਂ ਨੇ ਮੇਲਾ ਮੇਲਾ ਕਹਿ ਕੇ ਖੁਸ਼ੀ ਮਨਾਉਣੀ ਹੁੰਦੀ ਹੈ। ਇਸ ਤਰ੍ਹਾਂ ਸ਼ਰੀਕ ਜਾਂ ਦੁਸ਼ਮਣ ਨੂੰ ਇਹ ਦੱਸਣਾ ਹੁੰਦਾ ਹੈ ਕਿ ਇਨ੍ਹਾਂ ਦਾ ਇੱਕ ਨਿਹੰਗ ਸਵਾ ਲੱਖ, ਦੋ ਨਿਹੰਗ ਢਾਈ ਲੱਖ ਤੇ ਚਾਰ ਨਿਹੰਗ ਪੰਜ ਲੱਖ ਹੁੰਦੇ ਹਨ। ਇੱਕ ਨਿਹੰਗ ਵੀ ਕਿਤੇ ਜਾ ਰਿਹਾ ਹੋਵੇ ਤਾਂ ਕਹਿਣਗੇ ਫੌਜਾਂ ਦੀ ਚੜ੍ਹਾਈ ਕਿੱਥੇ ਹੈ। ਛਾਉਣੀ ਨੂੰ ਛਾਉਣੇ ਕਹਿਣਗੇ। ਨਿਹੰਗ ਸਿੰਘਾਂ ਦੇ ਹੋਰ ਬੋਲੇ ਵੰਨਗੀ ਮਾਤਰ ਇਸ ਤਰ੍ਹਾਂ ਹਨ ਜਿਵੇਂ ਕਿ ਸੰਸਾਰ ਨੂੰ ਰਾਮ ਬਾਗ, ਗੁਰਦੁਆਰੇ ਵਿੱਚ ਤਲਾਬ ਨੂੰ ਸਰੋਵਰ, ਗੁਰਦੁਆਰਿਆਂ ਵਿੱਚ ਰਿਹਾਇਸ਼ੀ ਥਾਂ ਨੂੰ ਬੁੰਗਾ, ਕੁਦਰਤੀ ਦੁੱਖ ਨੂੰ ਸ਼ਹੀਦੀ ਮਾਰ ਜਾਂ ਸੋਧ, ਸ਼ਹੀਦ ਸਿੰਘਾਂ ਦੀ ਸੈਨਾ ਨੂੰ ਸ਼ਹੀਦੀ ਫੌਜ ਅਤੇ ਧਰਮ ਉੱਤੇ ਜਾਨ ਦੇਣ ਨੂੰ ਸ਼ਹਾਦਤ ਆਖਦੇ ਹਨ। ਜਿਸ ਨੇ ਅੰਮ੍ਰਿਤ ਛਕ ਕੇ ਕੇਸ ਮੁਨਾਏ ਹੋਣ ਨੂੰ ਸਿਰਗੁੰਮ, ਮੋਨੇ ਨੂੰ ਸਿਰਘਸਾ, ਰੋਡੇ ਸਿਰ ਵਾਲੇ ਨੂੰ ਕਹਿਣਗੇ ਕਿ ਦੇਖ ਸਿਰ ਕਿਵੇਂ ਸਾਧ ਦੀ ਚਿੱਪੀ ਵਰਗਾ ਕੱਢਿਆ ਹੋਇਆ ਹੈ। ਮੁੱਛਾਂ ਨੂੰ ਮੁਛਹਿਰੇ, ਜੰਗਲ ਪਾਣੀ ਜਾਣ ਨੂੰ ਸੁਚੇਤਾ ਹੋਣਾ ਜਾਂ ਮੈਦਾਨ ਜਾਣਾ, ਮੁਸੀਬਤ ਨੂੰ ਸੁਰਗ, ਭੱਜਣ ਨੂੰ ਹਰਨ ਹੋਣਾ, ਬਿਮਾਰੀ ਨੂੰ ਆਕੜ ਭੰਨ, ਮੂਰਤੀ ਪੂਜਕ ਨੂੰ ਅੰਨ੍ਹਾ, ਸੁਕਾਉਣ ਨੂੰ ਹਰਾ ਕਰਨਾ, ਮਰਨ ਨੂੰ ਹੁਕਮ ਸੱਤ ਹੋਣਾ, ਸਭ ਨਾਲ ਸਮਾਨ ਵਰਤਾਰਾ ਕਰਨ ਨੂੰ ਗੁਰਮੁਖੀ ਵਰਤਾਰਾ, ਦੋ ਵੱਖਰੀਆਂ ਜ਼ਬਾਨਾਂ ਜਾਣਨ ਵਾਲੇ ਨੂੰ ਦੁਭਾਖੀਆ, ਇਸਤਰੀਆਂ ਦੇ ਟੋਲੇ ਨੂੰ ਖੱਸੀ ਫੌਜ, ਵਿੰਗੀ ਲਕੀਰ ਨੂੰ ਬਲਦ ਮੂਤਣੀ, ਸਿੱਧੀ ਪੱਗ ਨੂੰ ਗੁਰਮੁੱਖੀ ਦਸਤਾਰਾ, ਖਾਸ

ਨਿਜੀ ਸੇਵਾਦਾਰ ਨੂੰ ਗੜਵਈ, ਗਵਰਨਰ ਨੂੰ ਲਾਟ ਸਾਹਿਬ, ਅੰਗ੍ਰੇਜਾਂ ਤੇ ਸਿੱਖਾਂ ਦੀਆਂ ਲੜਾਈਆਂ ਸਮੇਂ ਦੇ ਗਵਰਨਰ ਜਨਰਲ ਲਾਰਡ ਹਾਰਡਿੰਗ ਨੂੰ ਟੁੰਡੀ ਲਾਟ, ਮਹਾਰਾਣੀ ਵਿਕਟੋਰੀਆ ਨੂੰ ਮਲਕਾ ਅਤੇ ਲੰਦਨ ਨੂੰ ਨੰਦਨ ਕਹਿੰਦੇ ਹਨ। ਮਜਬ੍ਹੀ ਸਿੰਘਾਂ ਨੂੰ ਚੌਥਾ ਪੌੜਾ, ਤਾਪ ਨੂੰ ਧਰਮ ਰਾਜ ਦਾ ਪੁੱਤ, ਤਾਪ ਚੜਿਆ ਹੋਵੇ ਤਾਂ ਕਹਿੰਦੇ ਹਨ ਕਿ ਧਰਮ ਰਾਜ ਦਾ ਪੁੱਤਰ ਸੇਵਾ ਕਰਦਾ ਹੈ। ਜੋਗੀ ਨੂੰ ਨਾਥ, ਉਚੇ ਟਿੱਲੇ ਨੂੰ ਬੁਰਜ, ਸਿੱਧੇ ਪੱਧਰੇ ਅੰਦਾਜ਼ੇ ਨੂੰ ਅਰਲਾ-ਸੇਟ, ਜੁੱਤੀ ਨੂੰ ਅਣਥੱਕ ਸਵਾਰੀ, ਚਰਨਦਾਸੀ ਜਾਂ ਜੁੱਤੀ ਨੂੰ ਜੋੜੇ, ਪੌਲਾ ਜਾਂ ਫਿਰ ਖੱਲਾ ਵੀ ਕਹਿੰਦੇ ਹਨ। ਅੱਕ ਢੱਕ ਦੀਆਂ ਕੁੱਕੜੀਆਂ ਨੂੰ ਅੰਬ ਅਤੇ ਇਨ੍ਹਾਂ ਵਿਚੋਂ ਨਿਕਲੇ ਰੂੰ ਸਮਾਨ ਫੰਬਿਆਂ ਨੂੰ ਮਾਈ-ਬੁੱਢੀ, ਪੋਸਤ ਦੇ ਬੂਟੇ ਨੂੰ ਸ਼ਾਹਜਹਾਂ, ਅਫੀਮ ਦੀ ਗੋਲੀ ਨੂੰ ਮਾਵਾ, ਝਾੜੂ ਦੇਣ ਵਾਲੇ ਸਿੱਖ ਨੂੰ ਸੂਬੇਦਾਰ, ਚਿਤਾ ਨੂੰ ਕਾਠਗੜ੍ਹ ਜਾਂ ਅੰਗੀਠਾ, ਠਾਣੇ ਨੂੰ ਆਸ਼ਰਮ, ਰੋਣ ਨੂੰ ਮਾਰੂ ਗਾਉਣਾ, ਪੱਦ ਮਾਰਨ ਨੂੰ ਰਣਸਿੰਘਾ ਵਜਾਉਣਾ ਜਾਂ ਪੁਲਿਸ ਦਾ ਆਉਣਾ ਕਹਿੰਦੇ ਹਨ। ਉੱਨ ਦੇ ਆਸਣ ਨੂੰ ਲਾਚਾ ਅਤੇ ਸ਼ਹੀਦਾਂ ਦੀਆਂ ਗੁਪਤ ਫੌਜਾਂ ਨੂੰ ਗੈਬੀ ਫੌਜਾਂ ਕਹਿੰਦੇ ਹਨ।

ਉਗਰਾਹੀ ਨੂੰ ਗਜਾ ਕਰਨਾ, ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਨੂੰ ਅਸਵਾਰਾ, ਸ਼ਹੀਦ ਸਿੰਘਾਂ ਵੱਲੋਂ ਹੋਈ ਤਾੜਨਾ ਨੂੰ ਸ਼ਹੀਦੀ ਮਾਰ, ਝੰਡੇ ਨੂੰ ਨਿਸ਼ਾਨ ਸਾਹਿਬ, ਢੋਲ ਨੂੰ ਨਗਾਰਾ, ਮਸੀਤ ਦੇ ਥਾਂ ਬਣਾਏ ਗੁਰਦੁਆਰੇ ਨੂੰ ਮਸਤਗੜ੍ਹ, ਵਿਭਚਾਰੀ ਨੂੰ ਸ਼ਿਕਾਰੀ, ਭੋਗ ਵਿਲਾਸ ਕਰਨ ਨੂੰ ਮੱਕੜਾ ਮਾਰਨਾ, ਜੰਗ ਕਰਨ ਨੂੰ ਹੋਲਾ ਖੇਡਣਾ, ਸਿੱਖ ਧਰਮ ਵਿਰੁੱਧ ਬੋਲੀ ਨੂੰ ਕੱਚਾ ਬੋਲਾ, ਸਨਮਾਨ ਵਜੋਂ ਦਿੱਤੀ ਪੋਸ਼ਾਕ ਨੂੰ ਸਰੋਪਾ, ਭਗਵੇਂ ਵਸਤਰ ਪਾਉਣ ਵਾਲੇ ਨੂੰ ਗਿੱਦੜ ਰੰਗਾ, ਕੁਰਹਿਤ ਕਰਕੇ ਦੁਬਾਰਾ ਅੰਮ੍ਰਿਤ ਛਕਣ ਵਾਲੇ ਨੂੰ ਗੰਢਲ ਸੱਦਦੇ ਹਨ। ਗੱਲ ਟਾਲ ਦੇਣ ਨੂੰ ਘਾਲਾ ਮਾਲਾ, ਭੁੰਨੀ ਜਵਾਰ ਨੂੰ ਚਾਂਦਨੀ ਪੁਲਾਉ, ਬ੍ਰਿਛ ਉਤੇ ਬੈਠੇ ਆਦਮੀ ਨੂੰ ਟਾਂਗੂ, ਦਾਲ ਨੂੰ ਦਾਲਾ, ਭੋਜਨ ਕਰਨ ਨੂੰ ਕਾਜਾ ਖੋਲਣਾ ਕਹਿੰਦੇ ਹਨ। ਨਾਈ ਨੂੰ ਨਹੇਰਨਾ ਸਿੰਘ, ਹੁੱਕਾ ਪੀਣ ਵਾਲੇ ਨੂੰ ਨੜੀਮਾਰ, ਸੁਰਮੇ ਨੂੰ ਨੇਤਰ ਧਾਰਾ, ਸੁਰਮੇਦਾਨੀ ਨੂੰ ਸੁਰਮੇਦਾਨ, ਸੁਰਮਚੂ ਨੂੰ ਨੇਤਰ ਠੋਕਾ, ਅੱਖਾਂ ਨੂੰ ਨੇਤਰ, ਕੰਨਾ ਨੂੰ ਕਰਣ, ਹੱਥਾਂ ਨੂੰ ਕਰ-ਕਮਲ, ਪੈਰ੍ਹਾਂ ਨੂੰ ਖਰੌਂੜੇ, ਕਿਸੇ ਚੀਜ਼ ਦੇ ਵਰਤ ਲੈਣ ਨੂੰ ਲੇਖੇ ਲਾਉਣਾ, ਮਰ ਗਏ ਨੂੰ ਫਤਹਿ ਗਜਾ ਗਿਆ ਕਹਿੰਦੇ ਹਨ। ਪਿੱਪਲ ਨੂੰ ਬ੍ਰਾਹਮਣ, ਬਿਨਾਂ ਪਾਣੀ ਤੋਂ ਕੇਵਲ ਮੂੰਹ ਉਪਰ ਹੱਥ ਫੇਰਕੇ ਸਾਫ ਕਰਨ ਦੀ ਕ੍ਰਿਆ ਨੂੰ ਮਰੋੜਚੁਲਾ ਸੱਦਦੇ ਹਨ। ਬੋਕੇ ਨੂੰ ਰਾਮ ਡੋਲ, ਸਣ ਨੂੰ ਰੇਸ਼ਮ ਅਤੇ ਸਣ ਦੀ ਰੱਸੀ ਦੇ ਨਾਲੇ ਨੂੰ ਰੇਸ਼ਮੀ ਨਾਲਾ, ਘੋਨੇ ਜਾਂ ਰੋਡੇ ਨੂੰ ਵੇਹਲੇ ਸਿਰ ਵਾਲਾ, ਕਤਲਾਮ ਕਰਨ ਨੂੰ ਆਹੂ ਲਾਹੁਣੇ, ਜੇਲ ਵਿਚ ਹੋਣ ਨੂੰ ਆਕੀ ਹੋਣਾ, ਸਿਖ ਧਰਮ ਤੋਂ ਭਿੰਨ ਹੋਰ ਧਰਮ ਧਾਰਨ ਵਾਲੇ ਨੂੰ ਅਨਮਤੀਆ, ਬਖਸ਼ਿੰਦ ਨੂੰ ਗੁਫਾਰ, ਤੋਹਫੇ ਨੂੰ ਡਾਲੀ, ਹਕੀਮ ਨੂੰ ਤਬੀਬ, ਜ਼ਹਿਰ ਦੇ ਅਸਰ ਨੂੰ ਕੱਟਣ ਵਾਲੀ ਗੰਢੀ ਨੂੰ ਤਰਿਆਕ,

ਬੇ-ਅਸਰ ਦਵਾਈਆਂ ਨੂੰ ਥੋਥੇ ਦਾਰੂ, ਤਿਆਰ ਹੋਣ ਨੂੰ ਸਜਣਾ, ਨਾਚ ਨੂੰ ਮੁਜਰਾ, ਖਜ਼ਾਨੇ ਨੂੰ ਗੰਜ, ਸੋਹਣੇ ਬੰਦੇ ਜਾਂ ਔਰਤ ਨੂੰ ਪਟੋਲਾ, ਪਰੀ ਵਰਗੀ ਸੁੰਦਰ ਔਰਤ ਨੂੰ ਹੂਰ, ਜਿਹੜਾ ਬੰਦਾ ਹੱਸਦਾ ਨਾ ਹੋਵੇ ਉਸ ਨੂੰ ਰੱਬੋਂ ਰੁੱਸਿਆ ਕਹਿੰਦੇ ਹਨ, ਹਾਸੇ ਮਜ਼ਾਕ ਨੂੰ ਚੁਹਲ-ਮੁਹਲ, ਖੁਸ਼ ਰਹਿਣ ਜਾਂ ਰੱਜ ਜਾਣ ਨੂੰ ਅਨੰਦ ਪ੍ਰਸੰਨ ਜਾਂ ਨਿਹਾਲ ਹੋਣਾ ਆਖਦੇ ਹਨ। ਬਾਜ਼ੀਗਰ ਨੂੰ ਨੱਟ, ਗੁਲਾਮ ਨੂੰ ਨਫਰ, ਸ਼ਤਰੰਜ ਦੀਆਂ ਗਿੱਟੀਆਂ ਨੂੰ ਨਰਦ, ਕਸਤੂਰੀ ਦੀ ਥੈਲੀ ਨੂੰ ਨਾਫਾ, ਇਨਕਾਰੀ ਨੂੰ ਨਾਬਰ, ਚਿੱਠੀ ਨੂੰ ਨਾਮਾ, ਸਿਖਿਆ ਨੂੰ ਸੰਥਾ ਅਤੇ ਕਪੜਾ ਸੜਨ ਦੀ ਮੁਸ਼ਕ ਨੂੰ ਕਪੜਬਾਸ ਕਹਿੰਦੇ ਹਨ। ਦਿਲ ਦੀ ਗੱਲ ਨੂੰ ਬਾਤਨ, ਵਿਹੁਲੇ ਸੱਪ ਨੂੰ ਬਿਸੀਅਰ, ਜ਼ਿਆਦਾ ਜਾਂ ਵਾਧੂ ਨੂੰ ਵਾਫ਼ਿਰ, ਹਾਲਤ ਨੂੰ ਵੇਦਨ, ਮੁੰਡਿਆਂ ਦੇ ਧੜੇ ਨੂੰ ਮੁੰਡੀਰ, ਛੁਟਕਾਰਾ ਪਾਉਣ ਨੂੰ ਬੰਦੀ ਖਲਾਸੀ, ਮੋਟੇ ਗਿਆਨ ਨੂੰ ਖਰੜ ਗਿਆਨ, ਮੋਟੀ ਬੁੱਧੀ ਵਾਲੇ ਨੂੰ ਖਰੜ ਗਿਆਨੀ, ਜ਼ਿਆਦਾ ਜਾਣਕਾਰੀ ਨੂੰ ਬੁਝੱਕੜ, ਧੰਨ ਪਦਾਰਥ ਨੂੰ ਮਾਲਮੱਤਾ ਅਤੇ ਸ਼ਾਹੀ ਇਨਾਮ ਨੂੰ ਪੌਸਾ ਕਹਿੰਦੇ ਹਨ। ਘਾਲਾ-ਮਾਲਾ ਬਿਨ੍ਹਾਂ ਨਿਰਣੇ ਤੋਂ ਗੱਲਬਾਤ, ਚੁਗਲੀ ਨੂੰ ਕੰਨਾ-ਬਾਤੀ, ਕਾਲੇ ਰੰਗ ਦੇ ਸੋਟੇ ਨੂੰ ਫਤੇਹ ਕੁਸੈਤ ਜਾਂ ਕਾਮ ਬਖਸ਼, ਭੰਗ ਘੋਟਕੇ ਪਿਆਉਣ ਵਾਲੇ ਨੂੰ ਸੁਖਈ ਸਿੰਘ, ਕੂੰਡੇ ਨੂੰ ਸੁਨਹਿਰਾ, ਉਹ ਗੁਰ ਭਾਈ ਜਿਸ ਨੇ ਇੱਕ ਪਾਤਰ ਵਿੱਚ ਅੰਮ੍ਰਿਤ ਛਕਿਆ ਹੋਵੇ ਸੁਨਹਿਰੀਆ, ਨੀਂਦ ਨੂੰ ਧਰਮਰਾਜ ਦੀ ਧੀ, ਗੂੜ੍ਹੀ ਨੀਂਦ ਵਿੱਚ ਸੁੱਤੇ ਨੂੰ ਸੁਰਗਬਾਸ, ਬੇਹੋਸ਼ ਨੂੰ ਅੰਤਰਧਿਆਨ ਹੋਇਆ ਸੱਦਦੇ ਹਨ।

ਪੇਂਦੂ ਬੇਰੀ ਨੂੰ ਸਿਓ, ਤੂਤ ਨੂੰ ਰੰਗੜ, ਨਿੰਮ ਨੂੰ ਧਨੰਤਰ, ਕਿੱਕਰ ਨੂੰ ਸਦਾ ਗੁਲਾਬ, ਕਿਕਰ ਦੀ ਦਾਤਣ ਨੂੰ ਸਦਾ ਗੁਲਾਬ ਦਾ ਮੁੱਖਮੰਜਣ, ਬੇਰੀ ਨੂੰ ਮਿੱਠਤ, ਬੇਰਾਂ ਨੂੰ ਖਜੂਰਾਂ ਅਤੇ ਵੜੇਵਿਆਂ ਨੂੰ ਕੱਪੜਬੀਜ ਕਹਿੰਦੇ ਹਨ। ਹਰੇ ਘਾਹ ਵਾਲੀ ਜ਼ਮੀਨ ਨੂੰ ਮਖਮਲੀ ਫਰਸ਼, ਬਰਾਨੀ ਜ਼ਮੀਨ ਨੂੰ ਹਰਿਆਵਲ, ਬਰਾਨੀ ਜ਼ਮੀਨ ਵਿੱਚ ਹੁੰਦੇ ਕੌੜ ਤੁੰਮਿਆਂ ਨੂੰ ਭੋ-ਮਿਸ਼ਠਾਨ ਤੇ ਚਿਬੜਾਂ ਨੂੰ ਰਾਇ ਕਹਿੰਦੇ ਹਨ।

ਰਹਿਤ ਰੱਖਣ ਵਾਲੇ ਨੂੰ ਰਹਿਤੀਆ ਅਤੇ ਰਹਿਤ ਮਰਿਆਦਾ ਵਿਚ ਢਿਲੇ ਨੂੰ ਕੱਚਾ ਪਿੱਲਾ, ਗੁਰੂ ਸਾਹਿਬ ਦੀ ਰਹਿਤ ਅਨੁਸਾਰ ਰਹਿਣ ਵਾਲੇ ਨੂੰ ਤੱਤ ਖਾਲਸਾ, ਸਿਰ ਭੰਨਣ ਜਾਂ ਤਬਾਹ ਕਰਨ ਨੂੰ ਕੰਘਾ ਕਰਨਾ ਕਹਿਣਗੇ। ਸਜ਼ਾ ਦੇਣ ਨੂੰ ਛਾਂਦਾ ਦੇਣਾ ਤੇ ਗੈਰਹਾਜ਼ਰ ਨੂੰ ਉਸ ਦੀ ਗੈਰਹਾਜ਼ਰੀ ਸਮਝਾਉਣ ਲਈ ਇਹ ਕਹਿੰਦੇ ਹਨ ਕਿ ਭਾਈ ਖੜੇ ਦਾ ਖਾਲਸਾ ਹੁੰਦਾ ਹੈ। ਤ੍ਰਿਪਤ ਹੋ ਕੇ ਉਤਮ ਭੋਜਨ ਛਕਣ ਨੂੰ ਗੱਫਾ ਲਾਉਣਾ, ਸਿੰਘਾਂ ਤੋਂ ਬਾਕੀ ਲੋਕਾਂ ਨੂੰ ਚੁਰਾਸੀ, ਡਿਗ ਪੈਣ ਨੂੰ ਛਾਲ ਮਾਰਨੀ ਕਹਿਣਗੇ। ਹਜ਼ਮ ਹੋਣ ਨੂੰ ਹਿਮੰਚਲ, ਹਥੌੜੀ ਨੂੰ ਜਗਨਨਾਥੀ, ਬਾਦਸ਼ਾਹ ਵੱਲੋਂ ਮਿਲੀ ਜਗੀਰ ਨੂੰ ਟੁੱਕਰ, ਲੇਟਣ ਨੂੰ ਟੇਢਗਿਆਨ, ਢਿੱਲੀ ਕੱਛ ਨੂੰ ਡੋਕਲ, ਕਾਠੀ ਨੂੰ ਪਲਾਕਾ ਕਹਿੰਦੇ ਹਨ। ਕਰੀਰ ਦੇ ਡੇਲਿਆਂ ਨੂੰ ਰੋੜੂ ਪ੍ਰਸ਼ਾਦ, ਦੁਸਾਂਗੀ ਲੱਕੜ ਨੂੰ

ਬੇਮੋਹਤਾਜੀ, ਚਲਦੇ ਵਹੀਰ ਨੂੰ ਰਮਤੇ ਅਤੇ ਪਾਂਧੀ ਨੂੰ ਵਟਾਊ ਕਹਿੰਦੇ ਹਨ। ਸਿੰਘਨਾਦ ਕਰਕੇ ਵੈਰੀ ਨੂੰ ਡਰਾਉਣ ਦੀ ਕਿਰਿਆ ਨੂੰ ਮਾਰਾ ਬਕਾਰਾ, ਜੋ ਇੱਕ ਥਾਂ ਨਾ ਠਹਿਰੇ ਉਸ ਨੂੰ ਬਿਹੰਗਮ ਆਖਦੇ ਹਨ। ਮਨੁੱਖੀ ਜੀਵਨ ਅਤੇ ਦੁਨੀਆਂਦਾਰੀ ਦੇ ਰਾਹ ਨੂੰ ਗਾਡੀਰਾਹ, ਸਿੰਘ ਦੇ ਪੁੱਤਰ ਨੂੰ ਭੁਝੰਗੀ ਤੇ ਪੁੱਤਰੀ ਨੂੰ ਭੁਝੰਗਣ, ਵਿਚਾਰਵਾਨ ਸਿੰਘ ਨੂੰ ਬਿਬੇਕੀ, ਕੱਛ ਬਿਨਾਂ ਨੰਗੇ ਨਹਾਉਣ ਨੂੰ ਮੁਹੰਮਦੀ ਇਸ਼ਨਾਨ, ਮਰਨ ਨੂੰ ਚੜ੍ਹਾਈ ਕਰਨ ਜਾਂ ਕੂਚ ਕਰ ਗਿਆ ਜਾਂ ਚਲਾਣਾ ਕਰ ਗਿਆ ਜਾਂ ਪਿਆਣਾ ਕਰ ਗਿਆ ਜਾਂ ਫਤੇਹ ਗਜਾ ਗਿਆ ਤੇ ਮਰਨ ਉਪਰੰਤ ਇਸ਼ਨਾਨ ਨੂੰ ਸ਼ਹੀਦੀ ਇਸ਼ਨਾਨ ਮੜ੍ਹੀ ਨੂੰ ਗੋਰ ਕਹਿੰਦੇ ਹਨ। ਉਸਤਰੇ ਨੂੰ ਮੁਹੰਮਦੀ ਪੌਲਾ, ਮੁਸਲਮਾਨੀ ਰੱਖਣ ਵਾਲੇ ਨੂੰ ਮੁਸਲੀਧਰ, ਕਾਰਜ ਸਿੱਧ ਕਰਨ ਨੂੰ ਗੜ੍ਹ ਤੋੜਣਾ ਸਦਦੇ ਹਨ। ਜਿਸ ਦੇ ਦਾੜ੍ਹੀ ਨਾ ਹੋਵੇ ਉਸ ਨੂੰ ਲਵੇਰਾ ਕਹਿਣਗੇ।

ਸ਼ਹੀਦੀ ਫੌਜ ਨੂੰ ਅਕਾਸ਼ੀ ਫੌਜ ਜਾਂ ਅਕਾਲੀ ਫੌਜ, ਸ਼ਹੀਦਾਂ ਦੇ ਦਾਹ ਸੰਸਕਾਰ ਵਾਲੇ ਸਥਾਨ ਨੂੰ ਸ਼ਹੀਦ ਗੰਜ, ਸਤਿ ਸ੍ਰੀ ਅਕਾਲ ਦੇ ਜੈਕਾਰੇ ਨੂੰ ਅਕਾਲ ਬਾਂਗਾ ਅਤੇ ਅਕਾਲ ਦੇ ਉਪਾਸਕ ਨੂੰ ਅਕਾਲੀ ਕਹਿੰਦੇ ਹਨ। ਪ੍ਰਾਰਥਨਾ ਨੂੰ ਅਰਦਾਸਾ, ਅਰਦਾਸੀਏ ਨੂੰ ਮੇਵੜਾ, ਪੂਰਣ ਤ੍ਰਿਪਤ ਨੂੰ ਅਨੰਦ, ਜਿਸ ਨੇ ਖੰਡੇ ਦਾ ਅੰਮ੍ਰਿਤ ਛਕਿਆ ਹੋਵੇ ਉਸ ਨੂੰ ਅੰਮ੍ਰਿਤੀਆ, ਕੇਸ-ਕੰਘਾਂ-ਕੜਾ-ਕਛ ਕਿਰਪਾਨ-ਕਛਹਿਰਾ ਨੂੰ ਪੰਜ ਕਕਾਰ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਰੁਮਾਲਾਂ ਵਿੱਚ ਲਪੇਟਣ ਨੂੰ ਸੰਤੋਖਣਾ, ਖਾਲਸੇ ਦੇ ਦੀਵਾਨ ਵਿੱਚ ਅੰਮ੍ਰਿਤ ਵੇਲੇ ਅਤੇ ਸੰਝ ਨੂੰ ਹਾਜ਼ਰ ਹੋਣ ਨੂੰ ਹਾਜ਼ਰੀ ਭਰਨੀ, ਗੁਰਬਾਣੀ ਤੋਂ ਭਿੰਨ ਹੋਰ ਬਾਣੀ ਨੂੰ ਕੱਚੀ ਬਾਣੀ, ਤਖਤ ਸ੍ਰੀ ਅਬਿਚਲ ਨਗਰ ਨੂੰ ਹਜ਼ੂਰ ਸਾਹਿਬ ਜਾਂ ਸੱਚਖੰਡ ਦੇ ਪਵਿੱਤਰ ਨਾਮ ਨਾਲ ਸੰਬੋਧਨ ਕਰਦੇ ਹਨ।

ਇਸ ਤਰ੍ਹਾਂ ਜਿਨ੍ਹਾਂ ਵਸਤੂਆਂ ਨਾਲ ਇਨ੍ਹਾਂ ਨੂੰ ਨਫਰਤ ਹੈ, ਉਨ੍ਹਾਂ ਸਬੰਧੀ ਵੀ ਇਨ੍ਹਾਂ ਦੇ ਬੋਲੇ ਇਸ ਪ੍ਰਕਾਰ ਹਨ, ਜਿਵੇਂ ਕਿ ਸਿਗਰਟ ਪੀਣ ਨੂੰ ਖੋਤੀ ਚੁੰਘਣਾ, ਹੁੱਕਾ-ਤਮਾਕੂ ਨੂੰ ਜਗਤ-ਜੂਠ, ਸ਼ਰਾਰਤੀ ਲੋਕਾਂ ਨੂੰ ਲੰਡੀ-ਬੁੱਚੀ, ਹੁੱਕਾ ਪੀਣ ਨੂੰ ਨੜੀਮਾਰ ਜਾਂ ਗਧੀ ਚੁੰਘਣਾ ਕਹਿੰਦੇ ਹਨ। ਔਰੰਗਜ਼ੇਬ ਨੂੰ ਔਰੰਗਾ, ਅਹਿਮਦਸ਼ਾਹ ਦੁਰਾਨੀ ਨੂੰ ਕਾਬਲੀ ਕੁੱਤਾ ਅਤੇ ਅੰਗਰੇਜ਼ ਨੂੰ ਫਰੰਗੀ ਕਹਿੰਦੇ ਹਨ। ਮੁਸਲਮਾਨ ਨੂੰ ਤੁਰਕ, ਕਸਾਈ ਅਤੇ ਜਲਾਦ ਨੂੰ ਦੁਸ਼ਟ, ਪੰਥ ਵਿਰੋਧੀ ਨੂੰ ਦੋਖੀ, ਇਸ ਤਰ੍ਹਾਂ ਹੀ ਗੰਗੂ ਬ੍ਰਾਹਮਣ ਦਾ ਨਾਮ ਨਫਰਤ ਨਾਲ ਲੈਂਦੇ ਹਨ ਅਤੇ ਉਸ ਦੇ ਪਿੰਡ ਸਹੇੜੀ ਦਾ ਨਾਮ ਨਹੀਂ ਲੈਂਦੇ, ਦੋ ਧਿਰਾਂ ਵਿੱਚ ਲੜਾਈ ਕਰਵਾਉਣ ਵਾਲੇ ਨੂੰ ਲੂਤੀਬਾਜ ਜਾਂ ਲੂਤੀਲਾਵਾ, ਝੂਠੇ ਬੰਦੇ ਨੂੰ ਖੋਟਾ, ਨਿਕੰਮੇ ਤੇ ਝੂਠੇ ਬੰਦੇ ਨੂੰ ਪਾਜੀ, ਗੁਸੈਲ ਬੰਦੇ ਨੂੰ ਸ਼ੁਤਰਕੀਨ, ਸੁਸਤ ਬੰਦੇ ਨੂੰ ਘੌਲੀ ਜਾਂ ਕੋਹੜੀ ਅਤੇ ਸਮਾਜ ਵਿਚੋਂ ਛੇਕੇ ਹੋਏ ਨੂੰ ਮਰੇ ਬਰਾਬਰ ਸਮਝਦੇ ਹੋਏ ਉਸ ਨੂੰ ਮਰਦੂਦ ਕਹਿੰਦੇ ਹਨ। ਬਦਸ਼ਕਲ ਨੂੰ ਨਜ਼ਰ ਬੱਟੂ, ਨਿਕੰਮੇ ਨੂੰ ਲੱਲਰ, ਨਿਕੰਮੇ

ਕੰਮ ਕਰਨ ਨੂੰ ਲੱਲਰ ਲਾਉਣਾ, ਜਿਹੜਾ ਪੁੱਠੀ ਗੱਲ ਕਰੇ ਉਸ ਨੂੰ ਵਿਪਰ, ਜਿਸਦਾ ਘੱਟ ਦਿਮਾਗ ਹੋਵੇ ਉਸ ਨੂੰ ਸਿੱਧਰਾ, ਸਿੱਧਰੇ ਬੰਦੇ ਨੂੰ ਲੋਲ੍ਹੜ ਜਾਂ ਢਿੱਲਾ, ਲੰਬੇ ਕੱਦ ਵਾਲੇ ਨੂੰ ਟਾਂਗਲ ਜਾਂ ਲੰਮਢੀਂਗ, ਮਧਰੇ ਕੱਦ ਵਾਲੇ ਨੂੰ ਸਮੱਧਰ, ਠੱਗ ਬੰਦੇ ਨੂੰ ਬਗਲਾ ਭਗਤ, ਲਾਲਚ ਦੀ ਨਜ਼ਰ ਨੂੰ ਕੁੱਤੇ ਝਾਕ, ਆਸ਼ਕ ਨੂੰ ਭੂੰਡ, ਬਾਰ ਬਾਰ ਗੇੜੇ ਮਾਰਨ ਵਾਲੇ ਨੂੰ ਭਮੱਕੜ, ਔਰਤਾਂ ਤੇ ਮਾੜੀ ਨਜ਼ਰ ਰੱਖਣ ਵਾਲੇ ਨੂੰ ਰੰਨ-ਮੁਰੀਦ, ਖਹਿੜਾ ਨਾ ਛੱਡਣ ਵਾਲੇ ਨੂੰ ਚਿੱਚੜ, ਤੇਜ਼ ਰਫਤਾਰ ਨੂੰ ਸਰਪੱਟ, ਵੱਡੇ ਸਿਰ ਵਾਲੇ ਨੂੰ ਮਤੀਰੇ ਸਿਰਾ, ਕੰਜਰੀ ਨੂੰ ਲੋਲੀ ਤੇ ਲੋਲੀ ਦੇ ਵਿਚੋਲੀਏ ਨੂੰ ਲੋਟਣ, ਖਰੀਦੀ ਹੋਈ ਔਰਤ ਨੂੰ ਬਾਂਦੀ ਜਾਂ ਗੋਲੀ, ਜਰ ਖਰੀਦ ਬੰਦੇ ਨੂੰ ਗੁਲਾਮ, ਗੁਲਾਮਾਂ ਦੇ ਗੁਲਾਮ ਨੂੰ ਗੁਲਮ-ਗੁਲਾਮ, ਅੜੀਅਲ ਸੁਭਾਅ ਦੇ ਬੰਦੇ ਨੂੰ ਖੱਚਰ ਅਤੇ ਅੰਤਰ ਜਾਤੀ ਵਿਆਹ ਦੀ ਔਲਾਦ ਨੂੰ ਦੁਫੱਸਲਾ, ਗਿੱਦੜ ਕੁੱਟ ਨੂੰ ਗਿੱਦੜ ਕੁੱਟਣੀ ਆਖਦੇ ਹਨ। ਸਰਕਾਰੀ ਅਧਿਕਾਰੀਆਂ ਨੂੰ ਬਹੁਤਾ ਚੰਗਾ ਨਾ ਸਮਝਦੇ ਹੋਏ ਜਿੱਥੇ ਇਹ ਉਨ੍ਹਾਂ ਨੂੰ ਬਾਬਰ ਕੇ ਕਹਿੰਦੇ ਹਨ ਉੱਥੇ ਜੇ ਕੋਈ ਅਧਿਕਾਰੀ ਆਰਾਮ ਦੀ ਅਵਸਥਾ ਵਿੱਚ ਪਿੱਠ ਪਿੱਛੇ ਹੱਥ ਕਰਕੇ ਖੜ੍ਹਾ ਹੋਵੇ ਤਾਂ ਇਹ ਉਸਨੂੰ ਕਾਇਰ ਭਾਵ ਡਰਪੋਕ ਕਹਿ ਕੇ ਬੁਲਾਉਂਦੇ ਹਨ। ਅਫੀਮ ਨੂੰ ਚਿਮਨੀ ਬੇਗਮ, ਪੋਸਤ ਦੇ ਡੋਡਿਆਂ ਨੂੰ ਚੁੱਗਲ ਜਾਂ ਛਤਰ-ਧਾਰਾ, ਪੋਸਤ ਮਲਣ ਨੂੰ ਚੁੱਗਲ ਮਲਣੇ, ਸ਼ਰਾਬ ਨੂੰ ਸ਼ਰਾਬੀ ਜਿੱਥੇ ਚੌਦਵਾਂ ਰਤਨ ਜਾਂ ਪੰਜ ਰਤਨੀ ਵੀ ਕਹਿੰਦੇ ਹਨ ਨਿਹੰਗ ਸਿੰਘ ਇਸ ਨੂੰ ਸ਼ੈਤਾਨ ਦੀ ਬੱਚੀ ਕਹਿੰਦੇ ਹਨ। ਘਰ ਦੀ ਕੱਢੀ ਸ਼ਰਾਬ ਨੂੰ ਲਾਹਣ ਕਹਿੰਦੇ ਹਨ।

ਜੋ ਨਿਰੋਲ ਪੇਂਡੂ ਬੋਲੀ ਹੈ ਉਸ ਨੂੰ ਵੀ ਨਿਹੰਗ ਸਿੰਘਾਂ ਨੇ ਆਪਣੀ ਬੋਲ ਚਾਲ ਵਿੱਚ ਸ਼ਾਮਲ ਕਰ ਲਿਆ ਹੈ। ਵਰਨਣਯੋਗ ਹੈ ਕਿ ਪੰਜਾਬ ਦੀ ਮਾਂ ਬੋਲੀ ਪੰਜਾਬੀ, ਫਾਰਸੀ ਤੇ ਉਰਦੂ ਦਾ ਅਸਰ ਪ੍ਰਤੱਖ ਨਜ਼ਰ ਆਉਂਦਾ ਹੈ। ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰ ਦੀ ਦਰਬਾਰੀ ਭਾਸ਼ਾ ਤਾਂ ਫਾਰਸੀ ਹੀ ਸੀ। ਉਰਦੂ ਅਤੇ ਫਾਰਸੀ ਹੀ ਨਹੀਂ ਬਾਅਦ ਵਿੱਚ ਅੰਗਰੇਜ਼ੀ ਰਾਜ ਦੇ ਪ੍ਰਭਾਵ ਹੇਠ ਪੰਜਾਬੀ ਜ਼ੁਬਾਨ ਵਿੱਚ ਬਹੁਤ ਸਾਰੇ ਸ਼ਬਦ ਜਿਵੇਂ ਕਿ ਐਂਗਲ ਆਇਰਨ ਨੂੰ ਅੰਗਲੈਰਨ, ਲੈਂਟਨ ਨੂੰ ਲੈਂਟਰ, ਲੈਂਟਰਨ ਨੂੰ ਲਾਲਟੈਣ, ਫਾਊਂਡੇਸ਼ਨ ਨੂੰ ਫੰਡੀਸ਼ਨ, ਰਿਪੋਰਟ ਨੂੰ ਰਪਟ, ਪਿਤਾ ਨੂੰ ਪਾਪਾ, ਮਾਂ ਨੂੰ ਮੰਮੀ, ਭੂਆ, ਮਾਸੀ, ਮਾਮੀ ਨੂੰ ਆਂਟੀ, ਇਸ ਤਰ੍ਹਾਂ ਫੁੱਫੜ, ਮਾਸੜ, ਮਾਮੇ ਨੂੰ ਅੰਕਲ, ਦਾਦੀ ਨੂੰ ਗਰੈਂਡ ਨੀ, ਦਾਦੇ ਨੂੰ ਗਰੈਂਡ ਪਾ, ਕਲਮ ਨੂੰ ਪੈੱਨ, ਥਾਲੀ ਨੂੰ ਪਲੇਟ, ਪਿਆਲੇ ਨੂੰ ਕੱਪ, ਤਸਵੀਰ ਨੂੰ ਫੋਟੋ, ਸਸਪੈਂਸ ਨੂੰ ਸ਼ਸ਼ੋਪੰਜ, ਕਰਸਰੀ ਤੌਰ ਤੇ ਵਾਪਰੀ ਘਟਨਾ ਨੂੰ ਸਰਸਰੀ ਤੌਰ ਤੇ ਵਾਪਰੀ ਘਟਨਾ ਕਿਹਾ ਜਾਂਦਾ ਹੈ। ਪਰ ਅਸੀਂ ਗੱਲ ਕਰ ਰਹੇ ਸੀ ਕਿ ਨਿਹੰਗ ਬੋਲ-ਬਾਣੇ ਦੇ ਵਿੱਚ ਨਿਰੋਲ ਗੱਲਾਂ ਵੀ ਆਉਣੀਆਂ ਜ਼ਰੂਰੀ ਸਨ। ਇਨ੍ਹਾਂ ਨੇ ਉਨ੍ਹਾਂ ਨੂੰ ਵੀ ਸ਼ਾਮਲ ਕੀਤਾ ਹੈ ਜਿਸ ਵਿੱਚ ਕੁਝ ਕੁ ਦਾ ਵੰਨਗੀ ਮਾਤਰ ਜ਼ਿਕਰ ਇਸ ਪ੍ਰਕਾਰ ਹੈ:-

ਜਿੱਥੇ ਗੱਲ ਸਿਰੇ ਨਾ ਚੜ੍ਹਦੀ ਹੋਵੇ ਉਸ ਨੂੰ ਰੋਲ ਗਦੋਲ, ਸਲੇਟੀ ਨੂੰ ਬਰਤੀ, ਜੋਤਸ਼ੀ ਨੂੰ ਅਹਲਿ ਨਜ਼ੂਮ, ਸੰਖੇਪ ਕਰਨ ਨੂੰ ਅਲਕਿੱਸਾ (ਕਿੱਸਾ ਮੁਕਸਰ), ਸੁਗੰਧੀ ਨੂੰ ਇਤਰ, ਰੱਬ ਦੇ ਬਹਿਣ ਵਾਲੇ ਤਖਤ ਨੂੰ ਕੁਰਸੀ, ਲੋਕਾਂ ਨੂੰ ਖ਼ਲਕਤ, ਰੋਟੀ ਦੇ ਟੁਕੜੇ ਨੂੰ ਖੰਨੀ ਰੋਟੀ, ਭੀਖ ਮੰਗਣ ਨੂੰ ਗਦਾਈ, ਪਾਖਾਨੇ ਨੂੰ ਜਾਂ-ਜ਼ਰੂਰਾਂ, ਮੁਸ਼ਕ ਨੂੰ ਬਾਸ, ਨੌਕਰ ਨੂੰ ਮਵਾਲੀ, ਜੰਗਲੀ ਜੀਵਾਂ ਨੂੰ ਫੜਨ ਵਾਲੇ ਯੰਤਰ ਨੂੰ ਕੁੜੱਕੀ, ਸ਼ਹਿਦ ਨੂੰ ਮਖੀਰ, ਰੋਟੀ ਨੂੰ ਸ਼ਾਹੀ ਜਗੀਰ, ਗੰਜੀ ਗਟਾਰ ਨੂੰ ਟੀਸੀ ਆਲਣੇ, ਅੱਗੇ ਨੂੰ ਹੋ ਕੇ ਬੈਠਣਾ ਜਾਂ ਹਲ ਦੇ ਫਾਲੇ ਦੇ ਅੱਗੇ ਵੱਲ ਝੁਕਾਅ ਨੂੰ ਔਕੜੂ ਕਹਿਣਗੇ ਅਤੇ ਜਦੋਂ ਦੋ ਬਿਲਕੁਲ ਵੱਖੋ-ਵੱਖਰੀਆਂ ਗੱਲਾਂ ਹੋਣ ਤਾਂ ਕਿਹਾ ਜਾਂਦਾ ਹੈ ਕਿ ਕਿੱਥੇ ਬੁੱਢੀ ਦਾ ਮਰਨਾ ਤੇ ਕਿੱਥੇ ਹਲ ਓਕੜੂ। ਜਿੱਥੇ ਦੋ ਬੰਦਿਆਂ ਵਿੱਚ ਗੱਲਬਾਤ ਬਹਿਸ ਤੋਂ ਵਧ ਕੇ ਤਕਰਾਰ ਤੱਕ ਪਹੁੰਚ ਜਾਵੇ ਤਾਂ ਉਸਨੂੰ ਮਲਵਈ ਸਿੰਘ ਬੀਂਡਾ ਫਸਿਆ ਦੱਸਣਗੇ। ਮਲਵਈ ਸਿੰਘ ਕਾਨਿਆਂ ਨੂੰ ਸਰਕੜਾ ਤੇ ਕਾਨਿਆਂ ਦੀ ਝੁੱਗੀ ਨੂੰ ਛੰਨ ਕਹਿੰਦੇ ਹਨ ਅਤੇ ਪਾਪੀ ਦੇ ਮਾਰਨੇ ਨੂੰ ਪਾਪ ਮਹਾਂਬਲੀ ਹੈ ਕਹਿਣਗੇ। ਨਿਖੱਟੂ ਨੂੰ ਉੱਖਲ ਕਹਿੰਦੇ ਹਨ ਜਿਵੇਂ ਕਿ ਮੁਹਾਵਰਾ ਹੈ ਕਿ ਉਖਲ ਪੁੱਤ ਨਾਲੋਂ ਧੀ ਕਾਣੀ ਚੰਗੀ। ਯਾਰੀ ਪੱਕੀ ਬਟੂਆ ਆਪੋ ਆਪਣਾ, ਨੰਗਾ ਪੁੱਤ ਚੋਰਾਂ ਨਾਲ ਖੇਡੇ, ਨੰਗ ਨਾਲ ਲਾਈ ਯਾਰੀ-ਖਿੜਕੀ ਓਹਲੇ ਖੰਘੇ, ਨੰਗ ਭੁੱਖ ਦੀ ਸਰਦਾਰੀ ਪਿੰਡ ਦਾਤੇਵਾਸ, ਪੂਛ ਦੀ ਸਰਦਾਰੀ ਪਿੰਡ ਡੂੰਮਵਾਲੀ, ਨਲਾਇਕ ਪੁੱਤ ਨੂੰ ਨੇਰ੍ਹੇ ਘਰ ਦਾ ਚਾਨਣ, ਕਿਸੇ ਦੀ ਗੱਲਬਾਤ ਵਿੱਚ ਖੁੰਭ ਠੱਪਣ ਨੂੰ ਘੋੜੀ ਨਵਾਉਣੀ, ਸਿੱਧਰੇ ਬੰਦੇ ਨੂੰ ਘੜੇ ਦਾ ਚੱਪਣ, ਜਿਹੜਾ ਆਪਣੇ ਵਲੋਂ ਕੀਤੀ ਜ਼ੁਬਾਨ ਤੇ ਨਾ ਖੜੇ ਉਸ ਨੂੰ ਇਹ ਕਹਿਣਗੇ ਕਿ ਇਹ ਤਾਂ ਕਿਸੇ ਵੀ ਘੜੇ ਦਾ ਚੱਪਣ ਨਹੀਂ ਹੈ। ਮੁਕਰ ਜਾਣ ਵਾਲੇ ਨੂੰ ਕਹਿਣਗੇ ਉਹ ਤਾਂ ਘਰ ਹੀ ਨਹੀਂ, ਔਰਤਾਂ ਵਿੱਚ ਬੈਠੇ ਮਰਦ ਨੂੰ ਰੰਨਾ ਵਿੱਚ ਧੰਨਾ, ਜੋ ਡਰਦਾ ਹੋਇਆ ਗੱਲਬਾਤ ਕਰੇ ਉਸ ਨੂੰ ਡਰਦੀ ਹਰ ਹਰ ਕਰਦੀ ਕਹਿਣਗੇ, ਪੱਗ ਨੂੰ ਚੀਰਾ, ਹਕਲਾ ਕੇ ਬੋਲਣ ਵਾਲੇ ਨੂੰ ਘੱਚਾ, ਜਾਣ ਪਛਾਣ ਵਾਲੇ ਨੂੰ ਸਿਆਣੂ, ਮਹਿਮਾਨ ਨੂੰ ਬਟਾਊ, ਭੁੱਖ ਨੰਗ ਦਾ ਜਲੌਅ ਡੇਰਾ ਟੱਲੇਵਾਲ, ਨੰਗੋ-ਨੰਗ ਚੌਤਾਲ ਸੌ ਡੇਰਾ ਭੀਲੋਵਾਲ, ਤਿੰਨ ਝੁਗੀਆਂ ਪਿੰਡ ਦਾ ਨਾਮ ਖੈਰਪੁਰ ਕਹਿਣਗੇ। ਅੱਖਾਂ ਦਾ ਤਾਰਾ ਭਾਵ ਪਿਆਰੇ ਨੂੰ ਚਸ਼ਮ ਚਿਰਾਗ, ਸੁਰਮੇ ਨੂੰ ਕੱਜਲ ਜਾਂ ਲੋਅ ਅਤੇ ਇਸ ਤਰ੍ਹਾਂ ਹੀ ਪਹੁ-ਫੁੱਟਣ ਨੂੰ ਵੀ ਲੋਅ ਕਹਿੰਦੇ ਹਨ। ਰੋਸੇ ਘੋਸੇ ਉਮਰ ਗੁਆ ਲਈ; ਵਿੱਚ ਦੁੱਖਾਂ ਦੇ ਜਿੰਦੜੀ ਪਾ ਲਈ; ਦੇਖ ਨੀ ਦੀਪੋ ਦਾਤਾਰਾ ਖੰਮਣੀਆਂ ਵਾਲਾ, ਨਿੱਤ ਦੇ ਕਲੇਸ਼ ਨੂੰ ਕਾਟੋ ਕਲੇਸ਼, ਗਿੱਧੇ ਨੂੰ ਗਿੜਧਾ, ਪਿੰਡ ਦੇ ਪਾਣੀ ਦੀ ਨਿਕਾਸੀ ਤੋਂ ਜ਼ਮੀਨ ਦੇ ਖੋਰੇ ਨੂੰ ਬਚਾਉਣ ਲਈ ਜੋ ਇੱਟਾਂ ਦੀ ਢਲਵਾਣ ਬਣਾਈ ਜਾਂਦੀ ਹੈ ਉਸ ਨੂੰ ਕੱਛੂ ਕਹਿੰਦੇ ਹਨ।

ਕਿਸੇ ਵੀ ਕੰਮ ਨੂੰ ਨੇਪਰ੍ਹੇ ਚਾੜਨ ਦੀ ਤਰਕੀਬ ਨੂੰ ਮਝੈਲ, ਦੁਆਬੀਏ ਤੇ ਮਲਵਈ ਭਾਵ ਸਾਰਾ ਪੰਜਾਬ ਜੁਗਾੜਬੰਦੀ ਦਾ ਨਾਮ ਦਿੰਦਾ ਹੈ। ਜੁਗਾੜ ਤੋਂ ਪੰਜਾਬੀਆਂ

ਦੀ ਇੱਕ ਵਿਲੱਖਣ ਪਛਾਣ ਜ਼ਾਹਰ ਹੁੰਦੀ ਹੈ ਕਿ ਪੰਜਾਬੀ ਦੁਨੀਆਂ ਦੇ ਮੰਨੇ ਪ੍ਰਮੰਨੇ ਜੁਗਾੜੀ ਹਨ। ਇਹ ਸਾਰੇ ਸੰਸਾਰ ਵਿਚ ਆਪਣੇ ਕਿਸੇ ਨਾ ਕਿਸੇ ਜੁਗਾੜ ਸਦਕਾ ਆਪਣੀ ਨਿਵੇਕਲੀ ਥਾਂ ਰੱਖਦੇ ਹਨ। ਬੇਸ਼ੱਕ ਇਹ ਗੱਲ ਸੱਚੀ ਤਾਂ ਨਹੀਂ ਪਰ ਮੌਜੂਦਾ ਸਮੇਂ ਵਿਚ ਪ੍ਰਚਲਿਤ ਬਹੁਤ ਹੋਈ ਹੈ ਕਿ ਜਦੋਂ ਅਮਰੀਕਾ ਦੇ ਰਾਸ਼ਟਰਪਤੀ ਬਿਲ ਕਲਿੰਟਨ ਭਾਰਤ ਆਏ ਤਾਂ ਉਨ੍ਹਾਂ ਨੇ ਦੋਨਾਂ ਦੇਸ਼ਾਂ ਦੇ ਆਪਸੀ ਸਬੰਧਾਂ ਤੋਂ ਲੈ ਕੇ ਸਾਇੰਸ ਅਤੇ ਤਕਨਾਲੋਜੀ ਸਬੰਧੀ ਜਦੋਂ ਗੱਲਬਾਤ ਕੀਤੀ ਤਾਂ ਉਨ੍ਹਾਂ ਨੇ ਕਿਹਾ ਕਿ ਅਮਰੀਕਾ ਭਾਰਤ ਨੂੰ ਹਰ ਸਹਾਇਤਾ ਦੇਣ ਲਈ ਤਿਆਰ ਹੈ ਬਸ਼ਰਤੇ ਕਿ ਜਦੋਂ ਉਹ ਅਮਰੀਕਾ ਵਿਚ ਪੰਜਾਬੀਆਂ ਨੂੰ ਮਿਲੇ ਸਨ ਤਾਂ ਉਹ ਉਨ੍ਹਾਂ ਦੀ ਜੁਗਾੜਬੰਦੀ ਤੋਂ ਬਹੁਤ ਪ੍ਰਭਾਵਤ ਹੋਏ ਸਨ। ਇਸ ਲਈ ਉਨ੍ਹਾਂ ਨੇ ਪੰਜਾਬ ਤੋਂ ਜੁਗਾੜ ਨਾਂ ਦੀ ਚੀਜ਼ ਮੰਗਵਾ ਦੇ ਦੇਣ ਲਈ ਕਿਹਾ।

ਅੰਮ੍ਰਿਤਸਰ ਵੱਲ ਦੇ ਸਿੰਘ ਗੱਡੇ ਨੂੰ ਗੱਡ, ਬਲਦਾਂ ਦੀ ਜੋੜੀ ਨੂੰ ਜੋਗ, ਘਿਓ ਨੂੰ ਘੇ, ਪਿਓ ਨੂੰ ਪੇ ਅਤੇ ਚਲਾਕ ਬੰਦੇ ਨੂੰ ਕੁੱਤੀ ਸ਼ੈਅ ਕਹਿਣਗੇ। ਇਸ ਤਰ੍ਹਾਂ ਹੀ ਮਝੈਲ ਸਿੰਘ ਭਰਾ ਨੂੰ ਭਾ ਜੀ, ਮਲਵਈ ਸਿੰਘ ਭਰਾ ਨੂੰ ਬਾਈ ਜੀ, ਜਦੋਂ ਕਿ ਦੁਆਬੇ ਦੇ ਲੋਕ ਬੀਰਾ ਕਹਿੰਦੇ ਹਨ। ਦੁਆਬੇ ਦੀ ਭਾਸ਼ਾ ਦੀ ਇੱਕ ਵਿਲੱਖਣ ਗੱਲ ਇਹ ਹੈ ਕਿ ਇਹ ਪੰਜਾਬੀ ਦੇ 'ਵ' ਅੱਖਰ ਨੂੰ ਜ਼ਿਆਦਾਤਰ 'ਬ' ਅੱਖਰ ਨਾਲ ਉਚਾਰਦੇ ਹਨ ਜਿਵੇਂ ਕਿ ਵੀਰਾ ਨੂੰ ਬੀਰਾ, ਵੱਖੀ ਨੂੰ ਬੱਖੀ, ਵੈੜਕੇ ਨੂੰ ਬੈੜਕਾ, ਵੱਟੇ ਨੂੰ ਬੱਟਾ ਕਹਿੰਦੇ ਹਨ। ਇਸ ਪ੍ਰਥਾਇ ਦੁਆਬੇ ਦੀ ਇਹ ਗੱਲ ਵੀ ਮਸ਼ਹੂਰ ਹੈ ਕਿ ਦੁਆਬੀਏ ਅਕਸਰ ਕਹਿਣਗੇ ਬੀਰੇ ਨੇ ਬੈੜਕੇ ਦੀ ਬੱਖੀ ਬਿਚ ਬੱਟਾ ਮਾਰਿਆ।" ਇਸ ਤਰ੍ਹਾਂ ਪੰਜਾਬ ਦੇ ਤਿੰਨੋਂ ਵੱਡੇ ਇਲਾਕਿਆਂ ਭਾਵ ਮਾਝੇ, ਮਾਲਵੇ ਤੇ ਦੁਆਬੇ ਦੇ ਸਿੰਘਾਂ ਦੀ ਬੋਲੀ 'ਤੇ ਵੀ ਉੱਥੋਂ ਦੇ ਇਲਾਕੇ ਦਾ ਪ੍ਰਤੱਖ ਪ੍ਰਭਾਵ ਨਜ਼ਰ ਆਉਂਦਾ ਹੈ।

ਨਿਹੰਗ ਸਿੰਘਾਂ ਦੇ ਜਥਿਆਂ ਦੇ ਆਪਣੇ ਹੀ ਜਥੇਦਾਰ ਹੁੰਦੇ ਹਨ ਤੇ ਉਨ੍ਹਾਂ ਦਾ ਵੱਖੋ-ਵੱਖਰਾ ਅਧਿਕਾਰ ਖੇਤਰ ਹੁੰਦਾ ਹੈ। ਬੇਸ਼ੱਕ ਇਨ੍ਹਾਂ ਦੇ ਕਈ ਜਥੇ ਹਨ ਪਰ ਮੁੱਖ ਤੌਰ 'ਤੇ ਇਨ੍ਹਾਂ ਦੇ ਦੋ ਹੀ ਵੱਡੇ ਦਲ ਹਨ। ਇੱਕ ਬੁੱਢਾ ਦਲ ਜਿਸ ਦਾ ਕਿ ਕਾਇਮ-ਮੁਕਾਮ ਤਲਵੰਡੀ ਸਾਬੋ ਹੈ ਤੇ ਦੂਜਾ ਤਰੁਣਾ ਦਲ ਹੈ ਜਿਸ ਦਾ ਮੁੱਖ ਸਥਾਨ ਬਾਬਾ ਬਕਾਲਾ ਵਿਖੇ ਹੈ। ਨਿਹੰਗ ਸਿੰਘਾਂ ਦੀਆਂ ਆਪਣੀਆਂ ਛਾਉਣੀਆਂ ਹੁੰਦੀਆਂ ਹਨ। ਹਰ ਛਾਉਣੀ ਦਾ ਸਰੂਪ ਕਿਸੇ ਜੱਥੇ ਵਿੱਚ ਨਿਹੰਗ ਸਿੰਘਾਂ ਦੀ ਵੱਧ ਘੱਟ ਗਿਣਤੀ ਨੂੰ ਛੱਡ ਕੇ ਇਕੋ ਜਿਹਾ ਹੀ ਹੁੰਦਾ ਹੈ। ਛਾਉਣੀ ਵਿੱਚ ਸਭ ਤੋਂ ਵੱਧ ਸਤਿਕਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪ੍ਰਕਾਸ਼ ਦਾ ਹੁੰਦਾ ਹੈ। ਦਸਮ ਗ੍ਰੰਥ ਤੇ ਸਰਬ ਲੋਹ ਗ੍ਰੰਥ ਦੀ ਕਥਾ ਹੁੰਦੀ ਹੈ। ਸਰਬ ਲੋਹ ਗ੍ਰੰਥ ਵਿੱਚ ਇਨ੍ਹਾਂ ਦਾ ਅਟੁੱਟ ਵਿਸ਼ਵਾਸ ਗ੍ਰੰਥ ਦੀ ਇੱਕ ਤੁੱਕ ਤੋਂ ਹੀ ਹੋ ਜਾਂਦਾ ਹੈ ਜਿਸ ਵਿੱਚ ਕਿ ਅਸਤਰ-ਸ਼ਸਤਰਾਂ ਦੀ ਰਖਵਾਲੀ ਵਿੱਚ ਹਰ ਨਿਹੰਗ ਸਿੰਘ ਭਰੋਸਾ ਰੱਖਦਾ ਹੋਇਆ 'ਸਰਬ ਲੋਹ ਕੀ ਰਛਾ ਹਮਨੇ' ਵਾਲੇ ਸ਼ਬਦ ਦਾ ਜਾਪ

ਕਰਦਾ ਹੈ। ਗੁਰੂ ਗੋਬਿੰਦ ਸਿੰਘ ਜੀ ਹੀ ਇਨ੍ਹਾਂ ਦੇ ਪਿਤਾ ਹਨ ਤੇ ਉਹ ਹੀ ਇਨ੍ਹਾਂ ਦੇ ਇਸ਼ਟ ਹਨ।

ਉਸ ਤੋਂ ਬਾਦ ਸਭ ਤੋਂ ਵੱਧ ਇੱਜ਼ਤ-ਮਾਣ ਇਹ ਆਪਣੇ ਜਥੇਦਾਰ ਨੂੰ ਦਿੰਦੇ ਹਨ ਤੇ ਇਹ ਸਾਰੇ ਆਪਣੇ ਜਥੇਦਾਰ ਦੇ ਹੁਕਮ ਦੇ ਅੰਦਰ ਰਹਿੰਦੇ ਹਨ। ਇਨ੍ਹਾਂ ਦੇ ਆਪਣੇ ਹੀ ਕਾਨੂੰਨ ਤੇ ਜ਼ਾਬਤੇ ਹੁੰਦੇ ਹਨ। ਜੇ ਕਿਸੇ ਸਿੰਘ ਤੋਂ ਕੋਈ ਅਵੱਗਿਆ ਹੋ ਜਾਂਦੀ ਹੈ ਜਾਂ ਕਿਤੇ ਸਿੰਘਾਂ ਤੋਂ ਜਥੇਬੰਦੀ ਦਾ ਕੋਈ ਅਸੂਲ ਭੰਗ ਹੋ ਜਾਂਦਾ ਹੈ ਤਾਂ ਜਥੇਦਾਰ ਵਲੋਂ ਜੋ ਵੀ ਸਜ਼ਾ ਸੁਣਾਈ ਜਾਂਦੀ ਹੈ ਉਸ ਨੂੰ ਉਹ ਜਮਦੰਡ ਮੰਨ ਕੇ ਪ੍ਰਵਾਨ ਕਰਦੇ ਹਨ। ਇਨ੍ਹਾਂ ਦੀ ਇੱਕ ਜ਼ਿਆਦਾ ਪ੍ਰਚਲਿਤ ਸਜ਼ਾ ਕਾਠ ਲਾਉਣਾ ਹੈ। ਜਿਸ ਦਾ ਮਤਲਬ ਇਹ ਹੈ ਕਿ ਇਹ ਅਵੱਗਿਆਕਾਰੀ ਨੂੰ ਖੜ੍ਹਾ ਕਰਕੇ ਉਸ ਦੇ ਆਸੇ-ਪਾਸੇ ਇਸ ਤਰ੍ਹਾਂ ਲੱਕੜਾਂ ਗੱਡ ਦਿੰਦੇ ਹਨ ਕਿ ਉਸ ਨੇ ਬੈਠਣਾ ਤਾਂ ਕੀ ਹੁੰਦਾ ਹੈ। ਖੱਬੇ ਸੱਜੇ ਹਿੱਲਣ ਤਕ ਦੀ ਗੁੰਜਾਇਸ਼ ਵੀ ਨਹੀਂ ਹੁੰਦੀ। ਇਨ੍ਹਾਂ ਦੀ ਦੂਸਰੀ ਸਜ਼ਾ ਜਿਸ ਨੂੰ ਕਿ ਇਹ ਬਹੁਤ ਸਖ਼ਤ ਮੰਨਦੇ ਹਨ; ਉਹ ਇਹ ਹੈ ਕਿ ਕੋਤਾਹੀ ਕਰਨ ਵਾਲੇ ਸਿੰਘ ਨੂੰ ਉਸ ਦੀ ਸਵਾਰੀ ਲਈ ਮਿਲਿਆ ਘੋੜਾ ਵਾਪਿਸ ਲੈ ਕੇ ਉਸ ਨੂੰ ਪੈਦਲ ਫੌਜ ਵਿੱਚ ਸ਼ਾਮਲ ਕਰ ਦਿੰਦੇ ਹਨ ਤੇ ਇਸ ਨੂੰ ਨਿਹੰਗ ਬੋਲੇ ਵਿੱਚ ਸ਼ਾਹ ਸੁਆਰ ਤੋਂ ਪੈਦਲ ਸੁਆਰ ਹੋਇਆ ਕਹਿੰਦੇ ਹਨ। ਨਿਹੰਗਾਂ ਦੀਆਂ ਛਾਉਣੀਆਂ ਦਾ ਜ਼ਰੂਰੀ ਅੰਗ ਘੋੜ ਸੁਆਰ ਫੌਜ ਤੇ ਘੋੜੇ ਹੁੰਦੇ ਹਨ। ਚਲਦੇ ਸਮੇਂ ਸਮਾਨ ਲਿਜਾਉਣ ਲਈ ਗੱਡੇ ਹੁੰਦੇ ਹਨ ਜਿਨ੍ਹਾਂ ਨੂੰ ਇਹ ਜਹਾਜ਼ ਕਹਿੰਦੇ ਹਨ। ਗੱਡੇ ਨੂੰ ਉਲਾਰ ਹੋਣ ਤੋਂ ਰੋਕਣ ਲਈ ਉਸ ਦੇ ਥੱਲ੍ਹੇ ਜੋ ਲੱਕੜ ਲੱਗੀ ਹੁੰਦੀ ਹੈ ਉਸ ਨੂੰ ਉਲਾਰੀਆ ਅਤੇ ਗੱਡੇ ਦੇ ਬਿਲਕੁਲ ਪਿੱਛੇ ਦੋਨੋਂ ਪਾਸੇ ਲੱਗੇ ਅਤੇ ਤਾਂਬੇ ਨਾਲ ਮੜ੍ਹੇ ਕੋਨਿਆਂ ਨੂੰ ਗੱਡੇ ਦੇ ਪੂੰਝੇ ਕਹਿੰਦੇ ਹਨ। ਗੱਡਿਆਂ ਅੱਗੇ ਇਹ ਕਦੇ ਬਲਦ ਨਹੀਂ ਜੋੜਦੇ ਸਗੋਂ ਢੱਠੇ ਤੇ ਸਾਨ੍ਹ ਜੋੜਦੇ ਹਨ ਜੋ ਕਿ ਆਪਣੇ ਆਪ ਵਿੱਚ ਨਿਹੰਗ ਸਿੰਘਾਂ ਦੀ ਅੰਤਾਂ ਦੀ ਮਾਨਸਿਕ ਸ਼ਕਤੀ ਤੇ ਸਰੀਰਕ ਬਲ ਦੀ ਮੂੰਹ ਬੋਲਦੀ ਤਸਵੀਰ ਪੇਸ਼ ਕਰਦੇ ਹਨ। ਸਿੰਘਾਂ ਦੇ ਹਿਣ-ਹਿਣਾਉਂਦੇ ਘੋੜੇ ਸੁੱਖੇ ਦੀ ਦੇਗ ਨਾਲ ਮਖ਼ਮੂਰ ਹੋਏ ਇੱਕ ਅਲੌਕਿਕ ਨਜ਼ਾਰਾ ਪੇਸ਼ ਕਰਦੇ ਹਨ। ਨਿਹੰਗ ਸਿੰਘਾਂ ਦੇ ਘੋੜੇ ਇੰਨੇ ਬਲਵਾਨ,ਚਪੱਲ ਤੇ ਤੇਜ਼ ਤਰਾਰ ਹੁੰਦੇ ਹਨ ਕਿ ਵੇਖਣ ਵਾਲੇ ਨੂੰ ਇਨ੍ਹਾਂ ਤੋਂ ਡਰ ਆਉਂਦਾ ਹੈ। ਇਹ ਆਪਣੇ ਘੋੜਿਆਂ ਦੀ ਸੇਵਾ-ਸੰਭਾਲ ਪੁੱਤਰਾਂ ਵਾਂਗ ਕਰਦੇ ਹਨ ਤੇ ਹਰ ਇੱਕ ਘੋੜਾ ਇੱਕ ਤੋਂ ਵੱਧ ਇੱਕ ਖ਼ੂਬਸੂਰਤੀ ਦਾ ਨਮੂਨਾ ਹੁੰਦਾ ਹੈ। ਇਹ ਆਪਣੇ ਘੋੜਿਆਂ ਨੂੰ ਵੀ ਆਪਣੇ ਨਾਲ ਹੀ ਸੁੱਖੇ ਦੀ ਦੇਗ ਛਕਾਉਂਦੇ ਹਨ। ਸੁੱਖੇ ਦੀ ਦੇਗ ਦੀ ਤਿਆਰੀ ਜੋ ਰੰਗ ਬੰਨਦੀ ਹੈ ਉਹ ਤਾਂ ਵੇਖਣ ਨਾਲ ਹੀ ਸਮਝ ਆ ਸਕਦੀ ਹੈ। ਵੱਡੇ ਵੱਡੇ ਕੂੰਡਿਆਂ ਵਿੱਚ ਸੱਤ ਤੋਂ ਦਸ ਫੁੱਟ ਲੰਬੇ ਘੋਟਣਿਆਂ ਨਾਲ ਇਹ ਸੁੱਖਾ, ਖਸਖਸ, ਬਦਾਮ ਤੇ ਕਾਲੀਆਂ ਮਿਰਚਾਂ ਆਦਿ ਨੂੰ ਰਗੜ ਕੇ ਸ਼ਰਦਾਈ ਬਣਾਉਂਦੇ ਦੇਖਣ ਵਾਲੇ ਹੁੰਦੇ ਹਨ। ਸੁੱਖਾ ਨਾਲ ਖਸਖਸ ਤੇ ਬਦਾਮ ਆਦਿ ਪਾ ਕੇ ਤਿਆਰ ਕੀਤੀ ਦੇਗ ਨੂੰ

ਸ਼ਹੀਦੀ ਦੇਗ ਜਾਂ ਸੰਜੀਵਨੀ ਗੱਫਾ ਜਾਂ ਗੱਫਾ ਕਹਿੰਦੇ ਹਨ। ਇਸ ਦਾ ਸਭ ਤੋਂ ਵੱਧ ਪ੍ਰਚਲਿਤ ਨਾਮ ਸੁੱਖ-ਨਿਧਾਨ ਹੈ। ਸੁੱਖ-ਨਿਧਾਨ ਦੀ ਦੇਗ ਨੂੰ ਫੇਰ ਇਹ ਪੁਣਦੇ-ਛਾਣਦੇ ਹਨ। ਜਿਸ ਕੱਪੜੇ ਨਾਲ ਇਸ ਨੂੰ ਛਾਣਦੇ ਹਨ ਉਸ ਕੱਪੜੇ ਦੇ ਸਿਰਿਆਂ ਨੂੰ ਇਹ ਸ਼ੇਰ ਦੇ ਕੰਨ ਫੜਨਾ ਕਹਿੰਦੇ ਹਨ। ਜਦੋਂ ਇਹ ਸ਼ਹੀਦੀ ਦੇਗ ਸੰਗਤਾਂ ਨੂੰ ਗੱਫੇ ਵਜੋਂ ਵਰਤਾਉਣ ਲਈ ਤਿਆਰ ਹੋ ਜਾਂਦੀ ਹੈ ਤਾਂ ਛਾਨਣ ਵਾਲੇ ਕੱਪੜੇ ਵਿੱਚ ਜੋ ਫੋਗ ਬਚਦਾ ਹੈ ਉਸ ਨੂੰ ਇਹ ਨੁੱਗਦਾ ਕਹਿੰਦੇ ਹਨ। ਫੇਰ ਇਸ ਨੁੱਗਦੇ ਦਾ ਗੋਲਾ ਵੱਟ ਕੇ ਕੰਧ ਜਾਂ ਦਰਖਤ ਵਿੱਚ ਆਪਣੇ ਵੈਰੀ ਦਾ ਨਾਮ ਲੈ ਕੇ ਇਹ ਕਹਿੰਦੇ ਹੋਏ ਮਾਰਦੇ ਹਨ ਕਿ "ਲੈ ਆਇਆ ਨੁੱਗਦਾ; ਤੇਰੇ ਬਾਲ ਬੱਚੇ ਨੂੰ ਚੁੱਗਦਾ।" ਇਸ ਸਾਰੀ ਕਾਰਵਾਈ ਨੂੰ ਇਹ "ਰਗੜਾ ਲਾਉਣਾ" ਕਹਿੰਦੇ ਹਨ। ਚਾਰ ਪੰਜ ਸਿੰਘ ਦੇਗ ਦੀ ਪਵਿੱਤਰਤਾ ਲਈ ਮੂੰਹ ਸਿਰ ਢੱਕ ਕੇ ਰਗੜਾ ਲਾਉਂਦੇ ਹਨ ਅਤੇ ਕਈ ਵਾਰ ਬਹੁਤ ਵੱਡੇ ਘੋਟਣਿਆਂ ਨੂੰ ਉਪਰ ਛੱਤ ਨਾਲ ਰੱਸਾ ਪਾ ਕੇ ਬੰਨਿਆ ਹੁੰਦਾ ਹੈ। ਇਹ ਸੁੱਖ-ਨਿਧਾਨ ਦੀ ਦੇਗ ਸਾਰੀ ਛਾਉਣੀ ਵਿੱਚ ਵਰਤਾਈ ਜਾਂਦੀ ਹੈ। ਲੰਗਰ ਜਾਂ ਦੇਗ ਛਕਣ ਤੋਂ ਪਹਿਲਾਂ ਆਪਣੇ ਤੋਂ ਵੱਡੇ ਜਥੇਦਾਰ ਨੂੰ ਸੰਬੋਧਨ ਹੋ ਕੇ ਪੁੱਛਦੇ ਹਨ ਕਿ ਜੇ ਹੁਕਮ ਹੋਵੇ ਤਾਂ ਦੇਗਾਂ ਛਕੀਏ ਜੀ। ਆਸ-ਪਾਸ ਖੜ੍ਹੀ ਸੰਗਤ ਨੂੰ ਵੀ ਗੱਫਾ ਪੁੱਛਦੇ ਹਨ। ਜੇ ਕੋਈ ਨਾ-ਨੁੱਕਰ ਕਰੇ ਤਾਂ ਉਸ ਦਾ ਬੁਰਾ ਵੀ ਮਨਾਉਂਦੇ ਹਨ। ਛਾਉਣੀ ਤੋਂ ਦੂਰ ਜਿੱਥੇ ਕਿਤੇ ਚਾਰ ਪੰਜ ਨਿਹੰਗ ਸਿੰਘ ਵੀ ਦੇਗ ਤਿਆਰ ਕਰ ਰਹੇ ਹੋਣ ਤਾਂ ਚਾਰ ਪੰਜ ਫੁੱਟ ਤੋਂ ਘੱਟ ਲੰਬਾਈ ਦਾ ਘੋਟਣਾ ਰੱਖਣਾ ਤਾਂ ਸ਼ਾਇਦ ਇਨ੍ਹਾਂ ਦੇ ਸੰਵਿਧਾਨ ਵਿੱਚ ਹੀ ਨਹੀਂ ਹੁੰਦਾ। ਲੜਾਈ ਸਮੇਂ ਇਹ ਸਿੰਘ ਇਸ ਘੋਟਣੇ ਨੂੰ ਹੀ ਕੁਤਕਾ ਕਹਿ ਕੇ ਲੜਾਈ ਦੇ ਸ਼ਸਤਰ ਵਜੋਂ ਵਰਤ ਲੈਂਦੇ ਹਨ।

ਇਨ੍ਹਾਂ ਦੀ ਜੀਵਨ ਸ਼ੈਲੀ ਪੂਰਣ ਤੌਰ ਤੇ ਬਿਨੋਦ ਭਰਪੂਰ ਤੇ ਹਾਸਰਸ ਪੈਦਾ ਕਰਨ ਵਾਲੀ ਹੁੰਦੀ ਹੈ ਕਿਉਂਕਿ ਇਹ ਹਮੇਸ਼ਾਂ ਹੀ ਚੜ੍ਹਦੀ ਕਲਾ ਦੇ ਧਾਰਨੀ ਹੁੰਦੇ ਹਨ। ਇਹ ਮੌਤ ਨੂੰ ਤਾਂ ਮਖੌਲ ਕਰਦੇ ਹਨ। ਹੋਲੇ ਮਹੱਲੇ ਵੇਲੇ ਜਾਂ ਜਦੋਂ ਕਿਸੇ ਹੋਰ ਮੇਲਿਆਂ ਜਾਂ ਮੌਕਿਆਂ ਤੇ ਇਹ ਜੰਗੀ ਕਰਤੱਬ ਦਿਖਾਉਂਦੇ ਹਨ ਤਾਂ ਜੇ ਕੋਈ ਨਿਹੰਗ ਸਿੰਘ ਘੋੜੇ ਤੋਂ ਡਿੱਗ ਪਵੇ ਤਾਂ ਉਸ ਦਾ ਬਚਾਅ ਕਰਨ ਦੀ ਬਜਾਏ ਆਪਣੇ ਘੋੜੇ ਖੱਬਿਓਂ-ਸੱਜਿਓਂ ਮੋੜ ਕੇ ਉਸ ਦੇ ਉਤੋਂ ਦੀ ਲੰਘਾਉਣ ਦੀ ਕੋਸ਼ਿਸ਼ ਕਰਦੇ ਹਨ ਤੇ ਅਕਾਲ ਜੈਕਾਰੇ ਬਲਾਉਂਦੇ ਹਨ। ਅਜਿਹੇ ਗਿਰੇ ਹੋਏ ਘੋੜਸੁਆਰ ਨੂੰ ਇਹ ਭਗੌੜਾ ਕਹਿੰਦੇ ਹਨ ਜਾਂ ਕਹਿੰਦੇ ਹਨ ਕਿ ਸਿੰਘ ਹਰਨ ਹੋ ਗਿਆ। ਇਹ ਆਪ ਵੀ "ਮਰਣੁ ਮੁਣਸਾ ਸੂਰਿਆ ਹੱਕੁ ਹੈ, ਜੋ ਹੋਇ ਮਰਨਿ ਪ੍ਰਵਾਣੋ" ਦੇ ਅਸੂਲ ਮੁਤਾਬਿਕ ਮਰਨ ਲਈ ਹਮੇਸ਼ਾਂ ਤਿਆਰ ਬਰ ਤਿਆਰ ਰਹਿੰਦੇ ਹਨ। ਕਹਿੰਦੇ ਹਨ ਕਿ ਇੱਕ ਵਾਰ ਇੱਕ ਨਿਹੰਗ ਸਿੰਘ ਕਿੱਕਰ ਤੇ ਦਾਤਣ ਤੋੜਨ ਲਈ ਜੋੜਿਆਂ ਸਮੇਤ ਚੜ੍ਹ ਗਿਆ। ਇੱਕ ਰਾਹਗੀਰ ਨੇ ਉਸ ਨੂੰ ਦੇਖ ਕੇ ਪੁੱਛਿਆ ਕਿ ਸਿੰਘ ਜੀ ਜੁੱਤੀ ਤਾਂ ਲਾਹ ਦੇਣੀ ਸੀ ਤਾਂ ਨਿਹੰਗ ਸਿੰਘ ਨੇ

ਜੁਆਬ ਦਿੱਤਾ ਵਾਹ ਓਏ ਸਿਆਣਿਆਂ ਜੇਕਰ ਉੱਪਰੋਂ ਅਕਾਲ ਪੁਰਖ ਦਾ ਬੁਲਾਵਾ ਆ ਗਿਆ ਤਾਂ ਕੀ ਮੈਂ ਜੋੜੇ ਪਾਉਣ ਲਈ ਥੱਲੇ ਆਵਾਂਗਾ?

ਜਿੱਥੋਂ ਤੱਕ ਇਨ੍ਹਾਂ ਦੇ ਉੱਚੇ-ਸੁੱਚੇ ਇਖਲਾਕ ਦੀ ਗੱਲ ਹੈ, ਇਨ੍ਹਾਂ ਨੂੰ ਪੰਜਾਬੀ ਸਭਿਆਚਾਰਕ ਜੀਵਨ ਵਿੱਚ ਇੱਜ਼ਤ ਤੇ ਮਾਣ ਦੇ ਰਾਖੇ ਦੇ ਤੌਰ ਤੇ ਮੰਨਿਆ ਗਿਆ ਹੈ। ਇਸ ਸਬੰਧੀ ਇਨ੍ਹਾਂ ਦੇ ਉੱਚੇ ਤੇ ਸੁੱਚੇ ਕਿਰਦਾਰ ਦੇ ਮਾਲਕ ਹੋਣ ਅਤੇ ਨੱਗਰ ਖੇੜਿਆਂ ਦੇ ਰਾਖੇ ਹੋਣ ਦੀ ਪੰਜਾਬੀ ਦੀ ਪ੍ਰਚਲਿਤ ਬੋਲੀ ਗੁਆਹੀ ਭਰਦੀ ਹੈ, ਜਦੋਂ ਪੰਜਾਬ ਦੀਆਂ ਧੀਆਂ-ਭੈਣਾਂ ਕਹਿੰਦੀਆਂ ਸਨ ਕਿ "ਆਏ ਨਿਹੰਗ। ਖੋਲ੍ਹ ਸਿੱਖਨੀ ਬੂਹੇ ਨਿਸੰਗ।" ਪਰ ਹੁਣ ਦੇ ਜ਼ਮਾਨੇ ਵਿੱਚ ਸਮਾਜਿਕ ਤੌਰ ਤੇ ਨਿਹੰਗਾਂ ਦੀ ਨਾ ਤਾਂ ਪੁਰਾਣੇ ਸਮੇਂ ਜਿੰਨੀ ਗਿਣਤੀ ਰਹੀ ਹੈ ਅਤੇ ਨਾ ਹੀ ਸਮਾਜਿਕ ਤੌਰ ਤੇ ਇਨ੍ਹਾਂ ਦੀ ਪਹਿਲਾਂ ਵਰਗੀ ਲੋੜ ਤੇ ਕਦਰ ਰਹੀ ਹੈ। ਇਸ ਦਾ ਮੁੱਖ ਕਾਰਣ ਇਹ ਹੈ ਕਿ ਜਦੋਂ ਪੁਰਾਣੇ ਜ਼ਮਾਨੇ ਵਿੱਚ ਧਾੜਵੀ ਆਉਂਦੇ ਸਨ ਤਾਂ ਉਦੋਂ ਲੋਕ ਨਿਹੰਗ ਸਿੰਘਾਂ ਕੋਲ ਆਪਣੀ ਇੱਜ਼ਤ ਤੇ ਆਬਰੂ ਦੀ ਰਾਖੀ ਲਈ ਇਨ੍ਹਾਂ ਨੂੰ ਆਪਣੇ ਰਖਵਾਲੇ ਤੇ ਮਸੀਹਾ ਸਮਝ ਕੇ ਜਾਂਦੇ ਸਨ। ਪਰ ਹੁਣ ਧਾੜਵੀਆਂ ਦਾ ਸਮਾਂ ਨਹੀਂ ਰਿਹਾ ਅਤੇ ਅੰਗਰੇਜ਼ਾਂ ਦੇ ਸਮੇਂ ਤੋਂ ਲੈ ਕੇ ਹੁਣ ਤੱਕ ਰਾਜ ਦੇ ਅੰਦਰ ਅੰਦਰੂਨੀ ਸੁਰੱਖਿਆ ਦੀ ਜ਼ਿੰਮੇਵਾਰੀ ਪੁਲਿਸ ਨੇ ਲੈ ਲਈ ਹੈ। ਉਦੋਂ ਤੋਂ ਨਿਹੰਗ ਸਿੰਘਾਂ ਦੀ ਲੋੜ ਤੇ ਕਦਰ ਵੀ ਘੱਟ ਗਈ ਹੈ। ਇਹ ਜੋ ਕੁਦਰਤੀ ਹੈ ਕਿ ਅੱਜ ਇਹ ਆਪ ਵੀ ਤੇ ਇਨ੍ਹਾਂ ਦੇ ਘੋੜੇ ਵੀ ਰੱਸਦ ਤੇ ਦਾਣੇ ਪੱਠੇ ਪੱਖੋਂ ਫਾਕਾ ਮਸਤੀ ਵਿੱਚ ਹਨ। ਬੇਸ਼ੱਕ ਕੁਝ ਕੁ ਨਾਮੀ ਜਥੇਬੰਦੀਆਂ ਵੀ ਹਨ ਜਿਨ੍ਹਾਂ ਕੋਲ ਜ਼ਮੀਨ ਜਾਇਦਾਦ ਦਾ ਅੱਜ ਵੀ ਤੋੜਾ ਨਹੀਂ। ਜਿੱਥੋਂ ਤੱਕ ਨਿਹੰਗ ਜਥੇਬੰਦੀਆਂ ਵਿੱਚ ਸ਼ਾਮਲ ਹੋਣ ਦਾ ਸੁਆਲ ਹੈ ਪਹਿਲੇ ਸਮਿਆਂ ਵਿੱਚ ਤਾਂ ਧਾਰਮਿਕ ਜਜ਼ਬੇ ਦੇ ਪੱਖੋਂ ਲੋਕ ਆਪਣੇ ਬੱਚਿਆਂ ਨੂੰ ਜਾਂ ਘੱਟੋ-ਘੱਟ ਪਰਿਵਾਰ ਵਿਚੋਂ ਇੱਕ ਬੱਚੇ ਨੂੰ ਨਿਹੰਗ ਜਥੇਬੰਦੀਆਂ ਨੂੰ ਅਰਪਿਤ ਕਰ ਦਿੰਦੇ ਸਨ ਤੇ ਉਸ ਦਾ ਪਾਲਣ-ਪੋਸਣ ਉਸ ਜਥੇਬੰਦੀ ਵਲੋਂ ਹੀ ਕੀਤਾ ਜਾਂਦਾ ਸੀ। ਇਸ ਤੋਂ ਇਲਾਵਾ ਬਾਲਗ ਉਮਰ ਦੇ ਨੌਜੁਆਨ ਵੀ ਨਿਹੰਗ ਸਿੰਘਾਂ ਦੇ ਜਥਿਆਂ ਵਿੱਚ ਸ਼ਾਮਲ ਹੋ ਜਾਂਦੇ ਸਨ ਤੇ ਉਨ੍ਹਾਂ ਦਾ ਮਨਸ਼ਾ ਨਰੋਲ ਪੰਥ ਦੀ ਸੇਵਾ ਹੁੰਦਾ ਸੀ। ਪਰ ਬਾਅਦ ਵਿੱਚ ਕੁਝ ਇਹੋ ਜਿਹੀਆਂ ਘਟਨਾਵਾਂ ਵੀ ਹੋਈਆਂ ਕਿ ਜਦੋਂ ਗੈਰ ਜ਼ਿੰਮੇਵਾਰ ਤੇ ਮਾੜੇ ਅਨਸਰਾਂ ਨੇ ਨਿਹੰਗ ਬਾਣਿਆਂ ਨੂੰ ਇਸ ਲਈ ਅਪਣਾ ਲਿਆ ਕਿ ਉਨ੍ਹਾਂ ਦੇ ਗੁਨਾਹਾਂ ਦੀ ਪਰਦਾਪੋਸ਼ੀ ਹੋ ਸਕੇ। ਖਾਸ ਤੌਰ ਤੇ ਜ਼ਮੀਨਾਂ ਦੇ ਝਗੜਿਆਂ ਤੇ ਕਬਜ਼ਿਆਂ ਦੇ ਕੇਸਾਂ ਵਿੱਚ ਅਦਾਲਤਾਂ ਵਿੱਚੋਂ ਹਾਰੀਆਂ ਧਿਰਾਂ ਨੇ ਉਨ੍ਹਾਂ ਝਗੜੇ ਵਾਲੀਆਂ ਜ਼ਮੀਨਾਂ ਦੇ ਟੱਕ ਜਾ ਕੇ ਨਿਹੰਗਾਂ ਨੂੰ ਅਰਦਾਸ ਕਰਵਾ ਦਿੱਤੇ ਜਿਨ੍ਹਾਂ ਦਾ ਉਹ ਹੱਕ ਲੈਣ ਤੋਂ ਅਦਾਲਤਾਂ ਵਿੱਚ ਅਸਮਰਥ ਰਹੇ। ਇਸ ਪੱਖੋਂ ਵੀ ਕੁਝ ਨਿਹੰਗ ਸਿੰਘ ਬਦਨਾਮੀ ਦੇ ਘੇਰੇ ਵਿੱਚ ਆਏ। ਇਸ ਕਰਕੇ ਵੀ ਲੋਕਾਂ ਵਿੱਚ ਨਿਹੰਗ ਬਾਣੇ ਦੀ ਪਹਿਲਾਂ ਵਾਲੀ ਕਦਰ ਨਹੀਂ ਰਹੀ। ਬੇਸ਼ੱਕ ਨਿਹੰਗ

ਜਥੇਬੰਦੀਆਂ ਦਾ ਆਪਣਾ ਜ਼ਾਬਤਾ ਅੱਜ ਵੀ ਉੱਚ ਪੱਧਰ ਦਾ ਤੇ ਇਖਲਾਕੀ ਪੱਖੋਂ ਆਦਰਸ਼ਕ ਹੁੰਦਾ ਹੈ। ਜਿਵੇਂ ਕਿ ਨਿਹੰਗ ਸਿੰਘਾਂ ਨੂੰ ਤਾਂ ਵਿਆਹ ਕਰਵਾਉਣ ਦੀ ਤਾਂ ਮਨਾਹੀ ਨਹੀਂ ਪਰ ਉਹ ਚਲਦੇ ਵਹੀਰਾਂ ਸਮੇਂ ਤਾਂ ਕੀ; ਸਗੋਂ ਛਾਉਣੀਆਂ ਵਿੱਚ ਵੀ ਆਪਣੇ ਪਰਿਵਾਰ ਆਪਣੇ ਨਾਲ ਨਹੀਂ ਰੱਖ ਸਕਦੇ। ਬਿਲਕੁਲ ਫੌਜੀ ਤਰਜ਼ ਉੱਤੇ ਉਹ ਆਪਣੇ ਪਰਿਵਾਰਾਂ ਵਿੱਚ ਆਪਣੇ ਜਥੇਦਾਰ ਦੀ ਇਜ਼ਾਜਤ ਨਾਲ ਹੀ ਛੁੱਟੀ ਲੈ ਕੇ ਜਾ ਸਕਦੇ ਹਨ। ਨਿਹੰਗ ਜਥੇਬੰਦੀਆਂ ਵਿੱਚ ਸ਼ਾਮਲ ਨਿਹੰਗ ਸਿੰਘਾਂ ਦਾ ਜੀਵਨ ਅੱਜ ਵੀ ਧਰਮ ਤੇ ਸਮਾਜ ਦੇ ਪ੍ਰਵਾਨਿਤ ਅਸੂਲਾਂ ਤੇ ਆਧਾਰਿਤ ਹੁੰਦਾ ਹੈ। ਇਨ੍ਹਾਂ ਦੀ ਰਹਿਣੀ-ਬਹਿਣੀ ਵਿੱਚ ਹੁਣ ਵੀ ਪੂਰਨ ਸੰਘਰਸ਼ਮਈ ਜੀਵਨ ਦੀ ਝਲਕ ਮਿਲਦੀ ਹੈ। ਪਰ ਇਸ ਕਠਿਨ ਜੀਵਨ ਸ਼ੈਲੀ ਦੇ ਬਾਵਜੂਦ ਵੀ ਉਨ੍ਹਾਂ ਨੇ ਆਪਣੇ ਮੌਲਿਕ ਸੁਭਾਅ ਭਾਵ ਧਾਰਮਿਕ ਬਿਰਤੀ, ਉੱਚੇ ਅਸੂਲ ਅਤੇ ਕਠਿਨ ਜੀਵਨ ਅਤੇ ਹਾਸਰਸ ਭਰਪੂਰ ਰੰਗਾਂ ਢੰਗਾਂ ਨੂੰ ਨਹੀਂ ਛੱਡਿਆ ਜਿਸ ਦੀਆਂ ਕੁਝ ਕੁ ਵੰਨਗੀਆਂ ਦੀ ਝਲਕ ਇਸ ਪ੍ਰਕਾਰ ਹੈ। ਇੱਕ ਵਾਰ ਇੱਕ ਨਿਹੰਗ ਸਿੰਘ ਬਸ ਵਿੱਚ ਸਫਰ ਕਰ ਰਿਹਾ ਸੀ। ਉਸ ਦੇ ਨਾਲ ਵਾਲੀਆਂ ਸੀਟਾਂ ਤੇ ਕੁਝ ਹੋਰ ਸੁਆਰੀਆਂ ਵੀ ਬੈਠੀਆਂ ਸਨ। ਜਦੋਂ ਕੰਡਕਟਰ ਨੇ ਨਾਲ ਬੈਠੀ ਸੁਆਰੀ ਨੂੰ ਪੁੱਛਿਆ ਕਿ ਕਿੱਥੋਂ ਦੀ ਟਿਕਟ ਲੈਣੀ ਹੈ ਤਾਂ ਸੁਆਰੀ ਨੇ ਕਿਹਾ ਅਨੰਦਪੁਰ ਦੀ। ਇਸ ਤੇ ਨਿਹੰਗ ਸਿੰਘ ਨੇ ਉਸ ਸੁਆਰੀ ਦੇ ਚਟਾਕਾ ਜੜ੍ਹ ਦਿੱਤਾ ਅਤੇ ਕਿਹਾ ਕਿ ਤੈਨੂੰ ਅਨੰਦਪੁਰ ਸਾਹਿਬ ਨਹੀਂ ਕਹਿਣਾ ਆਉਂਦਾ। ਨਿਹੰਗ ਸਿੰਘ ਤੋਂ ਡਰ ਕੇ ਦੂਜੀ ਸੁਆਰੀ ਨੇ ਕੰਡਕਟਰ ਨੂੰ ਖਰੜ ਸਾਹਿਬ ਦੀ ਟਿਕਟ ਦੇਣ ਲਈ ਕਿਹਾ। ਇਸ ਤੇ ਨਿਹੰਗ ਸਿੰਘ ਬੋਲਿਆ ਕਿ ਇਹ ਕਿਹੜੀ ਇਤਿਹਾਸਕ ਥਾਂ ਹੈ ਕਿ ਜਿਸ ਨਾਲ ਸਾਹਿਬ ਲਾਉਣ ਦੀ ਜ਼ਰੂਰਤ ਪਈ। ਖੈਰ! ਸੁਆਰੀ ਨੇ ਮੁਆਫੀ ਮੰਗ ਕੇ ਖਹਿੜਾ ਛੁਡਾਇਆ। ਇੱਥੇ ਹੀ ਇੱਕ ਦਿਲਚਸਪ ਤੱਥ ਵੀ ਵਰਣਨਯੋਗ ਹੈ ਕਿ ਹੁਣ ਨਿਹੰਗ ਸਿੰਘ ਘੋੜਿਆਂ ਤੇ ਹੀ ਸੁਆਰ ਨਹੀਂ ਮਿਲਦੇ। ਸਗੋਂ ਹੁਣ ਤਾਂ ਰੇਲਾਂ, ਬੱਸਾਂ, ਕਾਰਾਂ ਤੇ ਇੱਥੋਂ ਤਕ ਮੋਟਰ ਸਾਈਕਲਾਂ ਤੇ ਵੀ ਸੁਆਰ ਮਿਲਦੇ ਹਨ ਅਤੇ ਮੋਟਰ ਸਾਈਕਲ ਦੀ ਸੁਆਰੀ ਸਮੇਂ ਤਾਂ ਇਨ੍ਹਾਂ ਨੇ ਧੁੱਪ ਤੇ ਹਵਾ ਤੋਂ ਬਚਣ ਲਈ ਰੰਗਦਾਰ ਐਨਕਾਂ ਵੀ ਸਜਾਈਆਂ ਹੁੰਦੀਆਂ ਹਨ।

ਇੱਕ ਹੋਰ ਪ੍ਰਚਲਿਤ ਗੱਲ ਕੱਥ ਇਸ ਤਰ੍ਹਾਂ ਹੈ ਕਿ ਕਿਸੇ ਨਿਹੰਗ ਸਿੰਘ ਦੇ ਨਾਲ ਪੰਗਤ ਵਿੱਚ ਕੋਈ ਪੰਜਾਬ ਤੋਂ ਬਾਹਰੋਂ ਆਇਆ ਸੱਜਣ ਲੰਗਰ ਛਕਣ ਲਈ ਬੈਠ ਗਿਆ। ਨਿਹੰਗ ਸਿੰਘ ਉਸ ਤੋਂ ਪਹਿਲਾਂ ਹੀ ਬੈਠਾ ਲੰਗਰ ਛੱਕ ਰਿਹਾ ਸੀ। ਇਸ ਲਈ ਜਦੋਂ ਸੇਵਾਦਾਰ ਪਰਸ਼ਾਦਾ ਵਰਤਾਉਂਦਾ ਹੋਇਆ ਨਿਹੰਗ ਸਿੰਘ ਕੋਲ ਆਇਆ ਤਾਂ ਨਿਹੰਗ ਸਿੰਘ ਨੇ ਸੇਵਾਦਾਰ ਨੂੰ ਧੰਨਵਾਦ ਸਹਿਤ ਹੱਥ ਜੋੜ ਕੇ ਕਿਹਾ ਕਿ ਅਨੰਦ ਪ੍ਰਸੰਨ ਭਾਵ ਮਿਹਰਬਾਨੀ ਉਹ ਰੱਜ ਚੁੱਕਾ ਹੈ। ਜਦੋਂ ਸੇਵਾਦਾਰ ਨੇ ਨਿਹੰਗ ਸਿੰਘ ਤੋਂ ਅੱਗੇ ਬੈਠੇ ਸੱਜਣ ਨੂੰ ਪਰਸ਼ਾਦਾ ਪੁੱਛਿਆ ਤਾਂ ਉਸ ਨੇ ਸਮਝਿਆ ਕਿ ਸ਼ਾਇਦ ਅਨੰਦ

ਪ੍ਰਸੰਨ ਕਹਿਣਾ ਜ਼ਰੂਰੀ ਹੁੰਦਾ ਹੈ ਤਾਂ ਉਸ ਨੇ ਵੀ ਅਨੰਦ ਪ੍ਰਸੰਨ ਕਹਿ ਦਿੱਤਾ। ਇਸ ਤਰ੍ਹਾਂ ਸੇਵਾਦਾਰ ਬਿਨ੍ਹਾਂ ਪਰਸ਼ਾਦਾ ਵਰਤਾਏ ਅੱਗੇ ਚਲਾ ਗਿਆ। ਇਸ ਤੇ ਬਾਹਰੋਂ ਆਏ ਸੱਜਣ ਨੂੰ ਬਾਅਦ ਵਿੱਚ ਗੱਲ ਸਮਝ ਆਈ ਕਿ ਨਿਹੰਗ ਸਿੰਘ ਤਾਂ ਪੂਰਨ ਤੌਰ ਤੇ ਰੱਜ ਕੇ ਅਨੰਦ ਪ੍ਰਸੰਨ ਹੋਇਆ ਸੀ। ਪਰ ਉਸ ਨੂੰ ਤਾਂ ਭੁੱਖੇ ਹੀ ਉੱਠਣ ਦੀ ਨੌਬਤ ਆ ਗਈ। ਉਸ ਨੇ ਫਿਰ ਜਾ ਕੇ ਸੇਵਾਦਾਰ ਨੂੰ ਕਿਹਾ ਕਿ ਮੈਨੂੰ ਪਰਸ਼ਾਦਾ ਦਿਓ ਕਿਉਂਕਿ ਮੈਨੂੰ ਪਤਾ ਨਹੀਂ ਸੀ ਕਿ ਸਿੰਘਾਂ ਦੇ ਅਨੰਦ ਪ੍ਰਸੰਨ ਹੋਣ ਦਾ ਅਰਥ ਕੀ ਹੁੰਦਾ ਹੈ? ਉਸ ਨੇ ਬੇਨਤੀ ਕੀਤੀ ਕਿ ਮੈਂ ਤਾਂ ਨਿਹੰਗ ਸਿੰਘ ਦੀ ਰੀਸ ਨਾਲ ਅਨੰਦ ਪ੍ਰਸੰਨ ਕਹਿ ਕੇ ਭੁੱਖਾ ਹੀ ਰਹਿ ਚੱਲਿਆ ਸੀ।

ਨਿਹੰਗਾਂ ਬਾਰੇ ਆਮ ਲੋਕਾਂ ਨੇ ਕੁਝ ਵਿਅੰਗ ਵਜੋਂ ਅਤੇ ਕੁਝ ਈਰਖਾ ਵਜੋਂ ਹਾਸਰਸ ਦੀਆਂ ਗੱਲਾਂ ਵੀ ਪ੍ਰਚਲਿਤ ਕਰ ਰੱਖੀਆਂ ਹਨ। ਇਹ ਇੱਕ ਤਰ੍ਹਾਂ ਦਾ ਸਮਾਜਿਕ ਚਲਣ ਹੀ ਬਣ ਗਿਆ ਹੈ ਕਿ ਜਿਹੜੇ ਬੰਦੇ ਸਰੀਰਕ ਤੌਰ ਤੇ ਤਕੜੇ ਹੁੰਦੇ ਹਨ ਜਿਵੇਂ ਕਿ ਪਹਿਲਵਾਨ, ਫੌਜੀ ਜਾਂ ਨਿਹੰਗ, ਉਨ੍ਹਾਂ ਨੂੰ ਆਮ ਤੌਰ ਤੇ ਸਰੀਰਕ ਪੱਖੋਂ ਕਮਜ਼ੋਰ ਬੰਦੇ; ਪਿੱਠ ਪਿੱਛੇ ਮਖੌਲ ਦਾ ਸਾਧਨ ਬਣਾ ਲੈਂਦੇ ਹਨ ਕਿਉਂਕਿ ਉਨ੍ਹਾਂ ਦੇ ਸਾਹਮਣੇ ਤਾਂ ਡਰਦੇ ਮਾਰੇ ਬੋਲਣ ਜੋਗੇ ਨਹੀਂ ਹੁੰਦੇ। ਜਿਵੇਂ ਕਿ ਸਿੱਖਾਂ ਦੇ ਬਾਰਾਂ ਵੱਜਣ ਦੀ ਜੋ ਆਮ ਵਿਅੰਗਮਈ ਟਿੱਪਣੀ ਹੈ। ਜੇ ਇਸ ਦੇ ਪਿਛੋਕੜ ਵਿੱਚ ਜਾਈਏ ਤਾਂ ਇਤਿਹਾਸ ਇਸ ਗੱਲ ਦਾ ਗੁਆਹ ਹੈ ਕਿ ਜਦੋਂ ਧੀਆਂ-ਭੈਣਾਂ ਦੀ ਇੱਜ਼ਤ ਧਾੜਵੀਆਂ ਕੋਲੋਂ ਸੁਰੱਖਿਅਤ ਨਹੀਂ ਹੁੰਦੀ ਸੀ ਤਾਂ ਉਦੋਂ ਨਗਰ ਖੇੜੇ ਸਿੱਖਾਂ ਕੋਲ ਜਾ ਕੇ ਫਰਿਆਦ ਕਰਦੇ ਸਨ ਕਿ ਉਨ੍ਹਾਂ ਦੀ ਇੱਜ਼ਤ-ਆਬਰੂ ਬਚਾਈ ਜਾਵੇ। ਸਿਰਫ ਇਤਿਹਾਸ ਹੀ ਨਹੀਂ ਸਗੋਂ ਦੁਸ਼ਮਣਾਂ ਦਾ ਇਤਿਹਾਸ ਵੀ ਗੁਆਹੀ ਦਿੰਦਾ ਹੈ ਕਿ ਉਦੋਂ ਸਿੰਘ ਅਚਨਚੇਤ ਰਾਤ-ਬਰਾਤੇ ਧਾੜਵੀਆਂ ਨੂੰ ਘੇਰ ਕੇ ਧੀਆਂ-ਭੈਣਾਂ ਨੂੰ ਛੁਡਵਾ ਕੇ ਲਿਆਉਂਦੇ ਸਨ। ਇਸ ਲਈ ਧਾੜਵੀ ਸੁੱਤੇ ਪਏ ਵੀ ਡਰ ਕੇ ਅੱਭੜਵਾਹੇ ਉੱਠਦੇ ਸਨ ਤੇ ਕਹਿੰਦੇ ਸਨ ਕਿ ਅੱਧੀ ਰਾਤ ਹੋ ਗਈ ਹੈ। ਸਮਝ ਲਵੋ ਕਿ ਸਿੰਘ ਆਉਂਦੇ ਹੀ ਹੋਣਗੇ। ਸੋ ਬੇਸ਼ੱਕ ਇਸ ਮਖੌਲ ਦੇ ਪਿਛੋਕੜ ਵਿੱਚ ਤਾਂ ਨੇਕ ਕਰਮ ਦਾ ਵਰਤਾਰਾ ਹੈ। ਪਰ ਅੱਜ ਅਸੀਂ ਉਨ੍ਹਾਂ ਔਖਿਆਂ ਸਮਿਆਂ ਨੂੰ ਭੁੱਲ ਗਏ ਹਾਂ ਤੇ ਅਹਿਸਾਨਮੰਦੀ ਤੋਂ ਅਹਿਸਾਨ ਫਰਾਮੋਸ਼ੀਆਂ ਦੀਆਂ ਦਹਿਲੀਜਾਂ ਲੰਘ ਕੇ ਸੂਰਬੀਰਾਂ ਨੂੰ ਹਾਸੇ ਦਾ ਮੌਜ਼ੂ ਬਣਾ ਰਹੇ ਹਾਂ। ਖੈਰ! ਸਿੰਘ ਤਕੜੀ ਤੇ ਨਰੋਈ ਕੌਮ ਹੋਣ ਕਰਕੇ ਮਾੜੇ-ਮੋਟੇ ਮਖੌਲ ਦਾ ਬੁਰਾ ਨਹੀਂ ਮਨਾਉਂਦੇ। ਸਗੋਂ ਆਪ ਵੀ ਹਾਸੇ ਵਿੱਚ ਸ਼ਾਮਲ ਹੋ ਜਾਂਦੇ ਹਨ। ਇਹ ਆਮ ਜਨ ਸਾਧਾਰਣ ਨੂੰ ਵੀ ਮਖੌਲ ਕਰਨ ਦਾ ਮੌਕਾ ਨਹੀਂ ਗੁਆਉਂਦੇ ਜਿਵੇਂ ਹਾਥੀ ਦੀ ਕੀਮਤ ਬਾਰੇ ਕਹਿਣਗੇ ਕਿ 'ਹਾਥੀ ਫਿਰੇ ਗਰਾਂ-ਗਰਾਂ ਜਿਸ ਦਾ ਹਾਥੀ ਉਸ ਦਾ ਹੀ ਨਾਂ' ਇਸ ਤਰ੍ਹਾਂ ਹੀ ਜਦੋਂ ਕਿਸੇ ਸ਼ਕੀਨ ਬੰਦੇ ਨੂੰ, ਜਿਸ ਕੋਲ ਅਸਲ ਵਿੱਚ ਪੈਸਾ ਨਾ ਹੋਵੇ ਉਸ ਨੂੰ ਕਹਿਣਗੇ 'ਲਾਹੌਰ ਦਾ ਸ਼ਕੀਨ ਬੋਝੇ ਵਿੱਚ ਗਾਜਰਾਂ' ਅਤੇ ਇਹ ਹੀ ਅਖਾਣ ਇਨ੍ਹਾਂ ਦੇ

ਬੋਲਿਆਂ ਵਿੱਚ 'ਪੱਤੋਂ ਦੇ ਸ਼ਕੀਨ ਤੇ ਬੋਝੇ ਵਿੱਚ ਗਾਜਰਾਂ' ਵੱਜੋਂ ਵੀ ਪ੍ਰਚੱਲਤ ਹੈ। ਮੁਕਦੀ ਗੱਲ ! ਇਹ ਬਹਾਦਰ ਕੌਮਾਂ ਵਾਂਗ ਆਪਣੇ ਆਪ ਤੇ ਵੀ ਹੱਸਣਾ ਜਾਣਦੇ ਹਨ ਤੇ ਹਸਾਉਣਾ ਵੀ ਜਾਣਦੇ ਹਨ।

ਨਿਹੰਗ ਸਿੰਘਾਂ ਦਾ ਪਹਿਰਾਵਾ ਪੂਰਨ-ਵਿਲੱਖਣਤਾ ਭਰਪੂਰ ਹੁੰਦਾ ਹੈ। ਉਹ ਨੀਲੇ ਬਾਣੇ ਉੱਪਰ ਅਸਤਰ-ਸ਼ਸਤਰ ਸਜਾਉਂਦੇ ਹਨ। ਸਿਰ ਉੱਪਰ ਦੁਮਾਲਾ ਸਜਾਉਂਦੇ ਹਨ, ਫੇਰ ਇਹ ਦੁਮਾਲੇ ਉਪਰ ਇੱਕ ਚੱਕਰ ਸਜਾਉਂਦੇ ਹਨ ਅਤੇ ਖ਼ਾਲਸੇ ਦਾ ਨਿਸ਼ਾਨ 'ਖੰਡਾ' ਹਰ ਦੁਮਾਲੇ ਦੀ ਸ਼ਾਨ ਵਧਾਉਂਦਾ ਹੈ। ਦੁਮਾਲਾ ਸਜਾਉਣ ਦੀ ਪ੍ਰਥਾ ਬਾਰੇ ਪਤਾ ਚਲਦਾ ਹੈ ਕਿ ਦਸਵੇਂ ਪਾਤਿਸ਼ਾਹ ਨੇ 16 ਜਨਵਰੀ 1704 ਦੇ ਦਿਨ ਨਿਹੰਗ ਬਾਬਾ ਮਾਨ ਸਿੰਘ ਤੋਂ ਦੁਮਾਲਾ ਸਜਾਉਣ ਦੀ ਸਿਖਲਾਈ ਆਪਣੇ ਸਾਹਿਬਜ਼ਾਦਿਆਂ ਨੂੰ ਦਿਵਾਈ ਸੀ। ਇੱਕ ਰਵਾਇਤ ਇਹ ਵੀ ਹੈ ਕਿ ਜਦੋਂ ਔਰੰਗਜ਼ੇਬ ਨੇ ਸਿੱਖਾਂ ਵੱਲੋਂ ਨਿਸ਼ਾਨ ਸਾਹਿਬ ਝੁਲਾਉਣ ਉੱਤੇ ਪਾਬੰਦੀ ਲਗਾਈ ਤਾਂ ਦਸਵੇਂ ਪਾਤਿਸ਼ਾਹ ਨੇ ਸਿੰਘਾਂ ਨੂੰ ਦੁਮਾਲੇ ਸਜਾਉਣ ਦਾ ਹੁਕਮ ਦਿੱਤਾ। ਜਿਸ ਉੱਪਰ ਲਹਿਰਾਉਂਦਾ ਹੋਇਆ ਇਹ ਫਰਲਾ 'ਝੂਲਤੇ ਨਿਸ਼ਾਨ ਰਹੇ ਪੰਥ ਮਹਾਰਾਜ ਕੇ' ਦਾ ਪ੍ਰਤੀਕ ਬਣ ਕੇ ਹਰ ਇੱਕ ਨਿਹੰਗ ਸਿੰਘ ਦੇ ਸਿਰ ਉੱਤੇ ਕੌਮੀ ਨਿਸ਼ਾਨ ਬਣਿਆ। ਇਸ ਤਰ੍ਹਾਂ ਇਹ ਨਿਹੰਗ ਫੌਜਾਂ ਖਾਲਸੇ ਦਾ ਇੱਕ ਨਿਆਰਾ ਰੂਪ ਪੇਸ਼ ਕਰਦੀਆਂ ਹੋਈਆਂ ਖਾਲਸਾ ਪੰਥ ਦਾ ਅਨਿੱਖੜਵਾਂ ਅੰਗ ਹਨ। ਜਿਸ ਸਦਕਾ ਇਹ ਜ਼ੁਲਮ ਤੇ ਜਬਰ ਦੇ ਖਿਲਾਫ ਹੁੰਦੇ ਹਨ ਤੇ ਹੱਕ ਸੱਚ ਲਈ ਅਤੇ ਪੰਥ ਦੀ ਰਾਖੀ ਲਈ ਇਹ ਲੜਨਾ ਆਪਣਾ ਧਰਮ ਸਮਝਦੇ ਹਨ। ਇਸ ਦੀ ਜਿਉਂਦੀ ਜਾਗਦੀ ਮਿਸਾਲ ਇਹ ਹੈ ਕਿ ਮਹਾਰਾਜਾ ਰਣਜੀਤ ਸਿੰਘ ਵੇਲੇ ਨਿਹੰਗ ਜਥੇਦਾਰ ਬਾਬਾ ਅਕਾਲੀ ਫੂਲਾ ਸਿੰਘ ਤੇ ਉਹਨਾਂ ਦੀ ਲਾਡਲੀ ਫੌਜ ਮਹਾਰਾਜਾ ਰਣਜੀਤ ਸਿੰਘ ਦੀ ਮੱਦਦ 'ਤੇ ਉਦੋਂ ਆਉਂਦੀ ਸੀ। ਜਦੋਂ ਕਿ ਮਹਾਰਾਜਾ ਰਣਜੀਤ ਸਿੰਘ ਪੰਥ ਦੀ ਰਾਖੀ ਲਈ ਬੇਨਤੀ ਕਰਦਾ ਸੀ। ਫਿਰ ਭਾਵੇਂ ਮੁਲਤਾਨ ਦੀ ਫਤਹਿ ਸੀ, ਜਿਸ ਵਿੱਚ ਅਕਾਲੀ ਫੂਲਾ ਸਿੰਘ ਨੇ ਆਪਣੀ ਜਾਨ ਦੀ ਆਹੂਤੀ ਦਿੱਤੀ ਜਾਂ ਫਿਰ ਅਰਦਾਸ ਉਪਰੰਤ ਅਟਕ ਦਰਿਆ ਦੇ ਹੜ੍ਹ ਦੇ ਤੇਜ਼ ਪਾਣੀਆਂ ਵਿੱਚੋਂ ਲੰਘਣ ਦੀ ਗੱਲ ਸੀ। ਅਕਾਲੀ ਫੂਲਾ ਸਿੰਘ ਨੇ ਮਹਾਰਾਜਾ ਰਣਜੀਤ ਸਿੰਘ ਨੂੰ ਇਹ ਸਬਕ ਸਪਸ਼ਟ ਸਮਝਾ ਦਿੱਤਾ ਸੀ ਕਿ ਜਦੋਂ ਸਿੰਘਾਂ ਦੀ ਅਰਦਾਸ ਹੋ ਜਾਵੇ ਤਾਂ ਇਸ ਤੋਂ ਬਾਅਦ ਫੌਜੀ ਦੇ ਧਰਮ ਮੁਤਾਬਿਕ ਫਿਰ ਕੋਈ ਔਕੜ; ਉਹਨਾਂ ਦੇ ਸਾਹਮਣੇ ਨਹੀਂ ਆ ਸਕਦੀ। ਇਸ ਲਈ ਮਹਾਰਾਜਾ ਰਣਜੀਤ ਸਿੰਘ ਨੂੰ ਉਹਨਾਂ ਦੇ ਹੁਕਮ ਦੇ ਤਹਿਤ ਅਟਕ ਦਰਿਆ ਪਾਰ ਕਰਨਾ ਪਿਆ। ਇਸ ਤੋਂ ਉਲਟ ਪੰਥ ਨੂੰ ਖਤਰੇ ਤੋਂ ਬਿਨਾਂ ਜਾਂ ਗਰੀਬ ਮਜ਼ਲੂਮ ਦੀ ਰਾਖੀ ਤੋਂ ਬਿਨ੍ਹਾਂ ਨਿਹੰਗ ਸਿੰਘ ਲੜਨ ਦੇ ਹੱਕ ਵਿੱਚ ਨਹੀਂ ਹੁੰਦੇ। ਨਿਹੰਗ ਸਿੰਘਾਂ ਦੀ ਅਕਾਲ ਫੌਜ ਨਾ ਰਾਜ ਦੀ ਤੇ ਨਾ ਹੀ ਹਕੂਮਤ ਦੀ ਪ੍ਰਵਾਹ ਕਰਦੀ ਹੈ। ਇੱਕ ਵਾਰ

ਅਕਾਲੀ ਫੂਲਾ ਸਿੰਘ ਨੇ ਮਹਾਰਾਜੇ ਨੂੰ ਹਾਥੀ ਤੇ ਚੜ੍ਹੇ ਆਉਂਦੇ ਨੂੰ ਵੇਖ ਕੇ ਕਿਹਾ ਕਿ ਕਾਣੀ ਸਰਕਾਰ ਕਿੱਧਰ ਝੋਟੇ ਤੇ ਚੜ੍ਹੀ ਆਉਂਦੀ ਹੈ ਤਾਂ ਮਹਾਰਾਜਾ ਰਣਜੀਤ ਸਿੰਘ ਨੇ ਬੜੇ ਸਤਿਕਾਰ ਨਾਲ ਕਿਹਾ ਸੀ ਕਿ ਚਾਚਾ ਜੀ; ਇਹ ਝੋਟਾ ਵੀ ਤੁਹਾਡਾ ਹੀ ਬਖਸ਼ਿਆ ਹੋਇਆ ਹੈ। ਫਿਰ ਭਾਵੇਂ ਗੱਲ ਮਹਾਰਾਜਾ ਰਣਜੀਤ ਸਿੰਘ ਨੂੰ ਕਿਸੇ ਅਸੂਲ ਦੀ ਅਵੱਗਿਆ ਕਰਨ ਉੱਤੇ ਸਜ਼ਾ ਸੁਣਾਉਣ ਤੋਂ ਸਜ਼ਾ ਦੇਣ ਤੱਕ ਦੀ ਸੀ; ਇਸ ਦੇ ਵਰਤਾਰੇ ਦਾ ਹੱਕ ਅਕਾਲੀ ਫੂਲ੍ਹਾ ਸਿੰਘ ਨੂੰ ਹੀ ਸੀ।

ਮੁੱਖ ਤੌਰ 'ਤੇ ਇਨ੍ਹਾਂ ਨਿਹੰਗ ਸਿੰਘਾਂ ਦੇ ਦਲਾਂ ਦੇ ਡੇਰੇ ਹੁੰਦੇ ਹਨ, ਜਿਸ ਨੂੰ ਇਹ ਛਾਉਣੀ ਆਖਦੇ ਹਨ। ਪ੍ਰੰਤੂ ਆਮ ਤੌਰ 'ਤੇ ਇਹ ਚਲਦੇ-ਫਿਰਦੇ ਰਹਿੰਦੇ ਹਨ ਜਿਸ ਨੂੰ ਆਪਣੀ ਭਾਸ਼ਾ ਵਿੱਚ ਇਹ ਚਲਦਾ ਵਹੀਰ, ਰਮਤਾ ਰਹਿਣਾ ਜਾਂ ਚੱਕਰਵਰਤੀ ਰਹਿਣਾ ਕਹਿੰਦੇ ਹਨ। ਇਨ੍ਹਾਂ ਦੇ ਦੱਲ ਸੰਪੂਰਨ ਤੌਰ ਤੇ ਇੱਕ ਫੌਜੀ ਛਾਉਣੀ ਦੇ ਰੂਪ ਵਿੱਚ ਹੁੰਦੇ ਹਨ। ਜਿਸ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹਰ ਵਕਤ ਹੁੰਦਾ ਹੈ ਜੋ ਕਿ ਇਨ੍ਹਾਂ ਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਬੇ-ਬਹਾ ਸ਼ਰਧਾ ਦਾ ਪ੍ਰਤੀਕ ਹੁੰਦਾ ਹੈ। ਗੁਰੂ ਗੋਬਿੰਦ ਸਿੰਘ ਜੀ ਨੂੰ ਪੂਰਣ ਸਤਿਕਾਰ ਸਹਿਤ ਦੁਸ਼ਟ ਦਮਨ ਕਹਿ ਕੇ ਯਾਦ ਕਰਦੇ ਹਨ। ਸਫਰ ਸਮੇਂ ਨਿਸ਼ਾਨ ਸਾਹਿਬ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਵਾਰੀ ਤੇ ਸਰਬ ਲੋਹ ਗ੍ਰੰਥ ਨੂੰ ਸਭ ਤੋਂ ਵੱਧ ਇਜ਼ਤ ਨਾਲ ਲੈ ਕੇ ਚਲਦੇ ਹਨ। ਨਿਸ਼ਾਨ ਸਾਹਿਬ ਲੈ ਕੇ ਚੱਲ ਰਹੇ ਸਿੰਘਾਂ ਨੂੰ ਨਿਸ਼ਾਨਚੀ ਕਹਿ ਕੇ ਮਾਣ ਦਿੰਦੇ ਹਨ। ਫੇਰ ਉਸ ਤੋਂ ਪਿੱਛੇ ਘੋੜ ਸਵਾਰ, ਪੈਦਲ ਤੇ ਗੱਡਿਆਂ 'ਤੇ ਸਵਾਰ ਫੌਜਾਂ ਚਲਦੀਆਂ ਹਨ। ਇਸ ਤਰ੍ਹਾਂ ਇਹ ਚੱਕਰਵਰਤੀ ਰਹਿੰਦੇ ਹਨ। ਸੁੱਖ ਨਿਧਾਨ ਛੱਕਦੇ-ਛਕਾਉਂਦੇ ਗੁਰਧਾਮਾਂ ਦੀ ਯਾਤਰਾ ਲਈ ਹੋਲੇ ਮਹੱਲੇ 'ਤੇ ਸ੍ਰੀ ਅਨੰਦਪੁਰ ਸਾਹਿਬ, ਵਿਸਾਖੀ 'ਤੇ ਦਮਦਮਾ ਸਾਹਿਬ, ਤਲਵੰਡੀ ਸਾਬੋ, ਦੁਸਹਿਰੇ 'ਤੇ ਸ੍ਰੀ ਚਮਕੌਰ ਸਾਹਿਬ ਜਾਂ ਸ੍ਰੀ ਹਜ਼ੂਰ ਸਾਹਿਬ, ਦਿਵਾਲੀ 'ਤੇ ਸ੍ਰੀ ਅੰਮ੍ਰਿਤਸਰ ਸਾਹਿਬ ਅਤੇ ਮਾਘੀ ਦੇ ਮੇਲੇ 'ਤੇ ਸ੍ਰੀ ਮੁਕਤਸਰ ਸਾਹਿਬ ਵਿਖੇ ਆਪਣੇ ਪੂਰੇ ਸਾਜ਼ੋ-ਸਮਾਨ ਤੇ ਜਾਹੋ ਜਲਾਲ ਨਾਲ ਰਵਾਇਤੀ ਹਥਿਆਰਾਂ ਸਮੇਤ ਲੈਸ ਹੋ ਕੇ ਪਹੁੰਚਦੇ ਹਨ। ਇਨ੍ਹਾਂ ਇਤਿਹਾਸਕ ਅਤੇ ਧਾਰਮਿਕ ਜੋੜ ਮੇਲਿਆਂ 'ਤੇ ਨਿਹੰਗ ਸਿੰਘ ਘੋੜ ਦੌੜ, ਨੇਜ਼ਾ ਬਾਜ਼ੀ, ਗੱਤਕਾ, ਚੱਕਰ ਚਲਾਉਣਾ ਅਤੇ ਤਲਵਾਰਬਾਜ਼ੀ ਦੇ ਅਜਿਹੇ ਦਲੇਰਾਨਾ ਕਰਤੱਬ ਵਿਖਾਉਂਦੇ ਹਨ ਕਿ ਜਿਨ੍ਹਾਂ ਨੂੰ ਵੇਖ ਕੇ ਚੰਗੇ ਭਲੇ ਬੰਦੇ ਦਾ ਦਿਲ ਦਹਿਲਦਾ ਹੈ। ਹੋਲਾ ਮਹੱਲਾ ਕੱਢਣ ਤੋਂ ਪਹਿਲਾਂ ਢੋਲ ਵਜਾਉਂਦੇ ਹਨ ਜਿਸ ਨੂੰ ਨਗਾਰਾ ਕਹਿੰਦੇ ਹਨ। ਫਿਰ ਜੱਥੇ ਵਿੱਚ ਛੋਟੇ ਢੋਲ ਭਾਵ ਦਮਾਮੇ ਵਜਾਉਂਦੇ ਚਲਦੇ ਹਨ। ਇਹ ਦਮਾਮੇ ਘੋੜਿਆਂ ਤੇ ਕੱਸੇ ਹੁੰਦੇ ਹਨ। ਰਣਸਿੰਘੇ ਵੀ ਜੰਗ ਦੀ ਸ਼ੁਰੂਆਤ ਦੇ ਸੰਕੇਤ ਵਜੋਂ ਵਜਾਏ ਜਾਂਦੇ ਹਨ। ਨਿਹੰਗ ਜਥਿਆਂ ਦੇ ਅੱਗੇ ਜੋ ਸ਼ਿੰਗਾਰਿਆ ਹੋਇਆ ਖਾਲੀ ਘੋੜਾ ਚਲ ਰਿਹਾ ਹੁੰਦਾ ਹੈ ਉਸ ਨੂੰ ਕੋਤਲ ਕਹਿੰਦੇ ਹਨ। ਕੋਤਲ ਘੋੜੇ ਦੀ ਪ੍ਰਥਾ

ਨਾਂਦੇੜ ਦੇ ਦੁਸਹਿਰੇ ਤੋਂ ਸ਼ੁਰੂ ਹੋਈ ਜਾਪਦੀ ਹੈ ਜਿਥੇ ਦਸਵੇਂ ਪਾਤਿਸ਼ਾਹ ਦੇ ਪਹਿਲੇ ਘੋੜੇ ਦਲ ਬਿਡਾਰ ਅਤੇ ਕੋਟਕਪੂਰੇ ਦੇ ਜਥੇਦਾਰ ਕਪੂਰ ਸਿੰਘ ਵੱਲੋਂ ਦਿੱਤੇ ਗੁਰੂ ਸਾਹਿਬ ਦੇ ਮਨ ਭਾਵਨ ਘੋੜੇ ਦਲ-ਸ਼ਿੰਗਾਰ ਦੇ ਸਨਮਾਨ ਦੇ ਪ੍ਰਤੀਕ ਅੱਜ ਵੀ ਸਭ ਤੋਂ ਵਧੀਆ ਘੋੜੇ ਨੂੰ ਸ਼ਿੰਗਾਰ ਕੇ ਬਿਨ੍ਹਾਂ ਸੁਆਰ ਦੇ ਦਲ ਦੇ ਅੱਗੇ ਰੱਖਿਆ ਜਾਂਦਾ ਹੈ। ਇਸ ਤਰ੍ਹਾਂ ਹੀ ਸ਼ਿੰਗਾਰੇ ਹੋਏ ਹਾਥੀ ਨੂੰ ਇਹ ਗੱਜ ਜਾਂ ਐਰਾਵਤ ਕਹਿੰਦੇ ਹਨ। ਇਸ ਸਮੇਂ ਲਾਡਲੀਆਂ ਫੌਜਾਂ ਆਪਣੀ ਮਸਤਾਨੀ ਬਿਰਤੀ ਅਤੇ ਪੂਰਨ ਸੱਜ-ਧੱਜ ਨਾਲ ਦਰਸ਼ਨੀ ਨਜ਼ਾਰਾ ਪੇਸ਼ ਕਰਦੀਆਂ ਹਨ। ਇਸ ਸਮੇਂ ਹਰ ਨਿਹੰਗ ਸਿੰਘ ਦਾ ਜੈਕਾਰਾ ਇਹ ਹੁੰਦਾ ਹੈ ਕਿ "ਅੜੇ ਸੋ ਝੜੇ; ਸਰਨ ਪੜੇ ਸੋ ਤਰੇ; ਜੋ ਫਤਹਿ ਬੁਲਾਵੇ ਨਿਹਾਲ ਹੋ ਜਾਵੇ, ਗੁਰੂ ਦੇ ਮਨ ਨੂੰ ਭਾਵੇ, ਵਹਿਗੁਰੂ ਜੀ ਕਾ ਖਾਲਸਾ ਵਹਿਗੁਰੂ ਜੀ ਕੀ ਫਤਹਿ।" ਨਿਹੰਗ ਸਿੰਘ ਅਕਾਲ ਪੁਰਖ ਵਿੱਚ ਲਾਸਾਨੀ ਤੇ ਲਾਫਾਨੀ ਅਥਾਹ ਸ਼ਰਧਾ ਵਜੋਂ ਅਕਾਲ ਸਹਾਇ, ਸਤਿ ਸ੍ਰੀ ਅਕਾਲ, ਗੁਰ ਫਤਹਿ, ਨਿਹਾਲ, ਗੁਰੂ ਰਾਖਾ, ਰੱਬ ਰਾਖਾ ਜਾਂ ਵਾਹਿਗੁਰੂ ਭਲੀ ਕਰੇਗਾ ਆਦਿ ਅਸ਼ੀਰਵਾਦੀ ਬਚਨਾਂ ਨਾਲ ਮਿਲਣ ਵਾਲਿਆਂ ਨੂੰ ਨਿਹਾਲ ਕਰਦੇ ਹਨ। ਨਿਹੰਗ ਸਿੰਘ ਨੇਕ ਅਸੂਲਾਂ ਦੇ ਧਾਰਨੀ ਹੁੰਦੇ ਹਨ ਅਤੇ ਕਹਿਣੀ ਤੇ ਕਰਨੀ ਦੇ ਪੂਰੇ ਹੁੰਦੇ ਹਨ। ਇਨ੍ਹਾਂ ਦਾ ਸਰਬ ਲੋਹ ਗ੍ਰੰਥ ਵਿੱਚ ਪੂਰਨ ਨਿਸ਼ਚਾ ਹੁੰਦਾ ਹੈ ਅਤੇ "ਸਰਬ ਲੋਹ ਕੀ ਰਛਾ ਹਮ ਨੇ" ਇਨ੍ਹਾਂ ਦਾ ਪ੍ਰਮੁੱਖ ਅਕੀਦਾ ਹੈ। ਨਿਹੰਗ ਸਿੰਘਾਂ ਦੀ ਖੁੱਦਦਾਰੀ ਇਨ੍ਹਾਂ ਦੇ ਅਕਾਲ ਪੁਰਖ ਵਿੱਚ ਦ੍ਰਿੜ ਵਿਸ਼ਵਾਸ ਦੀ ਉਪਜ ਹੁੰਦੀ ਹੈ। ਇਸ ਲਈ ਇਹ ਕਿਸੇ ਵੀ ਦੁਨਿਆਵੀ ਤਾਕਤ ਦੇ ਅੱਗੇ ਸਿਰ ਨਹੀਂ ਝੁਕਾਉਂਦੇ ਜੇ ਇਹ ਲਾਡਲੀਆਂ ਫੌਜਾਂ ਕਿਤੇ ਸਿਰ ਝੁਕਾਉਂਦੀਆਂ ਹਨ ਤਾਂ ਇਨ੍ਹਾਂ ਦੇ ਸਿਰ ਸਿਰਫ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਹੀ ਝੁਕਦੇ ਹਨ। ਇਹ ਆਪਣੇ ਇਸ ਵਿਸ਼ਵਾਸ ਵਿੱਚ ਜੀਅ ਜਾਨ ਤੋਂ ਪਰਪੱਕ ਹੁੰਦੇ ਹਨ ਕਿ ਪੂਜਾ ਅਕਾਲ ਕੀ, ਪਰਚਾ ਸ਼ਬਦ ਕਾ, ਦੀਦਾਰ ਖਾਲਸੇ ਕਾ, ਭਲਾ ਸਰਬੱਤ ਦਾ ਲੋਚਣਾ। ਇਨ੍ਹਾਂ ਵਿੱਚ ਇੱਕ ਸਿਰੇ ਦੀ ਗੱਲ ਇਹ ਹੁੰਦੀ ਹੈ ਕਿ ਇਨ੍ਹਾਂ ਲਾਡਲੀਆਂ ਫੌਜਾਂ ਭਾਵ ਨਿਹੰਗ ਸਿੰਘਾਂ ਨੂੰ ਜਦੋਂ ਉਨ੍ਹਾਂ ਦੇ ਪਿਤਾ ਦਾ ਨਾਂ ਪੁੱਛਿਆ ਜਾਵੇ ਤਾਂ ਇਹ ਆਪਣੇ ਪਿਤਾ ਦਾ ਨਾਂ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੱਸਦੇ ਹਨ। ਜੇ ਉਨ੍ਹਾਂ ਨੂੰ ਪੁੱਛੋ ਕਿ ਤੁਸੀਂ ਕਿੱਥੋਂ ਦੇ ਵਾਸੀ ਹੋ ਤਾਂ ਇਨ੍ਹਾਂ ਦਾ ਇੱਕ ਟੁੱਕ ਜਵਾਬ ਹੁੰਦਾ ਹੈ ਕਿ ਅਸੀਂ ਅਨੰਦਪੁਰ ਸਾਹਿਬ ਦੇ ਵਾਸੀ ਹਾਂ। ਇਸ ਤਰ੍ਹਾਂ ਗੁਰੂ ਦਸਵੇਂ ਪਾਤਿਸ਼ਾਹ ਅਤੇ ਖਾਲਸਾ ਪੰਥ ਦੀ ਲਾਡਲੀ ਫੌਜ ਹੋਣ ਦੇ ਨਾਤੇ ਇਹ ਸਿੱਖ ਮੱਤ ਦੀ ਅਰਦਾਸ ਦੇ ਪੱਕੇ ਧਾਰਨੀ ਹਨ। ਜਿਵੇਂ ਖਾਲਸੇ ਦੀ ਅਰਦਾਸ ਵਿੱਚ ਸਮੁੱਚੀ ਮਨੁੱਖਤਾ ਅਤੇ ਦੁਨੀਆਂ ਦੇ ਹਰ ਜੀਅ-ਜੰਤ ਦੀ ਚੜ੍ਹਦੀ ਕਲਾ ਅਤੇ ਭਲੇ ਦੀ ਅਰਜ਼ੋਈ ਕੀਤੀ ਜਾਂਦੀ ਹੈ।

ਨਿਹੰਗ ਬੀਰ ਰਸੀ ਜੀਵਨ ਦੇ ਧਾਰਨੀ ਹਨ ਅਤੇ ਉਨ੍ਹਾਂ ਦੇ ਜੀਵਨ ਵਿੱਚ

ਗੁਰਬਾਣੀ ਦੇ ਵਿੱਚ ਆਏ ਬੀਰ ਰਸੀ ਸ਼ਬਦਾਂ, ਜੰਗਾਂ-ਯੁੱਧਾਂ ਅਤੇ ਯੋਧਿਆਂ ਦੀਆਂ ਵਾਰਾਂ ਦਾ ਪ੍ਰਭਾਵ ਉਨ੍ਹਾਂ ਦੀ ਜੀਵਨ ਸ਼ੈਲੀ ਵਿੱਚ ਪ੍ਰਤੱਖ ਦਿਸਦਾ ਹੈ। ਜਿਵੇਂ ਕਿ ਨਿਹੰਗ ਸਿੰਘ 'ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਹਿ' ਦੇ ਪ੍ਰਤੱਖ ਧਾਰਨੀ ਹਨ। ਇਸ ਤਰ੍ਹਾਂ ਹੀ 'ਦੇਗ ਤੇਗ ਫਤਹਿ ਪੰਥ ਕੀ ਜੀਤ' ਉਹਨਾਂ ਦਾ ਬਾ-ਬੁਲੰਦ ਆਵਾਜ਼ ਵਿੱਚ ਕੌਮੀ ਨਾਅਰਾ ਹੈ। ਗੁਰਬਾਣੀ ਦੇ ਸ਼ਬਦ ਜੋ ਕਿ ਉਹਨਾਂ ਦੇ ਜੀਵਨ ਦਾ ਅਨਿੱਖੜਵਾਂ ਅੰਗ ਬਣ ਚੁੱਕੇ ਹਨ; ਉਨ੍ਹਾਂ ਵਿਚੋਂ ਕੁਝ ਕੁ ਸ਼ਬਦ ਇਸ ਪ੍ਰਕਾਰ ਹਨ :-

ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ ॥
ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ ॥

ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤੁ ॥
ਪੁਰਜਾ ਪੁਰਜਾ ਕਟਿ ਮਰੈ ਕਬਹੂ ਨਾ ਛਾਡੈ ਖੇਤੁ ॥

ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ ॥
ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ ॥

ਜਉ ਤਉ ਪ੍ਰੇਮ ਖੇਲਣ ਕਾ ਚਾਉ॥
ਸਿਰੁ ਧਰਿ ਤਲੀ ਗਲੀ ਮੇਰੀ ਆਉ॥
ਇਤੁ ਮਾਰਗਿ ਪੈਰੁ ਧਰੀਜੈ ॥
ਸਿਰੁ ਦੀਜੈ ਕਾਣਿ ਨ ਕੀਜੈ ॥

ਧਰਮ ਹੇਤੁ ਸਾਕਾ ਜਿਨਿ ਕੀਆ
ਸੀਸ ਦੀਆ ਸਿਰਰੁ ਨ ਦੀਆ॥

ਮਰਤਾ ਮਰਤਾ ਜਗੁ ਮੂਆ ਮਰਿ ਭੀ ਨ ਜਾਨਿਆ ਕੋਇ॥
ਐਸੇ ਮਰਨੇ ਜੋ ਮਰੈ ਬਹੁਰਿ ਨ ਮਰਨਾ ਹੋਇ ॥

ਨਿਹੰਗ ਸਿੰਘਾਂ ਦੀ ਅਰਦਾਸ ਵਿੱਚ ਵੀ ਖਾਲਸੇ ਜੀ ਕੇ ਬੋਲ-ਬਾਲੇ, ਸਰਬੱਤ ਦੇ ਭਲੇ ਲਈ ਅਤੇ ਮਾਨਵਤਾ ਦੀ ਚੜ੍ਹਦੀ ਕਲਾ ਦੀ ਅਕਾਲ ਪੁਰਖ ਤੋਂ ਪ੍ਰਮੁੱਖ ਅਰਜ਼ੋਈ ਵਜੋਂ ਮੰਗ ਹੁੰਦੀ ਹੈ :-

ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬੱਤ ਦਾ ਭਲਾ॥

# ਹਉਂ ਕੁਰਬਾਨੈ ਜਾਉਂ ਮਿਹਰਵਾਨਾ

## ਜੋਦੜੀ

ਕਿਸੇ ਵੀ ਕੌਮ ਦੇ ਸ਼ਹੀਦੀ ਸਾਕੇ, ਸ਼ਹਾਦਤਾਂ ਅਤੇ ਨੇਕ ਮਿਸ਼ਨ ਲਈ ਸੰਘਰਸ਼ ਉਸ ਕੌਮ ਦੀ ਮਨੁੱਖਤਾ ਤੋਂ ਮਾਨਵਤਾ ਤੱਕ ਪਹੁੰਚ ਤੇ ਕੌਮੀ ਵਿਕਾਸ ਦੇ ਪ੍ਰਤੀਕ ਹੁੰਦੇ ਹਨ। ਉੱਥੇ ਵਿਅਕਤੀਗਤ ਪੱਧਰ 'ਤੇ ਸਮਾਜ ਦੀਆਂ ਉੱਚ-ਕਦਰਾਂ ਕੀਮਤਾਂ ਲਈ ਇਖਲਾਕੀ ਸੰਘਰਸ਼ ਤੇ ਬਲੀਦਾਨ ਆਦਮੀ ਤੋਂ ਇਨਸਾਨ ਬਣਨ ਦੇ ਰੂਹਾਨੀ ਵਿਕਾਸ ਦੇ ਮਾਰਗ ਦਾ ਸਫਰ ਹੁੰਦਾ ਹੈ। ਇਹ ਹੀ ਕਿਸੇ ਕੌਮ ਤੇ ਉਸ ਕੌਮ ਦੇ ਬਸ਼ਰ ਦੀ ਪਛਾਣ ਹੁੰਦੀ ਹੈ।

ਮੰਨਿਆ ਗਿਆ ਹੈ ਕਿ ਸ਼ਹੀਦ ਕਿਸੇ ਵੀ ਕੌਮ ਦਾ ਬੁਨਿਆਦੀ ਸਰਮਾਇਆ ਹੁੰਦੇ ਹਨ। ਜਿਹੜੀਆਂ ਕੌਮਾਂ ਆਪਣੇ ਸ਼ਹੀਦਾਂ-ਮੁਰੀਦਾਂ ਨੂੰ ਯਾਦ ਨਹੀਂ ਰੱਖਦੀਆਂ, ਉਹ ਸਫਾ ਹਸਤੀ ਤੋਂ ਜਲਦੀ ਹੀ ਮਿੱਟ ਜਾਂਦੀਆਂ ਹਨ। ਇਨ੍ਹਾਂ ਸ਼ਹੀਦੀ ਦਿਹਾੜਿਆਂ ਦਾ ਸ਼ਹੀਦਾਂ-ਮੁਰੀਦਾਂ ਨੂੰ ਤਾਂ ਫਰਕ ਨਹੀਂ ਪੈਂਦਾ ਕਿਉਂਕਿ ਉਹ ਤਾਂ ਬ੍ਰਹਿਮੰਡੀ ਰੂਹਾਂ ਆਪਣੇ ਚੰਗੇ ਕਰਮਾਂ ਸਦਕਾ ਇਸ ਦੁਨੀਆਂ ਵਿੱਚ ਨੇਕ-ਮਿਸ਼ਨ ਸਰਅੰਜਾਮ ਦੇਣ ਆਈਆਂ ਅਤੇ ਆਪਣਾ ਫਰਜ਼ ਪੂਰਾ ਕਰਕੇ ਅਸਮਾਨੋਂ ਆਈਆਂ ਤੇ ਅਸਮਾਨੀ ਗਈਆਂ ਵਾਲੀ ਬ੍ਰਹਿਮੰਡੀ ਉਡਾਰੀ ਮਾਰ ਗਈਆਂ। ਫਰਕ ਤਾਂ ਅਜੋਕੀਆਂ ਨਸਲਾਂ ਨੂੰ ਪੈਂਦਾ ਹੈ ਕਿ ਜੇ ਉਹ ਅਕ੍ਰਿਤਘਣਤਾ ਦੀਆਂ ਮੰਜ਼ਿਲਾਂ ਵੱਲ ਵੱਧਦੇ ਹੋਏ ਆਪਣੇ ਆਪਣੇ ਕਦਮਾਂ ਨੂੰ ਚੰਗੇ ਭਾਗੀਂ ਕ੍ਰਿਤੱਗਤਾ ਦੇ ਰਸਤੇ ਨਾ ਪਾ ਸਕਣ ਤਾਂ ਇਤਿਹਾਸ ਅਜੇਹੀਆਂ ਕੌਮਾਂ ਦੀ ਦੋ ਜਹਾਨ ਵਿੱਚ ਹੋਣ ਵਾਲੀ ਖੱਜਲ-ਖੁਆਰੀ ਦਾ ਚਸ਼ਮਦੀਦ ਗੁਆਹ ਬਣਦਾ ਹੈ।

ਸੋ ਇਨ੍ਹਾਂ ਕੌਮੀ ਸ਼ਹਾਦਤਾਂ ਤੇ ਨੇਕ ਸੰਘਰਸ਼ਾਂ ਦੇ ਰੂਹਾਨੀ ਇਨਕਲਾਬ ਦਾ ਪੈਗਾਮ ਸਾਨੂੰ ਯਾਦ ਕਰਵਾਉਂਦਾ ਹੈ ਕਿ ਆਪਣੇ ਸ਼ਹੀਦਾਂ ਤੇ ਬਲੀਦਾਨੀਆਂ ਨੂੰ ਯਾਦ ਕਰਨਾ ਕਿਉਂ ਜ਼ਰੂਰੀ ਹੁੰਦਾ ਹੈ? ਇਸ ਲਈ ਇਹ ਦੱਸਣ ਦੀ ਲੋੜ ਨਹੀਂ ਕਿ ਸ਼ਹੀਦੀ ਸਾਕਿਆਂ ਨੂੰ ਮਾਨਵਤਾ ਅਤੇ ਰਾਸ਼ਟਰਾਂ ਵਲੋਂ ਕੌਮੀ ਸਲਾਮ ਵਜੋਂ ਕਿਉਂ ਇਹ ਕਹਿਣਾ ਅਤਿ ਜ਼ਰੂਰੀ ਹੁੰਦਾ ਹੈ ਕਿ: "ਹੰਉ ਕੁਰਬਾਨੈ ਜਾਉ ਮਿਹਰਵਾਨਾ/ ਹੰਉ ਕੁਰਬਾਨੈ ਜਾਉ॥"

ਮਾਨਵਤਾ ਦੇ ਇਤਿਹਾਸ ਦੀ ਇਕ ਅਜ਼ੀਮ-ਓ-ਸ਼ਾਨ ਸ਼ਖਸੀਅਤ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਹੋਏ ਹਨ। ਜਿਨ੍ਹਾਂ ਨੇ ਦੇਸ਼ ਅਤੇ ਧਰਮ ਦੀ ਰੱਖਿਆ ਲਈ ਆਪਣਾ ਸਭ ਕੁਝ ਵਾਰ ਦਿਤਾ। ਆਪਣੀ ਲਾਸਾਨੀ ਕੁਰਬਾਨੀ ਸਦਕਾ ਅਕਾਲ ਪੁਰਖ ਵਲੋਂ ਉਹ ਦੀਨ-ਦੁਨੀਆਂ ਦੇ ਇਤਿਹਾਸ ਵਿਚ ਇਕੋ-ਇਕ ਸਰਬੰਸਦਾਨੀ ਹੋਣ ਦੇ ਸਤਿਕਾਰ ਨਾਲ ਨਿਵਾਜੇ ਗਏ। ਉਨ੍ਹਾਂ ਦੀ ਬੇਮਿਸਾਲ ਕੁਰਬਾਨੀ ਦੀ ਦਾਸਤਾਨ ਇੱਕ ਮੁਸਲਮਾਨ ਸ਼ਾਇਰ ਅੱਲਾ ਯਾਰ ਖਾਂ ਜੋਗੀ ਨੇ ਆਪਣੀ ਕਵਿਤਾ ਗੰਜਿ-ਸ਼ਹੀਦਾਂ (1915) ਸਾਕਾ ਚਮਕੌਰ ਸਾਹਿਬ ਵਿਚ ਇਨ੍ਹਾਂ ਸ਼ਬਦਾਂ ਨਾਲ ਬਿਆਨ ਕੀਤੀ ਹੈ।

'ਹਾਲਾਤਿ-ਚਮਕੌਰ' ਕਵਿਤਾ ਵਿੱਚ ਅੱਲਾ ਯਾਰ ਖਾਂ ਜੋਗੀ ਲਿਖਦਾ ਹੈ ਕਿ "ਗ਼ਰ

ਹਿੰਦ ਮੇਂ ਤੀਰਥ ਹੈ ਯਾਤਰਾ ਕੇ ਲੀਏ/ ਕਟਾਏ ਬਾਪ ਨੇ ਬੇਟੇ ਜਹਾਂ ਖ਼ੁਦਾ ਕੇ ਲੀਏ/ ਚਮਕ ਹੈ ਮਹਰ ਕੀ ਐ ਚਮਕੌਰ ਤੇਰੇ ਜ਼ਰਰੋਂ ਮੇਂ/ ਸਯਾਰੇ ਯਹੀਂ ਸੇ ਗਏ ਆਸਮਾਂ ਕੇ ਲੀਏ।।"

ਸ਼ਾਇਰ ਨੇ ਛੋਟੀਆਂ ਜਿੰਦਾਂ ਵੱਡੇ ਸਾਕੇ ਭਾਵ ਸਾਕਾ ਸਰਹਿੰਦ ਦੀ ਦਿਲ ਕੰਬਾਊ ਦਾਸਤਾਨ ਨੂੰ ਆਪਣੀ ਕਵਿਤਾ 'ਸ਼ਹੀਦਾਨਿ ਵਫ਼ਾ' ਵਿੱਚ ਛੋਟੇ ਸਾਹਿਬਜ਼ਾਦਿਆਂ ਨੂੰ ਖਿਰਾਜੇ ਅਕੀਦਤ ਪੇਸ਼ ਕਰਦੇ ਹੋਏ ਇਉਂ ਲਿਖਿਆ ਹੈ ਕਿ, "ਹਮ ਜਾਨ ਦੇ ਕੇ ਔਰੋਂ ਕੀ ਜਾਨੇਂ ਬਚਾ ਚਲੇ/ ਸਿੱਖੀ ਕੀ ਨੀਂਵ ਹਮ ਹੈਂ ਸਰੋਂ ਪੇ ਉਠਾ ਚਲੇ/ ਗੁਰਿਆਈ ਕਾ ਹੈ ਕਿੱਸਾ ਜਹਾਂ ਮੇਂ ਬਨਾ ਚਲੇ/ ਸਿੰਘੋਂ ਕੀ ਸਲਤਨਤ ਕਾ ਹੈ ਪੌਦਾ ਲਗਾ ਚਲੇ/ ਗੱਦੀ ਤੋ ਤਖ਼ਤ ਬਸ ਅਬ ਕੌਮ ਪਾਏਗੀ/ ਦੁਨੀਆਂ ਮੇਂ ਜ਼ਾਲਮੋਂ ਕਾ ਨਿਸ਼ਾਂ ਤਕ ਮਿਟਾਏਗੀ।"

ਕੌਮੀ ਸਵੈਮਾਣ ਦੀ ਰਾਖੀ ਲਈ ਸਰਬੰਸ ਦਾਨ ਜਿਹੀ ਅਦੁੱਤੀ ਅਹੂਤੀ ਦੇ ਮੰਜ਼ਰ ਚਮਕੌਰ ਸਾਹਿਬ ਤੇ ਫਤਹਿਗੜ੍ਹ ਸਾਹਿਬ ਦੀ ਧਰਤੀ ਨੇ ਆਪਣੀ ਅੱਖੀਂ ਦੇਖੇ। ਜਦੋਂ ਗੁਰੂ ਸਾਹਿਬ ਦੀ ਅੰਮੀ ਮਾਤਾ ਗੁਜਰੀ ਜੀ ਅਤੇ ਚਾਰ ਲਖਤੇ ਜਿਗਰ ਸਾਹਿਬਜ਼ਾਦਿਆਂ ਨੇ ਦਸਵੇਂ ਪਾਤਿਸ਼ਾਹ ਦੇ ਨੇਕ ਮਿਸ਼ਨ ਲਈ ਆਪਣੀਆਂ ਜਿੰਦਾਂ ਬੇ-ਖੌਫ ਖੁਸ਼ੀ-ਖੁਸ਼ੀ ਵਾਰੀਆਂ। ਜਿਵੇਂ ਇਹ ਅਲੌਕਿਕ ਨਜ਼ਾਰਾ ਸਾਹਿਬਜ਼ਾਦਿਆਂ ਵਲੋਂ ਗੁਰੂ-ਪਿਤਾ ਲਈ ਸ਼ਰਧਾ ਤੇ ਸੇਵਾ ਦੀ ਇੰਤਹਾ ਦੇ ਪੱਖੋਂ ਸ੍ਰੀ ਰਾਮ ਚੰਦਰ ਜੀ ਅਤੇ ਸਰਵਣ-ਪੁੱਤਰ ਵਲੋਂ ਮਾਤਾ ਪਿਤਾ ਪ੍ਰਤੀ ਕੀਤੀ ਸੇਵਾ ਤੇ ਭਗਤੀ ਦੇ ਤੁੱਲ ਹੈ। ਉਸ ਤਰ੍ਹਾਂ ਹੀ ਇਹ ਮੰਜ਼ਰ ਦਰਵੇਸ਼-ਪਾਤਿਸ਼ਾਹ ਵੱਲੋਂ ਅਕਾਲ ਪੁਰਖ ਦੇ ਏਕੋ 'ਮਾਨਵ ਧਰਮ' ਪ੍ਰਤੀ ਬੇਬਹਾ ਆਸਥਾ ਤੇ ਨਿਸ਼ਠਾ ਦਾ ਵੀ ਪ੍ਰਤੀਕ ਹੈ।

ਅੱਜ ਤੱਕ ਅਜਿਹੇ ਅਣਸੁਣੇ ਤੇ ਅਣਦੇਖੇ ਸਰਬੰਸ ਦਾਨ ਦੀ ਗੁਆਹੀ; ਹੁਣ ਤੱਕ ਦੀ ਮਨੁੱਖਤਾ ਦੇ ਇਤਿਹਾਸ ਨੇ ਸਿਰਫ ਇੱਕ ਵਾਰ ਹੀ ਦਿੱਤੀ ਹੈ। ਵੈਸੇ ਤਾਂ ਗੁਰੂ ਗੋਬਿੰਦ ਸਿੰਘ ਜੀ ਦਾ ਸਾਰਾ ਜੀਵਨ ਹੀ ਪਟਨਾ ਸਾਹਿਬ ਵਿਖੇ ਜਨਮ ਲੈਣ ਤੋਂ ਲੈ ਕੇ ਅਨੰਦਪੁਰ ਸਾਹਿਬ, ਪਾਉਂਟਾ ਸਾਹਿਬ, ਚਮਕੌਰ, ਸਰਹਿੰਦ, ਮੁਕਤਸਰ ਤੇ ਦਮਦਮਾ ਸਾਹਿਬ ਅਤੇ ਅੱਗੇ ਰਾਜਸਥਾਨ, ਦਿੱਲੀ, ਆਗਰਾ ਅਤੇ ਨੰਦੇੜ ਸਾਹਿਬ ਵਿਖੇ ਜੋਤੀ-ਜੋਤ ਸਮਾਣ ਤੱਕ ਸੰਸਾਰ ਲਈ ਦਰਸ਼ਣੀ ਤੇ ਅਤਿ ਅਨੂਠਾ ਮਾਰਗ ਦਰਸ਼ਣ ਹੈ। ਖਾਸ ਤੌਰ ਤੇ ਅਨੰਦਪੁਰ ਸਾਹਿਬ ਤੋਂ ਚੱਲ ਕੇ ਚਮਕੌਰ ਸਾਹਿਬ-ਫਤਹਿਗੜ੍ਹ ਸਾਹਿਬ ਅਤੇ ਮਾਛੀਵਾੜਾ ਤੱਕ ਦਾ 'ਗੋਬਿੰਦ ਮਾਰਗ'ਤਾਂ ਮਾਨਵਤਾ ਲਈ ਅਨੂਪਮ ਤੇ ਸਰਵੋਤਮ ਮਾਰਗ ਦਰਸ਼ਣ ਹੈ।

ਚਮਕੌਰ ਸਾਹਿਬ ਦਾ ਲਿਖਤੀ ਅਤੇ ਸੀਨਾ-ਬ-ਸੀਨਾ ਸੁਣਿਆ ਇਤਿਹਾਸ ਗੁਆਹ ਹੈ ਕਿ ਜਦੋਂ ਲੋਕਾਈ ਹੀ ਨਹੀਂ, ਕੁੱਲ ਕਾਇਨਾਤ ਵੀ ਸੌਂ ਰਹੀ ਸੀ ਤਾਂ ਦਸਮੇਸ਼ ਪਿਤਾ ਦੀਆਂ ਅੱਖਾਂ ਸਾਹਮਣੇ ਚਮਕੌਰ ਦੀ ਗੜ੍ਹੀ ਵਿਚ ਆਪਣੀ ਉਸ ਵਕਤ ਤੱਕ ਦੇ 38 ਸਾਲਾਂ ਦੇ ਪਰਿਵਾਰਕ ਜੀਵਨ ਦੀ ਕਮਾਈ, ਦੋ ਵੱਡੇ ਸਾਹਿਬਜ਼ਾਦਿਆਂ ਦਾ

ਭਲਕੇ ਹੋਣ ਵਾਲੀ ਜੰਗ ਦੇ ਮੈਦਾਨ ਵਿਚ ਯਕੀਨਨ ਬਲੀਦਾਨ ਸੀ। ਇਸ ਤੋਂ ਵੀ ਵੱਧ; ਉਨ੍ਹਾਂ ਦੇ ਸਾਹਮਣੇ ਆਪਣੇ ਜੀਵਨ ਦੀ ਸਭ ਤੋਂ ਵੱਡੀ ਕਮਾਈ ਖ਼ਾਲਸਾ ਪੰਥ ਦੇ ਅਨਮੋਲ ਸਿੰਘਾਂ ਅਤੇ ਪੰਜ ਪਿਆਰਿਆਂ ਦੀ ਅਗਲੀ ਸਵੇਰ ਦੀ ਲੜਾਈ ਵਿਚ ਨਿਸ਼ਚਿਤ ਸ਼ਹੀਦੀ ਸੀ। ਦੋਵੇਂ ਸਾਹਿਬਜ਼ਾਦੇ ਗੁਰੂ-ਪਿਤਾ ਦੇ ਪਿਆਰ ਭਰੇ ਨਦਰੀ ਪਹਿਰੇ ਹੇਠ ਸੌਂ ਰਹੇ ਸਨ। ਗੁਰੂ ਪਿਆਰਿਓ, ਅਜੇਹੀ ਸੀ ਉਹ ਬਰਫ਼ਾਨੀ ਤੇ ਠੰਡੀ ਇੱਕ ਰਾਤ ਦਸੰਬਰ, 1704 ਦੀ; ਜਿਸ ਵਿਚ ਕੌਮ ਦੇ ਜੁਝਾਰੂਆਂ ਕੋਲ ਸੌਣ ਲਈ ਬਿਸਤਰੇ ਤੱਕ ਤਾਂ ਕੀ; ਤਨ 'ਤੇ ਪੂਰੇ ਕੱਪੜੇ ਵੀ ਨਹੀਂ ਸਨ ਅਤੇ ਜੋ ਕੱਪੜੇ ਸਰੀਰ 'ਤੇ ਸਨ; ਉਹ ਵੀ ਸਰਸਾ ਨਦੀ ਦੇ ਪਾਣੀ ਅਤੇ ਉਪਰੋਂ ਹੋ ਰਹੀ ਬਰਸਾਤ ਨਾਲ ਤੱਰ-ਬਤੱਰ ਸਨ। ਉਨ੍ਹਾਂ ਮਹਾਂ ਪੁਰਸ਼ਾਂ ਦੀਆਂ ਕਠਿਨਾਈਆਂ ਤੇ ਕੁਰਬਾਨੀਆਂ ਨੂੰ ਅਸੀਂ ਹਮਾਤੜ ਸਾਥੀ ਸਰਦੀਆਂ ਦੀਆਂ ਰਾਤਾਂ ਨੂੰ ਗਦੈਲੇ-ਰਜ਼ਾਈਆਂ ਦੇ ਨਾਲ ਕੰਬਲ ਲਾ ਕੇ ਅਤੇ ਫੇਰ ਅੰਗੀਠੀਆਂ-ਹੀਟਰਾਂ ਦਾ ਨਿੱਘ ਲੈਣ ਵਾਲੇ ਕੀ ਸਮਝ ਸਕਦੇ ਹਾਂ?

ਫੇਰ ਦੂਜੀ ਰਾਤ ਚਮਕੌਰ ਦੀ ਗੜ੍ਹੀ ਦੀ ਲੜਾਈ ਦੇ ਸਿਆਹ ਕਾਲੇ ਦਿਨ ਤੋਂ ਬਾਦ ਆਈ। ਇਸ ਦਿਨ ਦੀ ਸ਼ਾਮ ਤੱਕ ਦੋਵੇਂ ਵੱਡੇ ਸਾਹਿਬਜ਼ਾਦੇ ਸ਼ਹੀਦੀ ਪ੍ਰਾਪਤ ਕਰਕੇ ਦਸਮੇਸ਼ ਪਿਤਾ ਤੋਂ ਦੁਨਿਆਵੀ ਤੌਰ ਤੇ ਸਦਾ ਲਈ ਵਿਛੜ ਗਏ ਅਤੇ ਆਪਣੇ ਪੂਜਨੀਕ ਦਾਦਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ ਗੋਦ ਵਿਚ ਜਾ ਬਿਰਾਜੇ। ਇਸ ਤਰ੍ਹਾਂ ਉਹ ਦਾਦਾ-ਗੁਰੂ ਦੀ ਸ਼ਹੀਦੀ ਵਿਰਾਸਤ 'ਹਿੰਦ ਦੀ ਚਾਦਰ' ਦੇ ਸਹੀ ਵਾਰਿਸ ਹੋਣ ਦੇ ਮਾਣ ਨਾਲ ਨਿਵਾਜੇ ਗਏ।

ਆਮ ਤੌਰ 'ਤੇ ਕਿਹਾ ਜਾਂਦਾ ਹੈ ਕਿ ਦਿਨ ਉਜਾਲੇ ਦਾ ਪ੍ਰਤੀਕ ਹੁੰਦਾ ਹੈ। ਪਰ ਇਹ ਇਕ ਇਜੇਹਾ ਦਿਨ ਸੀ; ਜਿਸ ਨੂੰ ਕਾਲਸ ਅਤੇ ਬਦਨੁਮਾ ਸਿਆਹੀ ਤੋਂ ਬਿਨਾਂ ਕੁਝ ਵੀ ਨਹੀਂ ਮਿਲਿਆ। ਇਸ ਦੀ ਪੁਸ਼ਟੀ ਇਤਿਹਾਸ ਕਰਦਾ ਹੈ ਜਦੋਂ ਕਿ ਮੁਗ਼ਲਾਂ ਦੇ ਵਾਕਾ-ਨਵੀਸਾਂ ਨੇ ਖੁਦ ਇਸ ਤੱਥ ਨੂੰ ਮੰਨਿਆ ਤੇ ਲਿਖਿਆ ਹੈ। ਦਸਮੇਸ਼ ਪਿਤਾ ਨੇ ਜ਼ਫ਼ਰਨਾਮੇ ਵਿਚ ਸੰਸਾਰ ਦੇ ਇਸ ਅਨਜੋੜ ਯੁੱਧ ਦਾ ਜ਼ਿਕਰ ਕੀਤਾ ਹੈ ਕਿ ਇਕ ਪਾਸੇ ਤਕਰੀਬਨ 40 ਸਿੰਘ ਅਤੇ ਦੂਜੇ ਪਾਸੇ ਮੁਗ਼ਲ ਫ਼ੌਜਾਂ ਦਾ ਟਿੱਡੀ-ਦਲ ਜਿੱਡਾ ਲਸ਼ਕਰ ਸੀ। ਇਥੇ ਇਸ ਜੰਗ ਵਿਚ ਗੁਰੂ ਸਾਹਿਬ ਦੇ ਅਕੀਦੇ "ਸਵਾ ਲਾਖ ਸੇ ਏਕ ਲੜਾਊਂ" ਨੂੰ ਸਾਹਿਬਜ਼ਾਦਿਆਂ ਅਤੇ ਲਾਡਲੇ ਸਿੰਘਾਂ ਨੇ ਆਪਣੀਆਂ ਸ਼ਹੀਦੀਆਂ ਦੇ ਕੇ ਅਮਲੀ ਜਾਮਾ ਪਹਿਨਾਇਆ। ਇਨ੍ਹਾਂ ਸ਼ਹਾਦਤਾਂ ਦੀ ਸ਼ਾਹਦੀ ਇਤਿਹਾਸ ਨੇ ਖੁੱਦ ਚਮਕੌਰ ਸਾਹਿਬ ਦੀ ਧਰਤੀ 'ਤੇ ਭਰੀ ਹੈ।

ਫੇਰ ਇਤਿਹਾਸ ਦੱਸਦਾ ਹੈ 'ਹਿੰਦ ਦੀ ਚਾਦਰ' ਦੇ ਦੋ ਛੋਟੇ ਪੋਤਰਿਆਂ ਭਾਵ ਛੋਟੇ ਸਾਹਿਬਜ਼ਾਦਿਆਂ ਦੀ ਅਜਬ ਦਾਸਤਾਨ ਜੋ ਸਰਹਿੰਦ ਦੀ ਧਰਤੀ ਤੇ ਬੀਤੀ। ਜਿਸ ਦੀ ਗਵਾਹੀ ਮੌਜੂਦਾ ਫਤਹਿਗੜ੍ਹ ਸਾਹਿਬ ਦੀ ਧਰਤੀ ਦਾ ਚੱਪਾ-ਚੱਪਾ ਦੇ ਰਿਹਾ ਹੈ ਕਿ ਕਿਵੇਂ ਜਾਬਰਾਂ ਨੇ ਮਜ਼ਲੂਮ ਤੇ ਮਾਸੂਮ ਬੱਚਿਆਂ ਅਤੇ ਬੁੱਢੀ ਦਾਦੀ ਮਾਂ ਨੂੰ ਸ਼ਹੀਦ ਕਰਕੇ ਮਨੁੱਖਤਾ ਦੇ ਨਾਮ 'ਤੇ ਨਾ ਮਿਟਣ ਵਾਲਾ ਬਦਨੁਮਾ ਧੱਬਾ ਲਾਇਆ। ਮਨੁੱਖਤਾ ਦੀ

ਸੂਰਮਗਤੀ ਦਾ ਇਤਿਹਾਸ ਤਾਂ ਇਹ ਹੈ ਕਿ ਸੂਰਬੀਰਤਾ ਨਾਲ ਲੜੀ ਲੜਾਈ ਵਿਚ ਤਾਂ ਦਿੱਤੀ ਮੌਤ ਪ੍ਰਵਾਨਿਤ ਤੇ ਜਾਇਜ਼ ਹੈ। ਪਰ ਮਾਸੂਮ ਤੇ ਬੇਸਹਾਰਾ ਜਿੰਦਾਂ ਨੂੰ ਤਲਵਾਰ ਦੇ ਘਾਟ ਉਤਾਰਨ ਜਿਹੇ ਕਈ ਹੋਰ ਸੁਆਲ ਹਨ। ਜਿਨ੍ਹਾਂ ਦਾ ਜੁਆਬ ਮਨੁੱਖਤਾ ਕੋਲ ਤਾਂ ਕੀ ਅਗਲੇ ਜਹਾਨ ਦੇ ਵਾਲੀ ਵਾਰਸਾਂ ਕੋਲ ਵੀ ਨਹੀਂ ਹੈ। ਸਗੋਂ ਦੇਵੀ-ਦੇਵਤਾ ਅਤੇ ਅਕਾਲ ਪੁਰਖ ਵੀ ਇਜੇਹੇ ਜਬਰ ਤੇ ਜ਼ੁਲਮ ਦੀ ਵਿਥਿਆ ਸੁਣ ਕੇ ਹਾ-ਹਾ-ਕਾਰ ਕਰ ਉਠਦੇ ਹਨ। ਅਜਿਹਾ ਹੀ ਸਾਕਾ ਚਮਕੌਰ ਸਾਹਿਬ ਦੀਆਂ ਸ਼ਹਾਦਤਾਂ ਤੋਂ ਠੀਕ ਪੰਜ ਦਿਨ ਬਾਦ ਸਰਹਿੰਦ ਦੀ ਧਰਤੀ ਉਤੇ ਹੋਇਆ ਸੀ।

ਛੋਟੀਆਂ ਜਿੰਦਾਂ ਦੇ ਵੱਡੇ ਸਾਕੇ ਦਾ ਵਰਤਾਰਾ ਸਰਹਿੰਦ-ਫਤਹਿਗੜ੍ਹ ਸਾਹਿਬ ਦੀ ਧਰਤੀ ਨੇ ਅੱਖੀਂ ਵੇਖਿਆ। ਦਾਦੀ-ਮਾਂ ਤੇ ਦੋ ਛੋਟੇ ਸਾਹਿਬਜ਼ਾਦੇ, ਸਾਹਿਬਜ਼ਾਦਾ ਜ਼ੋਰਾਵਰ ਸਿੰਘ ਜੀ ਅਤੇ ਸਾਹਿਬਜ਼ਾਦਾ ਫਤਹਿ ਸਿੰਘ ਸਰਸਾ ਨਦੀ ਪਾਰ ਕਰਨ ਸਮੇਂ ਆਪਣੇ ਗੁਰ-ਪਿਤਾ, ਮਾਤਾ ਸੁੰਦਰ ਕੌਰ ਜੀ ਤੇ ਮਾਤਾ ਸਾਹਿਬ ਕੌਰ ਜੀ ਅਤੇ ਦੋ ਵੱਡੇ ਭਰਾਵਾਂ ਨਾਲੋਂ ਵਿਛੜ ਗਏ। ਮਾਤਾ ਸੁੰਦਰੀ ਜੀ, ਮਾਤਾ ਸਾਹਿਬ ਕੌਰ ਤੇ ਭਾਈ ਮਨੀ ਸਿੰਘ ਸਮੇਤ ਕੁਝ ਕੁ ਸਿੰਘ ਵਿਛੜ ਕੇ ਦਿੱਲੀ ਵੱਲ ਨੂੰ ਚਲੇ ਗਏ। ਘਰ ਦਾ ਵਿਸ਼ਵਾਸਪਾਤਰ ਰਸੋਈਆ ਗੰਗੂ ਬ੍ਰਾਹਮਣ ਜੋ ਬਾਦ ਵਿਚ ਅਕ੍ਰਿਤਘਣਤਾ ਦਾ ਬਡਰੂਪ ਬਣਿਆ। ਉਸ ਨੇ ਲਾਲਚ ਵਸ ਮਾਤਾ ਗੁਜਰੀ ਅਤੇ ਉਨ੍ਹਾਂ ਦੇ ਪੋਤਰਿਆਂ ਨੂੰ ਮੋਰਿੰਡੇ ਦੇ ਕੋਤਵਾਲਾਂ ਜਾਨੀ ਖਾਂ ਤੇ ਮਾਨੀ ਖਾਂ ਦੇ ਹਵਾਲੇ ਕਰ ਦਿੱਤਾ। ਜਿੱਥੋਂ ਕਿ ਉਨ੍ਹਾਂ ਨੂੰ ਸੂਬਾ ਸਰਹਿੰਦ ਦੀ ਕਚਹਿਰੀ ਵਿਚ ਪੇਸ਼ ਕੀਤਾ ਗਿਆ। ਇੱਥੇ ਜ਼ਿਕਰ ਹੈ ਉਸ ਰਾਤ ਦਾ ਜਦੋਂ ਦਾਦੀ ਮਾਂ ਮਾਤਾ ਗੁਜਰੀ ਜੀ ਆਪਣੇ ਮਾਸੂਮ ਪੋਤਰਿਆਂ ਸਾਹਿਬ ਬਾਬਾ ਜ਼ੋਰਾਵਰ ਸਿੰਘ ਜੀ ਅਤੇ ਸਾਹਿਬ ਬਾਬਾ ਫਤਹਿ ਸਿੰਘ ਦੀ ਸੁੱਖ ਲਈ ਇੱਕ ਪਾਸੇ ਅਕਾਲ ਪੁਰਖ ਅੱਗੇ ਅਰਜ਼ੋਈਆਂ ਕਰ ਰਹੀ ਸੀ ਤੇ ਦੂਜੇ ਪਾਸੇ ਬੱਚਿਆਂ ਨੂੰ ਧਰਮ ਵਿੱਚ ਪਰਪੱਕ ਰਹਿਣ ਦੀਆਂ ਸਮਝੌਤੀਆਂ ਦੇ ਰਹੀ ਸੀ। ਉੱਧਰ ਦਿਖਣ ਨੂੰ ਛੋਟੀਆਂ ਜਿੰਦਾਂ ਪਰ ਬਾਬਿਆਂ ਵਰਗੇ ਪਰਪੱਕ ਨਿਸ਼ਚੇ ਵਾਲੇ ਸਾਹਿਬਜ਼ਾਦੇ ਇਸ ਠੰਡੀ ਬਰਫਾਨੀ ਰਾਤ ਵਿੱਚ ਆਪਣੀ ਦਾਦੀ ਮਾਂ ਨੂੰ ਸਿਰਫ ਨਿੱਘ ਹੀ ਨਹੀਂ ਦੇ ਰਹੇ ਸਨ; ਸਗੋਂ ਇਹ ਭਰੋਸਾ ਵੀ ਦੇ ਰਹੇ ਸਨ ਕਿ ਬ੍ਰਹਿਮੰਡੀ ਨਿਜ਼ਾਮ ਸੂਰਜ ਨੂੰ ਆਪਣੇ ਧੁਰੇ ਤੋਂ ਉਖਾੜ ਕੇ ਇੱਧਰ ਤੋਂ ਉਧਰ ਚੜ੍ਹਾ ਸਕਦਾ ਹੈ, ਪਰ ਉਹ ਆਪਣੇ ਗੁਰੂ ਪਿਤਾ ਦੇ ਦੱਸੇ ਰਾਹ ਤੋਂ ਨਹੀਂ ਥਿੜਕਣਗੇ। ਇਸ ਰਾਤ ਦਾਦੀ ਪੋਤਿਆਂ ਦੇ ਮਨਾਂ ਤੇ ਆਪਣੇ ਮਾਤਾ-ਪਿਤਾ, ਭਰਾਵਾਂ, ਸਾਕ ਸਬੰਧੀਆਂ ਅਤੇ ਲਾਡਲੇ ਸਿੰਘਾਂ ਨਾਲੋਂ ਵਿਛੋੜੇ ਦਾ ਸੱਲ੍ਹ ਸੀ ਤੇ ਉਨ੍ਹਾਂ ਦੇ ਸਾਹਮਣੇ ਅਗਲੇ ਦਿਨ ਆਪਣੀ ਸ਼ਹੀਦੀ ਯਕੀਨੀ ਸੀ। ਇਸ ਤਰ੍ਹਾਂ ਦਾਦਾ ਗੁਰੂ ਸ੍ਰੀ ਗੁਰੂ ਤੇਗ ਬਹਾਦਰ ਤੋਂ ਲੈ ਕੇ ਆਪਣੇ ਵੱਡੇ ਵੀਰਾਂ ਅਤੇ ਖਾਲਸਾ ਪੰਥ ਦੇ ਸ਼ਹੀਦਾਂ ਦਾ ਬਲੀਦਾਨ ਉਨ੍ਹਾਂ ਦੇ ਮਾਨਸਿਕ ਚਿਤਰਪੱਟ 'ਤੇ ਸੀ। ਅਜਿਹੀ ਘੋਰ ਕਠਿਨਾਈ ਦਾ ਚਿੰਤਨ ਮਾਤਰ ਹੀ ਕਰ ਲਈਏ ਤਾਂ ਸਰੀਰ ਜਿਉਂਦੇ ਜੀਅ ਹੀ ਠਰ੍ਹੂੰ-ਠਰ੍ਹੂੰ ਕਰਦੇ ਠੰਢੇ ਹੋਣੇ ਸ਼ੁਰੂ ਹੋ ਜਾਂਦੇ ਹਨ। ਪਰ ਬਲਿਹਾਰੇ ਜਾਈਏ ਮਸੂਮ ਨਿੱਕੀਆਂ ਜਿੰਦਾ ਦੇ ਦ੍ਰਿੜ ਸ਼ਹੀਦੀ ਸੰਕਲਪ ਤੋਂ ਜਿਸ ਨੂੰ ਜਾਣ-ਸੁਣ ਕੇ ਜਾਬਰ ਹੁਕਮਰਾਨ ਵੀ ਕੰਬ ਗਏ। ਜਲਾਦਾਂ-ਸਯਾਦਾਂ ਦੀਆਂ ਕੰਬਦੀਆਂ

ਦੇਹਾਂ ਤੇ ਡਰੀਆਂ ਰੂਹਾਂ ਨੇ ਧਰਮ ਤੇ ਹੱਕ-ਸੱਚ ਦੀ ਰਾਹ ਤੇ ਚਲਦੀਆਂ ਅਡਿਗ ਤੇ ਅਡੋਲ ਰੂਹਾਂ ਦੇ ਦਰਸ਼ਨ ਕੀਤੇ। ਇਸ ਤਰ੍ਹਾਂ ਮਨੁੱਖਤਾ ਦੇ ਚਲਦੇ ਦੌਰੇ-ਦੌਰਾਂ ਵਿਚ ਛੋਟੀਆਂ ਜਿੰਦਾ ਵੱਲੋਂ ਕੀਤੇ ਵੱਡੇ ਸਾਕੇ ਫਤਹਿਗੜ੍ਹ ਸਾਹਿਬ-ਸਰਹਿੰਦ ਦੀ ਧਰਤੀ ਨੇ ਖ਼ੁਦ ਵੇਖੇ ਹਨ। ਇਹ ਉਹ ਮੰਜ਼ਰ ਸੀ ਜਦੋਂ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਚਾਰ ਲਖਤੇ ਜਿਗਰਾਂ ਵਿਚੋਂ ਦੋ ਛੋਟੇ ਸਾਹਿਬਜ਼ਾਦੇ ਤੇ ਦਾਦੀ ਮਾਤਾ ਗੁਜਰੀ ਜੀ ਨੇ ਜਬਰ ਤੇ ਜ਼ੁਲਮ ਦੇ ਖਿਲਾਫ ਸਬਰ ਤੇ ਸਿਦਕ ਦੀ ਲੜਾਈ ਧਰਮ ਤੇ ਕੌਮ ਦੇ ਲਈ ਆਪਣੀਆਂ ਮਾਸੂਮ ਜਿੰਦਾਂ ਵਾਰ ਕੇ ਜਿੱਤੀ।

ਦੁਨੀਆਂ ਵਿਚ ਮਾਸੂਮਾਂ ਉੱਪਰ ਹੋਏ ਅਨੱਰਥ ਤੇ ਅਨਿਆਂ ਦਾ ਇਹ ਸਭ ਤੋਂ ਵੱਡਾ ਮੁਕੱਦਮਾ ਸਭ ਮੁਕਦਮਿਆਂ ਨਾਲੋਂ ਘੱਟ ਸਮੇਂ ਲਈ ਚੱਲਿਆ। ਇਹ ਫੈਸਲਾ ਅਜੋਕੇ ਸਮੇਂ ਦੀ ਸਿੱਕੇ ਨੂੰ ਉਛਾਲ ਕੇ ਹਾਰ ਜਾਂ ਜਿੱਤ ਸਿੱਕੇ ਦੀ ਸਿੱਧ ਜਾਂ ਪੁੱਠ ਮੰਗਣ ਦੀ ਪੁਰਾਣੀ ਰੀਤ ਤੋਂ ਵੀ ਕਿਤੇ ਘਟੀਆ ਸਾਬਤ ਹੋਇਆ ਕਿਉਂਕਿ ਸਿੱਧ ਜਾਂ ਪੁੱਠ ਮੰਗਣ ਵੇਲੇ ਧਿਰਾਂ ਤੋਂ ਸਹਿਮਤੀ ਲੈ ਲਈ ਜਾਂਦੀ ਹੈ। ਪਰ ਇੱਥੇ ਤਾਂ ਇੱਕ ਪਾਸੇ ਮਾਸੂਮਾਂ ਦੀ ਹਾਰ ਅਤੇ ਕੁਰਬਾਨੀ ਅਤੇ ਦੂਜੇ ਪਾਸੇ ਆਪਣੀ ਸੁਲਤਾਨੀ ਸ਼ਾਨ ਦੇ ਡੰਕੇ ਵਜਾਉਣ ਦੇ ਫੈਸਲੇ ਪਹਿਲਾਂ ਹੀ ਹੋ ਚੁੱਕੇ ਸਨ। ਇਹ ਠੀਕ ਹੈ ਕਿ ਸੂਬਾ ਸਰਹਿੰਦ ਵਜ਼ੀਰ ਖਾਂ ਦੀ ਰੂਹ ਵੀ ਇਹ ਫੈਸਲਾ ਸਣਾਉਣ ਤੋਂ ਪਹਿਲਾਂ ਕੰਬ ਗਈ। ਪਰ ਸੁਲਤਾਨੀ ਫੈਸਲਾ ਸੁਣਾ ਹੀ ਦਿੱਤਾ ਗਿਆ। ਅਜਿਹਾ ਅਨਿਆਂ ਭਰਪੂਰ ਬਦਨੁਮਾ ਫੈਸਲਾ ਉਸ ਸਮੇਂ ਦੀ ਲੋਕਾਈ ਨੇ ਨਮੋਸ਼ੀ ਸਹਿਤ ਸੁਣਿਆ ਅਤੇ ਵੇਖਿਆ। ਇਸ ਨਮੋਸ਼ੀ ਦਾ ਬੋਝ ਅੱਜ ਤੱਕ ਵੀ ਸਮੁੱਚੀ ਮਾਨਵਤਾ ਦੇ ਮਨਾਂ 'ਤੇ ਵੇਖਿਆ ਜਾ ਸਕਦਾ ਹੈ। ਇਸ ਮੁਕੱਦਮੇ ਵਿਚ ਦੋਸ਼ ਇਹ ਲਾਇਆ ਗਿਆ ਸੀ ਕਿ ਇਹ ਮਾਸੂਮ ਜਿੰਦਾਂ ਦਸਮੇਸ਼ ਪਿਤਾ ਜੀ ਦੀ ਅੰਸ਼ ਸਨ ਤੇ ਮਾਤਾ ਗੁਜਰੀ ਜੀ ਗੁਰੂ ਗੋਬਿੰਦ ਸਿੰਘ ਜੀ ਦੇ ਮਾਤਾ ਜੀ ਸਨ। ਫਤਵਾ ਇਹ ਦਿੱਤਾ ਗਿਆ ਕਿ ਸਾਹਿਬਜ਼ਾਦਿਆਂ ਨੂੰ ਜਿਉਂਦੇ ਜੀਅ ਕੰਧਾਂ ਵਿੱਚ ਚਿਣਵਾ ਦਿੱਤਾ ਜਾਵੇ। ਇਸ ਫਤਵੇ ਨੂੰ ਛੋਟੇ ਸਾਹਿਬਜ਼ਾਦਿਆਂ ਨੇ ਅੰਤਲੇ ਸਵਾਸਾਂ ਤੱਕ ਖਿੜੇ ਮੱਥੇ ਪ੍ਰਵਾਨ ਚੜ੍ਹਾਇਆ। ਛੋਟੀਆਂ ਜਿੰਦਾਂ ਨੇ ਵੱਡੇ ਸਾਕੇ ਦੇ ਰੂਪ ਵਿੱਚ ਦੁਨੀਆਂ ਨੂੰ ਪ੍ਰਤੱਖ ਦਿਖਾ ਦਿੱਤਾ ਕਿ ਜ਼ੁਲਮ ਤੇ ਜਬਰ ਦੇ ਖਿਲਾਫ ਲੜਾਈ ਵਿਚ ਸਿਦਕ ਤੇ ਸਬਰ ਦੀ ਜਿੱਤ ਸਦੀਵੀ ਹੁੰਦੀ ਹੈ। ਉਸ ਤੋਂ ਬਾਅਦ ਇਕੱਲੀ ਮਾਤਾ ਗੁਜਰੀ ਲਈ ਇਸ ਧਰਤੀ ਤੇ ਬਚਿਆ ਵੀ ਕੀ ਸੀ? ਉਨ੍ਹਾਂ ਨੇ ਵੀ ਆਪਣੇ ਪ੍ਰਾਣ ਪੰਖੇਰੂ ਬ੍ਰਹਿਮੰਡ ਵਿਚ ਅਭੇਦ ਕਰਕੇ ਇਸ ਫਾਨੀ ਸੰਸਾਰ ਨੂੰ ਅਲਵਿਦਾ ਆਖੀ। ਇਸ ਕੁਲਹਿਣੀ ਘੜੀ ਬਾਰੇ ਕਿਹਾ ਜਾਂਦਾ ਹੈ ਕਿ "ਲਮਹੋਂ ਨੇ ਖ਼ਤਾ ਕੀ ਥੀ, ਸਦੀਓਂ ਨੇ ਸਜ਼ਾ ਪਾਈ।" ਦੋ ਜਾਂ ਤਿੰਨ ਦਿਨ ਦੇ ਇਸ ਮੁਕੱਦਮੇ ਦੌਰਾਨ ਦੁੱਧ ਦੀ ਸੇਵਾ ਅਤੇ ਸਰਦੀਆਂ ਦੀਆਂ ਕਕਰੀਲੀਆਂ ਰਾਤਾਂ ਵਿੱਚ ਥੋੜ੍ਹਾ ਬਹੁਤ ਤਨ ਢਕਣ ਲਈ ਠੰਢੇ ਬੁਰਜ ਵਿੱਚ ਕੁਝ ਕੱਪੜੇ ਤੇ ਦੁੱਧ ਦੀ ਸੇਵਾ ਮੋਤੀ ਮਹਿਰੇ ਨੇ ਕੀਤੀ ਸੀ। ਜਿਸ ਨੂੰ ਸਪਸ਼ਟ ਪਤਾ ਸੀ ਕਿ ਇਸ ਸੇਵਾ ਦੀ ਬਹੁਤ ਵੱਡੀ ਸਜ਼ਾ ਭੁਗਤਣੀ ਪਵੇਗੀ। ਪਰ ਉਸ ਸੇਵਾ ਦੇ ਪੁੰਜ ਤੇ ਉਸ ਦੇ ਪਰਿਵਾਰ ਨੇ ਕੋਹਲੂ ਵਿੱਚ ਪੀੜੇ ਜਾਣ ਦੀ ਸਜ਼ਾ ਝੱਲ ਕੇ ਰਹਿੰਦੀ ਦੁਨੀਆਂ ਤੱਕ ਆਪਣੀ

ਨੇਕ ਸੇਵਾ ਤੇ ਕੁਰਬਾਨੀ ਦੀ ਮਿਸਾਲ ਕਾਇਮ ਕੀਤੀ। ਅਦਾਲਤ ਵਿੱਚ ਰੱਬ ਦੀ ਇੱਕ ਹੋਰ ਨੇਕ ਰੂਹ ਨਵਾਬ ਮਲੇਰਕੋਟਲਾ ਸ਼ੇਰ ਮੁਹੰਮਦ ਖਾਂ ਨੇ ਹਾਅ ਦਾ ਨਾਅਰਾ ਮਾਰ ਕੇ ਸਿੱਖ ਕੌਮ ਨਾਲ ਹੀ ਨਹੀਂ; ਸਗੋਂ ਕੁੱਲ ਪੰਜਾਬੀਆਂ ਨਾਲ ਹੁਣ ਤੱਕ ਦੀ ਨਿਭ ਰਹੀ ਸਾਂਝ ਨੂੰ ਪੱਕਿਆਂ ਕੀਤਾ। ਇਸ ਤੋਂ ਬਾਅਦ ਇੱਕ ਨਾਮ ਆਉਂਦਾ ਹੈ; ਅਕ੍ਰਿਤਘਣ ਦੀਵਾਨ ਸੁੱਚਾ ਨੰਦ ਦਾ ਜਿਸ ਨੇ ਆਪਣੀ ਅਤਿਅੰਤ ਮਾੜੀ ਕਰਤੂਤ ਵਿਖਾਈ ਤੇ ਸੂਬਾ ਸਰਹੰਦ ਵਜ਼ੀਰ ਖਾਂ ਨੂੰ ਰਾਏ ਦਿੱਤੀ ਸੀ ਕਿ ਇਹ ਬੱਚੇ ਵੱਡੇ ਹੋ ਕੇ ਦਸਮੇਸ਼ ਪਾਤਿਸ਼ਾਹ ਦੇ ਰਸਤੇ ਤੇ ਹੀ ਚੱਲਣਗੇ। ਇਸ ਲਈ ਇਹ ਹੀ ਠੀਕ ਹੋਵੇਗਾ ਕਿ ਇਹਨਾਂ ਨੂੰ ਹੁਣ ਹੀ ਖ਼ਤਮ ਕਰ ਦਿੱਤਾ ਜਾਵੇ। ਪਰ ਇਸ ਦੇ ਉਲਟ ਉਦੋਂ ਹੀ ਰੱਬ ਦੇ ਇੱਕ ਨੇਕ ਬੰਦੇ ਨੇ ਇਹ ਵੀ ਨੇਕ ਕਰਮ ਕਮਾਇਆ ਕਿ ਦਾਦੀ ਮਾਤਾ ਗੁਜਰੀ ਅਤੇ ਦੋਨੋਂ ਛੋਟੇ ਸਾਹਿਬਜ਼ਾਦਿਆਂ ਦੀਆਂ ਦੇਹਾਂ ਦਾ ਸਸਕਾਰ ਕਰਨ ਲਈ; ਲੋੜੀਂਦੀ ਜ਼ਮੀਨ ਮੌਕੇ ਦੇਹਾਕਮਾਂ ਤੋਂ ਸੋਨੇ ਦੀ ਮੋਹਰ ਨਾਲ ਮੋਹਰ ਰੱਖ ਕੇ ਖਰੀਦੀ। ਇਸ ਸੱਜਣ ਪੁਰਖ ਟੋਡਰ ਮੱਲ ਦਾ ਨਾਮ ਪੰਜਾਬ ਹੀ ਨਹੀਂ; ਦੁਨੀਆਂ ਦੇ ਇਤਿਹਾਸ ਵਿੱਚ ਵੀ ਕ੍ਰਿਤੱਗਤਾ ਦੀ ਮੂਰਤ ਦੇ ਤੌਰ ਤੇ ਹਮੇਸ਼ਾਂ-ਹਮੇਸ਼ਾਂ ਲਈ ਚਮਕਦਾ ਰਹੇਗਾ।

ਅੱਲਾ ਯਾਰ ਖਾਂ ਜੋਗੀ ਆਪਣੀ ਕਵਿਤਾ ਸ਼ਹੀਦਾਨੇ-ਵਫ਼ਾ (1913) ਸਾਕਾ ਸਰਹੰਦ ਵਿੱਚ ਛੋਟੇ ਸਾਹਿਬਜ਼ਾਦਿਆਂ ਦੀ ਬੇਮਿਸਾਲ ਕੁਰਬਾਨੀ ਦੇ ਕਰੁਣਾਮਈ ਪਲਾਂ ਨੂੰ ਇਉਂ ਬਿਆਨ ਕਰਦਾ ਹੈ :

"ਜਾਨੇ ਸੇ ਪਹਿਲੇ ਆਓ ਗਲੇ ਸੇ ਲਗਾ ਤੋ ਲੂੰ/ ਕੇਸੋਂ ਕੋ ਕੰਘੀ ਕਰੂੰ ਜ਼ਰਾ ਮੂੰਹ ਧੁਲਾ ਤੋ ਲੂੰ/ ਪਿਆਰੇ ਸਰੋਂ ਪੈ ਨੰਨ੍ਹੀ ਸੀ ਕਲਗੀ ਸਜਾ ਤੋ ਲੂੰ/ ਮਰਨੇ ਸੇ ਪਹਿਲੇ ਤੁਮਕੋ ਦੁਲਹਾ ਬਨਾ ਤੋ ਲੂੰ/ ਰੋ ਰੋ ਕੇ ਮਾਤਾ ਗੁਜਰੀ ਨੇ ਆਰਾਸਤਾ ਕੀਆ/ ਤੀਰੋ ਕਮਾਂ ਸੇ ਤੇਗ ਸੇ ਪੈਰਾਸਤਾ ਕੀਆ/ ----------/--------/ ਅਗਰ ਕੋਈ ਦੁਨੀਆਂ ਭਰ ਮੇਂ ਸਿਜਦਾ ਕਰਨੇ/ ਲਾਇਕ ਜਗ੍ਹਾਂ ਹੈ ਤੋ ਯੇਹ ਸਰਹੰਦ ਹੈ।"

ਦਸਮੇਸ਼ ਪਿਤਾ ਦੇ ਲਖਤੇ ਜਿਗਰ ਛੋਟੇ ਸਾਹਿਬਜ਼ਾਦਿਆਂ ਦੀ ਇਹ ਕੁਰਬਾਨੀ ਦਸਮੇਸ਼ ਪਿਤਾ ਦੀ ਖਾਲਸੇ ਦੇ ਰੂਪ ਵਿਚ ਅਲੌਕਿਕ ਸਿਰਜਣਾ ਸਦਕਾ ਕੌਮ ਵਿਚ ਆਏ ਰੂਹਾਨੀ ਇਨਕਲਾਬ ਦਾ ਮੁਜੱਸਮ ਬਣੀ। ਉਨ੍ਹਾਂ ਦੇ ਆਪਣੇ ਪਿਤਾ ਅਤੇ ਦਾਦਾ ਜੀ ਦੇ ਨੇਕ ਮਿਸ਼ਨ ਸਬੰਧੀ ਆਪਣੀ ਦਾਦੀ ਮਾਂ ਵਲੋਂ ਦਰਿੜ ਕਰਵਾਏ ਬਚਨ ਕਿ "ਹਮਰੇ ਬੰਸ ਰੀਤਿ ਇਹ ਆਈ ਸੀਸ ਦੇਤਿ ਪਰ ਧਰਮ ਨਾ ਜਾਈ" ਨੂੰ ਕੇਸੀਂ-ਸਵਾਸੀਂ ਨਿਭਾਉਣ ਅਤੇ ਪੋਤਿਆਂ ਵਲੋਂ ਦਾਦੀ ਮਾਂ ਨਾਲ ਕੀਤੇ ਕੌਲ-ਕਰਾਰ ਨੂੰ ਸ਼ਹੀਦੀ-ਗਾਨੇ ਬੰਨ ਕੇ ਪੁਗਾਉਣ ਦੀ ਜਿਉਂਦੀ ਜਾਗਦੀ ਤੇ ਮੂੰਹ ਬੋਲਦੀ ਤਸਵੀਰ ਬਣੀ।

ਇਸ ਬੇ-ਮਿਸਾਲ ਦਾਸਤਾਨ ਦਾ ਇੱਕ ਲਾਸਾਨੀ ਇਤਿਹਾਸਕ ਬਾਬ ਮਾਛੀਵਾੜੇ ਦੇ ਇਤਿਹਾਸ ਨੇ ਵੇਖਿਆ ਅਤੇ ਆਉਣ ਵਾਲੀਆਂ ਪੀੜ੍ਹੀਆਂ ਲਈ ਆਪਣੀ ਬੁੱਕਲ ਵਿਚ ਸੰਭਾਲ ਕੇ ਰੱਖਿਆ। ਜਿਸ ਦਾ ਕਿ ਜ਼ਿਕਰ ਅਤੇ ਅਹਿਸਾਸ ਅਰਸ਼ ਤੋਂ ਫਰਸ਼ ਤੱਕ

ਇਲਾਹੀ ਅਤੇ ਦੁਨਿਆਵੀ ਰੂਹਾਂ ਨੂੰ ਤਾਂ ਕੀ ਪਾਪੀ ਰੂਹਾਂ ਨੂੰ ਵੀ ਝੰਜੋੜ ਕੇ ਰੱਖ ਦਿੰਦਾ ਹੈ। ਚਮਕੌਰ ਸਾਹਿਬ ਦੀ ਜੰਗ ਹੋਈ ਜਾਂ ਸਾਕਾ ਸਰਹਿੰਦ ਹੋਇਆ। ਦਸਵੇਂ ਪਾਤਿਸ਼ਾਹ ਦੇ ਸਾਹਿਬਜ਼ਾਦਿਆਂ ਨੇ ਅਤੇ ਲਾਲਾਂ ਵਰਗੇ ਸਿੰਘਾਂ ਨੇ ਗੁਰੂ ਪਿਤਾ ਦੇ ਖਾਲਸਾ ਪੰਥ ਦੀ ਸਿਰਜਣਾ ਦੇ ਅਲੌਕਿਕ ਹੋਮ-ਯੱਗ ਵਿੱਚ ਆਪਣੀਆਂ ਜ਼ਿੰਦਗੀਆਂ ਦੀ ਆਹੂਤੀ ਪਾ ਕੇ, ਆਪਣੇ ਗੁਰੂ-ਪਿਤਾ ਨੂੰ ਉਨ੍ਹਾਂ ਦੇ 38ਵੇਂ ਜਨਮ ਦਿਨ ਦਾ ਨਾਯਾਬ ਤੋਹਫਾ ਦਿੱਤਾ। ਬਲਿਹਾਰੇ ਜਾਈਏ; ਦਸਵੇਂ ਪਾਤਿਸ਼ਾਹ ਦੇ ਜਿਨ੍ਹਾਂ ਨੇ ਮਾਛੀਵਾੜੇ ਦੇ ਬੀਆਬਾਨ ਜੰਗਲ ਨੂੰ ਗਵਾਹ ਕਰਕੇ "ਮਿੱਤਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ" ਦੀ ਸੱਦ ਇਲਾਹੀ ਰੰਗ-ਰਾਗ ਵਿੱਚ ਕਹਿ ਕੇ; ਆਪਣੇ ਅਕਾਲ-ਪੁਰਖ ਪਿਤਾ ਦਾ ਸ਼ੁਕਰਾਨਾ ਕੀਤਾ ਕਿ ਹੇ ! ਅਕਾਲ ਪੁਰਖ ਵਾਹਿਗੁਰੂ, ਤੇਰੀ ਅਮਾਨਤ ਚਾਰ ਸਾਹਿਬਜ਼ਾਦੇ, ਸਾਰਾ ਪਰਿਵਾਰ ਅਤੇ "ਖਾਲਸਾ ਪ੍ਰਗਟਿਓ ਪ੍ਰਮਾਤਮ ਕੀ ਮੌਜ" ਦੇ ਅਨੁਸਾਰ ਪ੍ਰਗਟੇ ਹੀਰਿਆਂ ਵਰਗੇ ਖਾਲਸਾ ਪੰਥ ਦੇ ਸਿੰਘ ਤੇਰੀ ਅਮਾਨਤ ਸਮਝ ਕੇ ਤੇਰੀ ਦਰਗਾਹ ਵਿਚ ਭੇਜ ਚੁੱਕਾਂ ਹਾਂ। ਸਰਬੰਸਦਾਨੀ ਵਲੋਂ ਅਕਾਲ ਪੁਰਖ ਨੂੰ ਕੀਤੀ ਜੋਦੜੀ ਨੂੰ ਆਫ਼ਰੀਨ ਕਹੀਏ। ਇਸ ਤਰ੍ਹਾਂ ਮਨਾਇਆ ਪਰਮ-ਪੁਰਖ ਨੇ ਆਪਣਾ ਜਨਮ ਦਿਹਾੜਾ ਅਤੇ ਇੰਜ ਉਸ ਦਰਵੇਸ਼ ਪਾਤਿਸ਼ਾਹ ਨੇ ਵਾਹਿਗੁਰੂ ਦਾ ਸ਼ੁਕਰਾਨਾ ਕੀਤਾ। ਅਜਿਹੇ ਜਨਮ ਦਿਹਾੜੇ ਅਤੇ ਸ਼ੁਕਰਾਨੇ ਦੀ ਮਿਸਾਲ ਨਾ ਅੱਜ ਤੱਕ ਕਿਸੇ ਨੇ ਸੁਣੀ ਹੈ ਅਤੇ ਨਾ ਹੀ ਦੇਖੀ ਹੈ। ਸ਼ਾਹਿ-ਸ਼ਹਿਨਸ਼ਾਹ ਵੱਲੋਂ ਆਪਣੇ ਇਸ ਜਨਮ-ਦਿਹਾੜੇ 'ਤੇ ਕੌਮ ਨੂੰ ਦਿੱਤੇ ਸਵੈਮਾਣ ਤੇ ਆਸਥਾ ਦੇ ਵਰਦਾਨ ਲਈ, ਮਾਨਵਤਾ ਸਦੀਆਂ ਨਹੀਂ ਸਗੋਂ ਯੁਗੋ-ਯੁਗ ਇਸ ਨਾਯਾਬ ਦਾਤ ਲਈ ਰਿਣੀ ਰਹੇਗੀ।

ਫਤਹਿਗੜ੍ਹ ਸਾਹਿਬ ਦੀ ਧਰਤੀ ਨੇ ਛੋਟੀਆਂ ਜਿੰਦਾਂ ਦੇ ਵੱਡੇ ਸਾਕੇ ਨੂੰ ਲਰਜ਼ਦੀ ਦੀ ਰੂਹ ਤੇ ਨਮ ਅੱਖਾਂ ਨਾਲ ਵੇਖਿਆ। ਚਮਕੌਰ ਸਾਹਿਬ ਦੀ ਧਰਤੀ ਨੇ 37 ਸਿੰਘਾਂ ਅਤੇ ਦੋ ਸਾਹਿਬਜ਼ਾਦਿਆਂ ਦੀ ਲਾਸਾਨੀ ਕੁਰਬਾਨੀ ਨੂੰ ਮਹਾਂਭਾਰਤ ਦੇ ਮਹਾਨ ਸੂਰਬੀਰ ਸ਼ਹੀਦ ਵੀਰ ਅਭਿਮਨਯੂੰ ਦੀ ਸਾਕਾਰ ਬਹਾਦਰੀ ਦੇ ਰੂਪ ਵਿਚ ਥਰਥਰਾਉਂਦੀ ਰੂਹ ਤੇ ਕੰਬਦੇ ਬਦਨ ਤੱਕਿਆ। ਉਸ ਤੋਂ ਬਾਦ ਮਾਛੀਵਾੜੇ ਦੀ ਧਰਤੀ ਨੇ ਫਿਰ ਇੰਨੇ ਵੱਡੇ ਵਰਤਾਰਿਆਂ ਤੋਂ ਬਾਦ ਵੀ ਧਰਮ ਦੀ ਰਾਹ ਤੇ ਦ੍ਰਿੜ ਤੇ ਪਰਪੱਕ ਸਰਬੰਸਦਾਨੀ ਵਲੋਂ ਆਪਣਾ ਸਭ ਕੁਝ ਸਰਬੰਸ ਦਾਨ ਵਜੋਂ ਦੇਸ਼ ਤੇ ਧਰਮ ਦੀ ਰਾਖੀ ਲਈ ਨਿਛਾਵਰ ਕਰਨ ਅਤੇ ਇੱਕ ਹੰਝੂ ਤਕ ਵੀ ਕੇਰਨ ਤੋਂ ਬਿਨਾਂ ਬੇਜੋੜ ਇਲਾਹੀ ਨਾਦ ਨੂੰ ਸੁਣਿਆ ਤੇ ਵੇਖਿਆ। ਮੁਕਦੀ ਗੱਲ ਅਨੰਦਪੁਰ ਸਾਹਿਬ ਤੋਂ ਦਮਦਮਾ ਸਾਹਿਬ ਤੱਕ ਦਾ 'ਗੋਬਿੰਦ ਮਾਰਗ' ਦਰਵੇਸ਼ ਪਾਤਿਸ਼ਾਹ ਵਲੋਂ ਸਾਡੇ ਲਈ ਸਹਾਰੇ ਅਕਹਿ ਤੇ ਅਸਹਿ ਕਸ਼ਟਾਂ ਦੀ ਅੱਜ ਵੀ ਚਸ਼ਮਦੀਦ ਗੁਆਹੀ ਦੇ ਰਿਹਾ ਹੈ। ਇਹ ਅਲੌਕਿਕ ਮੰਜ਼ਰ ਜੋ ਅੱਜ ਵੀ ਪੀੜ੍ਹੀ-ਦਰ-ਪੀੜ੍ਹੀ, ਹਰਫ਼-ਬ-ਹਰਫ਼ ਦੁਨੀਆਂ ਦੇ ਇਤਿਹਾਸ ਵਿਚ ਬੇ-ਮਿਸਾਲ ਸ਼ਹਾਦਤਾਂ ਅਤੇ ਅਕਾਲ ਪੁਰਖ ਦੇ ਅਨੋਖੇ ਸ਼ੁਕਰਾਨੇ ਵਜੋਂ ਕਾਇਮ-ਦਾਇਮ ਹੈ। ਇਨ੍ਹਾਂ ਕੌਮੀ ਸ਼ਹੀਦਾਂ ਤੇ ਉਨ੍ਹਾਂ ਦੀਆਂ ਬੇ-ਮਿਸਾਲ ਸ਼ਹਾਦਤਾਂ ਪ੍ਰਥਾਇ ਕੌਮ ਹੀ ਨਹੀਂ ਸਗੋਂ ਸਮੁੱਚੀ ਮਾਨਵਤਾ ਗੁਰੂਆਂ ਦੀ ਮਹਾਨ ਬਾਣੀ ਦੇ ਅਨੁਸਾਰ ਇਹ ਹੀ ਕਹਿਣਾ ਬਣਦਾ ਹੈ :-

"ਹੰਉ ਕੁਰਬਾਨੈ ਜਾਉ ਮਿਹਰਵਾਨਾ/ ਹੰਉ ਕੁਰਬਾਨੈ ਜਾਉ॥"

ਸਾਨੂੰ ਸੇਵਾ ਦੇ ਪੁੰਜਾਂ ਤੇ ਸ਼ਹੀਦਾਂ ਦੇ ਨਾਮ ਭੁਲਦੇ ਜਾ ਰਹੇ ਹਨ। ਗੁਰੂ ਦਸਵੇਂ ਪਾਤਿਸ਼ਾਹ ਦੇ ਲਖਤੇ-ਜਿਗਰ ਚਾਰ ਸਾਹਿਬਜ਼ਾਦਿਆਂ ਪੰਜ ਪਿਆਰਿਆਂ ਅਤੇ ਹਜ਼ਾਰਾਂ ਸ਼ਹੀਦਾਂ-ਮੁਰੀਦਾਂ ਦੀਆਂ ਕੁਰਬਾਨੀਆਂ ਤੇ ਸੇਵਾ-ਘਾਲਣਾਵਾਂ ਬਿਨ੍ਹਾਂ ਸ਼ਕ ਸਾਡੀ ਯਾਦਦਾਸ਼ਤ ਦੇ ਧੁੰਦਲਕੇ ਦਾ ਸ਼ਿਕਾਰ ਹੋ ਰਹੀਆਂ ਹਨ। ਵੱਡੇ ਸਾਹਿਬਜ਼ਾਦਿਆਂ ਤੇ ਸਿੰਘਾਂ ਦੇ ਚਮਕੌਰ ਦੀ ਗੜ੍ਹੀ ਦੇ ਸਾਕੇ; ਛੋਟੀਆਂ ਜਿੰਦਾਂ ਦੇ ਵੱਡੇ ਸਾਕੇ; ਮਾਤਾ ਗੁਜਰੀ ਤੇ ਪਾਤਿਸ਼ਾਹ ਦੇ ਮਹਿਲਾਂ ਮਾਤਾ ਜੀਤੋ ਜੀ, ਮਾਤਾ ਸੁੰਦਰੀ ਜੀ ਤੇ ਖਾਲਸੇ ਦੀ ਮਾਤਾ ਸਾਹਿਬ ਕੌਰ ਦੀਆਂ ਕੁਰਬਾਨੀਆਂ ਤੇ ਕੌਮੀ ਸੇਵਾ ਤੋਂ ਇਲਾਵਾ ਸਰਬਤ ਗੁਰੂ-ਪਰਿਵਾਰਾਂ ਦੀ ਸੇਵਾ ਤੇ ਸ਼੍ਰੋਮਣੀ ਸ਼ਹੀਦੀ ਸਾਕੇ ਸਾਡੀ ਕਮਜ਼ੋਰ ਮਾਨਸਿਕਤਾ ਤੇ ਅਕ੍ਰਿਤਘਣਤਾ ਦੀ ਬਲੀ ਚੜ੍ਹ ਰਹੇ ਹਨ। ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਅਤੇ ਗੁਰੂ ਤੇਗ ਬਹਾਦਰ ਸਾਹਿਬ ਦੇ ਬਲੀਦਾਨਾਂ ਅਤੇ ਉਨ੍ਹਾਂ ਦੇ ਪਰਿਵਾਰਾਂ ਦੀ ਅਕਹਿ ਪੀੜਾਂ ਨੂੰ ਅਸੀਂ ਆਪਣੇ ਮਨਾਂ ਵਿਚ ਵਸਾਉਣਾ ਹੈ ਕਿ ਕਿਵੇਂ ਮਾਤਾ ਗੰਗਾ ਜੀ ਤੇ ਛੇਵੇਂ ਗੁਰੂ ਹਰਗੋਬਿੰਦ ਜੀ ਨੇ ਅਜਰ ਜਰੇ ਅਤੇ ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਹੀਦੀ ਤੋਂ ਬਾਦ ਮਾਤਾ ਗੁਜਰੀ ਜੀ ਤੇ ਉਨ੍ਹਾਂ ਦੇ ਪੁੱਤਰ ਗੋਬਿੰਦ ਤੇ ਕੀ ਬੀਤੀ? ਗੁਰੂ ਤੇਗ ਬਹਾਦਰ ਸਾਹਿਬ ਦੇ ਸੰਗੀ ਸਾਥੀਆਂ ਭਾਈ ਦਿਆਲਾ ਜੀ, ਭਾਈ ਮਤੀ ਦਾਸ ਅਤੇ ਭਾਈ ਸਤੀ ਦਾਸ ਦੀ ਕੁਰਬਾਨੀ ਅਤੇ ਲਖੀ ਸ਼ਾਹ ਵਣਜਾਰੇ ਅਤੇ ਉਸ ਦੇ ਪੁੱਤਰ ਨਿਗਾਹੀਆ ਦਾ ਆਪਣੇ ਘਰ ਨੂੰ ਅੱਗ ਲਾ ਕੇ 9ਵੇਂ ਪਾਤਿਸ਼ਾਹ ਦੀ ਪਵਿੱਤਰ ਦੇਹ ਦਾ ਸਸਕਾਰ ਕਰਨ ਜਿਹਾ ਤਿਆਗ ਅਤੇ ਭਾਈ ਜੈਤਾ ਜੀ, ਭਾਈ ਨਾਨੂੰ ਸਿੰਘ ਜੀ ਅਤੇ ਭਾਈ ਉਦੈ ਸਿੰਘ ਜੀ ਵਲੋਂ ਪਾਤਿਸ਼ਾਹ ਦੇ ਸੀਸ ਨੂੰ ਅਨੰਦਪੁਰ ਸਾਹਿਬ ਲਿਆਉਣ ਦੀ ਸੇਵਾ ਨੂੰ ਅਸੀਂ ਨੱਤ-ਮਸਤੱਕ ਸਤਿਕਾਰ ਪੇਸ਼ ਕਰੀਏ। ਪੰਜ ਪਿਆਰਿਆਂ, ਚਮਕੌਰ ਸਾਹਿਬ ਦੀ ਗੜ੍ਹੀ ਦੇ 37 ਸ਼ਹੀਦਾਂ; ਮੁਕਤਸਰ ਸਾਹਿਬ ਦੇ ਚਾਲੀ ਮੁਕਤਿਆਂ, ਭਾਈ ਮਹਾਂ ਸਿੰਘ ਤੇ ਮਾਈ ਭਾਗੋ ਦੀਆਂ ਬੇਮਿਸਾਲ ਸੂਰਬੀਰਤਾ ਤੇ ਕੁਰਬਾਨੀਆਂ ਅੱਗੇ ਸਤਿਕਾਰ ਸਹਿਤ ਸਿਰ ਝੁਕਾਈਏ ਅਤੇ ਹਜ਼ੂਰ ਦੇ ਆਪਣੇ ਅੰਗੀ-ਸੰਗੀ ਭਾਈ ਚਤਰ ਸਿੰਘ ਬਰਾੜ ਜੋ ਸੂਹੀਆ ਸੀ, ਭਾਈ ਸੰਗਤੀਆ ਸਿੰਘ ਜਿਨ੍ਹਾਂ ਦੀ ਬਹਾਦਰੀ ਦਾ ਜ਼ਿਕਰ ਗੁਰੂ ਸਾਹਿਬ ਨੇ ਖੁਦ ਬਚਿਤਰ ਨਾਟਕ ਦੇ ਗਿਆਰਵੇਂ ਅਧਿਆਏ ਵਿਚ ਕੀਤਾ ਹੈ ਅਤੇ ਭਾਈ ਦਰਸੋ ਤੇ ਨੀਲੇ ਘੋੜੇ ਦਲ ਸ਼ਿੰਗਾਰ ਦੇ ਸਾਈਸ ਬਾਬਾ ਧੰਨਾ ਸਿੰਘ ਅਤੇ ਦੇਸ਼ ਤੇ ਧਰਮ ਦੀ ਖਾਤਰ ਕੁਰਬਾਨ ਹੋਏ ਅਨੇਕਾਂ ਨਿਸ਼ਕਾਮ ਬਲੀਦਾਨੀਆਂ ਅਤੇ ਅਨੰਦਪੁਰ ਸਾਹਿਬ ਤੇ ਭੰਗਾਣੀ ਦੀਆਂ ਲੜਾਈਆਂ ਯੋਧਿਆਂ ਦੀ ਕੁਰਬਾਨੀ ਤੇ ਸੇਵਾ ਨੂੰ ਅਸੀਂ ਕਿਵੇਂ ਭੁਲਾ ਸਕਦੇ ਹਾਂ। ਆਪਣੀ ਪਿਆਰੀ ਅਨੰਦਪੁਰੀ ਨੂੰ ਛੱਡਣ ਤੋਂ ਬਾਅਦ ਸੂਰਮਗਤੀ ਨੂੰ ਪ੍ਰਾਪਤ ਹੋਏ ਸੂਰਬੀਰਾਂ ਭਾਈ ਉਦੈ ਸਿੰਘ, ਭਾਈ ਆਲਮ ਸਿੰਘ, ਸੰਗਤ ਸਿੰਘ ਬੰਗਸੀ, ਭਾਈ ਬਚਿਤਰ ਸਿੰਘ ਤੇ ਉਨ੍ਹਾਂ ਦੇ ਗੋਦ ਲਏ ਪੁੱਤਰ ਜ਼ੋਰਾਵਰ ਸਿੰਘ ਦੀ ਸ਼ਾਹੀ ਟਿੱਬੀ ਦੀ ਲੜਾਈ ਦੇ ਕਾਰਨਾਮਿਆਂ ਤੇ ਕੁਰਬਾਨੀ ਨੂੰ ਯਾਦ ਕਰੀਏ। ਭਾਈ ਰਾਮ ਸਿੰਘ ਚੌਰਬਰਦਾਰ ਜੋ ਕਿ ਨਿਰਮੋਹਗੜ ਦੀ ਲੜ੍ਹਾਈ ਸੰਨ 1700 ਵਿਚ ਗੁਰੂ

ਸਾਹਿਬ ਦੇ ਸਾਹਮਣੇ ਹੋ ਕੇ ਤੋਪ ਦਾ ਨਿਸ਼ਾਨਾ ਬਣਿਆ। ਸੋ ਨਿਰਮੋਹਗੜ੍ਹ ਅਤੇ ਉਸ ਤੋਂ ਪਹਿਲਾਂ ਹੋਈਆਂ ਨਦੌਣ ਤੇ ਕੱਟਾ ਸੰਭੌਰ ਤੇ ਕਲਮੋਟ ਦੀਆਂ ਝੜਪਾਂ ਤੇ ਅਨੰਦਪੁਰ ਦੀਆਂ ਸ਼ੁਰੂਆਤੀ ਪਹਿਲੀਆਂ ਲੜਾਈਆਂ ਦੇ ਸ਼ਹੀਦਾਂ ਨੂੰ ਸਿਰ-ਮੱਸਤਕ ਝੁਕਾਈਏ। ਇਨ੍ਹਾਂ ਬੇਜੋੜ ਯੋਧਿਆਂ ਦੀ ਬਹਾਦਰੀ ਨੂੰ ਪ੍ਰਣਾਮ ਕਰੀਏ। ਭਾਈ ਜੈਤਾ ਜੀ ਵਰਗੇ ਸੈਂਕੜੇ ਸਿੰਘਾਂ ਦੀਆਂ ਸਰਸਾ ਨਦੀ ਨੂੰ ਪਾਰ ਕਰਨ ਵੇਲੇ ਲੜਾਈ ਵਿਚ ਦਿੱਤੀਆਂ ਸ਼ਹਾਦਤਾਂ ਨੂੰ ਨਮਸਕਾਰ ਕਰੀਏ। ਚਮਕੌਰ ਸਾਹਿਬ ਦੀ ਲੜਾਈ ਵਿਚ ਪੰਜ ਪਿਆਰਿਆਂ ਵਿਚੋਂ ਤਿੰਨ ਸ਼ਹੀਦ ਹੋਏ; ਪਿਆਰੇ ਭਾਈ ਸਾਹਿਬ ਸਿੰਘ, ਭਾਈ ਹਿੰਮਤ ਸਿੰਘ ਤੇ ਭਾਈ ਮੋਹਕਮ ਸਿੰਘ ਦੇ ਬਲਿਹਾਰੇ ਜਾਈਏ। ਇਸ ਤੋਂ ਇਲਾਵਾ ਭਾਈ ਸੰਗਤ ਸਿੰਘ ਵਾਸੀ ਕੱਟਾ ਸੰਭੌਰ, ਤਹਿਸੀਲ ਨੂਰਪੁਰ ਬੇਦੀ ਜਿਨ੍ਹਾਂ ਨੂੰ ਚਮਕੌਰ ਦੀ ਗੜ੍ਹੀ ਵਿੱਚ ਗੁਰੂ ਸਾਹਿਬ ਨੇ ਖੁਦ ਆਪ ਆਪਣੀ ਕਲਗੀ ਸਜਾ ਕੇ ਨਿਵਾਜਿਆ। ਇਨ੍ਹਾਂ ਸਭ ਦੇ ਸੰਗੀ-ਸਾਥੀ ਸ਼ਹੀਦਾਂ-ਮੁਰੀਦਾਂ ਦੀ ਕੁਰਬਾਨੀ ਤੇ ਸੇਵਾ ਦੀਆਂ ਨਵੀਆਂ ਬੰਨ੍ਹੀਆਂ ਉਚੀਆਂ ਹੱਦਾਂ ਨੂੰ ਸਿਜਦਾ ਕਰੀਏ। ਇਨ੍ਹਾਂ ਸਭ ਦੇ ਨਾਲ ਨਾਲ ਹੋਰ ਅਨੇਕਾਂ ਯੋਧਿਆਂ ਦੀ ਬਹਾਦਰੀ ਤੇ ਕੁਰਬਾਨੀ ਦੇ ਬੇਜੋੜ ਪ੍ਰਸੰਗਾਂ ਨੂੰ ਸ਼ਹੀਦੀ-ਪਹਿਰੇ ਝੰਜੋੜ-ਝੰਜੋੜ ਕੇ ਸਾਨੂੰ ਯਾਦ ਕਰਾਉਣਗੇ ਕਿ ਬਲੀਦਾਨੀਆਂ ਦੇ ਵਾਰਿਸ ਕਹਾਉਣ ਵਾਲਿਓ! ਅਗਿਆਨ ਤੇ ਅਕ੍ਰਿਤਘਣਤਾ ਦੀ ਗੂੜ੍ਹੀ ਨੀਂਦ ਤੋਂ ਜਾਗੋ ਅਤੇ ਡਰ-ਡੁਕਰ ਛੱਡ ਕੇ ਆਪਣੇ ਆਪ ਤੇ ਫ਼ਖ਼ਰ ਕਰੋ ਕਿ ਤੁਸੀਂ ਮਹਾਨ ਕੌਮ ਦੇ ਫਰਜ਼ੰਦ ਹੋ।

ਸਾਨੂੰ ਸੇਵਾ ਤੇ ਕੁਰਬਾਨੀ ਦੇ ਉਹ ਪੁੰਜ ਖੁਦ-ਬ-ਖੁਦ ਯਾਦ ਆਉਂਦੇ ਹਨ; ਜੋ ਬੇਸ਼ਕ ਨਿਮਾਣੇ-ਨਿਤਾਣੇ ਸਨ। ਪਰ ਔਖੇ ਸਮੇਂ ਗੁਰੂ ਸੇਵਾ ਕਰਦੇ ਹੋਏ ਬੇ-ਕਸਾਂ-ਗਾ-ਯਾਰ ਗੋਬਿੰਦ ਸਿੰਘ ਸਾਹਿਬ ਨੂੰ ਪ੍ਰਵਾਨ ਹੋਏ। "ਮਾਨਸ ਕੀ ਜਾਤ ਸਬੈ ਏਕੈ ਪਹਚਾਨਬੋ" ਦੇ ਮੁੱਖ ਵਾਕ ਤੇ ਪੂਰੇ ਉਤਰਦੇ ਹੋਏ ਕੀ ਭਾਈ ਘਨਈਏ ਵਲੋਂ ਜੰਗ ਦੇ ਮੈਦਾਨ ਵਿੱਚ ਕੀਤੀ ਜ਼ਖਮੀਆਂ ਦੀ ਸੇਵਾ ਸੰਭਾਲ ਅਤੇ ਪਿੰਡ ਕੋਟਲਾ ਦੇ ਨਿਹੰਗ ਖਾਨ ਤੇ ਉਸ ਦੀ ਬੇਟੀ ਮੁਮਤਾਜ਼ ਦੀ ਸੇਵਾ ਨੂੰ ਅਸੀਂ ਯਾਦ ਨਹੀਂ ਕਰਾਂਗੇ? ਜਿਨ੍ਹਾਂ ਦੀ ਹਿਫਾਜ਼ਤ ਵਿੱਚ ਸਾਹਿਬਜ਼ਾਦਾ ਅਜੀਤ ਸਿੰਘ ਨੇ ਸਰਸਾ ਨਦੀ ਦੇ ਜੰਗ ਵਿੱਚ ਜ਼ਖਮੀ ਹੋਏ ਭਾਈ ਬਚਿੱਤਰ ਸਿੰਘ ਨਾਗਣੀ ਬਰਛੀ ਵਾਲੇ ਯੋਧੇ ਨੂੰ ਸੌਂਪਿਆ ਸੀ। ਅੱਗੇ ਬੀਬੀ ਮੁਮਤਾਜ਼ ਨੇ ਵੀ ਉਸ ਦੀ ਸੇਵਾ-ਸੰਭਾਲ ਪਤੀ ਰੂਪ ਮੰਨ ਕੇ ਕੀਤੀ। ਦੁਪਹਿਰ ਤੱਕ ਭਾਈ ਬਚਿੱਤਰ ਸਿੰਘ ਤਾਂ ਅਕਾਲ ਚਲਾਣਾ ਕਰ ਗਏ। ਪਰ ਬੀਬੀ ਮੁਮਤਾਜ਼ ਨੇ ਭਾਈ ਬਚਿੱਤਰ ਸਿੰਘ ਦੇ ਅਕਾਲ ਚਲਾਣੇ ਉਪਰੰਤ ਸਾਰੀ ਉਮਰ ਵਿਆਹ ਨਾ ਕਰਵਾਇਆ ਅਤੇ ਆਪਣਾ ਸਾਰਾ ਜੀਵਨ ਪਿੰਡ ਬੜੀ ਦੇ ਜੰਗਲਾਂ ਵਿੱਚ ਰੱਬ ਦੀ ਭਗਤੀ ਵਿੱਚ ਬਿਤਾ ਦਿੱਤਾ।

ਅਸੀਂ ਯਾਦ ਕਰੀਏ ਕਰੀਮਦੀਨ ਉਰਫ ਕਰਮੂ ਮਲਾਹ ਨੂੰ; ਜਿਸ ਨੇ ਮਾਤਾ ਗੁਜਰੀ ਤੇ ਛੋਟੇ ਸਾਹਿਬਜ਼ਾਦਿਆਂ ਨੂੰ ਦਰਿਆ ਪਾਰ ਕਰਵਾਉਣ ਉਪਰੰਤ ਮਾਈ ਲੱਛਮੀਂ ਦੇਵੀ ਦੇ ਘਰ ਵਿੱਚ ਰੱਖਿਆ। ਲੱਛਮੀ ਦੇਵੀ ਨੇ ਰਾਤ ਭਰ ਜਾਗ ਕੇ ਮਾਤਾ ਜੀ ਤੇ ਛੋਟੇ ਸਾਹਿਬਜ਼ਾਦਿਆਂ ਦੀ ਟਹਿਲ ਸੇਵਾ ਕੀਤੀ। ਕੀ ਅਸੀਂ ਮਾਤਾ ਸ਼ਰਨ ਕੌਰ ਰਾਏਪੁਰ-

ਚਮਕੌਰ ਸਾਹਿਬ ਵਾਸੀ ਨੂੰ ਭੁਲਾ ਦੇਵਾਂਗੇ? ਜਿਸ ਨੇ ਚਮਕੌਰ ਸਾਹਿਬ ਵਿਖੇ ਵੱਡੇ ਸਾਹਿਬਜ਼ਾਦਿਆਂ ਤੇ 37 ਸਿੰਘਾਂ ਦੇ ਅੰਗੀਠੇ ਨੂੰ ਸਜਾਉਣ ਦੀ ਸੇਵਾ ਨਿਭਾਈ। ਇਥੋਂ ਤੱਕ ਕੇ ਮਾਤਾ ਸ਼ਰਨ ਕੌਰ ਨੇ ਮੁਗਲ ਫੌਜਾਂ ਦੇ ਆਉਣ ਤੇ ਖੁਦ ਅੰਗੀਠੇ ਵਿੱਚ ਛਾਲ ਮਾਰ ਕੇ ਆਪਣੇ ਪ੍ਰਾਣਾਂ ਦੀ ਅਹੂਤੀ ਦੇ ਦਿੱਤੀ। ਮੁਗਲ ਸਿਪਾਹੀਆਂ ਨੇ ਅੰਗੀਠਾ ਬੁਝਾ ਦਿੱਤਾ। ਬਾਅਦ ਵਿੱਚ ਚਮਕੌਰ ਸਾਹਿਬ ਦੇ ਅੰਗੀਠੇ ਨੂੰ ਸਿੱਧੂ ਬਾਬੇ ਰਾਮੇ ਤੇ ਤਲੋਕੇ ਨੇ ਦੁਬਾਰਾ ਸਜਾਇਆ ਤੇ ਦੀਨ-ਦੁਨੀ ਪ੍ਰਵਾਨ ਹੋਏ। ਇਸ ਤਰ੍ਹਾਂ ਹੀ; ਕੀ ਅਸੀਂ ਯਾਦ ਨਹੀਂ ਕਰਾਂਗੇ ਮੁਕਤਸਰ ਦੀ ਜੰਗ ਦੇ ਸ਼ਹੀਦਾਂ ਤੇ ਚਾਲੀ ਮੁਕਤਿਆਂ ਨੂੰ ਜੋ ਭਾਈ ਮਹਾਂ ਸਿੰਘ ਦੇ ਨਾਲ ਸ਼ਹੀਦੀਆਂ ਨੂੰ ਪ੍ਰਾਪਤ ਹੋਏ ਤੇ ਗੁਰੂ ਸਾਹਿਬ ਨੂੰ ਦਿੱਤਾ ਬੇਦਾਵਾ ਪੜਵਾ ਕੇ ਟੁੱਟੀ-ਗੰਢੀ ਦਾ ਗੁਰੂ ਸਾਹਿਬ ਤੋਂ ਵਰਦਾਨ ਪ੍ਰਾਪਤ ਕੀਤਾ। ਭਾਈ ਮਹਾਂ ਸਿੰਘ ਨੇ ਅਤੇ ਉਨ੍ਹਾਂ ਦੇ 40 ਮੁਕਤਿਆਂ ਦੇ ਜੱਥੇ ਨੇ ਮਾਝੇ ਦੀ ਸਿੱਖੀ ਦੀ ਲਾਜ ਆਪਣੀਆਂ ਜਾਨਾਂ ਵਾਰ ਕੇ ਰੱਖੀ। ਮਾਈ ਭਾਗੋ ਨੂੰ ਜੋ ਮੁਕਤਸਰ ਦੀ ਜੰਗ ਲਈ ਮਝੈਲ ਯੋਧਿਆਂ ਨੂੰ ਪ੍ਰੇਰਕੇ ਵਾਪਸ ਲਿਆਈ ਤੇ ਖੁਦ ਲੜਾਈ ਵਿੱਚ ਜ਼ਖਮੀ ਹੋਣ ਦੇ ਬਾਵਜੂਦ ਵੀ 40 ਮੁਕਤਿਆਂ ਅਤੇ ਸਿੰਘ ਦੇ ਅੰਗੀਠੇ ਸਜਾਉਣ ਵਿੱਚ ਗੁਰੂ ਸਾਹਿਬ ਦੀ ਮਦਦਗਾਰ ਬਣੀ।

ਅਸੀਂ ਬਾਬਾ ਮੋਤੀ ਮਹਿਰੇ ਵੱਲੋਂ ਮਾਤਾ ਗੁਜਰੀ ਤੇ ਛੋਟੇ ਸਾਹਿਬਜ਼ਾਦਿਆਂ ਦੀ ਠੰਡੇ ਬੁਰਜ ਸਰਹਿੰਦ ਵਿਖੇ ਕੀਤੀ ਸੇਵਾ ਨੂੰ ਯਾਦ ਕਰਨਾ ਹੈ। ਉਸ ਵੱਲੋਂ ਸਮੇਤ ਪਰਿਵਾਰ ਕੀਤੀ ਅਕਹਿ ਕਰਣੀ ਤੇ ਮਹਾਨ ਸੇਵਾ ਨੂੰ ਨੱਤ-ਮਸਤਕ ਪ੍ਰਣਾਮ ਕਰਨਾ ਹੈ ਕਿ ਮਜ਼ਲੂਮਾਂ ਦੇ ਸੇਵਾ ਦੇ ਹਰਜਾਨੇ ਵਜੋਂ ਉਸ ਨੂੰ ਅਤੇ ਉਸ ਦੇ ਪਰਿਵਾਰ ਨੂੰ ਜਾਬਰ ਮੁਗਲ ਹਕੂਮਤ ਨੇ ਕੋਹਲੂ ਵਿੱਚ ਪੀੜ ਦਿੱਤਾ ਸੀ। ਬੀਬੀ ਜ਼ੈਨਾ ਬੇਗਮ ਜੋ ਸੂਬਾ ਸਰਹਿੰਦ ਦੇ ਵਜ਼ੀਰ ਖਾਂ ਦੀ ਪਤਨੀ ਸੀ। ਉਹ ਛੋਟੇ ਸਾਹਿਬਜ਼ਾਦਿਆਂ ਨੂੰ ਸਜ਼ਾ ਦੇਣ ਦੇ ਵਿਰੁੱਧ ਸੀ। ਜਦੋਂ ਸਾਹਿਬਜ਼ਾਦਿਆਂ ਦੀ ਸ਼ਹੀਦੀ ਦਾ ਉਸ ਨੂੰ ਪਤਾ ਲੱਗਾ ਤਾਂ ਉਸ ਨੇ ਕਟਾਰ ਮਾਰਕੇ ਆਤਮ ਹੱਤਿਆ ਕਰ ਲਈ। ਬਾਬਾ ਟੋਡਰ ਮੱਲ ਨੂੰ ਅਸੀਂ ਮਾਤਾ ਗੁਜਰੀ ਅਤੇ ਛੋਟੇ ਸਾਹਿਬਜ਼ਾਦਿਆਂ ਦੇ ਅੰਗੀਠੇ ਸਜਾਉਣ ਲਈ, ਸੋਨੇ ਦੀ ਮੋਹਰ ਨਾਲ ਮੋਹਰ ਰੱਖ ਕੇ ਖਰੀਦੀ ਜ਼ਮੀਨ ਅਤੇ ਗੁਰੂ ਘਰ ਦੀ ਕੀਤੀ ਸੇਵਾ ਖਾਤਰ ਯਾਦ ਕਰੀਏ। ਹਾਅ ਦਾ ਨਾਅਰਾ ਮਾਰਨ ਵਾਲੇ ਮਲੇਰਕੋਟੀਏ ਨਵਾਬ ਬਾਬਾ ਸ਼ੇਰ ਮੁਹੰਮਦ ਖਾਨ ਦੇ ਨਾਲ ਨਾਲ ਸਲੋਹ ਦੇ ਸਈਅਦ ਪੀਰ ਮੁਹੰਮਦ ਨੂਰਪੁਰੀਆ ਅਤੇ ਅਜਨੇਰ ਦੇ ਕਾਜ਼ੀ ਚਿਰਾਗਦੀਨ, ਅਨਾਯਤ ਅਲੀ ਤੇ ਸਈਅਦ ਹਸਨ ਅਲੀ ਮੋਠੂ ਮਾਜਰਾ ਦੀ ਯਾਦ ਨੂੰ ਮਨ ਵਿਚ ਵਸਾਈਏ। ਜਿਨ੍ਹਾਂ ਨੇ ਗੁਰੂ ਸਾਹਿਬ ਦੀ ਉੱਚ ਦੇ ਪੀਰ ਹੋਣ ਵਜੋਂ ਸ਼ਨਾਖਤ ਕੀਤੀ ਤੇ ਪਿੱਛਾ ਕਰ ਰਹੇ ਮੁਗਲ ਸਿਪਾਹੀਆਂ ਨੂੰ ਮਗਰੋਂ ਲਾਹਿਆ। ਮਾਛੀਵਾੜੇ ਦੇ ਬਾਬੇ ਗੁਲਾਬੇ ਤੇ ਪੰਜਾਬੇ ਦੇ ਘਰ ਗੁਰੂ ਸਾਹਿਬ ਨੇ ਰਿਹਾਇਸ਼ ਕੀਤੀ ਅਤੇ ਉਨ੍ਹਾਂ ਦੇ ਮਾਹੀ ਨੂੰ ਅਸੀਂ ਸਿਜਦਾ ਕਰੀਏ ਜਿਸ ਨੇ ਗੁਰੂ ਸਾਹਿਬ ਨੂੰ ਸਭ ਤੋਂ ਪਹਿਲਾਂ ਮਾਛੀਵਾੜੇ ਦੇ ਖੂਹ ਤੇ ਟਿੰਡ ਦਾ ਸਰ੍ਹਾਣਾ ਕਰਕੇ ਅਰਾਮ ਕਰਦੇ ਵੇਖਿਆ। ਮਾਤਾ ਹਰਦੇਈ ਜਿਸ ਨੇ ਕਿ ਮਾਛੀਵਾੜਾ ਵਿਖੇ ਦਰਵੇਸ਼ ਪਾਤਿਸ਼ਾਹ ਨੂੰ ਆਪਣੇ ਹੱਥ ਦੇ ਕੱਤੇ ਹੋਏ ਸੂਤ ਦੇ ਚੋਲੇ ਨੂੰ ਨੀਲੇ ਰੰਗ

ਵਿਚ ਰੰਗ ਕੇ ਭੇਂਟ ਕੀਤਾ। ਜਿਸ ਭੱਠੀ ਵਿਚ ਇਹ ਪਵਿੱਤਰ ਚੋਲਾ ਰੰਗਿਆ ਗਿਆ ਸੀ ਉਹ ਅੱਜ ਵੀ ਮਾਛੀਵਾੜੇ ਦੇ ਸਥਾਨ ਤੇ ਸੰਗਤਾਂ ਦੇ ਦਰਸ਼ਨਾਂ ਲਈ ਰੱਖੀ ਹੋਈ ਹੈ। ਬਾਬਾ ਨਬੀ ਖਾਨ ਤੇ ਗਨੀ ਖਾਨ ਨੂੰ ਜਿਨ੍ਹਾਂ ਮਾਛੀਵਾੜੇ ਤੋਂ ਆਲਮਗੀਰ ਤੱਕ ਸਾਹਿਬਾਂ ਦੀ ਉਚ ਦੇ ਪੀਰ ਵਜੋਂ ਪਲੰਘ ਦੀ ਸਵਾਰੀ ਚੁੱਕ ਕੇ ਅਤਿ-ਉੱਚੀ ਸੇਵਾ ਦੀ ਮਿਸਾਲ ਪੇਸ਼ ਕੀਤੀ। ਇਸ ਦੇ ਨਾਲ ਨਾਲ ਪੰਜ ਪਿਆਰਿਆਂ ਵਿਚੋਂ ਦੋ ਪਿਆਰੇ ਭਾਈ ਦਇਆ ਸਿੰਘ ਤੇ ਭਾਈ ਧਰਮ ਸਿੰਘ ਦੀ ਸੇਵਾ ਨੂੰ ਯਾਦ ਕਰਾਂਗੇ ਕਿ ਕਿਸ ਤਰ੍ਹਾਂ ਉਹ ਆਪਣੇ ਗੁਰੂ ਪਿਤਾ ਦੇ ਅੰਗ ਸੰਗ ਰਹਿ ਕੇ ਹਰ ਆਦੇਸ਼ ਦੀ ਪਾਲਣਾ ਲਈ ਤਤਪਰ ਰਹੇ। ਨਿਹੰਗ ਬਾਬਾ ਮਾਨ ਸਿੰਘ ਜਿਨ੍ਹਾਂ ਨੇ ਗੁਰੂ ਸਾਹਿਬ ਦੀ ਉਚ ਦੇ ਪੀਰ ਵਜੋਂ ਪਲੰਘ ਦੀ ਸਵਾਰੀ ਸਮੇਂ ਚੌਰ ਕਰਨ ਦੀ ਅਤਿ ਉਤਮ ਸੇਵਾ ਨਿਭਾਈ। ਗੁਰੂ ਸਾਹਿਬ ਦੇ ਉਨ੍ਹਾਂ ਸਾਰੇ ਮਿਤਰ-ਸਨੇਹੀਆਂ ਨੂੰ ਅਸੀਂ ਆਪਣੀ ਕੌਮ ਦੇ ਸੱਜਣ-ਮਿੱਤਰ ਮੰਨ ਕੇ ਆਪਣੇ ਮਨਾਂ ਵਿਚ ਵਸਾਵਾਂਗੇ ਤਾਂ ਕਿ ਮਨੁੱਖੀ ਦੋਸਤੀ ਤੇ ਭਾਈਚਾਰੇ ਦਾ ਇਹ ਰੁੱਖ ਫਲਦਾ-ਫੁਲਦਾ ਰਹੇ। ਅਨੰਦਪੁਰ ਸਾਹਿਬ ਤੋਂ ਨਾਂਦੇੜ ਤੱਕ ਹਜ਼ੂਰ ਦੇ ਅੰਗ ਸੰਗ ਰਹੇ ਮਰਜੀਵੜਿਆਂ ਅਤੇ ਰਾਹਦਾਰੀ ਵਿਚ ਮਿਲੇ ਸੇਵਕਾਂ ਤੇ ਸਾਰੇ ਗੁਰੂ ਪਿਆਰਿਆਂ ਦੀ ਸੇਵਾ ਨੂੰ ਅਸੀਂ ਆਫ਼ਰੀਨ ਕਹਿਣਾ ਹੈ।

ਸਾਹਿਬੇ ਕਮਾਲ ਨੇ ਮਾਛੀਵਾੜੇ ਦੇ ਜੰਗਲ ਤੋਂ "ਮਿੱਤਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ"; ਦੀ ਸੱਦ ਸੁਣਾ ਕੇ ਆਪਣਾ 38ਵਾਂ ਜਨਮ ਦਿਨ; ਦੁਨੀਆਂ ਦੇ ਸਭ ਤੋਂ ਵਿਲੱਖਣ ਅਤੇ ਅਲੌਕਿਕ ਜਨਮ-ਦਿਨ ਵਜੋਂ ਮਨਾਇਆ। ਸਾਹਿਬਜ਼ਾਦਿਆਂ ਨੇ ਆਪਣੀਆਂ ਜਿੰਦਾਂ ਵਾਰ ਕੇ ਗੁਰ-ਪਿਤਾ ਦੇ ਮਿਸ਼ਨ ਨੂੰ ਨਜ਼ਰਾਨਾ ਪੇਸ਼ ਕੀਤਾ ਤੇ ਗੁਰ-ਪਿਤਾ ਨੇ ਅਕਾਲ-ਪੁਰਖ ਪਿਤਾ ਨੂੰ ਉਸ ਵੱਲੋਂ ਬਖਸ਼ੇ ਨਾਯਾਬ ਪਰਿਵਾਰ ਦੀ ਸੁਗਾਤ ਉਸ ਨੂੰ ਵਾਪਸ ਮੋੜ ਕੇ ਸ਼ੁਕਰਾਨਾ ਅਦਾ ਕੀਤਾ। ਅਜਿਹੇ ਜਨਮ ਦਿਹਾੜੇ ਅਤੇ ਸ਼ੁਕਰਾਨੇ ਦੀ ਮਿਸਾਲ ਨਾ ਅੱਜ ਤੱਕ ਕਿਸੇ ਨੇ ਸੁਣੀ ਹੈ; ਨਾ ਹੀ ਦੇਖੀ ਹੈ। ਇਸ ਤਰ੍ਹਾਂ ਮਨਾਇਆ ਗਿਆ ਸ਼ਾਹਿ-ਸ਼ਹਿਨਸ਼ਾਹ ਦਾ ਜਨਮ ਦਿਹਾੜਾ ਕਿ ਸਦੀਆਂ ਹੀ ਨਹੀਂ; ਸਗੋਂ ਮਾਨਵਤਾ ਯੁਗੋਂ ਯੁਗ ਦਸਮੇਸ਼-ਪਿਤਾ ਤੋਂ ਮਿਲੀ ਅਣਖ-ਸਵੈਮਾਣ ਤੇ ਆਸਥਾ ਦੀ ਨਾਯਾਬ ਦਾਤ ਲਈ ਰਿਣੀ ਰਹੇਗੀ।

ਮਿਸਤਰੀ ਭਾਈ ਝੰਡਾ ਸਿੰਘ ਘੁਲਾਲ ਵਾਸੀ ਵਲੋਂ ਭੇਟਾ ਇੱਕ ਕਮਾਨ 22 ਤੀਰ ਤੇ ਦੋ ਕਿਰਪਾਨਾਂ ਤੇ ਆਲਮਗੀਰ ਵਿਖੇ ਭਾਈ ਨਿਗਾਹੀਆ ਸਿੰਘ ਵਲੋਂ ਦਿੱਤਾ ਗਿਆ ਸਵਾਰੀ ਲਈ ਘੋੜਾ ਅਤੇ ਪਿੰਡ ਮਦੇਕੇ ਦੇ ਉਮਰੇ ਮਿਸਤਰੀ ਵਲੋਂ ਮੌਜੂਦਾ ਗੁਰਦੁਆਰਾ ਪਾਕਾ-ਸਾਹਿਬ ਵਿਖੇ ਗੁਰੂ ਸਾਹਿਬ ਦੇ ਪੱਕੇ ਅੰਗੂਠੇ ਨੂੰ ਮੂੰਹ ਦੀ ਭਾਫ ਦੇ ਕੇ ਠੀਕ ਕਰਦੇ ਹੋਏ; ਅੰਗੂਠੇ ਵਿਚ ਧਸੇ ਹੋਏ ਮਿਜ਼ਰਾਬ ਨੂੰ ਕੱਟਣ ਦੀ ਸੇਵਾ; ਸਾਨੂੰ ਹਮੇਸ਼ਾ ਯਾਦ ਰਹੇਗੀ। ਦੀਨਾ-ਕਾਂਗੜ ਦੀ ਧਰਤੀ ਜਿਥੇ ਅੱਜ ਗੁਰਦੁਆਰਾ ਦੀਨਾ ਸਾਹਿਬ ਸ਼ਸੋਭਤ ਹੈ ਇਸ ਜਗ੍ਹਾ ਉਤੇ ਉਸ ਵਕਤ ਭਾਈ ਦੇਸਾ ਸਿੰਘ ਮਿਸਤਰੀ ਵਲੋਂ ਆਪਣੇ ਨਵੇਂ ਬਣਾਏ ਚੁਬਾਰੇ ਅਤੇ ਗੁਰੂ ਸਾਹਿਬ ਲਈ ਬਣਾਏ ਨਵੇਂ ਨਕੋਰ ਪਲੰਘ ਦੀ ਸੇਵਾ ਦੀ ਮਿੱਠੀ ਯਾਦ ਨੂੰ ਅਸੀਂ ਮਨਾਂ ਵਿਚ ਵਸਾਵਾਂਗੇ।

ਜਦੋਂ ਗੁਰੂ ਸਾਹਿਬ ਦੀਨਾਂ ਕਾਂਗੜ ਵਿਖੇ ਕਿਆਮ ਕਰ ਰਹੇ ਸਨ ਤਾਂ ਉਨ੍ਹਾਂ ਨੇ ਇੱਥੇ ਪਿੰਡ ਦਿਆਲਪੁਰਾ ਦੇ ਬੀੜ ਦੀ ਇਕਾਂਤ ਵਿਚ ਬੈਠ ਕੇ ਜ਼ਫਰਨਾਮਾ ਲਿਖਿਆ ਜਿਸ ਦੀ ਸੁਧਾਈ ਦੀਨਾਂ ਕਾਂਗੜ ਤੋਂ ਕਰਕੇ ਭਾਈ ਦਯਾ ਸਿੰਘ ਤੇ ਭਾਈ ਧਰਮ ਸਿੰਘ ਦੇ ਰਾਹੀਂ ਗੁਰੂ ਸਾਹਿਬ ਨੇ ਦੱਖਣ ਵਿਚ ਔਰੰਗਜ਼ੇਬ ਨੂੰ ਅਹਿਮਦਨਗਰ ਭੇਜਿਆ। ਇਥੇ ਦੱਸਣਾ ਯੋਗ ਹੋਵੇਗਾ ਕਿ ਗੁਰੂ ਗੋਬਿੰਦ ਸਿੰਘ ਸਾਹਿਬ ਵਲੋਂ ਭੇਜੇ ਜ਼ਫਰਨਾਮੇ ਨੂੰ ਪੜ੍ਹ ਕੇ ਔਰੰਗਜ਼ੇਬ ਦੀ ਰੂਹ ਕੰਬ ਗਈ ਕਿ ਕਿਸ ਤਰ੍ਹਾਂ ਉਸ ਦੇ ਨਾਮ ਹੇਠ ਉਸ ਦੇ ਅਹਿਲਕਾਰਾਂ ਤੇ ਸੂਬੇਦਾਰਾਂ ਨੇ ਲੋਕਾਂ 'ਤੇ ਜ਼ੁਲਮ ਢਾਹੇ ਹਨ। ਇਸ ਸਬੰਧ ਵਿਚ ਔਰੰਗਜ਼ੇਬ ਨੇ ਗੁਰੂ ਸਾਹਿਬ ਨੂੰ ਮਿਲਣ ਦੀ ਇੱਛਾ ਵੀ ਜ਼ਾਹਿਰ ਕੀਤੀ। ਪਰ ਜਦੋਂ ਗੁਰੂ ਸਾਹਿਬ ਦੱਖਣ ਵਿਚ ਔਰੰਗਜ਼ੇਬ ਨੂੰ ਮਿਲਣ ਲਈ ਤਲਵੰਡੀ ਸਾਬੋ ਚੱਲੇ। ਗੁਰੂ ਸਾਹਿਬ ਰਾਜਸਥਾਨ ਵਿਚ ਬਘੌਰ ਦੇ ਸਥਾਨ 'ਤੇ ਪੁੱਜੇ ਸਨ ਕਿ ਉਨ੍ਹਾਂ ਨੂੰ ਖਬਰ ਮਿਲੀ ਕਿ ਔਰੰਗਜ਼ੇਬ ਫਰਵਰੀ 1707 ਵਿਚ ਚੜ੍ਹਾਈ ਕਰ ਗਿਆ ਹੈ।

ਦੀਨਾਂ ਕਾਂਗੜ ਤੋਂ ਬਰਗਾੜੀ-ਕੋਟਕਪੂਰੇ ਹੁੰਦੇ ਹੋਏ ਗੁਰੂ ਸਾਹਿਬ ਗੁਰੂਸਰ, ਰਾਮੇਆਣਾ, ਮੱਲਣ ਦੇ ਰਾਹੀਂ ਖਿਦਰਾਣੇ ਦੀ ਢਾਬ ਮੁਕਤਸਰ ਪੁੱਜੇ। ਰਸਤੇ ਵਿਚ ਕੋਟਕਪੂਰੇ ਦੇ ਨਵਾਬ ਕਪੂਰ ਸਿੰਘ ਨੇ ਮੁਗਲਾਂ ਤੋਂ ਡਰਦੇ ਹੋਏ ਉਨ੍ਹਾਂ ਨੂੰ ਆਪਣਾ ਕਿਲ੍ਹਾ ਦੇਣ ਤੋਂ ਇਨਕਾਰ ਕਰ ਦਿੱਤਾ। ਪਰ ਬਾਦ ਵਿਚ ਉਸ ਨੇ ਇਸ ਅਵਗਿਆ ਲਈ ਮੁਆਫੀ ਮੰਗੀ। ਗੁਰੂ ਸਾਹਿਬ ਨੇ ਲੜਾਈ ਦੇ ਲਈ ਉਸ ਤੋਂ ਕੋਟਕਪੂਰੇ ਦਾ ਕਿਲ੍ਹਾ ਲੈਣ ਦਾ ਖਿਆਲ ਛੱਡ ਦਿੱਤਾ ਤੇ ਉਸ ਨੂੰ ਮੁਆਫ ਕਰਦੇ ਹੋਏ ਸਿਰੋਪਾਉ ਤੇ ਸ੍ਰੀ ਸਾਹਿਬ ਦੀ ਬਖਸ਼ਿਸ਼ ਕੀਤੀ। ਇਸ ਤੋਂ ਅੱਗੇ ਗੁਰੂ ਸਾਹਿਬ ਨੇ ਖਿਦਰਾਣੇ ਦੀ ਢਾਬ ਵੱਲ ਵਹੀਰਾਂ ਘੱਤੀਆਂ। ਬੇਦਾਵਾ ਲਿਖਣ ਵਾਲੇ ਬਹੁਤੇ ਸਿੰਘ ਮਝੈਲ ਸਨ। ਇਹ ਸਾਰੇ ਮਾਤਾ ਭਾਗ ਕੌਰ ਉਰਫ ਮਾਈਭਾਗੋ ਅਤੇ ਜਥੇ ਦਾਰ ਭਾਈ ਮਹਾਂ ਸਿੰਘ ਸਮੇਤ ਆ ਕੇ ਖਿਦਰਾਣੇ ਦੀ ਢਾਬ ਤੇ ਮੁਗਲਾਂ ਨਾਲ ਜੂਝਦੇ ਹੋਏ ਸ਼ਹੀਦ ਹੋਏ ਅਤੇ ਗੁਰੂ ਸਾਹਿਬ ਤੋਂ ਭਾਈ ਮਹਾਂ ਸਿੰਘ ਨੇ ਬੇਦਾਵਾ ਪੜਵਾ ਕੇ ਟੁੱਟੀ ਗੰਢੀ ਦਾ ਵਰਦਾਨ ਪ੍ਰਾਪਤ ਕੀਤਾ। ਇਨ੍ਹਾਂ 40 ਮੁਕਤਿਆਂ ਦਾ ਅਤੇ ਹੋਰਨਾਂ ਸਿੰਘਾਂ ਦਾ ਅੰਤਮ ਸਸਕਾਰ ਲਈ ਜੋ ਅੰਗੀਠਾ ਤਿਆਰ ਕੀਤਾ ਗਿਆ; ਉਹ ਖੁਦ ਗੁਰੂ ਸਾਹਿਬ ਨੇ ਅਤੇ ਮਾਈ ਭਾਗੋ ਨੇ ਤਿਆਰ ਕੀਤਾ। ਬੇਸ਼ਕ ਮਾਈਭਾਗੋ ਜੀ ਇਸ ਲੜਾਈ ਵਿਚ ਆਪ ਵੀ ਬੁਰੀ ਤਰ੍ਹਾਂ ਜ਼ਖਮੀ ਹੋ ਗਏ ਸਨ। ਉਸ ਤੋਂ ਬਾਦ ਗੁਰੂ ਸਾਹਿਬ ਫਿਰੋਜ਼ਪੁਰ ਦੇ ਨਜ਼ਦੀਕ ਫਿਰੋਜ਼ਪੁਰ-ਮੋਗਾ-ਲੁਧਿਆਣਾ ਸੜਕ ਉਤੇ ਬਜੀਦਪੁਰ ਤਸ਼ਰੀਫ ਲਿਆਏ। ਉਹ ਇੱਥੇ ਇੱਕ ਦੋ ਦਿਨ ਰਹਿ ਕੇ ਵਾਪਸ ਮੁਕਤਸਰ, ਰੁਪਾਣਾ, ਫ਼ਖ਼ਰਸਰ ਥੇੜੀ, ਪਿਓਰੀ, ਜੰਗੀਰਾਣਾ, ਬਾਜਕ, ਗੁਰੂਸਰ, ਜੱਸੀ ਬਾਗਵਾਲੀ, ਪੱਕਾ, ਰਾਮਾ ਦੇ ਰਸਤੇ ਹੁੰਦੇ ਹੋਏ; ਤਲਵੰਡੀ ਸਾਬੋ ਪਹੁੰਚੇ। ਜਿੱਥੇ ਕਿ ਉਨ੍ਹਾਂ ਨੇ ਕਮਰਕੱਸਾ ਖੋਲ੍ਹਿਆ ਤੇ ਦਮ ਲਿਆ। ਇਸ ਲਈ ਤਲਵੰਡੀ ਸਾਬੋ ਦਾ ਨਾਮ ਤਖਤ ਸ੍ਰੀ ਦਮਦਮਾ ਸਾਹਿਬ ਪ੍ਰਸਿੱਧ ਹੋਇਆ।

ਅਨੰਦਪੁਰ ਸਾਹਿਬ ਤੋਂ ਦਮਦਮਾ ਸਾਹਿਬ ਤਲਵੰਡੀ ਸਾਬੋ ਤੱਕ ਦਾ ਇਹ ਗੁਰੂ ਗੋਬਿੰਦ ਸਿੰਘ ਮਾਰਗ ਜ਼ਿਲ੍ਹਾ ਰੂਪਨਗਰ, ਲੁਧਿਆਣਾ, ਮੋਗਾ, ਮੁਕਤਸਰ ਅਤੇ ਬਠਿੰਡੇ ਦੇ

ਸ਼ਹਿਰਾਂ, ਕਸਬਿਆਂ ਅਤੇ ਨਗਰਾਂ ਰਾਹੀਂ ਹੁੰਦਾ ਹੋਇਆ ਤਕਰੀਬਨ 91 ਦੇ ਕਰੀਬ ਇਤਿਹਾਸਕ ਗੁਰਦੁਆਰਿਆਂ ਦੇ ਦਰਸ਼ਨ-ਦੀਦਾਰੇ ਕਰਵਾਉਂਦਾ ਹੋਇਆ 577 ਕਿਲੋਮੀਟਰ ਦੀ ਮੰਜ਼ਿਲ ਤੈਅ ਕਰਕੇ ਤਖਤ ਸ੍ਰੀ ਦਮਦਮਾ ਸਾਹਿਬ ਦੀ ਪਾਵਨ ਧਰਤੀ ਤੇ ਪਹੁੰਚਦਾ ਹੈ।

ਤਲਵੰਡੀ ਸਾਬੋ ਨੂੰ ਤਖਤ ਦਮਦਮਾ ਸਾਹਿਬ ਹੋਣ ਦਾ ਮਾਣ-ਸਨਮਾਨ ਇੱਕ ਮੋਹਰ ਦੀ ਪ੍ਰਾਪਤੀ ਪਿੱਛੋਂ ਹੋਇਆ ਜਿਸ ਉੱਪਰ ਤਖਤ ਸ੍ਰੀ ਦਮਦਮਾ ਸਾਹਿਬ ਲਿਖਿਆ ਹੋਇਆ ਹੈ। ਇਹ ਮੋਹਰ ਹੁਣ ਗੁਰੂ ਸਾਹਿਬ ਤੇ ਬਾਬਾ ਦੀਪ ਸਿੰਘ ਦੇ ਸ਼ਸਤਰਾਂ ਨਾਲ ਤਖਤ ਸ੍ਰੀ ਦਮਦਮਾ ਸਾਹਿਬ ਵਿਖੇ ਮੌਜੂਦ ਹੈ।

ਜਦੋਂ ਗੁਰੂ ਸਾਹਿਬ ਤਲਵੰਡੀ ਸਾਬੋ ਵਿਖੇ ਕਿਆਮ ਕਰ ਰਹੇ ਸਨ ਤਾਂ ਤਲਵੰਡੀ ਸਾਬੋ ਦੇ ਚੌਧਰੀ ਬਾਬਾ ਡੱਲਾ ਸਿੰਘ ਸਿੱਧੂ ਅਤੇ ਉਸ ਦੇ ਪਰਿਵਾਰ ਵਲੋਂ ਗੁਰੂ ਸਾਹਿਬ ਤੇ ਉਨ੍ਹਾਂ ਦੇ ਸੇਵਕਾਂ ਦੀ ਬੇਅੰਤ ਸੇਵਾ ਕੀਤੀ ਗਈ। ਉਨ੍ਹਾਂ ਦੇ ਪਰਿਵਾਰ ਵਿਚ ਅੱਜ ਵੀ ਗੁਰੂ ਸਾਹਿਬ ਦੇ ਸ਼ਸਤਰ ਤੇ ਵਸਤਰ ਸੁਭਾਇਮਾਨ ਹਨ।

ਤਲਵੰਡੀ ਸਾਬੋ ਦੇ ਪੜਾਅ ਸਮੇਂ ਮਾਲਵੇ ਦੇ ਪਿੰਡਾਂ ਦੇ ਬੇਅੰਤ ਸੇਵਕਾਂ ਨੇ ਗੁਰੂ ਸਾਹਿਬ ਦੀ ਸੇਵਾ ਕਰਕੇ ਆਪਣਾ ਜੀਵਨ ਸਫਲਾ ਕੀਤਾ। ਤਲਵੰਡੀ ਸਾਬੋ ਦੇ ਇਲਾਕੇ ਦੇ ਉਨ੍ਹਾਂ ਸਿੰਘਾਂ ਸੇਵਕਾਂ ਦੀ ਸੇਵਾ ਨੂੰ ਅਸੀਂ ਯਾਦ ਕਰਨਾ ਹੈ। ਜਿਨ੍ਹਾਂ ਨੇ ਸਾਹਿਬ ਦਸਵੇਂ ਪਾਤਿਸ਼ਾਹ ਦੀ ਦਮਦਮਾ ਸਾਹਿਬ ਵਿਖੇ ਲਗਭਗ 9 ਮਹੀਨੇ ਦੀ ਠਹਿਰ ਸਮੇਂ ਬੇ ਅੰਤ ਸੇਵਾ ਕੀਤੀ। ਇਨ੍ਹਾਂ ਵਿਚ ਭਾਈ ਡੱਲਾ ਸਿੰਘ, ਭਾਈ ਭਗਤੂ ਦੇ ਖਾਨਦਾਨ ਦੇ ਭਾਈ ਰਾਮ ਸਿੰਘ, ਭਾਈ ਫਤਹਿ ਸਿੰਘ ਤੇ ਭਾਈ ਤਖਤੂ ਜਿਨ੍ਹਾਂ ਦੇ ਨਾਂ ਤੇ ਚੱਕ ਰਾਮ ਸਿੰਘ ਤੇ ਚੱਕ ਫਤਹਿ ਸਿੰਘ ਵਾਲਾ ਪਿੰਡ ਵਸੇ। ਉਪਰੰਤ ਭਾਈ ਬਹਿਲੋ ਦੇ ਖਾਨਦਾਨ ਦੇ ਨੇਕ-ਫਰਜ਼ੰਦਾਂ ਭਾਈ ਭਗਤਾ ਵਸਾਉਣ ਵਾਲੇ ਭਾਈ ਭਗਤੇ ਦੇ ਪੰਜ ਪੁੱਤਰਾਂ ਭਾਈ ਗੁਰਦਾਸ, ਭਾਈ ਤਾਰਾ, ਭਾਈ ਭਾਰਾ, ਭਾਈ ਮੋਹਰਾ ਤੇ ਭਾਈ ਬਖਤੂ ਦੀ ਗੁਰੂ ਦੇ ਦਰੁ-ਘਰੁ ਪ੍ਰਵਾਨ ਹੋਈ ਸੇਵਾ ਨੂੰ ਯਾਦ ਕਰਨਾ ਹੈ। ਦਮਦਮਾ ਸਾਹਿਬ ਵਿਖੇ ਭਾਈ ਰੂਪੇਵਾਲੇ ਭਾਈ ਰੂਪ ਚੰਦ ਦੇ ਖਾਨਦਾਨ ਭਾਈ ਕਰਮ ਸਿੰਘ ਤੇ ਭਾਈ ਧਰਮ ਸਿੰਘ ਨੇ ਗੁਰੂ ਸਾਹਿਬ ਦੀ ਅਤਿਅੰਤ ਸੇਵਾ ਕੀਤੀ। ਪਿੰਡ ਬਾਂਡੀ ਦੇ ਭਾਈ ਦੇਸਾ ਸਿੰਘ ਤੇ ਉਸ ਦੀ ਸੁਪਤਨੀ ਮਾਈ ਸਭਰਾਈ ਦੀ ਸੇਵਾ ਅਤੇ ਦਿਵਾਨੇ ਭਾਈ ਸੁਖੂ ਤੇ ਬੁੱਧੂ ਜੋ ਕਿ ਬਾਜਕ ਪਿੰਡ ਦੇ ਰਹਿਣ ਵਾਲੇ ਸਨ। ਇਨ੍ਹਾਂ ਨੇ ਦਸਵੇਂ ਪਾਤਿਸ਼ਾਹ ਦੀਆਂ ਖਾਸ ਖੁਸ਼ੀਆਂ ਪ੍ਰਾਪਤ ਕੀਤੀਆਂ ਪਾਤਿਸ਼ਾਹ ਇਨ੍ਹਾਂ ਤੇ ਇੰਨੇ ਮਿਹਰਬਾਨ ਹੋਏ ਕਿ ਉਨ੍ਹਾਂ ਨੇ ਪਾਤਿਸ਼ਾਹ ਨੂੰ ਬੇਨਤੀ ਕੀਤੀ ਕਿ ਉਹ ਫਿਰ ਮਾਛੀਵਾੜੇ ਤੋਂ ਜਿਵੇਂ ਪਲੰਘ ਤੇ ਬੈਠ ਕੇ ਆਲਮਗੀਰ ਪਹੁੰਚੇ ਸਨ; ਉਵੇਂ ਹੀ ਉਨ੍ਹਾਂ ਨੂੰ ਗੁਰੂ ਸਾਹਿਬ ਦੇ ਪਲੰਘ ਦੀ ਸਵਾਰੀ ਚੁੱਕਣ ਦਾ ਮਾਣ ਦਿੱਤਾ ਜਾਵੇ। ਜੋ ਗੁਰੂ ਸਾਹਿਬ ਨੇ ਪ੍ਰਵਾਨ ਕੀਤਾ। ਬਰਗਾੜੀ ਦੇ ਸੋਢੀ ਬਾਬਾ ਕੌਲ ਜੀ ਅਤੇ ਉਨ੍ਹਾਂ ਦੇ ਪੁੱਤਰ ਕਮਲਨੈਨ ਦੀ ਸੇਵਾ ਵੀ ਵਿਸ਼ੇਸ਼ ਹੈ। ਬਰਗਾੜੀ ਵਿਖੇ ਨੀਲਾ ਚੋਲਾ ਫਾੜ ਕੇ ਜਲਾਇਆ ਗਿਆ ਤੇ ਫਿਰ ਗੁਰੂ ਜੀ ਨੇ ਸਫੈਦ ਚੋਲਾ ਧਾਰਨ ਕੀਤਾ। ਇਤਿਹਾਸ ਵਿਚ ਜ਼ਿਕਰ ਆਉਂਦਾ ਹੈ ਕਿ ਦਸਵੇਂ ਪਾਤਿਸ਼ਾਹ ਨੇ ਜਦੋਂ ਤਲਵੰਡੀ ਸਾਬੋ ਤੋਂ ਦੱਖਣ ਵੱਲ ਜਾਣ ਦਾ ਫੈਸਲਾ ਕੀਤਾ ਤਾਂ

ਇਲਾਕੇ ਭਰ ਦੀਆਂ ਸੰਗਤਾਂ ਆਈਆਂ। ਸਗੋਂ ਦੂਰੋਂ ਨੇੜਿਓਂ ਅਜਨਾਲੇ ਤੋਂ ਭਾਈ ਮਹਿਤਾਬ ਸਿੰਘ ਨਿੱਝਰ ਤੇ ਪਿੰਡ ਉਦੈਕਰਨ ਤੋਂ ਗੁਰਦਾਸ ਸਿੰਘ ਤੇ ਉਸ ਦਾ ਬੇਟਾ ਸਰੂਪ ਸਿੰਘ, ਭੁਚੋਂ ਤੋਂ ਭਾਈ ਗੋਦੜੀਆ ਸਿੰਘ, ਸਢੌਰੇ ਤੋਂ ਭਾਈ ਬਜਰ ਸਿੰਘ ਤੋਂ ਇਲਾਵਾ ਹਜ਼ਾਰਾ ਸਿੰਘਾਂ ਨੇ ਆਪਣੀਆਂ ਸੇਵਾਵਾਂ ਅਰਪਿਤ ਕੀਤੀਆਂ ਅਤੇ ਆਪਣੀਆਂ ਹਾਜ਼ਰੀਆਂ ਲਗਵਾਈਆਂ। ਭਾਈ ਬੁਲਾਕੀ ਸਿੰਘ, ਭਾਈ ਥਰਾਜ ਸਿੰਘ, ਭਾਈ ਬਾਜ ਸਿੰਘ, ਭਾਈ ਧਰਮ ਸਿੰਘ ਤੇ ਭਾਈ ਰੂਪੇ ਵਾਲੇ ਨੇ ਇੱਕ-ਇੱਕ ਬਲਦ ਦੀ ਗੁਰੂ ਸਾਹਿਬ ਦੇ ਰੱਥਾਂ ਵਾਸਤੇ ਸੇਵਾ ਕੀਤੀ। ਉਨ੍ਹਾਂ ਸੈਂਕੜੇ-ਹਜ਼ਾਰਾਂ ਸੇਵਕਾਂ ਦੀ ਸੇਵਾ ਨੂੰ ਅਸੀਂ ਦਿਲੀ ਸਨਮਾਨ ਦਿੰਦੇ ਹੋਏ: ਉਨ੍ਹਾਂ ਵਲੋਂ ਕੀਤੀ ਗੁਰੂ ਘਰ ਦੀ ਪਵਿੱਤਰ ਸੇਵਾ ਨੂੰ ਮਨਾਂ ਵਿਚ ਵਸਾ ਕੇ ਜਨਮ ਸਫਲ ਕਰਨਾ ਹੈ।

ਤਲਵੰਡੀ ਸਾਬੋ ਤੋਂ ਹੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਕੁਝ ਵਿਦਵਾਨਾਂ ਨੂੰ ਬਨਾਰਸ ਅਰਥਾਤ ਕਾਸ਼ੀ ਜੀ ਵਿਖੇ ਗਿਆਨ ਪ੍ਰਾਪਤ ਕਰਨ ਲਈ ਭੇਜਿਆ। ਇਥੇ ਗੁਰੂ ਸਾਹਿਬ ਵਲੋਂ ਅੰਮ੍ਰਿਤ ਪ੍ਰਚਾਰ ਵੀ ਕੀਤਾ ਗਿਆ ਤੇ ਹਜ਼ਾਰਾਂ ਸਿੰਘਾਂ ਨੂੰ ਅੰਮ੍ਰਿਤ ਪਾਨ ਕਰਵਾਇਆ ਗਿਆ। ਇੱਥੇ ਹੀ ਗੁਰੂ ਗ੍ਰੰਥ ਸਾਹਿਬ ਦੀ ਮੁੜ ਕੇ ਸੰਪਾਦਨਾ ਕੀਤੀ ਗਈ ਕਿਉਂਕਿ ਆਦਿ ਗ੍ਰੰਥ ਦੀ ਬੀੜ ਅਤੇ ਹੋਰ ਬੇਸ਼ਕੀਮਤੀ ਸਾਹਿਤ ਸਰਸਾ ਨਦੀ ਦੀ ਭੇਂਟ ਚੜ ਗਿਆ ਸੀ। ਇਸ ਬੀੜ ਨੂੰ ਭਾਈ ਮਨੀ ਸਿੰਘ ਜੀ ਨੇ ਆਪਣੇ ਹੱਥੀਂ ਲਿਖਿਆ ਤੇ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਆਪ ਖੁਦ ਅਰਥਾਂ ਸਮੇਤ ਸੰਗਤਾਂ ਨੂੰ ਇਸ ਦਾ ਸੰਪੂਰਨ ਪਾਠ ਸੁਣਾਇਆ। ਦਸਵੇਂ ਪਾਤਿਸ਼ਾਹ ਨੇ ਦੱਖਣ ਵੱਲ ਜਾਣ ਤੋਂ ਪਹਿਲਾਂ ਬਾਬਾ ਦੀਪ ਸਿੰਘ ਜੀ ਨੂੰ ਤਖਤ ਦਮਦਮਾ ਸਾਹਿਬ ਦੇ ਪਹਿਲੇ ਮੁੱਖ ਸੇਵਾਦਾਰ ਤੇ ਗ੍ਰੰਥੀ ਥਾਪਿਆ।

ਗੁਰੂ ਸਾਹਿਬ ਨੇ ਤਲਵੰਡੀ ਸਾਬੋ ਨੂੰ 'ਗੁਰੂ ਕੀ ਕਾਸ਼ੀ' ਹੋਣ ਦਾ ਵਰਦਾਨ ਦਿੱਤਾ। ਇਸ ਪ੍ਰਥਾਇ ਗੁਰਬਿਲਾਸ ਵਿੱਚ ਇਸ ਤਰ੍ਹਾਂ ਵਰਣਨ ਹੈ : "ਸੁਣ ਕੇ ਹਮ ਤਾਹਿ ਕੇ ਬੈਨਨ ਕੋ, ਦਮਦਮਾ ਸੁ ਮਾਲਵੇ ਵੀਚ ਸੁਧਾਰੋ/ਢਿਗ ਤਾਹਿ ਤਲਵੰਡੀ ਕੇ ਕਾਸ਼ੀ ਰਚੋ, ਜਹ ਬੈਲ ਪਢੇ ਹੋਏ ਬੁਧ ਉਦਾਰੋ/ਗ੍ਰੰਥ ਉਚਾਰ ਕਰੋ ਤਹਾ ਬੈਠ ਕੇ ਬੀੜ ਸੋਊ ਜਗ ਮਾਹਿ ਬਿਥਾਰੋ/ਅਖਰ ਏਕ ਕਾ ਭੇਦ ਧਰੋ ਤਹਿ, ਮਮ ਦਾਸ ਗੁਰੂ ਸਮਰਥ ਬਿਚਾਰੋ॥"

ਇਸ ਖਿੱਤੇ ਦੇ ਚੌਧਰੀ ਸ਼ਮੀਰ, ਲਖਮੀਰ ਤੇ ਤਖਤ ਮੱਲ ਤਿੰਨ ਭਾਈਆਂ ਦੀ ਅਤੇ ਬਾਬਾ ਡੱਲਾ ਸਿੰਘ ਵਲੋਂ ਦਿੱਤੀ ਮੱਦਦ ਅਤੇ ਉਨ੍ਹਾਂ ਨੂੰ ਸੂਬਾ ਸਰਹਿੰਦ ਵੱਲੋਂ ਮਿਲੇ ਸ਼ਾਹੀ ਫੁਰਮਾਨ ਨੂੰ ਨਾ ਮੰਨਣ ਦੀ ਜ਼ੁਅਰੱਤ ਨੂੰ ਅਸੀਂ ਖਿਰਾਜੇ ਅਕੀਦਤ ਪੇਸ਼ ਕਰਨਾ ਹੈ। ਸ਼ਾਹੀ ਫੁਰਮਾਨ ਰਾਹੀਂ ਹੁਕਮ ਦਿੱਤਾ ਗਿਆ ਸੀ ਕਿ ਗੁਰੂ ਗੋਬਿੰਦ ਸਿੰਘ ਜੀ ਨੂੰ ਵਜ਼ੀਰ ਖਾਂ ਦੇ ਹਵਾਲੇ ਕੀਤਾ ਜਾਵੇ। ਅਸੀਂ ਭਾਈ ਧੀਰ ਸਿੰਘ ਤੇ ਬੀਰ ਸਿੰਘ ਜਿਨ੍ਹਾਂ ਨੇ ਬੰਦੂਕ ਦੇ ਨਿਸ਼ਾਨੇ ਦੀ ਪਰਖ ਵਿਚੋਂ ਨਿਕਲ ਕੇ ਸਿੱਖੀ ਦੀ ਪਰਖ ਪਾਰ ਕੀਤੀ। ਉਨ੍ਹਾਂ ਦੀ ਸੇਵਾ ਨੂੰ ਯਾਦ ਕਰਨਾ ਹੈ। ਸਿੱਧੂ ਬਾਬਾ ਅਬਲੂ ਦੇ ਖਾਨਦਾਨ; ਖਾਸ ਤੌਰ ਤੇ ਬਾਬਾ ਦਾਨ ਸਿੰਘ ਵਲੋਂ ਮੁਕਤਸਰ ਦੀ ਜੰਗ ਵਿਖੇ ਕੀਤੀ ਸੇਵਾ ਅਤੇ ਬਰਾੜਾਂ ਵਲੋਂ ਮੰਗੇ ਗਏ ਤਲਬਾਨੇ ਲਈ ਬਾਬਾ ਦਾਨ ਸਿੰਘ ਵਲੋਂ ਮੰਗੀ ਮੁਆਫੀ ਨੂੰ ਡੂੰਘੀ ਅਕੀਦਤ ਨਾਲ ਯਾਦ ਕਰਾਂਗੇ

ਕਿਉਂਕਿ ਇਸ ਮੁਆਫੀਨਾਮੇ ਨੇ ਮਾਲਵੇ ਵਿਚ ਸਿੱਖੀ ਦੀ ਜੜ੍ਹ ਕਾਇਮ ਰੱਖੀ। ਛਤੇਆਣਾ ਵਿਖੇ ਗੁਰਦੁਆਰਾ ਗੁਪਤਸਰ ਸਾਹਿਬ ਦੇ ਸਥਾਨ ਤੇ ਪੋਠੋਹਾਰ ਦੇ ਇਕ ਸ਼ਰਧਾਲੂ ਸਿੰਘ ਵਲੋਂ ਗੁਰੂ ਸਾਹਿਬ ਨੂੰ ਅਰਪਿਤ ਕੀਤੀ ਮਾਇਆ ਦੀ ਸੇਵਾ ਨੂੰ ਅਸੀਂ ਧੰਨ-ਧੰਨ ਕਹਿਣਾ ਹੈ। ਅਫਸੋਸ ਇਹ ਹੈ ਕਿ ਇਤਿਹਾਸ ਤੋਂ ਇਸ ਸਿੰਘ ਦਾ ਨਾਮ ਨਹੀਂ ਸੰਭਾਲਿਆ ਗਿਆ। ਪਰ ਉਸ ਦੀ ਸੇਵਾ ਰਾਜਪੂਤ-ਸਪੂਤ ਭਾਮਾ ਸ਼ਾਹ ਦੇ ਤੁੱਲ ਪ੍ਰਵਾਨ ਹੋਈ। ਜਿਸ ਨੇ ਮਹਾਰਾਣਾ ਪ੍ਰਤਾਪ ਨੂੰ ਮੌਕੇ ਤੇ ਮਦਦ ਦੇ ਕੇ ਮਾਨਸਿਕ ਤੌਰ ਤੇ ਟੁੱਟਣ ਤੋਂ ਬਚਾ ਕੇ ਕੌਮ ਦੀ ਅਜ਼ਾਦੀ ਲਈ ਲੜਨ-ਮਰਨ ਦੇ ਸੰਕਲਪ 'ਤੇ ਰਾਣਾ ਜੀ ਨੂੰ ਅਡਿੱਗ ਤੇ ਅਡੋਲ ਰਖਿਆ। ਸਿਰਫ ਸਿੱਧੂ-ਬਰਾੜ ਕੌਮ ਹੀ ਨਹੀਂ ਜਿਨ੍ਹਾਂ ਨੂੰ ਕਿ ਗੁਰਾਂ ਨੇ ਜ਼ਫਰਨਾਮੇ ਵਿਚ ਹਮਰਕਾਬ ਤੇ ਹਮਕਦਮ ਹੋਣ ਦਾ ਮਾਣ ਬਖਸ਼ਿਆ। ਸਗੋਂ ਅਨੰਦਪੁਰ ਸਾਹਿਬ ਤੋਂ ਮੁਕਤਸਰ, ਦਮਦਮਾ ਸਾਹਿਬ, ਸਿਰਸਾ, ਨੌਹਰ-ਬਾਧਰਾਂ, ਜੈਪੁਰ, ਜੋਧਪੁਰ ਦੇ ਰਾਜ ਘਰਾਣਿਆਂ ਅਤੇ ਬਘੌਰ ਸਾਹਿਬ, ਦਿੱਲੀ, ਆਗਰਾ, ਇਲਾਹਾਬਾਦ, ਧੌਲਪੁਰ ਅਤੇ ਨਾਂਦੇੜ ਸਾਹਿਬ ਤੱਕ ਸਾਰੀਆਂ ਹਮਸਫਰ ਬਰਾਦਰੀਆਂ ਅਤੇ ਗੁਰੂ ਘਰ ਦੇ ਸ਼ਰਧਾਲੂ ਸੇਵਕਾਂ ਵੱਲੋਂ ਕੀਤੀ ਦਰਗਹਿ ਪ੍ਰਵਾਨ ਹੋਈ ਸੇਵਾ ਨੂੰ ਅਸੀਂ ਮਨਾਂ ਵਿਚ ਵਸਾ ਕੇ ਪਵਿੱਤਰ ਸ਼ਹੀਦੀ ਦਿਹਾੜਿਆਂ ਨੂੰ ਸਦੋਂ-ਸਦੋਂ ਮਨਾਉਂਦੇ ਰਹੀਏ।

ਅਸੀਂ ਪਾਉਂਟਾ ਸਾਹਿਬ ਤੇ ਭੰਗਾਣੀ ਦੇ ਸਿੰਘ-ਸਿਪਾਹੀਆਂ ਪੀਰ ਬੁੱਧੂ ਸ਼ਾਹ ਅਤੇ ਉਨ੍ਹਾਂ ਦੇ ਪੁੱਤਰਾਂ ਤੇ ਜੁਝਾਰੂਆਂ ਨੂੰ ਗੁਰੂ ਸਾਹਿਬ ਦੇ ਮਾਮੇ ਕਿਰਪਾਲ ਚੰਦ, ਭੂਆ ਦੇ ਪੁੱਤਰ ਸੰਗੋ ਸ਼ਾਹ ਤੇ ਜੀਤ ਮੱਲ ਜੋ ਭੰਗਾਣੀ ਦੇ ਯੁੱਧ ਵਿਚ ਸ਼ਹੀਦ ਹੋਏ ਤੇ ਦੂਜੇ ਭਰਾ ਗੁਲਾਬ ਚੰਦ, ਗੰਗਾ ਰਾਮ ਤੇ ਮਾਹਰੀ ਚੰਦ ਜੋ ਬਹਾਦਰੀ ਨਾਲ ਲੜੇ ਅਤੇ ਸਿਦਕੀ ਸਿੱਖਾਂ ਮਹੰਤ ਕ੍ਰਿਪਾਲ ਚੰਦ ਉਦਾਸੀ, ਭਾਈ ਲਾਲਚੰਦ ਹਲਵਾਈ ਅਤੇ ਭੰਗਾਣੀ ਯੁੱਧ ਵਿਚ ਲੱਕੜ ਦੀ ਤੋਪ ਚਲਾਉਣ ਵਾਲੇ ਭਾਈ ਰਾਮ ਸਿੰਘ ਸਿਕਲੀਗਰ ਅਤੇ ਸੈਂਕੜੇ ਹੋਰਨਾਂ ਸ਼ਹੀਦਾਂ ਮੁਰੀਦਾਂ ਦੀ ਕੁਰਬਾਨੀ ਨੂੰ ਦਿਲ ਵਿਚ ਵਸਾ ਕੇ ਇਨ੍ਹਾਂ ਬ੍ਰਹਿਮੰਡੀ ਰੂਹਾਂ ਨੂੰ ਸਿੱਜਦਾ ਕਰਨਾ ਹੈ। ਸਾਹਿਬ ਸ੍ਰੀ ਹਰਗੋਬਿੰਦ ਜੀ ਦੇ ਸਮੇਂ ਤੋਂ ਹੀ ਦੇਸ਼-ਧਰਮ ਦੀ ਖਾਤਰ ਕੁਰਬਾਨ ਹੋਏ ਸਿੰਘਾਂ-ਸ਼ਹੀਦਾਂ ਦੀ ਘਾਲਣਾ ਨੂੰ ਅਸੀਂ ਕੌਮੀ ਸਤਿਕਾਰ ਦੇਣਾ ਹੈ। ਇਹ ਸਾਰੀਆਂ ਰੂਹਾਂ ਉੱਚੇ ਸੰਸਕਾਰਾਂ ਸਦਕਾ ਮਾਨਵਤਾ ਦੀ ਸੇਵਾ ਦੇ ਉੱਚੇ-ਸੁੱਚੇ ਫਰਜ਼ ਅੰਜਾਮ ਦੇ ਕੇ ਵਾਪਿਸ ਸੱਚ-ਖੰਡ ਜਾ ਬਿਰਾਜੀਆਂ ਹਨ। ਉਨ੍ਹਾਂ ਦੇ ਨਾਲ ਨਾਲ ਸਾਹਿਬੇ-ਕਮਾਲ ਦੇ ਉਨ੍ਹਾਂ ਸੰਗੀਆਂ-ਸਾਥੀਆਂ ਭਾਈ ਨੰਦ ਲਾਲ ਗੋਯਾ, ਭਾਈ ਸੈਨਾਪਤੀ, ਭਾਈ ਚਉਪਾ ਸਿੰਘ, ਭਾਈ ਕੁਇਰ ਸਿੰਘ ਆਦਿ ਹੋਰ ਸਾਹਿਤਕ ਸਖਸ਼ੀਅਤਾਂ ਦੇ ਨਾਮ ਹਿਰਦੇ ਵਿਚ ਵਸਾਉਣੇ ਹਨ। ਜਿਨ੍ਹਾਂ ਨੇ ਉੱਚੀਆਂ-ਸੁੱਚੀਆਂ ਕਦਰਾਂ ਕੀਮਤਾਂ ਪ੍ਰਤੀ ਕੌਮ ਨੂੰ ਜਾਗਰਤੀ ਦੇਣ ਲਈ ਯੋਗਦਾਨ ਪਾਇਆ।

ਗੁਰੂ ਗੋਬਿੰਦ ਸਿੰਘ ਜੀ ਦੇ ਸੱਚਖੰਡ ਗਮਨ ਉਪਰੰਤ ਉਨ੍ਹਾਂ ਦੇ ਲਾਸਾਨੀ ਮਿਸ਼ਨ ਨੂੰ ਨਿਰੰਤਰ ਜਾਰੀ ਰੱਖਣ ਅਤੇ ਗੁਰੂ ਸਾਹਿਬ ਦੇ ਕੌਮੀ ਹਿਤਾਂ ਦੇ ਅਦੁੱਤੀ ਸੰਕਲਪਾਂ ਤੇ ਹਿੱਕ ਠੋਕ ਕੇ ਪਹਿਰਾ ਦੇਣ ਵਾਲੇ ਅਨੇਕਾਂ ਬਲੀਦਾਨੀਆਂ, ਸੂਰਮੇ ਸਿੰਘਾਂ ਤੇ ਮੁਰੀਦ ਪੈਰੋਕਾਰਾਂ

ਦੀ ਮਿੱਠੀ ਤੇ ਪਵਿੱਤਰ ਯਾਦ ਨੂੰ ਅਸੀਂ ਸੰਭਾਲਣਾ ਹੈ। ਜਿਵੇਂ ਕਿ ਬਾਬਾ ਬੰਦਾ ਸਿੰਘ ਬਹਾਦਰ ਤੇ ਉਨ੍ਹਾਂ ਦੇ ਪੁੱਤਰ ਅਜੈ ਸਿੰਘ ਅਤੇ ਸੁਪਤਨੀ ਬੀਬੀ ਸੁਸ਼ੀਲ ਕੌਰ ਅਤੇ ਅਨੇਕਾਂ ਸ਼ਹੀਦਾਂ ਸਿੰਘਾਂ ਸਿੰਘਣੀਆਂ ਤੇ ਬੱਚਿਆਂ ਦੀਆਂ ਬੇਜੋੜ ਕੁਰਬਾਨੀਆਂ ਨੂੰ ਅਸੀਂ ਸਤਿਕਾਰ ਦੇਣਾ ਹੈ। ਭਾਈ ਬਾਜ ਸਿੰਘ ਨੂੰ ਜੋ ਬੰਦਾ ਬਹਾਦਰ ਵਲੋਂ ਸਰਹਿੰਦ ਦੀ ਲੜਾਈ ਲੜਿਆ ਤੇ ਸਿੰਘਾਂ ਵਲੋਂ ਸੂਬੇਦਾਰ ਸਰਹਿੰਦ ਥਾਪਿਆ ਗਿਆ। ਉਪਰੰਤ ਦਿੱਲੀ ਵਿਖੇ ਮਹਿਰੌਲੀ ਦੇ ਸਥਾਨ ਤੇ 700 ਸਿੰਘਾਂ ਸਾਥੀਆਂ ਨਾਲ ਸ਼ਹੀਦ ਹੋਇਆ। ਬਾਬਾ ਆਲੀ ਸਿੰਘ, ਜਿਨ੍ਹਾਂ ਨੂੰ ਬਾਬਾ ਬੰਦਾ ਬਹਾਦਰ ਨੇ ਸਰਹਿੰਦ ਦੀ ਲੜਾਈ ਤੋਂ ਬਾਅਦ ਸਰਹਿੰਦ ਦਾ ਨਾਇਬ ਸੂਬੇਦਾਰ ਥਾਪਿਆ। ਜਥੇਦਾਰ ਬਾਬਾ ਆਲੀ ਸਿੰਘ ਵੀ ਮਹਿਰੌਲੀ ਵਿਖੇ ਸ਼ਹੀਦ ਹੋਏ। ਬਾਬਾ ਬੰਦਾ ਸਿੰਘ ਬਹਾਦਰ ਵੱਲੋਂ ਲੜੀਆਂ ਗਈਆਂ ਲੜਾਈਆਂ ਅਤੇ ਖਾਸ ਚੱਪਰਚਿੜੀ ਦੀ ਲੜਾਈ ਵਿੱਚ ਬਾਬਾ ਬਿਨੋਦ ਸਿੰਘ ਉਨ੍ਹਾਂ ਦੇ ਸਪੁੱਤਰ ਬਾਬਾ ਦਿਆ ਸਿੰਘ ਤੋਂ ਇਲਾਵਾ ਬਾਬਾ ਆਲੀ ਸਿੰਘ ਤੇ ਭਾਈ ਬਾਬਾ ਮਾਲੀ ਸਿੰਘ ਮੋਹਰੀ ਜਥੇਦਾਰਾਂ ਵਿੱਚੋਂ ਸਨ। ਬਾਬਾ ਆਲੀ ਸਿੰਘ ਅਤੇ ਬਾਬਾ ਮਾਲੀ ਸਿੰਘ ਇਹ ਦੋਨੋਂ ਭਰਾ ਪਿੰਡ ਸਲੌਦੀ ਤਹਿਸੀਲ ਖੰਨਾ ਦੇ ਵਾਸੀ ਸਨ। ਇਨ੍ਹਾਂ ਸਭ ਬੇਜੋੜ ਯੋਧਿਆਂ ਨੂੰ ਸਤਿਕਾਰ-ਸਨਮਾਨ ਦੇਣਾ ਹੈ। ਇਥੇ ਇਹ ਵਰਨਣਯੋਗ ਹੈ ਕਿ 10ਵੇਂ ਪਾਤਿਸ਼ਾਹ ਵੱਲੋਂ ਨਾਂਦੇੜ ਤੋਂ ਬਾਬਾ ਬੰਦਾ ਸਿੰਘ ਬਹਾਦਰ ਦੇ ਹਮਰਾਹ ਸੰਗੀ ਸਾਥੀਆਂ ਵੱਜੋਂ ਜੋ ਸਿੰਘ ਪੰਜਾਬ ਭੇਜੇ ਗਏ ਸਨ ਉਨ੍ਹਾਂ ਦੇ ਪੰਜ ਪ੍ਰਮੁੱਖ ਜਥੇ ਦਾਰ ਬਾਬਾ ਬਿਨੋਦ ਸਿੰਘ ਉਨ੍ਹਾਂ ਦੇ ਸਪੁੱਤਰ ਬਾਬਾ ਬਾਜ ਸਿੰਘ, ਬਾਬਾ ਕਾਹਨ ਸਿੰਘ, ਬਾਬਾ ਰਾਮ ਸਿੰਘ ਅਤੇ ਬਾਬਾ ਦਿਆ ਸਿੰਘ ਸਨ। ਚਰਖੜੀਆਂ ਤੇ ਚੜਣ ਵਾਲੇ ਭਾਈ ਸੁਬੇਗ ਸਿੰਘ ਤੇ ਉਨ੍ਹਾਂ ਦੇ ਪੁੱਤਰ ਸ਼ਾਹਬਾਜ਼ ਸਿੰਘ, ਖੋਪੜੀਆਂ ਲਹਾਉਣ ਵਾਲੇ ਸਿੰਘਾਂ ਵਿੱਚੋਂ ਸ਼੍ਰੋਮਣੀ ਭਾਈ ਤਾਰੂ ਸਿੰਘ ਅਤੇ ਪਿੰਡ ਵਾਂਅ ਦੇ ਭਾਈ ਤਾਰਾ ਸਿੰਘ ਇਕੱਲੇ-ਦੁਕੱਲੇ ਹੀ ਸੈਂਕੜੇ ਦੁਸ਼ਮਣਾਂ ਨਾਲ ਲੜਕੇ ਸ਼ਹੀਦ ਹੋਣ ਵਾਲੇ ਮੌਤ ਤੋਂ ਬੇਖੌਫ ਸੂਰਮਿਆਂ ਨੂੰ ਇਤਿਹਾਸ ਵੱਲੋਂ ਪ੍ਰਮਾਣਿਤ ਇਤਿਹਾਸ ਦੇ ਇਨ੍ਹਾਂ ਬਾਬਿਆਂ ਦੀ ਯਾਦ ਵਿੱਚ ਜੋਤਾਂ ਜਗਾਉਣੀਆਂ ਹਨ ਤਾਂ ਕਿ ਇਨ੍ਹਾਂ ਦੀਆਂ ਕੁਰਬਾਨੀਆਂ ਤੇ ਸ਼ਹੀਦੀਆਂ ਰਾਇਗਾਨ ਨਾ ਜਾਣ ਸਗੋਂ ਇਹ ਜੋਤਾਂ ਸਾਡੀਆਂ ਪੀੜ੍ਹੀਆਂ ਦਾ ਅਧਿਆਤਮਿਕ ਪੱਖੋਂ ਹਨੇਰਾ ਰਾਹ ਰੁਸ਼ਨਾਂਦੀਆਂ ਰਹਿਣ। ਇਨ੍ਹਾਂ ਦੇ ਨਾਲ-ਨਾਲ ਹੋਰ ਵੀ ਹਜ਼ਾਰਾਂ ਸ਼ਹੀਦ ਸਿੰਘਾਂ ਤੇ ਸਿੰਘਣੀਆਂ ਦੇ ਲਾਸਾਨੀ ਕਾਰਨਾਮਿਆਂ ਨੂੰ ਅਤੇ ਕੁੱਪ ਰਹੀੜੇ ਦੇ ਵੱਡੇ ਘਲੂਘਾਰੇ ਦੇ 22-25 ਹਜ਼ਾਰ ਮਾਸੂਮ ਸਿੰਘਾਂ-ਸਿੰਘਣੀਆਂ ਤੇ ਬੱਚਿਆਂ ਦੀ ਦਾਸਤਾਨ ਅਤੇ ਕਾਹਨੂੰਵਾਲ ਦੇ ਛੋਟੇ ਘੱਲੂਘਾਰੇ ਦੇ 15-20 ਹਜ਼ਾਰ ਨਿਰਦੋਸ਼ ਜਿੰਦਾਂ ਦੇ ਘਾਣ ਦੇ ਸ਼ਹੀਦੀ ਸਾਕੇ ਜੋ ਇਕ ਪਾਸੇ ਇੰਤਹਾ ਜ਼ੁਲਮ ਤੇ ਜਬਰ ਦੀ ਕੋਝੀ ਕਹਾਣੀ ਬਣੇ ਤੇ ਦੂਜੇ ਪਾਸੇ ਤੋਂ ਸਬਰ ਤੇ ਸਿਦਕ ਦੇ ਪ੍ਰਤੀਕ ਬਣਕੇ ਸੁਨਹਿਰੀ ਅੱਖਰਾਂ ਵਿਚ ਇਤਿਹਾਸ ਦੇ ਬੇਜੋੜ ਬਾਬ ਬਣੇ। ਇਨ੍ਹਾਂ ਰੌਂਗਟੇ ਖੜੇ ਕਰ ਦੇਣ ਵਾਲੀਆਂ ਸੂਰਬੀਰਤਾ ਭਰੀਆਂ ਕੁਰਬਾਨੀਆਂ ਨੂੰ ਅਸੀਂ ਸ਼ਤ-ਸ਼ਤ ਪ੍ਰਣਾਮ ਕਰੀਏ।

ਇੱਕ ਪਾਸੇ ਘੋਰ ਕਾਲਾ ਯੁਗ ਦੇ ਨਾਂ ਨਾਲ ਜਾਣਿਆ ਜਾਂਦਾ ਸਮਾਂ ਤੇ ਦੂਜੇ ਪਾਸੇ

ਖਾਲਸਾ ਪੰਥ ਦੀ ਚੜ੍ਹਦੀ ਕਲਾ ਦੇ ਪ੍ਰਤੀਕ ਬੋਲੇ ਜਿਵੇਂ ਕਿ ਮੰਨੂੰ ਸਾਡੀ ਦਾਤਰੀ ਤੇ ਅਸੀਂ ਮੰਨੂੰ ਦੇ ਸੋਏ ; ਜਿਉਂ-ਜਿਉਂ ਮੰਨੂੰ ਸਾਨੂੰ ਵਢਦਾ ਅਸੀਂ ਦੂਣ-ਸਵਾਏ ਹੋਏ ਜਾਂ ਇੱਕ ਮੁੱਠ ਛੋਲਿਆਂ ਦੀ ਖਾ ਕੇ ਤੇਰੇ ਲੰਗਰਾਂ 'ਚੋਂ; ਘੂਰ-ਘੂਰ ਮੌਤ ਨੂੰ ਡਰਾਵੇ ਤੇਰਾ ਖਾਲਸਾ। ਇਹ ਪ੍ਰਸੰਗ ਅਕਾਲ-ਪੁਰਖ ਅਤੇ ਗੁਰੂ ਸਾਹਿਬਾਨ ਵੱਲੋਂ ਆਪਣੇ ਸਿੱਖਾਂ ਨੂੰ ਸਿਦਕ ਅਤੇ ਸਿਰੜ ਜਿਹੀ ਬਖਸ਼ੀ ਅਪਾਰ-ਬਖਸ਼ਿਸ਼ ਦੀ ਸੁਨਹਿਰੀ ਮੋਹਰ ਹਨ।

ਮੀਰ ਮੰਨੂੰ, ਯਾਹੀਆ ਖਾਂ ਤੇ ਜ਼ਕਰੀਆਂ ਖਾਂ ਦੇ ਜਬਰ ਅਧੀਨ ਸਿੱਖ ਇਤਿਹਾਸ ਦੇ ਹਨੇਰੇ ਯੁੱਗ ਵੇਲੇ ਉਸ ਵਕਤ ਦੀ ਕੌਮ ਦੇ ਮਹਾਨ, ਸਿਰੜੀ ਤੇ ਅਣਖੀ ਯੋਧੇ ਸ਼ਹੀਦ ਭਾਈ ਮਨੀ ਸਿੰਘ ਜੀ ਤੇ ਸ਼੍ਰੋਮਣੀ ਜੰਗਜੂ-ਜਾਂਬਾਜ਼ ਸ਼ਹੀਦ ਬਾਬਾ ਦੀਪ ਸਿੰਘ ਜੀ ਅਤੇ ਹੋਰ ਅਣਗਿਣਤ ਸੂਰਬੀਰ ਸ਼ਹੀਦ ਜਿਵੇਂ ਕਿ ਬਾਬਾ ਅਗੜ ਸਿੰਘ ਤੇ ਭਾਈ ਥਰਾਜ ਸਿੰਘ ਜਿਨ੍ਹਾਂ ਨੇ ਭਾਈ ਮਨੀ ਸਿੰਘ ਦੇ ਜਲਾਦਾਂ ਤੋਂ ਬਦਲਾ ਲਿਆ। ਬਾਬਾ ਬੰਦਾ ਸਿੰਘ ਬਹਾਦਰ ਨਾਲ ਚੱਪਰਚਿੜੀ ਦੀ ਜੰਗ ਦੇ ਮੋਹਰੀ ਬਾਬਾ ਬਾਜ ਸਿੰਘ ਆਦਿ ਅਤੇ ਫੇਰ ਜ਼ਕਰੀਆ ਖਾਨ ਤੋਂ ਲੈ ਕੇ ਮੀਰ ਮੰਨੂ ਅਤੇ ਮੁਲਤਾਨੀ ਬੇਗਮ ਦੇ ਜ਼ੁਲਮਾਂ ਨੂੰ ਠੱਲ ਪਾਉਣ ਵਾਲੇ ਬਾਬਾ ਸੁੱਖਾ ਸਿੰਘ, ਬਾਬਾ ਮਹਿਤਾਬ ਸਿੰਘ, ਬਾਬਾ ਬੋਤਾ ਸਿੰਘ, ਬਾਬਾ ਗਰਜਾ ਸਿੰਘ, ਬਾਬਾ ਦੀਪ ਸਿੰਘ ਦੇ ਨਾਲ ਮੋਢੇ ਨਾਲ ਮੋਢਾ ਜੋੜ ਕੇ ਲੜਨ ਵਾਲੇ ਸ਼ਹੀਦ ਬਾਬਾ ਨੌਧ ਸਿੰਘ, ਸ਼ਹੀਦ ਬਾਬਾ ਗੁਰਬਖਸ਼ ਸਿੰਘ ਪਿੰਡ ਲੀਲ, ਜ਼ਿਲ੍ਹਾ ਅੰਮ੍ਰਿਤਸਰ ਜਿਨ੍ਹਾਂ ਨੇ ਕਿ ਭਾਈ ਮਨੀ ਸਿੰਘ ਤੋਂ ਅੰਮ੍ਰਿਤ ਛਕਿਆ ਅਤੇ ਜਿਨ੍ਹਾਂ ਦੀ ਪੰਥ ਦੇ ਮਹਾਨ ਜਥੇਦਾਰਾਂ ਵਿੱਚ ਗਿਣਤੀ ਹੋਈ। ਸੰਨ 1765 ਈ. ਵਿੱਚ ਹਰਿਮੰਦਰ ਸਾਹਿਬ ਦੀ ਰੱਖਿਆ ਲਈ ਅਹਿਮਦਸ਼ਾਹ ਦੀ 30000 ਸੈਨਾ ਕੇਵਲ 30 ਕੁ ਸਿੰਘਾਂ ਨੂੰ ਲੈ ਕੇ ਟਾਕਰਾ ਕੀਤਾ ਤੇ ਸ਼ਹੀਦ ਹੋਏ। ਆਪ ਦਾ ਸ਼ਹੀਦ ਗੰਜ ਅੰਮ੍ਰਿਤਸਰ ਵਿੱਚ ਅਕਾਲ ਬੁੰਗੇ ਦੇ ਪਿੱਛੇ ਹੈ, ਭਾਈ ਤਾਰਾ ਸਿੰਘ ਜ਼ਿਲ੍ਹਾ ਲਾਹੌਰ ਤਹਿਸੀਲ ਕਸੂਰ ਦੇ ਬਾਂਇ ਡੱਲ ਪਿੰਡ ਦੇ ਵਸਨੀਕ ਸਨ ਜੋ ਹੁਣ ਵਾਂਅ ਪਿੰਡ ਦੇ ਨਾਮ ਨਾਲ ਪ੍ਰਸਿੱਧ ਹੈ। ਇਹ ਬੁੱਟਰ ਗੋਤ ਦੇ ਜਿਮੀਂਦਾਰ ਸਿਦਕੀ ਸਿੰਘ ਸਨ। ਅਣਗਿਣਤ ਸ਼ਹੀਦਾਂ ਸਿੰਘਾਂ-ਸਿੰਘਣੀਆਂ ਦੀਆਂ ਅਕਹਿ ਤੇ ਅਸਹਿ ਕੁਰਬਾਨੀਆਂ ਨੂੰ ਅਸੀਂ ਕਿਵੇਂ ਭੁਲਾ ਸਕਦੇ ਹਾਂ? ਧੰਨ ਸਿੱਖੀ ਦੀਆਂ ਮੂਰਤਾਂ ਸਵਾ-ਸਵਾ ਮਣ ਪੀਸਣੇ-ਪੀਸਣ ਵਾਲੀਆਂ ਮਾਈਆਂ ਨੂੰ; ਜਿਨ੍ਹਾਂ ਨੇ ਜਾਬਰਾਂ ਦੀ ਕੈਦ ਵਿਚ ਅਕਹਿ ਤੇ ਅਸਹਿ ਜਬਰ ਸਹਾਰੇ ਤੇ ਬੱਚਿਆਂ ਦੇ ਟੋਟੇ ਗਲਾਂ ਵਿਚ ਪਵਾਏ। ਉਨ੍ਹਾਂ ਨੂੰ ਸਮੁੱਚੀ ਕੌਮ ਵਲੋਂ ਧੰਨ-ਜਨਨੀ-ਮਾਂ ਦਾ ਸਤਿਕਾਰ ਪੇਸ਼ ਕਰਨਾ ਹੈ। ਚਰਖੜੀਆਂ ਤੇ ਚੜਨ ਵਾਲੇ ਭਾਈ ਸੁਬੇਗ ਸਿੰਘ ਤੇ ਉਨ੍ਹਾਂ ਦੇ ਪੁੱਤਰ ਸ਼ਾਹਬਾਜ਼ ਸਿੰਘ, ਖੋਪੜੀ ਲਹਾਉਣ ਵਾਲੇ ਭਾਈ ਤਾਰੂ ਸਿੰਘ ਪਿੰਡ ਪੂਲ੍ਹਾ, ਤਹਿਸੀਲ ਕਸੂਰ, ਜ਼ਿਲ੍ਹਾ ਲਾਹੌਰ ਦੇ ਰਹਿਣ ਵਾਲੇ ਕਿਰਤੀ, ਭਜਨੀਕ, ਪੰਥ ਸੇਵੀ ਸਿੰਘ ਸਨ। ਸੂਬਾ ਲਾਹੌਰ ਨੇ ਇਨ੍ਹਾਂ ਨੂੰ ਝੂਠੀ ਸ਼ਿਕਾਇਤ ਤੇ ਕੈਦ ਕਰ ਲਿਆ। ਜਦ ਇਸਲਾਮ ਕਬੂਲ ਨਾ ਕੀਤਾ, ਤਦ ਭਾਈ ਸਾਹਿਬ ਦੀ ਕੇਸਾਂ ਸਮੇਤ ਖੋਪਰੀ ਰੰਬੀ ਨਾਲ ਜੱਲਾਦ ਤੋਂ ਉਤਰਵਾ ਦਿੱਤੀ, ਪਰ ਤਾਰੂ ਸਿੰਘ ਜੀ ਸ਼ਾਂਤਚਿੱਤ ਹੋਏ ਜਪੁ ਸਾਹਿਬ ਦਾ ਪਾਠ ਕਰਦੇ ਰਹੇ। ਸੰਨ 1745 ਈ. ਨੂੰ ਆਪ ਨੇ ਸ਼ਹੀਦੀ ਪਾਈ। ਧਰਮ

ਵੀਰ ਤਾਰੂ ਸਿੰਘ ਜੀ ਦਾ ਸ਼ਹੀਦ ਗੰਜ ਲਹੌਰ ਵਿਖੇ ਰੇਲਵੇ ਸਟੇਸ਼ਨ ਕੋਲ ਦਿੱਲੀ ਦਰਵਾਜੇ ਦੇ ਨੇੜੇ ਵਿਦਿਆਮਾਨ ਹੈ, ਬੰਦ ਬੰਦ ਕਟਵਾਉਣ ਵਾਲੇ ਭਾਈ ਮਨੀ ਸਿੰਘ ਜੀ, ਭਾਈ ਦਿਆਲਾ ਜੀ ਵਰਗੇ ਦੇਗਾਂ ਵਿਚ ਉਬਾਲੇ ਗਏ, ਭਾਈ ਮਤੀ ਦਾਸ ਜੀ ਨੂੰ ਆਰੇ ਨਾਲ ਚੀਰਿਆ ਗਿਆ ਅਤੇ ਭਾਈ ਸਤੀ ਦਾਸ ਜੀ ਨੂੰ ਰੂੰ ਵਿਚ ਬੰਨ੍ਹ ਕੇ ਸਾੜਿਆ ਗਿਆ। ਪਰ ਉਨ੍ਹਾਂ ਨੇ ਸਿੱਖੀ ਸਿਦਕ ਨੂੰ ਨਹੀਂ ਹਾਰਿਆ ਤੇ ਸਿੱਖੀ ਦੀ ਵੱਡਮੁੱਲੀ ਦਾਤ ਨੂੰ ਕੇਸਾਂ-ਸੁਆਸਾਂ ਨਾਲ ਨਿਭਾਇਆ। ਅਜਿਹੇ ਸ਼ਹੀਦਾਂ ਦੇ ਸ਼੍ਰੋਮਣੀ ਸ਼ਹੀਦ ਗੁਰੂ ਅਰਜਨ ਦੇਵ ਜੀ ਅਤੇ ਸਰਤਾਜ ਸ਼ਹੀਦ ਗੁਰੂ ਤੇਗ ਬਹਾਦਰ ਸਾਹਿਬ ਦੀ ਮਿੱਠੀ ਯਾਦ ਨੂੰ ਮਨਾ ਵਿਚ ਵਸਾ ਕੇ ਉਨ੍ਹਾਂ ਵਲੋਂ ਦੇਸ਼ ਤੇ ਧਰਮ ਦੀ ਰੱਖਿਆ ਖਾਤਰ ਕੀਤੇ ਬਲੀਦਾਨਾਂ ਨੂੰ ਸਮੁੱਚੀ ਮਾਨਵਤਾ ਵਲੋਂ ਖਿਰਾਜੇ-ਅਕੀਦਤ ਪੇਸ਼ ਕਰਨਾ ਹੈ। ਇਨ੍ਹਾਂ ਮਹਾਨ ਬੀਬੀਆਂ, ਮਾਈਆਂ, ਮਾਸੂਮ ਬੱਚਿਆਂ ਤੇ ਮਹਾਨਤਮ ਬਾਬਿਆਂ ਨੂੰ ਮੱਥਾ ਟੇਕਣਾ ਹੈ ਜੋ ਕਿ ਅਕਾਲ-ਪੁਰਖ ਦੀ ਮਿਹਰ ਅਤੇ ਗੁਰੂ ਸਾਹਿਬਾਨ ਦੇ ਅਸ਼ੀਰਵਾਦ ਸਦਕਾ ਸਾਡੀ ਨਿੱਤ-ਪ੍ਰਤੀ ਦੀ ਅਰਦਾਸ ਦਾ ਅਨਿੱਖੜਵਾਂ ਅੰਗ ਬਣ ਗਏ ਹਨ।

ਫਿਰ ਗੁਰੂ ਗੋਬਿੰਦ ਸਿੰਘ ਦੀ ਜਬਰ ਤੇ ਜ਼ੁਲਮ ਦੇ ਵਿਰੁੱਧ ਲੜਾਈ ਦੀ ਪ੍ਰੰਪਰਾ ਨੂੰ ਬਾਬਾ ਬੰਦਾ ਸਿੰਘ ਬਹਾਦਰ ਨੇ ਚੜ੍ਹਦੀ ਕਲਾ ਤੇ ਚੜ੍ਹਦੀ ਕੌਡੀ ਦੇ ਰੂਪ ਵਿੱਚ ਪ੍ਰਤੱਖ ਨਿਭਾਇਆ। ਬਾਬਾ ਬੰਦਾ ਸਿੰਘ ਬਹਾਦਰ ਤੋਂ ਬਾਦ ਦਾ 70 ਸਾਲ ਦਾ ਸਮਾਂ ਇਤਿਹਾਸ ਨੇ ਸਿੱਖਾਂ ਦੇ ਘੋਰ ਕਾਲੇ ਸਮੇਂ ਵਜੋਂ ਦਰਸਾਇਆ ਹੈ। ਪਰ ਨਾਲ ਹੀ ਇਸ ਸੂਰਬੀਰ ਕੌਮ ਦੇ ਪ੍ਰਵਾਨਿਆਂ ਦੀ ਚੜ੍ਹਦੀ ਕਲਾ ਤੇ ਚੜ੍ਹਦੀ ਕੌਡੀ ਪਾਉਣ ਦੀ ਪ੍ਰਥਾ ਨੂੰ ਵੀ ਪ੍ਰਵਾਨਿਆ ਹੈ। ਭਾਈ ਸੁੱਖਾ ਸਿੰਘ ਤੇ ਮਹਿਤਾਬ ਸਿੰਘ ਨੇ ਚੜ੍ਹਦੀ ਕੌਡੀ ਦੀ ਰਵਾਇਤ ਤੇ ਕਾਇਮ ਰਹਿੰਦੇ ਹੋਏ ਅੰਮ੍ਰਿਤਸਰ ਸਾਹਿਬ ਦੀ ਬੇਅਦਬੀ ਦਾ ਸਬਕ ਮੱਸੇ ਰੰਗੜ੍ਹ ਨੂੰ ਉਸਦਾ ਸਿਰ ਵੱਢ ਕੇ ਦਿੱਤਾ। ਬਾਬਾ ਬੋਤਾ ਸਿੰਘ ਸੰਧੂ ਜੱਟ ਭੜਾਣੇ ਪਿੰਡ ਦਾ ਵਸਨੀਕ ਸੀ। ਬਾਬਾ ਬੋਤਾ ਸਿੰਘ ਤੇ ਬਾਬਾ ਗਰਜਾ ਸਿੰਘ ਮਜ਼ਹਬੀ ਸੰਨ 1796 ਈ. ਵਿੱਚ ਨੂਰਦੀਨ ਦੀ ਸਰਾਇ ਦੇ ਨੇੜੇ ਦਿੱਲੀ ਲਾਹੌਰ ਦੀ ਸੜ੍ਹਕ ਉਤੇ ਚਿਰ ਤੱਕ ਜਕਾਤ ਲੈਂਦੇ ਰਹੇ। ਬਾਬਾ ਬੋਤਾ ਸਿੰਘ ਨੇ ਇੱਕ ਚਿੱਠੀ ਖਾਨ ਬਹਾਦਰ ਸੂਬਾ ਲਾਹੌਰ ਨੂੰ ਜੋਸ਼ ਦੀ ਭਰੀ ਹੋਈ ਲਿਖੀ ਜਿਸ ਵਿੱਚ ਉਸ ਦੀ ਨਲਾਇਕੀ ਜਾਹਰ ਕੀਤੀ। ਜਦੋਂ ਤੁਰਕ ਫੜ੍ਹਨ ਆਏ ਤਾਂ ਫੌਜ ਨਾਲ ਲੜ ਕੇ ਦੋਵੇਂ ਸ਼ਹੀਦ ਹੋ ਗਏ। ਇਨ੍ਹਾਂ ਦੋਵਾਂ ਸਿੰਘਾਂ ਨੇ ਲਹੌਰ ਦੇ ਸੂਬੇਦਾਰ ਨੂੰ ਲਹੌਰ ਨੂੰ ਜਾਂਦੀ ਸੜਕ ਤੇ ਚੂੰਗੀ ਵਸੂਲ ਕਰਕੇ ਜਨ ਸਧਾਰਨ ਨੂੰ ਮੌਕੇ ਦੀ ਜਾਬਰ ਸਰਕਾਰ ਵਿਰੁੱਧ ਸਿਰਫ ਦੋ ਯੋਧਿਆਂ ਦੀ ਚੜ੍ਹਦੀ ਕਲਾ ਤੇ ਅਧਾਰਿਤ ਸਰਕਾਰ ਦੇ ਪ੍ਰਤੱਖ ਦਰਸ਼ਨ ਕਰਵਾਏ। ਅਜੇਹੇ ਯੋਧਿਆ ਦੇ ਅਣਗਿਣਤ ਨਾਮ ਹਨ ਜਿਨ੍ਹਾਂ ਵਿਚੋਂ ਬਹੁਤ ਥੋੜ੍ਹੇ ਸੂਰਬੀਰਾਂ ਦੇ ਕਾਰਨਾਮੇ ਹੀ ਅਸੀਂ ਸੰਖੇਪ ਜਿਹੇ ਤਰੀਕੇ ਨਾਲ ਹੀ ਨਸ਼ਰ ਕਰ ਸਕੇ ਹਾਂ। ਵੱਡੇ ਤੇ ਛੋਟੇ ਘੱਲੂਘਾਰਿਆਂ ਤੱਕ ਦੀਆਂ ਕੌਮੀ ਨਸਲਕੁਸ਼ੀ ਦੀਆਂ ਸਾਮਰਾਜੀ ਸਾਜਸ਼ਾਂ ਤੇ ਉਸ ਦੇ ਉਲਟ ਕੌਮੀ ਸ਼ਹਾਦਤਾਂ ਤੇ ਘਾਲਣਾਵਾਂ ਦੀ ਦਾਸਤਾਨ ਚੜ੍ਹਦੀ ਕਲਾ ਦੀ ਵਾਰ ਬਣੀ ਜੋ ਕਿ ਅੱਜ ਸਮੁੱਚੇ ਪੰਜਾਬੀ ਸਮਾਜ ਵਲੋਂ ਉਨ੍ਹਾਂ ਸ਼ਹੀਦਾਂ ਪ੍ਰਤੀ ਸ਼ੁਕਰਾਨੇ ਵਜੋਂ ਅਰਦਾਸ ਬੰਦਨਾ ਦਾ

ਅਹਿਮ ਅੰਗ ਹੈ।

ਕੁਪ-ਰਹੀੜੇ ਤੇ ਕਾਹਨੂੰਵਾਲ ਦੇ ਸ਼ਹੀਦੀ ਸਾਕਿਆਂ ਨੇ ਪੰਜਾਬ ਵਿਚ ਮਿਸਲਾਂ ਨੂੰ ਜਨਮ ਦਿੱਤਾ ਅਤੇ ਮਿਸਲਾਂ ਦੇ ਸਰਦਾਰ-ਸੂਰਬੀਰ-ਸਿੰਘਾਂ ਦੀਆਂ ਕੁਰਬਾਨੀਆਂ ਤੇ ਸ਼ਹੀਦੀਆਂ ਨੇ ਪੰਜਾਬ ਅਤੇ ਪੰਜਾਬੀਅਤ ਨੂੰ ਸਵੈ-ਮਾਣਤਾ ਤੇ ਅਣਖ ਨਾਲ ਜਿਊਣ ਦਾ ਮਾਣ ਦਿੱਤਾ। ਇਸ ਤਰ੍ਹਾਂ ਮਿਸਲ ਰਾਜ ਦੇ ਸ਼ਹੀਦ ਆਉਣ ਵਾਲੇ ਸਮੇਂ ਦੇ ਸਰਦਾਰ ਹਰੀ ਸਿੰਘ ਨਲੂਏ, ਅਕਾਲੀ ਬਾਬਾ ਫੂਲਾ ਸਿੰਘ ਤੇ ਪੂਰਵਜ-ਜਠੇਰੇ ਤੇ ਪਿਤਾਮਾ ਬਣੇ। ਇਨ੍ਹਾਂ ਵਿਚੋਂ ਅਨੇਕਾਂ ਸਿਰਮੌਰ ਸਰਦਾਰਾਂ ਵਿਚੋਂ ਵੰਨਗੀ ਮਾਤਰ ਕੁਝ ਕੁ ਨਾਂ ਇਸ ਤਰ੍ਹਾਂ ਹਨ, ਜਿਵੇਂ ਨਵਾਬ ਸਰਦਾਰ ਕਪੂਰ ਸਿੰਘ, ਬਾਬਾ ਜੱਸਾ ਸਿੰਘ ਆਹਲੂਵਾਲੀਆ, ਬਾਬਾ ਜੱਸਾ ਸਿੰਘ ਰਾਮਗੜ੍ਹੀਆ, ਜਥੇਦਾਰ ਬਘੇਲ ਸਿੰਘ ਜਿਨ੍ਹਾਂ ਨੇ ਕਿ ਦਿੱਲੀ ਦੇ ਲਾਲ ਕਿਲ੍ਹੇ ਤੇ ਕੇਸਰੀ ਨਿਸ਼ਾਨ ਲਹਿਰਾਇਆ। ਇਨ੍ਹਾਂ ਦੀ ਘਾਲਣਾ ਸਦਕਾ ਫਿਰ ਸਦੀਆਂ ਦੀ ਗੁਲਾਮੀ ਤੋਂ ਬਾਅਦ ਪੰਜਾਬ ਵਿਚ ਪਹਿਲੇ ਸਿੱਖ ਰਾਜ ਦੀ ਨੀਂਹ ਰੱਖੀ ਗਈ ਜਿਸ ਦੀ ਬਾਅਦ ਵਿਚ ਸ਼ਾਨਦਾਰ ਤਾਮੀਰ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਸਰਦਾਰ ਹਰੀ ਸਿੰਘ ਨਲੂਏ, ਅਕਾਲੀ ਬਾਬਾ ਫੂਲਾ ਸਿੰਘ ਜੀ ਤੇ ਸਰਦਾਰ ਸ਼ਾਮ ਸਿੰਘ ਅਟਾਰੀ ਵਾਲੇ ਅਤੇ ਹੋਰ ਅਨੇਕਾਂ ਕੌਮ ਦੇ ਜਥੇਦਾਰਾਂ ਨੇ ਕੀਤੀ। ਉਪਰੰਤ ਇਸ ਨੂੰ ਬਚਾਉਣ ਖਾਤਰ ਸਰਦਾਰ ਸ਼ਾਮ ਸਿੰਘ ਅਟਾਰੀਵਾਲੇ ਦੇ ਸੰਗੀ-ਸਾਥੀਆਂ ਅਤੇ ਮੁਦਕੀ, ਫੇਰੂ ਸ਼ਹਿਰ ਅਤੇ ਸਭਰਾਉਂ ਦੀਆਂ ਲੜਾਈਆਂ ਦੇ ਸ਼ਹੀਦਾਂ ਦੀ ਗਾਥਾ ਸਾਡੇ ਸਾਹਮਣੇ ਹੈ।

ਸਾਨੂੰ ਯਾਦ ਹੈ ਕਿ ਮਨੁਖਤਾ ਲਈ ਸਾਹਿਬੇ ਕਮਾਲ ਦੀ ਮਹਾਨ ਦੇਣ ਖਾਲਸੇ ਦੀ ਸਿਰਜਣਾ ਦਾ 300 ਸਾਲਾ ਦਿਹਾੜਾ ਗੁਰੂ ਮਿਹਰ ਸਦਕਾ ਅਜੋਕੀ ਲੋਕਾਈ ਨੇ 14 ਅਪ੍ਰੈਲ, 1999 ਨੂੰ ਮਨਾਉਣ ਦਾ ਜੱਸ ਖੱਟਿਆ। ਬੇ-ਬਹਾ; ਬੇਅੰਤ ਸੰਗਤਾਂ ਗੁਰੂ ਘਰਿ ਦੀ ਸੇਵਾ ਤੇ ਦਰਸ਼ਨ ਦਿਦਾਰੇ ਕਰਕੇ ਨਿਹਾਲ ਹੋਈਆਂ ਅਤੇ ਜਨਮ ਸਫਲ ਕੀਤੇ। ਇਹ ਮਹਾਨ ਪੁਰਬ ਮਨਾਉਣ ਤੱਕ ਤਾਂ ਹਮਾਤੜਾਂ-ਧਮਾਤੜਾਂ ਨੂੰ ਭਰਮ ਹੀ ਰਿਹਾ ਕਿ ਇਹ ਪੁਰਬ ਸਾਡੀ ਬਦੌਲਤ ਮਨਾਏ ਜਾ ਰਹੇ ਹਨ। ਪਰ ਸਮੇਂ ਦੇ ਪ੍ਰਵਾਹ ਵਿਚੋਂ ਜਿੰਨੇ ਵੇਗ ਨਾਲ ਇਹ ਬ੍ਰਹਿਮੰਡੀ ਜਸ਼ਨ ਸੁਖੀ-ਸਾਂਦੀ ਲੰਘੇ। ਉਸ ਤੋਂ ਕਿਸੇ ਵੀ ਸੋਝੀਵਾਨ ਤੇ ਸੰਵੇਦਨਾਸ਼ੀਲ ਸੱਜਣ ਨੂੰ ਇਹ ਭਰਮ ਨਹੀਂ ਰਿਹਾ ਕਿ "ਜਾ ਤੂ ਤਾ ਮਾਣ ਕੀਆ ਹੈ ਤੁਧੁ ਬਿਨੁ ਕੇਹਾ ਮੇਰਾ ਮਾਣੋ।।" ਇਸ ਲਈ ਇਸ ਇਲਾਹੀ ਨਜ਼ਾਰੇ ਦਾ ਵਰਤਾਰਾ ਵੀ ਉਸ ਦੇ ਹੁਕਮਿ ਵਿਚ ਹੀ ਵਰਤਿਆ।

ਇਹ ਵੀ ਸੱਚ ਹੈ ਕਿ ਜਿੰਨਾ ਸਮਾਂ ਇਸ ਫਰਜ਼ ਨੂੰ ਸਰਅੰਜਾਮ ਦੇਣ ਲਈ ਮਿਲਣਾ ਚਾਹੀਦਾ ਸੀ, ਉਨਾ ਸਮਾਂ ਤੇ ਸੋਚ-ਵਿਚਾਰ ਕਾਹਲ ਅਤੇ ਸਮੇਂ ਦੇ ਦਬਾਅ ਹੇਠ ਸੰਭਵ ਨਹੀ ਹੋ ਸਕਿਆ। ਜਿਸ ਕਾਰਣ ਇੱਕ ਦੋ ਇਮਾਰਤਾਂ ਜਿਵੇਂ ਕਿ ਕਿਸਾਨ ਹਵੇਲੀ ਦੀਆਂ ਕੰਧਾਂ, ਪਾਣੀ ਤੇ ਸੀਵਰੇਜ਼ ਦੀਆਂ ਜ਼ਮੀਨ-ਦੋਜ਼ ਪਾਈਪਾਂ ਅਤੇ ਚਰਨ ਗੰਗਾ ਦੇ ਪੁੱਲ ਦੇ ਤਿੜਕਣ-ਫਟਣ ਦੀਆਂ ਸ਼ਿਕਾਇਤਾਂ ਮਿਲੀਆਂ। ਜਿਵੇਂ ਕਿ ਦੱਸਿਆ ਜਾ ਚੁੱਕਾ ਹੈ ਕਿ ਇਸ ਦਾ ਮੁੱਖ ਕਾਰਣ ਤਾਂ ਇਹ ਸੀ ਕਿ ਜਿੰਨੀ ਕਾਹਲੀ ਵਿੱਚ ਇੰਨੇ

ਵੱਡੇ ਵੱਡੇ ਪ੍ਰੋਜੈਕਟਾਂ ਦੀ ਬੁਨਿਆਦ ਰੱਖੀ ਗਈ ਉਸ ਤੋਂ ਵੀ ਵੱਧ ਤੇਜੀ ਨਾਲ ਦਿਨ-ਰਾਤ ਇੱਕ ਕਰਕੇ ਇਨਾਂ ਨੂੰ ਮੁਕੰਮਲ ਕੀਤਾ ਗਿਆ। ਉਸ ਵਕਤ ਇਨਾਂ ਪ੍ਰੋਜੈਕਟਾਂ ਦੇ ਅਹਿਮੀਅਤ ਭਰੀ ਜਿੱਤ, ਇਸ ਗੱਲ ਵਿੱਚ ਸੀ ਕਿ ਇਹ ਸਾਰੇ ਪ੍ਰੋਜੈਕਟ ਜਨ-ਸਮੂਹ ਦੀ ਸਹੂਲਤ ਵਾਸਤੇ 28 ਫਰਵਰੀ 1999 ਤੱਕ ਨੇਪਰੇ ਚਾੜ੍ਹ ਲਏ ਜਾਣ। ਇਨ੍ਹਾਂ ਪ੍ਰੋਜੈਕਟਾਂ ਦੇ ਤਹਿਤ ਤਕਰੀਬਨ 15 ਵੱਡੇ ਪੁੱਲ, 7 ਛੋਟੇ ਪੁੱਲ, 5-7 ਵੱਡੀਆਂ ਇਮਾਰਤਾਂ ਤਕਰੀਬਨ 150 ਕਿਲੋਮੀਟਰ ਦੇ ਕਰੀਬ ਸੜਕਾਂ ਦੀ ਚੌੜਾਈ ਤੇ ਮੁੜ ਉਸਾਰੀ ਦੇ ਪ੍ਰੋਜੈਕਟ ਪੂਰੇ ਕੀਤੇ ਗਏ। ਇੱਕ ਸਰਸਰੀ ਜਿਹੇ ਅੰਦਾਜੇ ਅਨੁਸਾਰ ਤਕਰੀਬਨ 200 ਕਰੋੜ ਰੁਪਏ ਵਿਕਾਸ ਪ੍ਰੋਜੈਕਟਾਂ ਅਤੇ ਪ੍ਰਸ਼ਾਸਨਿਕ ਪੱਖੋਂ ਸੰਗਤਾਂ ਦੀ ਸਹੂਲਤ ਲਈ ਖਰਚੇ ਗਏ। ਸ਼ਾਇਦ ਇਹ ਪੰਜਾਬ ਵਿੱਚ ਪਹਿਲੀ ਵਾਰ ਹੀ ਹੋਇਆ ਸੀ ਕਿ ਸਮਾਂ-ਬੱਧ ਤਰੀਕੇ ਨਾਲ 28 ਫਰਵਰੀ 1999 ਤੱਕ ਇੰਨੇ ਵੱਡੇ ਲੋਕ ਸਹੂਲਤ ਦੇ ਪ੍ਰੋਜੈਕਟਾਂ ਦੇ ਪਸਾਰੇ ਨੂੰ ਮੁਕੰਮਲ ਕਰਕੇ, ਲੋਕਾਂ ਦੀ ਸੇਵਾ ਵਿੱਚ ਅਰਪਿਤ ਕੀਤਾ ਗਿਆ।

ਅਨੰਦਪੁਰ ਸਾਹਿਬ ਵਿਖੇ 300 ਸਾਲਾ ਖਾਲਸਾ ਸਿਰਜਣਾ ਦਿਵਸ ਅਪ੍ਰੈਲ, 1999 ਵਿੱਚ ਅਜੋਕੀ ਲੋਕਾਈ ਵੱਲੋਂ ਪੂਰਨ ਸ਼ਰਧਾ ਅਤੇ ਸ਼ੌਕ ਨਾਲ ਮਨਾਇਆ ਗਿਆ। ਮੇਰੇ ਖਿਆਲ ਵਿੱਚ ਬੇਸ਼ੱਕ 300 ਸਾਲਾ ਸਿਰਜਣਾ ਦਿਵਸ ਨੂੰ ਮਨਾਉਣ ਦੀਆਂ ਤਿਆਰੀਆਂ ਤਕਰੀਬਨ ਦੋ ਸਾਲ ਪਹਿਲਾਂ ਅਰੰਭ ਹੋ ਗਈਆਂ ਸਨ। ਪਰ ਜਿਸ ਪੱਧਰ ਤੇ ਇਹ ਦਿਵਸ ਮਨਾਇਆ ਗਿਆ ਉਸ ਲਈ ਦੋ ਸਾਲ ਦਾ ਸਮਾਂ ਬਹੁਤ ਘੱਟ ਸੀ। ਕਿਹਾ ਜਾਂਦਾ ਰਿਹਾ ਹੈ ਕਿ ਖਾਲਸਾ ਸਿਰਜਣਾ ਦਿਵਸ ਦੀਆਂ ਪਹਿਲੀਆਂ ਦੋ ਸ਼ਤਾਬਦੀਆਂ, ਅਸੀਂ ਪ੍ਰਅਧੀਨਤਾ ਕਰਕੇ ਨਹੀਂ ਮਨਾ ਸਕੇ। ਪਰ ਇਸ ਵਾਰ 300 ਸਾਲਾਂ ਬਾਅਦ ਅਜ਼ਾਦ ਫਿਜ਼ਾ ਵਿੱਚ ਸਾਨੂੰ ਆਪਣੇ ਗੁਰੂਆਂ, ਪੀਰਾਂ, ਸ਼ਹੀਦਾਂ-ਮੁਰੀਦਾਂ ਦਾ ਇੱਹ ਪਾਵਨ ਦਿਹਾੜਾ ਸਿਰਜਣਾ ਦਿਵਸ ਦੇ ਰੂਪ ਵਿੱਚ ਮਨਾਉਣ ਦਾ ਸੁਨਿਹਰੀ ਮੌਕਾ ਮਿਲਿਆ। ਇਸ ਲਈ ਬੜੀ ਸ਼ਰਧਾ ਤੇ ਲਗਨ ਨਾਲ ਜਨ-ਸਹੂਲਤ ਪੱਖੋਂ ਢੁਕਵੇਂ ਇੰਤਜ਼ਾਮ ਕੀਤੇ ਗਏ। ਪਰ ਅਪਾਰ ਜਨ-ਸਮੂਹ ਦੀ ਅਨੰਦਪੁਰ ਵਿਖੇ ਸ਼ਿਰਕਤ ਦੇ ਸਨਮੁੱਖ ਉਨ੍ਹਾਂ ਤੋਂ ਵੀ ਕਿਤੇ ਵੱਧ ਲੋੜੀਦੇਂ ਇੰਤਜ਼ਾਮਾਂ ਤੇ ਸੇਵਾ-ਸ਼ਰਧਾ ਦੀ ਜ਼ਰੂਰਤ ਮਹਿਸੂਸ ਹੁੰਦੀ ਰਹੀ। ਤਕਰੀਬਨ ਇੱਕ ਕਰੋੜ ਸ਼ਰਧਾਲੂਆਂ ਨੇ ਦੇਸ਼-ਵਿਦੇਸ਼ ਤੋਂ ਆ ਕੇ ਇਨਾਂ ਸਮਾਗਮਾਂ ਵਿੱਚ ਭਾਗ ਲਿਆ ਅਤੇ ਆਪਣੇ ਦਸਮੇਸ਼-ਪਿਤਾ, ਸਰਬੰਸਦਾਨੀ ਸਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਲਾਸਾਨੀ ਸਿਰਜਣਾਂ ਨੂੰ ਖਿਰਾਜੇ ਅਕੀਦਤ ਪੇਸ਼ ਕੀਤਾ। ਪ੍ਰਸ਼ਾਸਨਿਕ ਪੱਖੋਂ ਜਿਵੇਂ ਕਿ ਸਭ ਨੇ ਮਹਿਸੂਸ ਕੀਤਾ ਕਿ ਬਹੁਤ ਵੱਡੇ ਪੈਮਾਨੇ ਦੀਆਂ ਤਿਆਰੀਆਂ ਦੇ ਬਾਵਜੂਦ ਵੀ ਸ਼ਰਧਾਲੂਆਂ ਦੀ ਸੇਵਾ ਸੰਭਾਲ ਪ੍ਰਤੀ ਬਹੁਤ ਊਣਤਾਈਆਂ ਸਾਹਮਣੇ ਆਈਆਂ। ਪਰ ਸ਼ਰਧਾਲੂਆਂ ਦੀ ਸ਼ਰਧਾ ਦੇ ਬਲਿਹਾਰੇ ਜਾਈਏ ਕਿ ਉਨਾਂ ਨੇ ਅਨੰਦਪੁਰ ਸਾਹਿਬ ਦੀ ਇਸ ਪਾਵਨ ਯਾਤਰਾ ਸਮੇਂ ਕਿਸੇ ਸਰੀਰਕ ਜਾਂ ਮਾਨਸਿਕ ਕਸ਼ਟ ਨੂੰ ਤਿਲਫੁੱਲ ਮਾਤਰ ਵੀ ਨਹੀਂ ਚਿਤਾਰਿਆ।

"ਕਹੁ ਮਨੁਖ ਤੇ ਕਿਆ ਹੋਇ ਆਵੈ ਜੋ ਤਿਸੁ ਭਾਵੈ ਸੋਈ ਕਰਾਵੈ" ਦੇ ਮਹਾਂਵਾਕ ਅਨੁਸਾਰ ਕਲਾ ਵਾਹਿਗੁਰੂ ਜੀ ਦੀ ਹੀ ਵਰਤੀ। ਸੰਗਤਾਂ ਨੂੰ ਇਹ ਕੌਤਕ ਵੇਖ ਕੇ ਅਸਚਰਜ

ਹੋਇਆ ਕਿ ਅਨੰਦਪੁਰ ਸਾਹਿਬ ਦੀ ਪਾਵਨ ਧਰਤੀ ਤੇ ਆਇਆ; ਹਰ ਇਕ ਸ਼ਰਧਾਲੂ ਆਪ-ਖੁਦ ਸੇਵਾ-ਸ਼ਰਧਾ ਦਾ ਰੂਪ ਹੋ ਨਿਬੜਿਆ। ਡੀ.ਜੀ.ਪੀ. ਭੁੱਲਰ ਵਰਗੇ ਵੱਡੇ ਔਹਦੇ ਦਾਰ ਤੇ ਮੇਰੇ ਵਰਗੇ ਸਰੀਰੋਂ ਭਾਰੇ ਔਹਦੇਦਾਰ ਤੇ ਸੈਂਕੜੇ ਹਜ਼ਾਰਾਂ ਸਰਕਾਰੀ, ਗੈਰ ਸਰਕਾਰੀ ਸੇਵਾਦਾਰ ਸੇਵਾ ਭਾਵ ਨਾਲ ਉਡਦੇ ਫਿਰਦੇ ਦਿਸੇ। ਸੁਖ-ਸਾਂਦ ਦੀ ਫਿਜ਼ਾ ਵਿਚ ਅਣਸੁਖਾਵੀਆਂ ਸੰਭਾਵਨਾਵਾਂ ਵੀ ਕਫੂਰ ਹੋ ਗਈਆਂ! ਪ੍ਰਤੱਖ ਪਹਿਰਾ ਸੀ, ਦਰਵੇਸ਼-ਪਾਤਿਸ਼ਾਹ ਗੁਰੂ ਗੋਬਿੰਦ ਸਿੰਘ ਸਾਹਿਬ ਦਾ ਅਤੇ ਉਨ੍ਹਾਂ ਦੇ ਅਨੇਕਾਂ ਸ਼ਹੀਦਾਂ-ਮੁਰੀਦਾਂ ਦਾ ਜੋ ਦੇਸ਼ ਤੇ ਧਰਮ ਦੀ ਖਾਤਰ ਖਿੜੇ ਮੱਥੇ ਅਕਹਿ ਤੇ ਅਸਹਿ ਦੁਖ ਸਹਾਰਦੇ ਹੋਏ ਮਾਨਵਤਾ ਦੀਆਂ ਪੀੜ੍ਹੀ-ਦਰ-ਪੀੜ੍ਹੀ ਨਸਲਾਂ ਲਈ ਕੁਰਬਾਨੀ ਦੇ ਪੁੰਜ ਬਣਕੇ ਦੀਨ-ਦੁਨੀਆਂ ਵਿਚ ਪ੍ਰਵਾਨ ਹੋਏ। ਜੋਬਨ-ਰੁੱਤੇ ਸੂਰਮਗਤੀ ਨੂੰ ਪ੍ਰਾਪਤ ਹੋਏ। ਇਹ ਧਰਮੀ ਸ਼ਹੀਦ ਨਿਸ਼ਚੇ ਹੀ ਫੁਲ ਜਾਂ ਤਾਰੇ ਬਣੇ। ਸ਼ਹੀਦਾਂ ਦੀ ਇਸ ਫੁਲਵਾੜੀ ਵਿਚ ਇੱਕ ਤੋਂ ਵੱਧ ਇੱਕ ਵੰਨ-ਸੁਵੰਨੇ ਇਨ੍ਹਾਂ ਖੂਬਸੂਰਤ ਫੁੱਲਾਂ ਦੀ ਮਹਿਕ ਦੀ ਕਮੀ ਨਹੀਂ ਹੈ ਅਤੇ ਆਕਾਸ਼ ਵਿਚ ਇਹਨਾਂ ਚਮਕਦੇ ਸਿਤਾਰਿਆਂ ਦੀ ਅਕਾਸ਼-ਗੰਗਾ ਤਾਂ ਅਕਲ ਦੇ ਅੰਨ੍ਹਿਆਂ ਨੂੰ ਵੀ ਦਿਸਦੀ ਹੈ।

ਸਾਲ 2004 ਦੇ ਦੌਰਾਨ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਦਾ 500 ਸਾਲਾ ਜਨਮ ਦਿਹਾੜਾ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ 400 ਸਾਲਾ ਪ੍ਰਕਾਸ਼ ਉਤਸਵ ਤੇ ਚਮਕੌਰ ਸਾਹਿਬ ਅਤੇ ਫਤਹਿਗੜ੍ਹ ਸਾਹਿਬ ਵਿਖੇ 300 ਸਾਲਾ ਸਰਬੰਸਦਾਨ ਜਿਹੇ ਦਿਹਾੜੇ ਸੰਗਤਾਂ ਵਲੋਂ ਪੂਰਨ ਸ਼ਰਧਾ ਤੇ ਉਮਾਹ ਨਾਲ ਮਨਾਏ ਗਏ ਹਨ।

"ਕਹੁ ਨਾਨਕ ਸਭ ਤੇਰੀ ਵਡਿਆਈ ਕੋਈ ਨਾਮ ਨਾ ਜਾਣੇ ਮੇਰਾ" ਦੀ ਖੇਡ ਹੋਈ ਤੇ ਵਾਹਿਗੁਰੂ ਸੱਚੇ ਪਾਤਿਸ਼ਾਹ ਦੀ ਆਪਣੀ ਖੁਸ਼ੀ ਤੇ ਕਲਾ ਵਰਤੀ। ਗੁਰੂ-ਪੀਰਾਂ ਤੇ ਉਨ੍ਹਾਂ ਦੇ ਸ਼ਹੀਦਾਂ-ਮੁਰੀਦਾਂ ਦੇ ਇਹ ਆਪਣੇ ਹੀ ਪਾਵਨ ਦਿਵਸ ਸਨ ਤੇ ਉਹ ਇਹ ਪਵਿਤਰ ਪੁਰਬ ਤੇ ਜਸ਼ਨ ਖੁਦ ਹੀ ਸਾਥੋਂ ਮਨਵਾ ਗਏ। ਗੁਰਬਾਣੀ ਨਿਰਣਾ ਕਰਦੀ ਹੈ "ਜੋ ਕਿਛੁ ਹੋਆ ਸਭੁ ਕਿਛੁ ਤੁਝ ਤੇ ਤੇਰੀ ਸਭ ਅਸਨਾਈ" ਸੋ ਸੱਜਣੋ ! ਅਸੀਂ ਸਾਰੇ ਤਾਂ ਬੱਸ ਨਮਿਤ-ਮਾਤਰ ਹੀ ਸੀ ਕਿ ਸਾਡੇ ਲਈ ਇਹ ਸ਼ੁਭ ਦਿਹਾੜੇ ਆਏ ਤੇ ਸੁਖ-ਸਾਂਦ ਨਾਲ ਲੰਘ ਗਏ। ਨਹੀਂ ਤਾਂ; ਜਿਥੋਂ ਤੱਕ ਸਾਡੇ ਕਿਰਦਾਰ ਦਾ ਸਬੰਧ ਹੈ; ਅਸੀਂ ਸਮੇਂ ਦੇ ਕਾਲ ਚੱਕਰ ਦੇ ਮੁਤਾਬਿਕ ਮੁਨਕਰ ਹੀ ਨਹੀਂ ਹੋ ਸਕਦੇ ਕਿ ਸਾਨੂੰ ਸ਼ਹੀਦਾਂ-ਮੁਰੀਦਾਂ ਦੇ ਅਤੇ ਇੱਥੋਂ ਤੱਕ ਕਿ ਗੁਰੂ ਪੀਰਾਂ ਦੇ ਦੇਸ਼ ਤੇ ਧਰਮ ਖਾਤਰ ਕੀਤੇ ਬਲੀਦਾਨ ਵੀ ਵਿਸਰਦੇ ਜਾ ਰਹੇ ਹਨ। ਸਾਡੇ ਕਦਮ ਤੇਜ਼ ਰਫਤਾਰ ਨਾਲ ਅਹਿਸਾਨਮੰਦੀ ਤੋਂ ਅਹਿਸਾਨਫਰਾਮੋਸ਼ੀ ਵੱਲ ਵਧਦੇ ਜਾ ਰਹੇ ਹਨ ਤੇ ਸਾਨੂੰ ਉਨ੍ਹਾਂ ਮਹਾਨ ਸੂਰਬੀਰਾਂ ਦੇ ਨਾਮ ਵਿਸਰਦੇ ਜਾ ਰਹੇ ਹਨ। ਜਿਨ੍ਹਾਂ ਨੇ ਸਾਡੇ ਭਵਿੱਖ ਲਈ ਆਪਣਾ ਵਰਤਮਾਨ ਖੁਸ਼ੀ-ਖੁਸ਼ੀ ਵਾਰਿਆ ਸੀ। ਜਾਪਦਾ ਹੈ ਕਿ ਸਾਡੇ ਵਰਗੇ ਸੇਵਾਦਾਰਾਂ ਦੀ ਮਾਨਸਿਕਤਾ ਨੂੰ ਦਲਿੱਦਰ ਦੇ ਕੋਹੜ ਨੇ ਦੁਬਾਰਾ ਜਕੜ ਲਿਆ ਹੈ ਤੇ ਹੱਡਾਂ ਦੇ ਥਕੇਵੇਂ ਦੇ ਅਸਰ ਹੇਠ ਅਸੀਂ ਸਭ ਨੇ ਆਪਣੀ ਅਕਲ ਦੇ ਘੋੜਿਆਂ ਨੂੰ ਆਲਸ ਦੇ ਬੋਹੜ ਥੱਲ੍ਹੇ ਬੰਨ੍ਹਣ ਦੀ ਮਨਮੁਖਤਾ ਨੂੰ ਹੀ ਤਰਜੀਹ ਦੇਣ ਦੀ ਕਾਰਵਾਈ ਨੂੰ ਠੀਕ ਸਮਝ ਲਿਆ ਹੈ। ਖੈਰ ! ਗੁਰੂ-ਪਿਤਾ ਮਿਹਰਬਾਨ ਹੈ; ਉਸ ਨੇ ਸਾਨੂੰ ਸੰਭਾਲਣਾ ਹੈ

ਤੇ ਉਸ ਨੇ ਸਾਡਾ ਮਾਰਗ ਦਰਸ਼ਨ ਕਰਨਾ ਹੈ।

"ਹਮ ਬਾਰਿਕ ਮੁਗਧ ਇਆਨ ਪਿਤਾ ਸਮਝਾਵਹਿਗੇ/ ਸੁਤ ਖਿਨ ਖਿਨ ਭੂਲਿ ਬਿਗਾਰਿ ਜਗਤਪਿਤ ਭਾਵਹਿਗੈ।।"

ਜਦੋਂ ਕੋਈ ਕੌਮ ਆਪਣੇ ਚੰਗੇ ਭਾਗੀਂ ਆਪਣੇ ਸ਼ਹੀਦਾਂ-ਮੁਰੀਦਾਂ ਦੀ ਯਾਦ ਵਿਚ ਇਕੱਤਰੀ ਫੇਰਦੀ ਹੈ ਤਾਂ ਸ਼ਹੀਦੀ ਪਹਿਰਿਆਂ ਦੀ ਯਾਦ ਸੁਆਸ-ਸੁਆਸ ਜ਼ਹੂਰ ਵਿਚ ਆਉਂਦੀ ਹੈ। ਸੰਨ 1845-46 ਦੀਆਂ ਪੰਜਾਬ ਦੀ ਆਜ਼ਾਦੀ ਬਚਾਉਣ ਦੇ ਸੰਘਰਸ਼ ਵਜੋਂ ਲੜੀਆਂ ਲੜਾਈਆਂ ਅਤੇ ਫਿਰ ਗੁਆਚੀ ਆਜ਼ਾਦੀ ਨੂੰ ਬਹਾਲ ਕਰਨ ਲਈ ਸੰਨ 1857 ਦੀ ਕ੍ਰਾਂਤੀ, ਉਸ ਤੋਂ ਬਾਅਦ ਚੱਲ ਸੋ ਚੱਲ ਕੌਮ ਦੇ ਜੁਝਾਰੂਆਂ ਤੇ ਸ਼ਹੀਦਾਂ ਵਲੋਂ ਭਾਰਤ ਮਾਂ ਦੀਆਂ ਗੁਲਾਮੀ ਦੀਆਂ ਜੰਜ਼ੀਰਾਂ ਕੱਟਣ ਲਈ ਗਦਰੀ ਬਾਬਿਆਂ, ਨਾਮਧਾਰੀ ਸਿੰਘਾਂ, ਅਕਾਲੀ ਮੋਰਚਿਆਂ, ਕਾਲੇ ਪਾਣੀ ਦੀਆਂ ਸਜਾਵਾਂ ਜਿਹੇ ਤਸੀਹੇ ਝੱਲਣ ਵਾਲੇ ਤੇ ਹੋਰ ਸਵਤੰਤਰਤਾ ਸੰਗਰਾਮੀਆਂ ਜਿਵੇਂ ਕਿ ਸ਼ਹੀਦ-ਏ-ਆਜ਼ਮ ਭਗਤ ਸਿੰਘ, ਰਾਜਗੁਰੂ ਤੇ ਸੁਖਦੇਵ ਵਰਗੇ ਅਨੇਕਾਂ ਸ਼ਹੀਦਾਂ ਤੇ ਸੰਘਰਸ਼ੀ ਯੋਧਿਆਂ ਦੀਆਂ ਕੁਰਬਾਨੀਆਂ ਨੇ ਸਾਨੂੰ ਯਾਦ ਕਰਾਉਣਾ ਹੈ ਕਿ ਅਸੀਂ ਮਹਾਨ ਬਲੀਦਾਨੀਆਂ ਤੇ ਸੰਘਰਸ਼ੀ ਯੋਧਿਆਂ ਨੂੰ ਕੌਮੀ ਸਤਿਕਾਰ ਵਜੋਂ ਨਤ-ਮਸਤਕ ਪ੍ਰਣਾਮ ਕਰਨਾ ਹੈ।

ਸੰਘਰਸ਼ੀ ਯੋਧਿਆਂ ਦੀਆਂ ਨੇਕ ਰੂਹਾਂ ਨੂੰ ਸਾਡੀ ਵਾਹ-ਵਾਹ ਦੀ ਜਾਂ ਸਾਡੀ ਸ਼ਾਬਾਸ਼ ਦੀ ਜਾਂ ਸਾਡੇ ਵਲੋਂ ਉਨ੍ਹਾਂ ਨੂੰ ਇਨਾਮ-ਇਕਰਾਮ ਦਿੱਤੇ ਜਾਣ ਦੀ ਬਿਲਕੁਲ ਲੋੜ ਨਹੀਂ। ਲੋੜ ਤਾਂ ਸਮੁੱਚੀ ਮਾਨਵਤਾ ਨੂੰ ਹੈ ਕਿ ਜੇ ਉਨ੍ਹਾਂ ਸ਼੍ਰੋਮਣੀ ਸਮਾਜ-ਸੇਵਕਾਂ ਨੂੰ ਯਾਦ ਨਾ ਕੀਤਾ ਗਿਆ ਤਾਂ ਅਸੀਂ ਜੀਵਨ ਦੇ ਗਾਡੀ ਰਾਹ ਦੀਆਂ ਉੱਚੀਆਂ-ਸੁੱਚੀਆਂ ਕਦਰਾਂ-ਕੀਮਤਾਂ ਨੂੰ ਭੁੱਲ ਜਾਵਾਂਗੇ ਅਤੇ ਫਿਰ ਸਾਡੀ ਉਹ ਦੁਰਗਤੀ-ਅਧੋਗਤੀ ਹੋਵੇਗੀ ਜੋ ਖੇਤ ਪਏ ਗਧੇ ਨਾਲ ਹੁੰਦੀ ਹੈ। ਸਪਸ਼ਟ ਹੈ ਕਿ ਉਹ ਕੌਮਾਂ ਤੇ ਨਸਲਾਂ ਜੋ ਆਪਣੇ ਸ਼ਹੀਦਾਂ-ਮੁਰੀਦਾਂ ਦਾ ਨਾਮ ਤੇ ਮੁਬਾਰਿਕ ਕਾਰਨਾਮੇ ਭੁੱਲ ਜਾਂਦੀਆਂ ਹਨ; ਉਹ ਵੀ ਸਫਾ-ਹਸਤੀ ਤੋਂ ਮਿੱਟ ਜਾਂਦੀਆਂ ਹਨ।

ਮੰਨਿਆ ਜਾਂਦਾ ਹੈ ਕਿ ਜਿਹੜੀਆਂ ਕੌਮਾਂ ਆਪਣੇ ਸ਼ਹੀਦਾਂ-ਮੁਰੀਦਾਂ ਨੂੰ ਯਾਦ ਨਹੀਂ ਰੱਖਦੀਆਂ, ਉਹ ਸਫਾ ਹਸਤੀ ਤੋਂ ਜਲਦੀ ਹੀ ਮਿੱਟ ਜਾਂਦੀਆਂ ਹਨ। ਇਨ੍ਹਾਂ ਦਿਹਾੜਿਆਂ ਦਾ ਸ਼ਹੀਦਾਂ-ਮੁਰੀਦਾਂ ਨੂੰ ਤਾਂ ਫਰਕ ਨਹੀਂ ਪੈਣਾ ਕਿਉਂਕਿ ਉਹ ਤਾਂ ਬ੍ਰਹਿਮੰਡੀ ਰੂਹਾਂ ਆਪਣੇ ਚੰਗੇ ਕਰਮਾਂ ਸਦਕਾ ਇਸ ਦੁਨੀਆਂ ਵਿੱਚ ਨੇਕਮਿਸ਼ਨ ਸਰਅੰਜਾਮ ਦੇਣ ਆਈਆਂ ਅਤੇ ਆਪਣਾ ਫਰਜ਼ ਪੂਰਾ ਕਰਕੇ ਬ੍ਰਹਿਮੰਡੀ ਉਡਾਰੀ ਮਾਰ ਗਈਆਂ। ਇਸ ਪ੍ਰਥਾਇ ਗੁਰਬਾਣੀ ਦਾ ਨਿਰਣਾਇਕ ਫੁਰਮਾਨ ਹੈ:

"ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ/ ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ/ ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ/ ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ/ ਆਪਿ ਕਰਤਾ ਆਪਿ ਭੁਗਤਾ ਆਪਿ ਕਾਰਣੁ ਕੀਆ/

ਬਿਨਵੰਤਿ ਨਾਨਕ ਸੇਈ ਜਾਣਹਿ ਜਿਨੀ ਹਰਿ ਰਸੁ ਪੀਆ॥"

ਫਰਕ ਤਾਂ ਅਜੋਕੀਆਂ ਨਸਲਾਂ ਨੂੰ ਪੈਣਾ ਹੈ ਕਿ ਜੇ ਅਸੀਂ ਅਕ੍ਰਿਤਘਣਤਾ ਦੀਆਂ ਮੰਜ਼ਿਲਾਂ ਵੱਲ ਵਧਦੇ ਹੋਏ ਆਪਣੇ ਆਪਣੇ ਕਦਮਾਂ ਨੂੰ ਕਿਰਤਗਤਾ ਦੇ ਰਸਤੇ ਹੁਣ ਚੰਗੇ ਭਾਗੀ ਨਾ ਪਾਇਆ ਤਾਂ ਇਤਿਹਾਸ ਸਾਡੀ ਦੋ ਜਹਾਨ ਵਿੱਚ ਹੋਣ ਵਾਲੀ ਖੱਜਲ-ਖੁਆਰੀ ਦਾ ਚਸ਼ਮਦੀਦ ਗੁਆਹ ਬਣੇਗਾ। ਇਸ ਲਈ ਹਰ ਬਸ਼ਰ ਵੱਲੋਂ ਇਹ ਅਰਦਾਸ ਹੋਵੇ ਕਿ ਅਕਾਲ ਪੁਰਖ ਵਾਹਿਗੁਰੂ ਸਾਨੂੰ ਬਿਬੇਕ ਦਾਨ ਤੇ ਸਮਾਂ-ਸਮਰੱਥਾ ਬਖਸ਼ਣ ਕਿ ਅਸੀਂ ਪੂਰਨ ਵਚਨਬੱਧਤਾ ਤੇ ਤੱਤਪਰਤਾ ਨਾਲ ਆਪਣੀ ਸ਼ਰਧਾ ਦੇ ਫੁਲ ਆਪਣੇ ਗੁਰੂਆਂ, ਪੀਰਾਂ ਅਤੇ ਸ਼ਹੀਦਾਂ-ਮੁਰੀਦਾਂ ਦੀਆਂ ਸਾਡੇ ਦੇਸ਼ ਤੇ ਧਰਮ ਦੀ ਖਾਤਰ ਕੀਤੀਆਂ ਲਾਸਾਨੀ ਕੁਰਬਾਨੀਆਂ ਨੂੰ ਅਰਪਿਤ ਕਰ ਸਕਣ ਦਾ ਪਵਿੱਤਰ ਫਰਜ਼ ਅਦਾ ਕਰ ਸਕੀਏ।

ਸਾਨੂੰ ਸਭ ਨੂੰ ਚਾਹੀਦਾ ਹੈ ਕਿ ਅਸੀਂ ਗੁਰੂ ਘਰ ਦੇ ਸ਼ਹੀਦਾਂ-ਮੁਰੀਦਾਂ ਦੀ ਬੰਸ ਦੇ ਅਜੋਕੇ ਪਰਿਵਾਰਾਂ ਦਾ ਵੀ ਮਾਨ-ਸਨਮਾਨ ਕਰੀਏ। ਉਨ੍ਹਾਂ ਪਰਿਵਾਰ ਦਾ ਵੀ ਸਨਮਾਨ ਕਰਨਾ ਬਣਦਾ ਹੈ ਜਿਨ੍ਹਾਂ ਨੇ ਗੁਰੂ ਸਾਹਿਬਾਨ ਵਲੋਂ ਆਪਣੇ ਵਡੇਰਿਆਂ ਨੂੰ ਬਖਸ਼ੀਆਂ ਪਾਵਨ ਨਿਸ਼ਾਨੀਆਂ ਹੁਣ ਤੱਕ ਸ਼ਰਧਾ ਪੂਰਵਕ ਸੰਭਾਲ ਕੇ ਰੱਖੀਆਂ ਹੋਈਆਂ ਹਨ। ਗੁਰੂ ਘਰ ਦੇ ਮੁਸਲਮਾਨ ਸਹਿਯੋਗੀ ਅਤੇ ਮੁਰੀਦ ਜਿਵੇਂ ਕਿ ਬਾਬਾ ਮਰਦਾਨਾ ਜੀ, ਸਾਈਂ ਬੁੱਢਣ ਸ਼ਾਹ, ਸਾਈਂ ਮੀਆਂ ਮੀਰ ਜੀ, ਪੀਰ ਭੀਖਣ ਸ਼ਾਹ, ਪੀਰ ਬੁੱਧੂ ਸ਼ਾਹ, ਬਾਬਾ ਗਨੀ ਖਾਂ, ਬਾਬਾ ਨਬੀ ਖਾਂ, ਕਾਜ਼ੀ ਪੀਰ ਮੁਹੰਮਦ ਸਲੋਹ ਵਾਲੇ ਅਤੇ ਰਾਇ ਕੱਲ੍ਹਾ ਦੇ ਅਸੀਂ ਕੌਮੀ ਤੌਰ ਤੇ ਕ੍ਰਿਤੱਗ ਹਾਂ ਕਿ ਉਨ੍ਹਾਂ ਨੇ ਗੁਰੂ ਸਾਹਿਬਾਨ ਦੀ ਔਖੇ ਸਮਿਆਂ ਵਿੱਚ ਆਪਣੀ ਜਾਨ ਤੇ ਮਾਲ ਦੀ ਪ੍ਰਵਾਹ ਨਾ ਕਰਦੇ ਹੋਏ; ਗੁਰੂ ਸਾਹਿਬਾਨ ਦੇ ਅੰਗ-ਸੰਗ ਖੜ੍ਹੇ। ਇਨ੍ਹਾਂ ਦੀ ਬੰਸ ਵਿੱਚੋਂ ਅੱਜ ਵੀ ਪੰਜਾਬੀਅਤ ਤੇ ਪੰਜਾਬੀ ਭਾਈਚਾਰੇ ਦੇ ਇਹ ਅਲੰਬਰਦਾਰ ਸਾਡੇ ਲਈ ਉਨ੍ਹਾਂ ਦੇ ਵਡੇਰਿਆਂ ਨੂੰ ਮਿਲੀਆਂ ਗੁਰੂ ਸਾਹਿਬਾਨ ਦੀਆਂ ਪਾਵਨ ਨਿਸ਼ਾਨੀਆਂ ਦੀ ਸੇਵਾ ਸੰਭਾਲ ਕਰ ਰਹੇ ਹਨ ਅਤੇ ਇਨ੍ਹਾਂ ਪਾਵਨ ਨਿਸ਼ਾਨੀਆਂ ਦੇ ਦਰਸ਼ਨ-ਦੀਦਾਰੇ ਕਰਵਾਉਣ ਲਈ ਪਾਕਿਸਤਾਨ ਤੋਂ ਸਾਡੇ ਦਰਮਿਆਨ ਆਉਂਦੇ ਹਨ। ਬਾਬਾ ਮਰਦਾਨਾ ਜੀ ਦੀ 17ਵੀਂ ਪੀੜ੍ਹੀ ਵਿੱਚ ਬਾਬਾ ਲਾਲ ਜੀ ਤੇ ਉਨ੍ਹਾਂ ਦੇ ਪਰਿਵਾਰਕ ਸੰਗੀ-ਸਾਥੀ ਅੱਜ ਵੀ ਬਾਬੇ ਮਰਦਾਨੇ ਦੀ ਰਬਾਬ ਦੀਆਂ ਧੁਨਾਂ ਸੀਨਾ-ਬ-ਸੀਨਾ ਸਾਡੇ ਨਾਲ ਸਾਂਝੀਆਂ ਕਰ ਰਹੇ ਹਨ। ਇਸ ਤਰ੍ਹਾਂ ਹੀ ਸਾਈਂ ਮੀਆਂ ਮੀਰ ਜੀ ਦੀ 19ਵੀਂ ਪੀੜ੍ਹੀ ਵਿੱਚ ਮਖ਼ਦੂਮ ਸਈਅਦ ਚੰਨ ਪੀਰ ਕਾਦਰੀ ਜੀ ਸਾਡੇ ਲਈ ਤੇ ਸਾਡੀਆਂ ਆਉਣ ਵਾਲੀਆਂ ਪੀੜ੍ਹੀਆਂ ਲਈ ਅੱਜ ਤੱਕ ਬੜੀ ਸ਼ਰਧਾ ਨਾਲ ਮਾਤਾ ਗੰਗਾ ਜੀ ਦੇ ਹਾਰ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਮਾਲਾ ਦੀ ਸੇਵਾ ਸੰਭਾਲ ਕਰ ਰਹੇ ਹਨ। ਬਾਬਾ ਗਨੀ ਖਾਂ ਤੇ ਬਾਬਾ ਨਬੀ ਖਾਂ ਦੀ ਸੱਤਵੀਂ ਪੀੜ੍ਹੀ ਵਿੱਚ ਜ਼ਹੂਰ ਅਹਿਮਦ ਖਾਨ ਸਾਡੇ ਲਈ ਗੁਰੂ ਸਾਹਿਬ ਦੇ ਦਸਤਖਤ ਵਾਲੇ ਹੁਕਮਨਾਮੇ ਦੀ ਅੱਜ ਵੀ ਪੂਰਨ ਸ਼ਰਧਾ ਨਾਲ ਸੇਵਾ ਸੰਭਾਲ ਕਰ ਰਹੇ ਹਨ। ਇਹ ਹੁਕਮਨਾਮਾ ਦਸਵੇਂ ਪਾਤਿਸ਼ਾਹ ਨੇ ਗਨੀ ਖਾਂ ਤੇ ਨਬੀ ਖਾਂ ਨੂੰ ਮਾਛੀਵਾੜੇ ਤੋਂ ਆਲਮਗੀਰ ਤੱਕ ਦੀ

ਸੁਆਰੀ ਆਪਣੇ ਮੋਢਿਆਂ 'ਤੇ ਚੁੱਕ ਕੇ ਉਨ੍ਹਾਂ ਵਲੋਂ ਕੀਤੀ ਅਤਿ ਉਤਮ ਸੇਵਾ ਦੀ ਸ਼ਲਾਘਾ ਵਜੋਂ ਦਿੱਤਾ ਸੀ। ਰਾਇ ਕੱਲ੍ਹਾ ਜੀ ਦੀ ਬੰਸ ਵਿੱਚੋਂ ਰਾਏ ਅਜ਼ੀਜ਼ ਉੱਲਾ ਖਾਨ ਦਸਵੇਂ ਪਾਤਿਸ਼ਾਹ ਦਾ ਗੰਗਾ ਸਾਗਰ ਸਾਡੇ ਲਈ ਸਰਬੰਸਦਾਨ ਦੇ 300 ਸਾਲਾ ਦਿਹਾੜਿਆਂ ਤੇ ਸਾਡੇ ਦਰਸ਼ਨਾਰਥ ਖੁਦ ਲੈ ਕੇ ਹਾਜ਼ਰ ਹੋਏ।

ਅਸੀਂ ਕੌਮੀ ਤੌਰ 'ਤੇ ਗੁਰੂ ਸਾਹਿਬਾਨ ਦੇ ਸਮੇਂ ਦੇ ਸ਼ਰਧਾਲੂਆਂ ਦੀ ਬੰਸ ਦੇ ਪੰਜਾਬ ਅਤੇ ਹਿੰਦੋਸਤਾਨ ਵਿੱਚ ਰਹਿੰਦੇ ਅਜੋਕੇ ਪਰਿਵਾਰਾਂ ਦੇ ਵੀ ਰਿਣੀ ਹਾਂ ਕਿ ਉਨ੍ਹਾਂ ਨੇ ਗੁਰੂ ਘਰ ਦੀਆਂ ਪਾਵਨ ਨਿਸ਼ਾਨੀਆਂ ਨੂੰ ਸਾਡੇ ਲਈ ਤੇ ਸਾਡੀਆਂ ਆਉਣ ਵਾਲੀਆਂ ਪੀੜ੍ਹੀਆਂ ਲਈ ਪੂਰਨ ਸ਼ਰਧਾ ਅਤੇ ਸਨਮਾਨ ਨਾਲ ਸਾਂਭ ਕੇ ਰੱਖਿਆ ਹੋਇਆ ਹੈ।

ਸਾਡੇ ਵੱਲੋਂ ਫਰਜ਼ ਅੱਵਲ ਵੱਜੋਂ ਇਹ ਪਵਿੱਤਰ ਦਿਹਾੜੇ ਮਨਾਉਣ ਅਤੇ ਇਨ੍ਹਾਂ ਦਿਹਾੜਿਆਂ ਨਾਲ ਜੁੜੇ ਯਾਦਗਾਰੀ ਤੇ ਮੁਤਬਰਕ ਸਥਾਨਾਂ ਦੀ ਸੇਵਾ-ਸੰਭਾਲ ਦੀ ਅਤਿਅੰਤ ਲੋੜ ਤੋਂ ਉਪਰੰਤ ਕੁਝ ਕੁ ਨੁਕਤੇ ਧਿਆਨ ਰੱਖਣ ਯੋਗ ਹਨ :

ਪਹਿਲਾ ਨੁਕਤਾ ਪੁਰਬਾਂ ਦੀ ਨਿਰੰਤਰਤਾ ਤੇ ਲਗਾਤਾਰਤਾ ਵਿੱਚ ਮਨਾਏ ਜਾਣ ਦਾ ਹੈ। ਦੂਜਾ ਇੱਕ ਹੋਰ ਅਹਿਮ ਨੁਕਤਾ ਨਿਗਾਹ ਵੀ ਕੌਮੀ ਪੱਧਰ 'ਤੇ ਧਿਆਨ ਵਿੱਚ ਰੱਖੇ ਜਾਣ ਦੀ ਲੋੜ ਹੈ। ਜੋ ਕਿ ਹੁਣ ਤੱਕ ਜਾਣੇ-ਅਣਜਾਣੇ ਪੂਰੀ ਤਰ੍ਹਾਂ ਨਜ਼ਰ-ਅੰਦਾਜ਼ ਹੋ ਰਿਹਾ ਹੈ। ਉਹ ਇਹ ਹੈ ਕਿ ਇਤਿਹਾਸਕ ਯਾਦਗਾਰਾਂ ਦੀ ਪੁਰਾਤਨਤਾ ਦੀ ਸੰਭਾਲ ਦੀ ਅਤਿਅੰਤ ਲੋੜ ਹੈ। ਮੰਨਿਆ ਕਿ ਦੇਰ ਤੋਂ ਇਸ ਪਾਸੇ ਵੱਲ ਧਿਆਨ ਨਹੀਂ ਦਿੱਤਾ ਗਿਆ ਤੇ ਪੁਰਾਤਨ ਇਮਾਰਤਾਂ ਅਤੇ ਨਿਸ਼ਾਨ ਖਤਮ ਹੋ ਗਏ ਜਾਂ ਖੰਡਰ-ਸੂਰਤ ਬਣ ਗਏ; ਇਸ ਲਈ ਉਨ੍ਹਾਂ ਨੂੰ ਵੀ ਮੌਲਿਕ ਰੂਪ ਵਿੱਚ ਸੰਭਾਲਣ ਦੀ ਲੋੜ ਹੈ। ਮਿਸਾਲ ਵਜੋਂ ਜੇ ਕਿਤੇ ਗੁਰੂ-ਸਾਹਿਬਾਨ ਦੀਆਂ ਪੈੜ੍ਹਾਂ ਧਰਤੀ 'ਤੇ ਮੌਜੂਦ ਹੋਣ ਤਾਂ ਉਨ੍ਹਾਂ ਪੈੜ੍ਹਾਂ ਨੂੰ ਸੰਗਮਰਮਰ ਦਾ ਝਰੋਖਾ ਬਣਾ ਕੇ ਸੰਭਾਲਣਾ ਕਿਤੇ ਮਹੱਤਵਪੂਰਣ ਹੈ; ਬਨਿਸਬਤ ਇਸ ਦੇ ਕਿ ਉਨ੍ਹਾਂ ਪਵਿੱਤਰ ਤੇ ਮੁਕੱਦਸ ਪੈੜ੍ਹਾਂ ਨੂੰ ਸੰਗਮਰਮਰ ਨਾਲ ਦੁਬਾਰਾ ਬਣਾਇਆ ਜਾਵੇ ਇਸ ਤਰ੍ਹਾਂ ਹੀ ਗੁਰੂਆਂ ਤੇ ਸ਼ਹੀਦ-ਮੁਰੀਦ ਬਾਬਿਆਂ ਦੀਆਂ ਪਾਵਨ ਨਿਸ਼ਾਨੀਆਂ ਦੀ ਸਹੀ ਸ਼ਨਾਖਤ, ਪਰਖ ਤੇ ਸੇਵਾ-ਸੰਭਾਲ ਕਰਨ ਦੀ ਕੌਮੀ ਪੱਧਰ ਤੇ ਲੋੜ ਹੈ। ਤੀਜਾ ਨੁਕਤਾ ਇਹ ਹੈ ਕਿ ਰੱਬ ਇੱਕ ਹੈ; ਗੁਰੂ ਗ੍ਰੰਥ ਇੱਕ ਹੈ; ਗੁਰੂ ਜੋਤ ਇੱਕ ਹੈ। ਫੇਰ 'ਏਕੋ' ਦਾ ਮਹਾਤਮ ਦੱਸਣ ਵਾਲੇ ਬੇਸ਼ੱਕ ਬੇਅੰਤ ਹੋਣ ਪਰ ਜਿਵੇਂ ਗੁਰੂ ਸਾਹਿਬਾਨ ਨੇ ਬਾਣੀ ਲਿਖਣ ਸਮੇਂ ਆਪਣੇ ਆਪ ਨੂੰ ਅਨਾਮ ਰੱਖਿਆ ਤੇ ਸਿਰਫ ਇਸ਼ਾਰਾ ਮਾਤਰ ਹੀ ਆਪਣੇ ਆਪ ਨੂੰ ਮਹਲਾ ਲਿਖ ਕੇ ਦਰਸਾਇਆ। ਕੀ ਅਜੋਕੇ ਧਰਮ ਦੇ ਗਿਆਤਾ ਆਪਣੇ ਵੱਡੇ-ਵੱਡੇ ਬੈਨਰਾਂ ਤੇ ਨਾਂਵਾਂ ਤੋਂ ਬਿਨ੍ਹਾਂ ਅਕਾਲ ਉਸਤਤਿ ਤੇ ਗੁਰੂ ਉਪਮਾ ਨਹੀਂ ਕਰ ਸਕਦੇ?

ਇੱਕ ਹੋਰ ਮਹੱਤਵਪੂਰਣ ਨਜ਼ਰੀਆ ਸਾਥੋਂ ਡੂੰਘੀ ਸੋਚ-ਵਿਚਾਰ ਦੀ ਮੰਗ ਕਰਦਾ ਹੈ ਕਿ ਬਾਬੇ ਨਾਨਕ ਨੇ ਸਾਨੂੰ ਵਾਧੂ ਰਸਮਾਂ-ਰਿਵਾਜਾਂ ਤੇ ਵਹਿਮਾਂ-ਭਰਮਾਂ ਤੋਂ ਕੱਢਿਆ ਸੀ। ਕੀ ਅਸੀਂ 360 ਡਿਗਰੀ ਦੇ ਮੋੜ-ਘੇੜ ਦਾ ਚੱਕਰ ਪੂਰਾ ਕਰਕੇ ਫੇਰ ਉਸ ਸਮਾਜਿਕ

ਕੋਝ ਦੇ ਬਿੰਦੂ 'ਤੇ ਹੀ ਨਹੀਂ ਆ ਗਏ ਕਿ ਜਿੱਥੇ ਸਾਡਾ ਹਰ ਦੁਨਿਆਵੀ ਕਰਮ ਤੇ ਹਰ ਧਾਰਮਿਕ ਕਾਰਜ; ਕਿਸੇ ਨਾ ਕਿਸੇ ਬੇਲੋੜੀ ਰਸਮ ਦਾ ਲਖਾਇਕ ਬਣ ਗਿਆ ਹੈ। ਇਸ ਤਰ੍ਹਾਂ ਕੀ ਸਾਡਾ ਜੀਵਨ ਇੱਕ ਵਹਿਮ ਭਰੇ ਪ੍ਰਚਲਨ ਦਾ ਨਮੂਨਾ ਜਿਹਾ ਬਣ ਕੇ ਹੀ ਸਾਡੇ ਸਾਹਮਣੇ ਖੜ੍ਹਾ ਨਹੀਂ ਦਿਸਦਾ? ਸ਼ਬਦ-ਗੁਰੂ ਦੀ ਸਿਖਿਆ ਕੀ ਹੈ? ਅਮੀਰ ਵੱਲੋਂ ਵੱਧ ਪੈਸੇ ਮੱਥਾ ਟੇਕਣ ਨਾਲ ਜਾਂ ਗਰੀਬ ਵੱਲੋਂ ਨਿਮਾਣੇ ਬਣ ਕੇ ਗੁਰੂ ਨੂੰ ਮੱਥਾ ਟੇਕਣ ਦੀ ਵਿਧੀ ਵਿੱਚੋਂ ਕਿਸ ਵਿਧੀ ਨੂੰ ਗੁਰੂ-ਘਰ ਵਿੱਚ ਵੱਧ ਮਾਨਤਾ ਮਿਲਦੀ ਹੈ? ਪਰ ਵਿਚਾਰ ਕੇ ਵੇਖੀਏ ਤਾਂ ਸਹੀ ਕਿ ਜ਼ਾਹਿਰਾ ਤੌਰ ਤੇ ਹੋ ਕੀ ਰਿਹਾ ਹੈ?

"ਤੈ ਸਾਹਿਬ ਕੀ ਬਾਤ ਜੇ ਆਖੈ ਕਹੁ ਨਾਨਕ ਕਿਆ ਦੀਜੈ/ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ" ਦੇ ਇਲਾਹੀ ਫੁਰਮਾਨ ਅਨੁਸਾਰ ਮਨੁੱਖਤਾ ਦੇ ਚਲ ਰਹੇ ਦੌਰੇ ਦੌਰਾਂ ਵਿੱਚ ਜਦੋਂ ਕੋਈ ਗੁਰੂ ਸਵਾਰਿਆ ਵਾਹਿਗੁਰੂ ਦੇ ਘਰ ਦੀ ਗੱਲ ਕਰਦਾ ਤਾਂ ਸੁਭਾਵਿਕ ਖੁਸ਼ੀ ਤਾਂ ਹੁੰਦੀ ਹੀ ਹੈ। ਸਗੋਂ ਨਾਨਕ-ਗੁਰੂ ਗੋਬਿੰਦ ਸਿੰਘ ਜੀ ਦੀ ਅਪਾਰ ਕ੍ਰਿਪਾ ਦੀ ਫੁਹਾਰ ਕਲਯੁਗੀ ਧੁੰਦਲਕੇ ਨਾਲ ਮਿੱਟੀ-ਘੱਟਾ ਹੋਈਆਂ ਆਤਮਾਵਾਂ ਦੀ ਮਾਨਸਿਕਤਾ ਤੋਂ ਪਦਾਰਥਵਾਦੀ ਧੂੜ-ਮਿੱਟੀ ਧੋਂਦੀ ਜਾਪਦੀ ਹੈ। ਜਦੋਂ ਕੋਈ ਸੱਜਣ ਅਕਾਲ ਪੁਰਖ ਵੱਲੋਂ ਮਿਲੀ ਸਮੇਂ ਦੀ ਮੋਹਲਤ ਅਤੇ ਲੋਕ ਸੇਵਾ ਦੀ ਸਮਰੱਥਾ ਨਾਲ ਸਰਸ਼ਾਰ ਹੋ ਕੇ ਅਤੇ ਆਪਣੇ ਨਿੱਜ ਤੋਂ ਉਪਰ ਉੱਠ ਕੇ ਸਮਾਜ ਦੀ ਨਿਸ਼ਕਾਮ ਸੇਵਾ ਕਰਨ ਹਿਤ ਰੱਬ ਦੇ ਨੇਕ ਫਰਿਸ਼ਤਿਆਂ, ਵਾਹਿਗੁਰੂ ਦੇ ਘਰ ਦੇ ਸੇਵਕਾਂ ਅਤੇ ਕੌਮੀਂ ਸ਼ਹੀਦਾਂ-ਮੁਰੀਦਾਂ ਦੀ ਗੱਲ ਕਰਦੇ ਹਨ ਤਾਂ ਜਾਪਦਾ ਹੈ ਕਿ ਉਹ ਸੱਜਣ ਅਕਾਲ ਪੁਰਖ ਦੀ ਮਿਹਰ ਸਦਕਾ ਆਪਣੇ ਚੰਗੇ ਸੰਸਕਾਰਾਂ ਅਤੇ ਆਪਣੇ ਬਜ਼ੁਰਗਾਂ ਦੇ ਨੇਕ ਵਿਰਸੇ ਨੂੰ ਸੰਭਾਲਣ ਲਈ ਆਪਣੇ ਚੰਗੇ ਭਾਗੀਂ ਯਤਨਸ਼ੀਲ ਹੋਏ ਹੁੰਦੇ ਹਨ।

ਸੋ ਉਹ ਸਾਰੇ ਸੱਜਣ ਸਤਿਕਾਰ ਤੇ ਧੰਨਵਾਦ ਦੇ ਪਾਤਰ ਅਤੇ ਹੱਕਦਾਰ ਹਨ, ਜਿਨ੍ਹਾਂ ਨੇ ਫਿਰ ਸਰਬੰਸਦਾਨੀ-ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੀ ਅਤੇ ਉਨ੍ਹਾਂ ਦੇ ਮਰਜੀਵੜੇ ਸ਼ਹੀਦਾਂ-ਮੁਰੀਦਾਂ ਦੀਆਂ ਕੁਰਬਾਨੀਆਂ ਨੂੰ ਕੌਮੀ ਪੱਧਰ ਤੇ ਯਾਦ ਕਰਨ ਦੀ ਗੱਲ ਛੋਹੀ ਹੈ। ਸਾਹਿਬਾਂ ਦੇ ਅਸ਼ੀਰਵਾਦ ਸਦਕਾ ਸਾਰੇ ਗੁਰਮੁੱਖ ਸੱਜਣ "ਆਇ ਮਿਲ ਗੁਰਸਿਖ ਆਇ ਮਿਲੁ ਤੂ ਮੇਰੇ ਗੁਰੂ ਕੇ ਪਿਆਰੇ" ਦੀ ਧੰਨਤਾ ਦੇ ਪਾਤਰ ਹਨ, ਜਿਨ੍ਹਾਂ ਨੂੰ ਸੰਨ 1999 ਤੇ 2004 ਵਿਚ ਬ੍ਰਹਿਮੰਡੀ ਸ਼ਹੀਦਾਂ-ਮੁਰੀਦਾਂ ਦੇ ਮਹਾਨ-ਯਾਦ-ਪੁਰਬ ਮਨਾਉਣ ਅਤੇ ਸ਼ਹੀਦਾਂ ਨੂੰ ਪ੍ਰਣਾਮ ਕਰਨ ਦੀ ਸੋਝੀ ਆਈ। ਬਾਬਾ ਵਾਰਿਸ ਸ਼ਾਹ ਦਾ ਕਲਾਮ ਹੈ; ਵਾਰਿਸ ਸ਼ਾਹ ਰੱਬ ਜਦ ਹੈ ਮਿਹਰ ਕਰਦਾ ਤਾਂ ਹੁਕਮ ਹੁੰਦਾ ਹੈ; ਨੇਕ ਸਿਤਾਰਿਆਂ ਨੂੰ। ਸੋ ਨਿਸ਼ਚੇ ਹੀ; ਉਹ ਕੌਮਾਂ ਸੁਭਾਗੀਆਂ ਹੁੰਦੀਆਂ ਹਨ ਜੋ ਆਪਣੇ ਸ਼ਹੀਦਾਂ-ਮੁਰੀਦਾਂ ਦੇ ਕਾਰਨਾਮਿਆਂ ਨੂੰ ਦਿਲੀ ਮਾਣ ਸਤਿਕਾਰ ਦੇਣ ਲਈ ਗਗਨ-ਦਮਾਮਿਆਂ ਦੀ ਧੁੰਨਕਾਰ ਨਾਲ ਬਾ-ਆਵਾਜ਼-ਬੁਲੰਦ ਆਪਣੀ ਕ੍ਰਿਤਗਤਾ ਦੇ ਸੁਮਨ ਕੌਮੀ ਸਤਿਕਾਰ ਵਜੋਂ ਅਰਪਿਤ ਕਰਦੀਆਂ ਹੋਈਆਂ ਇਲਾਹੀ ਰੰਗ ਵਿਚ ਗਾਉਂਦੀਆਂ ਹਨ :

"ਹੰਉ ਕੁਰਬਾਨੈ ਜਾਉ ਮਿਹਰਵਾਨਾ/ ਹੰਉ ਕੁਰਬਾਨੈ ਜਾਉ॥"

ਆਪ ਆਪੁਨੀ ਬੁਧਿ ਹੈ ਜੇਤੀ
ਬਰਨਤਿ ਭਿੰਨ ਭਿੰਨ ਤੁਹਿ ਤੇਤੀ

# ਮੁਜੱਸਮ-ਏ-ਇੱਜ਼ਤ-ਓ-ਇਕਬਾਲ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ

## ਪੀੜ੍ਹੀ ਦਰ ਪੀੜ੍ਹੀ ਸੰਸਾਰ ਦੀਆਂ ਨਜ਼ਰਾਂ ਵਿੱਚ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦਾ ਸਥਾਨ

ਬਾਬੇ ਨਾਨਕ ਤੋਂ ਬਾਦ ਸਾਰੇ ਸਿੱਖ ਗੁਰੂ ਸਾਹਿਬਾਨ ਆਪਣੇ ਉੱਚ ਆਦਰਸ਼ਾਂ ਤੇ ਸਮਾਜ ਸੇਵਾ ਦੇ ਉੱਚੇ ਮਿਆਰਾਂ ਸਦਕਾ ਮਕਬੂਲ ਹੋਏ ਪਰ ਸਭ ਤੋਂ ਵੱਧ ਹਰ ਰੂਹ ਤੇ ਹਰਦਿਲ ਅਜ਼ੀਜ਼ ਗੁਰੂ ਦਸਵੇਂ ਪਾਤਿਸ਼ਾਹ ਹੋਏ ਹਨ। ਉਨ੍ਹਾਂ ਨੇ ਜਿਵੇਂ ਆਪਣੇ ਅਕਾਲ ਪੁਰਖ ਪਿਤਾ ਨੂੰ ਜਾਪ ਸਾਹਿਬ ਵਿਚ ਸੱਹਸਤਰ ਨਾਮਾ ਨਾਲ ਯਾਦ ਕੀਤਾ ਹੈ। ਦੁਨੀਆਂ ਨੇ ਵੀ ਆਪਣੇ ਇਸ ਇਲਾਹੀ ਲੋਕ ਨਾਇਕ ਨੂੰ ਵੀ ਸਹਸਤਰ ਨਾਮ ਨਾਲ ਪੁਕਾਰਿਆ ਹੈ। ਬਾਲਾ ਪ੍ਰੀਤਮ ਤੋਂ ਦਸਮੇਸ਼ ਪਿਤਾ ਦੀ ਹੈਸੀਅਤ ਵਿੱਚ ਉਹ ਮਰਦ-ਅਗੰਮੜਾ-ਵਰਿਆਮ ਅਕੇਲਾ ਦੇ ਲਖਾਇਕ ਰਹੇ। ਉਹ ਕਰੋੜਾਂ-ਅਰਬਾਂ ਇਨਸਾਨੀ ਆਤਮਾਵਾਂ ਲਈ ਉਹ ਪਰਮ ਮਨੁੱਖ ਹਨ। ਦੌਲਤ ਰਾਮ ਲਈ ਸਾਹਿਬੇ ਕਮਾਲ ਹਨ। ਜੋ ਹਰ ਫਨ ਦੇ ਧੁਰੰਧਰ ਗਿਆਤਾ ਸਨ ਭਾਵੇਂ ਉਹ ਜੰਗ ਦਾ ਮੈਦਾਨ ਹੋਵੇ ਜਾਂ ਸਾਹਿਤਕ ਪਿੜ ਹੋਵੇ। ਅਰਜਨ ਤੋਂ ਬਾਦ ਤੀਰ ਅੰਦਾਜ਼ੀ ਦਾ ਹੁਨਰ ਗੁਰੂ ਗੋਬਿੰਦ ਸਿੰਘ ਜੀ ਤੇ ਆ ਕੇ ਮੁਕਦਾ ਹੈ।

ਕੁਰਕਸ਼ੇਤਰ ਦੀ ਧਰਤੀ ਨੇ ਹਜ਼ਾਰਾਂ ਸਾਲਾਂ ਪਹਿਲਾਂ ਹੋਏ ਮਹਾਂਭਾਰਤ ਦੇ ਵਡੇਰੇ ਸ੍ਰੀ ਕ੍ਰਿਸ਼ਨ ਜੀ, ਭੀਸ਼ਮ ਪਿਤਾਮਾ, ਦਰੋਣਾਚਾਰੀਆ ਤੇ ਸੱਚ ਪੁੱਤਰ ਯੁਧਿਸ਼ਟਰ ਵਰਗਿਆਂ ਦੀ ਵਿਦਵਤਾ ਅਤੇ ਅਰਜਨ, ਭੀਮ ਤੇ ਦਾਨਵੀਰ ਕਰਣ ਦੀ ਯੁੱਧ ਕੌਸ਼ਲਤਾ ਦੀਆਂ ਕਹਾਣੀਆਂ ਆਪਣੀ ਬੁੱਕਲ ਵਿੱਚ ਸੰਭਾਲ ਕੇ ਰੱਖੀਆਂ ਹਨ। ਕੁਰਕਸ਼ੇਤਰ ਦੀ ਧਰਤੀ 'ਤੇ ਹੀ ਦਸਵੇਂ ਗੁਰੂ ਜੀ ਨੂੰ ਬੰਦਾ ਜ਼ਾਤ ਦੀਆਂ ਈਰਖਾਲੂ ਤੇ ਸ਼ਰਧਾਲੂ ਦੋਵੇਂ ਜਮਾਤਾਂ ਪੁਛਦੀਆਂ ਹਨ ਕਿ ਐਡੀ ਵੱਡੀ ਕਮਾਨ ਯੁੱਧ ਕਲਾ ਵਾਸਤੇ ਹੈ ਕਿ ਦਰਸ਼ਨੀ ਦਿਖਾਵੇ ਵਾਸਤੇ ਹੈ। ਗੁਰੂ ਜੀ ਦੋਧਾਰੀ ਸ਼ੰਕਾ ਦਾ ਜੁਆਬ ਕਾਮਲ ਹੁਨਰ ਨਾਲ ਦਿੰਦੇ ਹਨ। ਕਮਾਨ ਦਾ ਚਿੱਲਾ ਚੜਾਉਂਦੇ ਹਨ। ਤੀਰ ਸਾਧਦੇ ਹਨ। ਫਿਰ ਤੀਰ ਕਮਾਨ ਤੋਂ ਛੁੱਟਦਾ ਹੈ। ਕੋਈ ਤਕਰੀਬਨ ਇਕ ਕੋਹ ਅੱਜ ਦੇ ਦੋ ਕੁ ਕਿਲੋਮੀਟਰ ਦੂਰ ਮੱਠ ਦੇ ਕਲਸ਼ ਡਿਗਦੇ ਨਜ਼ਰ ਆਉਂਦੇ ਹਨ। ਫੇਰ ਕਿਤੇ ਗੁਰੂ ਬਾਜਾਂ ਵਾਲਾ ਹੈ,

ਕਿਤੇ ਚਿੱਟੇ ਬਾਜਾਂ ਵਾਲਾ ਕਿਤੇ ਨੀਲੇ ਘੋੜੇ ਦਾ ਸਵਾਰ ਹੈ। ਕਿਤੇ ਮਹਾਂਮਾਈ ਭਗੌਤੀ ਦੀ ਸ਼ਕਤੀ ਦੀ ਪ੍ਰਤੀਕ ਕ੍ਰਿਪਾਨ ਦਾ ਉਪਾਸ਼ਕ ਹੈ। ਕਿਤੇ ਉਹ ਇਜੇਹਾ ਤੇਗ ਜ਼ਨ ਹੈ ਕਿ ਦੁਸ਼ਮਣ ਨੂੰ ਆਪਣੇ ਮਹਾਂਬਲੀ ਦਾਦੇ ਹਰਗੋਬਿੰਦ ਤੇ ਗੁਰੂ ਪਿਤਾ ਤੇਗ ਦੇ ਧਨੀ ਤੇਗ ਬਹਾਦਰ ਜੀ ਦੇ ਵਾਂਗ ਪਹਿਲਾ ਵਾਰ ਕਰਨ ਦਾ ਮੌਕਾ ਦੇ ਕੇ ਜਦੋਂ ਵਾਰ ਕਰਦਾ ਹੈ ਤਾਂ ਇਕ ਪਾਸੇ ਭੰਗਾਣੀ ਦੇ ਜੰਗਲ ਵਿਚ ਬੱਬਰ ਸ਼ੇਰ ਢਹਿ ਢੇਰੀ ਹੋ ਜਾਂਦਾ ਹੈ ਤੇ ਦੂਜੇ ਪਾਸੇ ਭੰਗਾਣੀ ਦੇ ਯੁੱਧ ਵਿਚ ਮਹਾਂ ਯੋਧੇ ਧਰਤੀ ਤੇ ਵਿਛਦੇ ਜਾਂਦੇ ਹਨ। ਫਿਰ ਚਮਕੌਰ ਦੀ ਗੜ੍ਹੀ ਵਿਚੋਂ ਤੀਰ ਨਿਕਲਦਾ ਹੈ। ਮਸ਼ਾਲਚੀ ਦੀ ਮਸ਼ਾਲ ਉਡਦੀ ਦਿਸਦੀ ਹੈ ਤੇ ਗੁਰੂ ਸਿਰਫ ਇਕ ਤਲਵਾਰ ਦੇ ਸਹਾਰੇ ਬਾ-ਬੁਲੰਦ ਅਵਾਜ਼ ਵਿੱਚ ਜੈਕਾਰਾ ਗਜਾ ਕੇ ਕਿ 'ਹਿੰਦੂਆਂ ਦਾ ਪੀਰ ਚਲਿਆ ਹੈ' ਦੁਸ਼ਮਣਾਂ ਦੀ ਫੌਜ਼ ਵਿਚੋਂ ਨਿਕਲ ਕੇ ਖਾਲਸਾ ਪੰਚਾਇਤ ਦਾ ਹੁਕਮਨਾਮਾ ਨਿਭਾ ਰਿਹਾ ਹੈ।

ਦਿਲੀ ਦੇ ਗੁਰਦੁਆਰਾ ਦਮਦਮਾ ਸਾਹਿਬ ਤੋਂ ਮੁਸਲਮਾਨ ਜਰਨੈਲਾਂ ਦੇ ਪਲੰਘ ਦੇ ਪਾਵੇ ਵਿਚ ਤੀਰ ਮਾਰ ਕੇ ਤੀਰ ਨਾਲ ਬੰਨ੍ਹਿਆ ਸੁਨੇਹਾ ਉਨ੍ਹਾਂ ਤਕ ਪਹੁੰਚਾਉਂਦਾ ਹੈ। ਜਰਨੈਲਾਂ ਨੂੰ ਦੂਰ ਦੂਰ ਤਕ ਕੋਈ ਇਨਸਾਨ ਨਜ਼ਰ ਨਹੀਂ ਆਉਂਦਾ। ਉਹ ਇਸ ਨੂੰ ਗੈਬੀ ਸ਼ਕਤੀ ਦਾ ਕਮਾਲ ਮੰਨ ਰਹੇ ਹਨ। ਉਨ੍ਹਾਂ ਦਾ ਭਰਮ ਦੂਰ ਕਰਨ ਲਈ ਇਕ ਤੀਰ ਹੋਰ ਦੂਜੇ ਪਾਵੇ ਨੂੰ ਵਿੰਨ੍ਹਦਾ ਹੈ; ਜਿਸ ਨਾਲ ਰੁੱਕਾ ਮਿਲਦਾ ਹੈ ਕਿ ਇਹ ਗੈਬੀ ਕਮਾਲ ਨਹੀਂ ਬਲਕਿ ਮਨੁੱਖੀ ਹੁਨਰ ਦਾ ਕਮਾਲ ਹੈ। ਸੱਚਾਈ ਪ੍ਰਤੱਖ ਤੌਰ ਤੇ ਦ੍ਰਿਸ਼ਟਮਾਨ ਹੈ ਕਿ ਦੁਸ਼ਮਣ ਵੀ ਉਨ੍ਹਾਂ ਦੀ ਯੁੱਧ ਕਲਾ ਤੇ ਸ਼ਸਤਰ ਵਿਦਿਆ ਦੀ ਪ੍ਰਬੀਨਤਾ ਦਾ ਕਾਇਲ ਹੈ। ਅਨੰਦਪੁਰ ਦੀ ਲੜਾਈ ਦਾ ਪ੍ਰਤੱਖ ਦ੍ਰਿਸ਼ਟਾਂਤ ਹੈ ਕਿ ਮੁਗਲ ਫੌਜਾਂ ਦਾ ਜਰਨੈਲ ਸੈਦ ਖਾਨ ਜਦੋਂ ਸਾਹਿਬਾਂ ਦੇ ਸਾਹਮਣੇ ਆਉਂਦਾ ਹੈ ਤਾਂ ਘੋੜੇ ਤੋਂ ਉਤਰ ਕੇ ਗੁਰੂ ਚਰਨਾਂ ਨਾਲ ਲਿਪਟ ਜਾਂਦਾ ਹੈ।

ਫੇਰ ਦਸਮੇਸ਼-ਪਿਤਾ ਅਨੰਦਪੁਰ ਸਾਹਿਬ ਤੇ ਪਾਉਂਟਾ ਸਾਹਿਬ ਵਿਖੇ ਕੁਦਰਤ ਦੇ ਮਾਇਆਨਾਜ਼ ਕਦਰਦਾਨ ਦੇ ਰੂਪ ਵਿਚ ਦਰਿਆ ਸਤਲੁਜ ਤੇ ਸ਼ਿਵਾਲਿਕ ਦੀਆਂ ਪਹਾੜੀਆਂ ਦੀ ਗੋਦ ਵਿਚ ਸਿਰਫ ਪਿਆਰੀ ਅਨੰਦਪੁਰੀ ਅਤੇ ਜਮਨਾ ਨਦੀ ਤੇ ਸਿਰਮੌਰ ਦੀਆਂ ਪਹਾੜੀਆਂ ਦੀ ਓਟ ਵਿਚ ਸ਼ਾਂਤਮਈ ਪਾਂਵਟਾ ਨਗਰੀ ਹੀ ਨਹੀਂ ਵਸਾਉਂਦੇ। ਸਗੋਂ ਸ਼ਾਂਤੀ ਦੇ ਪੁਜਾਰੀ ਵਜੋਂ ਮਨੁਖਤਾ ਨੂੰ ਮਾਨਵਤਾ ਤੇ ਇਨਸਾਨੀਅਤ ਦਾ ਸਬਕ ਦੇਣ ਲਈ ਅਤੇ ਭਾਰਤੀਆਂ ਨੂੰ ਆਪਣੇ ਅਮੀਰ ਸੰਸਕ੍ਰਿਤੀ ਤੇ ਸਭਿਆਚਾਰ ਦੇ ਵਡੇਰਿਆਂ ਨਾਲ ਜਾਣਕਾਰੀ ਕਰਾਉਣ ਹਿੱਤ ਸਾਹਿਤਕ ਸਿਰਜਣਾ ਵੀ ਕਰਦੇ ਹਨ।

ਫੇਰ ਖਾਲਸੇ ਦੇ ਸਿਰਜਣਹਾਰ ਦੇ ਰੂਪ ਵਿਚ ਦੁਨੀਆਂ ਨੂੰ ਇਕ ਇਜੇਹੀ ਨਰੋਈ ਤੇ ਤਕੜੀ ਕੌਮ ਦੇ ਰੂਪ ਵਿਚ ਸਿੱਖੀ ਸਰੂਪ ਦਾ ਨਾਯਾਬ ਤੋਹਫਾ ਦਿੰਦੇ ਹਨ ਕਿ ਜ਼ੁਲਮਾਂ

ਨਾਲ ਦਬੀ-ਕੁਚਲੀ ਤੇ ਡਰੀ-ਸਹਿਮੀ ਕੌਮ ਨੇ ਹੁਣ ਡਰਨਾ ਤਾਂ ਕਿਤੇ ਰਿਹਾ; ਹੁਣ ਜ਼ਾਲਮਾਂ ਨੂੰ ਹੀ ਨਹੀਂ ਸਗੋਂ ਸਨਮੁਖ ਖੜੀ ਮੌਤ ਨੂੰ ਵੀ ਘੂਰੀਆਂ ਵੱਟਣ ਜੋਗਾ ਬਣਾ ਦਿੱਤਾ। ਮਹਾਨ ਯੁੱਧ ਦੀ ਆਹੂਤੀ ਵਜੋਂ ਸਰਬੰਸਦਾਨ ਦੇਣ ਦੀ ਲੋੜ ਪਈ ਤਾਂ ਅਕਾਲ ਪੁਰਖ ਦੇ ਭਾਣੇ ਨੂੰ ਪੜਦਾਦੇ ਗੁਰੂ ਅਰਜਨ ਦੇ ਪੜ੍ਹਾਏ ਪਾਠ 'ਤੇਰਾ ਭਾਣਾ ਮੀਠਾ ਲਾਗੈ' ਨੂੰ ਨਿਭਾਉਂਦੇ ਹਨ। ਫੇਰ ਦੇਸ਼ ਤੇ ਧਰਮ ਦੀ ਰਾਖੀ ਲਈ ਦਾਦੇ ਹਰਗੋਬਿੰਦ ਸਾਹਿਬ ਤੇ ਪਿਤਾ ਗੁਰੂ ਤੇਗ ਬਹਾਦਰ ਸਾਹਿਬ ਦੀ ਡਗਰ 'ਤੇ ਲਖਤੇ ਜਿਗਰ ਸਾਹਿਬਜ਼ਾਦਿਆਂ ਨੂੰ ਅਤੇ ਖਾਲਸਾ ਰੂਪੀ ਯੋਧੇ ਪੁੱਤਰਾਂ ਤੇ ਪੰਜ ਪਿਆਰਿਆਂ ਵਿਚੋਂ ਤਿੰਨ ਪਿਆਰਿਆਂ ਨੂੰ ਜੈਕਾਰਿਆਂ ਨਾਲ ਮੌਤ ਨੂੰ ਵਿਆਹੁਣ ਲਈ ਤੋਰਦੇ ਹਨ ਅਤੇ ਉਨ੍ਹਾਂ ਦੀ ਸ਼ਹੀਦੀ ਤੇ ਅਕਾਲ ਪੁਰਖ ਮਿੱਤਰ ਪਿਆਰੇ ਦਾ ਸ਼ੁਕਰਾਨਾ ਅਦਾ ਕਰਕੇ ਸਰਬੰਸਦਾਨ ਦਾ ਹੋਮ-ਯੱਗ ਸੰਪੂਰਨ ਕਰਦੇ ਹਨ। ਇਸ ਤਰ੍ਹਾਂ ਉਹ ਦੁਨੀਆਂ ਦੇ ਲਾਸਾਨੀ ਅਤੇ ਲਾਫ਼ਾਨੀ ਲਕਬ ਸਰਬੰਸਦਾਨੀ ਦੇ ਧਾਰਨੀ ਬਣਦੇ ਹਨ।

ਗੁਰੂ ਗੋਬਿੰਦ ਸਿੰਘ ਜੀ ਆਪਣੇ ਬਾਰੇ ਲਿਖਦੇ ਹਨ ਕਿ ਅਕਾਲ ਪੁਰਖ ਨੇ ਉਨ੍ਹਾਂ ਨੂੰ ਮਾਤਲੋਕ 'ਤੇ ਆਉਣ ਸਮੇਂ ਕਿਹਾ ਸੀ ਕਿ 'ਮੈਂ ਆਪਨਾ ਸੁਤ ਤੋਹਿ ਨਿਵਾਜਾ। ਪੰਥ ਪ੍ਰਚੁਰ ਕਰਬੇ ਕਹੁ ਸਾਜਾ/ ਜਾਹਿ ਤਹਾਂ ਤੈ ਧਰਮੁ ਚਲਾਇ। ਕਬੁਧਿ ਕਰਨ ਤੇ ਲੋਕ ਹਟਾਇ ।।' ਉਪਰੰਤ ਗੁਰੂ ਜੀ ਫੁਰਮਾਉਂਦੇ ਹਨ 'ਮੈਂ ਹੋ ਪਰਮ ਪੁਰਖ ਕੋ ਦਾਸਾ। ਦੇਖਨਿ ਆਯੋ ਜਗਤ ਤਮਾਸਾ।।' ਖਾਲਸਾ ਸਿਰਜਣਾ ਬਾਰੇ ਦਸਮੇਸ਼ ਪਿਤਾ ਲਿਖਦੇ ਹਨ 'ਜਿਨ ਕੀ ਜਾਤ ਔਰ ਕੁਲ ਮਾਹੀ/ਸਰਦਾਰੀ ਨਹਿੰ ਭਈ ਕਦਾਈ/ਇਨ ਹੀ ਕਉ ਸਰਦਾਰ ਬਨਾਵੋ/ਤਬੈ ਗੋਬਿੰਦ ਸਿੰਘ ਨਾਮ ਕਹਾਵੋ।' ਖਾਲਸੇ ਬਾਰੇ ਗੁਰੂ ਸਾਹਿਬ ਕਹਿੰਦੇ ਹਨ 'ਖਾਲਸਾ ਮੇਰੋ ਰੂਪ ਹੈ ਖਾਸ, ਖਾਲਸੇ ਮਹਿ ਹੌ ਕਰੋ ਨਿਵਾਸ।।' ਖਾਲਸੇ ਦੀ ਮਹਿਮਾ ਵਿੱਚ ਕਲਗੀਆਂ ਵਾਲੇ ਪਾਤਿਸ਼ਾਹ ਕਹਿੰਦੇ ਹਨ 'ਜੁੱਧ ਜਿਤੇ ਇਨ ਹੀ ਕੇ ਪ੍ਰਸਾਦਿ, ਇਨ ਹੀ ਕੇ ਪ੍ਰਸਾਦਿ ਸੁ ਦਾਨ ਕਰੇ/ ਅਘ ਅਉਘ ਟਰੇ ਇਨ ਹੀ ਕੇ ਪ੍ਰਸਾਦਿ, ਇਨ ਹੀ ਕੀ ਕ੍ਰਿਪਾ ਫੁਨ ਧਾਮ ਭਰੇ/ ਇਨ ਹੀ ਕੇ ਪ੍ਰਸਾਦਿ ਸੁ ਬਿੱਦਿਆ ਲਈ, ਇਨ ਹੀ ਕੀ ਕ੍ਰਿਪਾ ਸਭ ਸ਼ਤ੍ਰੁ ਮਰੇ/ ਇਨ ਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ, ਨਹੀਂ ਮੋਸੋ ਗਰੀਬ ਕਰੋਰ ਪਰੇ।।' ਗੁਰੂ ਜੀ ਫਿਰ ਲਿਖਦੇ ਹਨ 'ਚਿੜੀਉਂ ਸੇ ਮੈਂ ਬਾਜ਼ ਤੁੜਾਊਂ/ ਸਵਾ ਲਾਖ ਸੇ ਏਕ ਲੜਾਊਂ/ ਤਬੈ ਗੋਬਿੰਦ ਸਿੰਘ ਨਾਮ ਕਹਾਊਂ।।' ਅੰਤ ਵਿੱਚ ਦਸਮੇਸ਼ ਪਿਤਾ ਆਪਣੇ ਬਾਰੇ ਫਿਰ ਲਿਖਦੇ ਹਨ 'ਜੋ ਹਮ ਕੋ ਪਰਮੇਸੁਰ ਉਚਰਿ ਹੈ। ਤੇ ਸਭ ਨਰਕ ਕੁੰਡ ਮਹਿ ਪਰਿ ਹੈ।।'

ਫਿਰ ਅਸੀਂ ਨਾਰਕੀ ਦੁਨਿਆਵੀ ਜੀਅ ਉਸ ਇਲਾਹੀ ਦੀ ਸਿਫਤ-ਸਲਾਹ ਕਰਨ ਜੋਗੇ ਵੀ ਕਿੱਥੇ ਹਾਂ। ਦਸਵੇਂ ਪਾਤਿਸ਼ਾਹ ਨੇ ਬੇਸ਼ੱਕ ਸਾਨੂੰ ਸਪਸ਼ਟ ਵਰਜਿਆ ਹੈ

ਕਿ, "ਜੋ ਹਮ ਕੋ ਪਰਮੇਸਰ ਉਚਰਿ ਹੈ/ ਤੇ ਸਭ ਨਰਕਿ ਕੁੰਡ ਮਹਿ ਪਰਿ ਹੈ" ਭਾਵ ਮੈਨੂੰ ਰੱਬ ਦਾ ਬੰਦਾ ਹੀ ਸਮਝੋ; ਜੇ ਮੈਨੂੰ ਰੱਬ ਕਿਹਾ ਤਾਂ ਤੁਸੀਂ ਨਰਕ ਦੇ ਭਾਗੀ ਹੋਵੋਗੇ। ਬੇਸ਼ੱਕ ਉਨ੍ਹਾਂ ਦਾ ਇਸ ਤਾੜਨਾ ਪਿੱਛੇ ਬੜਾ ਡੂੰਘਾ ਅੰਤਰੀਵ ਮੰਤਵ ਸੀ ਕਿ ਉਨ੍ਹਾਂ ਨੇ ਖਾਲਸਾ ਸਿਰਜਣਾ ਦੇ ਰੂਪ ਵਿੱਚ ਇੱਕ-ਇੱਕ ਰੂਹ ਨੂੰ ਰੱਬ ਦੀ ਅੰਸ਼ ਬਣਾਇਆ ਸੀ। ਇਸ ਲਈ ਉਨ੍ਹਾਂ ਦਾ ਖਦਸ਼ਾ ਬਿਲਕੁਲ ਠੀਕ ਸੀ ਕਿ ਕਿਤੇ ਫੇਰ ਇਹ ਖਾਲਸਾ ਰੱਬ ਘਰ ਦੇ ਰਾਹ ਵਿੱਚ ਫਉੜੀਆਂ ਦਾ ਸਹਾਰਾ ਨਾ ਲਭਦਾ ਫਿਰੇ। ਸਗੋਂ ਪੁਲਾਘਾਂ-ਛਾਲਾਂ ਮਾਰਦੀ ਅਤੇ ਜੇ ਲੋੜ ਬਣੇ ਤਾਂ ਕੁਰਬਾਨੀਆਂ ਦੇ ਰਸਤੇ ਰੱਬ ਵਿੱਚ ਲੀਨ ਹੋਣ ਲਈ ਸਦਾ ਤੱਤਪਰ ਤੇ ਤਿਆਰ-ਬਰ-ਤਿਆਰ ਰਹੇ। ਪਰ ਹਜ਼ੂਰ ਪਾਤਿਸ਼ਾਹ ਅਸੀਂ ਤੇਰਾ ਮਾਰਗ ਭੁੱਲਣ ਦੀ ਇਸ ਗਲਤੀ ਤਾਂ ਚਿਰੋਕਣੀ ਕਰਕੇ ਨਾਰਕੀ ਤਾਂ ਪਹਿਲਾਂ ਹੀ ਬਣ ਚੁੱਕੇ ਹਾਂ। ਸੋ ਜੇ ਸੱਚੀ-ਮੁੱਚੀ ਤੁਹਾਨੂੰ ਰੱਬ ਕਹਿ ਹੀ ਲਈਏ ਤਾਂ ਤੁਸੀਂ ਵੀ ਤਾਂ ਸਾਨੂੰ ਨਾਰਕੀ ਹੀ ਬਣਾਉਗੇ ਨਾਂ? ਕਹਿੰਦੇ ਹਨ ਮਹਾਰਾਜਾ ਰਣਜੀਤ ਸਿੰਘ ਨੇ ਆਪ ਜੀ ਨੂੰ ਰੱਬ ਜਾਣ ਕੇ ਆਪ ਜੀ ਦੀ ਪਵਿੱਤਰ ਯਾਦਗਾਰ ਵਜੋਂ ਗੁਰਦੁਆਰਾ ਸੱਚਖੰਡ ਹਜ਼ੂਰ ਸਾਹਿਬ ਨਾਂਦੇੜ ਸਾਹਿਬ ਵਿਖੇ ਬਣਵਾਇਆ। ਪਰ ਇਹ ਵੀ ਕਿਹਾ ਜਾਂਦਾ ਹੈ ਕਿ ਇਹ ਉਸ ਨੇ ਆਪ ਜੀ ਦੇ ਹੁਕਮਾਂ ਦੀ ਉਲੰਘਣਾ ਕਰਦੇ ਹੋਏ ਕੀਤਾ ਸੀ। ਇਸ ਬਾਰੇ ਵਿੱਚ ਪ੍ਰਤੱਖ ਇਤਿਹਾਸ ਤਾਂ ਨਹੀਂ ਮਿਲਦਾ ਪਰ ਜੋ ਸੀਨਾ-ਬ-ਸੀਨਾ ਗੱਲਬਾਤ ਚਲਦੀ ਹੈ ਉਸ ਵਿੱਚ ਇਹ ਕਿਹਾ ਜਾਂਦਾ ਹੈ ਕਿ ਮਹਾਰਾਜਾ ਰਣਜੀਤ ਸਿੰਘ ਦਾ ਖਾਨਦਾਨ ਉਸ ਤੋਂ ਬਾਅਦ ਨਹੀਂ ਚੱਲਿਆ। ਇਹ ਤਾਂ ਇਤਿਹਾਸਕ ਸੱਚਾਈ ਹੈ ਕਿ ਉਸ ਤੋਂ ਬਾਅਦ ਸਿੱਖ ਸਾਮਰਾਜ ਦਾ ਪਤਨ ਹੋ ਗਿਆ ਪਰ ਇਸ ਪਿੱਛੇ ਹੋਰ ਵੀ ਅਜਿਹੇ ਜੱਗ-ਜ਼ਾਹਰ ਕਾਰਨ ਸਨ ਜਿਨ੍ਹਾਂ ਬਾਰੇ ਇਤਿਹਾਸ ਨੇ ਸ਼ਰੇਆਮ ਲਿਖਿਆ ਹੈ। ਪਰ ਜਿੱਥੇ ਤੱਕ ਲੋਕਾਈ ਦੀ ਆਸਥਾ ਅਤੇ ਆਪਣੀ ਦਸਮੇਸ਼ ਪਿਤਾ ਪ੍ਰਤੀ ਸ਼ਰਧਾ-ਸਤਿਕਾਰ ਦਾ ਸੁਆਲ ਹੈ ਤਾਂ ਇਸ ਪੱਖੋਂ ਅੱਜ ਵੀ ਲੋਕਾਈ ਇਹ ਕਹਿੰਦੀ ਹੈ ਕਿ ਅਮਰ ਤਾਂ ਇੱਥੇ ਕਿਸੇ ਨਹੀਂ ਰਹਿਣਾ। ਨਾ ਮਹਾਰਾਜਾ ਰਣਜੀਤ ਸਿੰਘ ਅੰਤਕਾਲ ਤੋਂ ਬਚ ਸਕਦਾ ਸੀ; ਨਾ ਉਸ ਦਾ ਪਰਿਵਾਰ ਅੰਤਕਾਲ ਤੋਂ ਬਚ ਸਕਦਾ ਸੀ ਕਿਉਂਕਿ ਦੁਨੀਆਂ ਦਾ ਕੋਈ ਵੀ ਪੀਰ-ਪੈਗੰਬਰ ਜਾਂ ਰਾਜਾ-ਰੰਕ ਅੰਤਕਾਲ ਤੋਂ ਨਹੀਂ ਬਚਿਆ। ਇੱਕ ਗੱਲ ਸਪਸ਼ਟ ਹੈ ਕਿ ਮਹਾਰਾਜਾ ਰਣਜੀਤ ਸਿੰਘ ਦੁਨੀਆਂ ਦੇ ਇਤਿਹਾਸ ਵਿੱਚ ਕੌਮ ਦਾ ਇੱਕੋ-ਇੱਕ ਸਮਰਾਟ ਬਣਿਆ ਅਤੇ ਸਭ ਤੋਂ ਪਹਿਲਾਂ ਸ਼੍ਰੋਮਣੀ ਸ਼ੇਰ-ਏ-ਪੰਜਾਬ ਬਣਿਆ। ਜਿਸ ਦੇ ਕਾਰਨਾਮਿਆਂ ਦੀ ਨਕਲ ਕਰਨ ਹਿੱਤ ਸਮਾਜ ਦੇ ਮੋਹਰੀਆਂ ਨੂੰ ਹੁਣ ਵੀ ਕਦੇ-ਕਦੇ ਸ਼ੇਰ-ਏ-ਪੰਜਾਬ ਕਹਾਉਣ ਦੀ ਤਾਂਘ ਰਹਿੰਦੀ ਹੈ। ਸੋ ਸਾਨੂੰ ਵੀ ਹੁਣ ਕੋਈ ਫਰਕ ਨਹੀਂ ਪੈਣਾ ਕਿਉਂਕਿ ਅਸੀਂ ਤਾਂ ਆਪਣੇ ਸਮਿਆਂ ਦੇ ਮਾਰੇ ਅਮਲਾਂ ਬਾਝੋਂ ਪਹਿਲਾਂ ਹੀ ਨਾਰਕੀ ਜਿਹੇ ਬਣ ਚੁੱਕੇ ਹਾਂ। ਫਿਰ ਕਿਉਂ ਨਾ ਅਸੀਂ ਤੁਹਾਨੂੰ ਰੱਬ ਮੰਨਣ ਦਾ ਇਹ

ਸੱਚਾ ਸੌਦਾ ਵਿਹਾਜ ਲਈਏ? ਸਗੋਂ ਤੁਹਾਡੇ ਸਦੋਂ-ਸਦੋਂ ਕ੍ਰਿਪਾਲੂ-ਦਿਆਲੂ ਸਰੂਪ 'ਤੇ ਸਾਨੂੰ ਭਰੋਸਾ ਹੈ ਕਿ "ਪ੍ਰਭ ਕੀਜੈ ਕ੍ਰਿਪਾ ਨਿਧਾਨ ਹਮ ਹਰਿ ਗੁਨ ਗਾਵਹਿਗੇ/ ਹਉ ਤੁਮਰੀ ਕਰਹੁ ਨਿਤ ਆਸ ਪ੍ਰਭ ਮੋਹਿ ਕਬ ਗਲਿ ਲਾਵਹਿਗੇ/ ਰਹਾਉ / ਹਮ ਬਾਰਿਕ ਮੁਗਧ ਇਆਨ ਪਿਤਾ ਸਮਝਾਵਹਿਗੇ/ ਸੁਤੁ ਖਿਨੁ ਖਿਨੁ ਭੂਲਿ ਬਿਗਾਰਿ ਜਗਤ ਪਿਤ ਭਾਵਹਿਗੇ/ ਜੋ ਹਰਿ ਸੁਆਮੀ ਤੁਮ ਦੇਹੁ ਸੋਈ ਹਮ ਪਾਵਹਗੇ।।"

ਭਾਈ ਨੰਦ ਲਾਲ ਗੋਯਾ ਜੀ ਗੰਜਿਨਾਮਾ ਵਿਚ ਲਿਖਦੇ ਹਨ ਕਿ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਖ਼ਸੀਅਤ ਸੱਚ ਨੂੰ ਰੌਸ਼ਨ ਕਰਨ ਵਾਲੀਆਂ ਨੌਂ ਮਸ਼ਾਲਾਂ ਦਾ ਨਜ਼ਾਰਾ ਦਰਸਾਉਣ ਵਾਲੀ ਅਤੇ ਝੂਠ ਤੇ ਕੁਸਤਿ ਦੀ ਰਾਤ ਦੇ ਹਨ੍ਹੇਰੇ ਨੂੰ ਨਾਸ਼ ਕਰਨ ਵਾਲੀ ਹੈ। ਭਾਈ ਨੰਦ ਲਾਲ ਗੋਯਾ ਜੀ ਦਸਵੇਂ ਪਾਤਿਸ਼ਾਹ ਦੀ ਮਹਿਮਾ ਕਰਦੇ ਹੋਏ ਕਹਿੰਦੇ ਹਨ ਕਿ, "ਹੱਕ ਹੱਕ ਅੰਦੇਸ਼ ਗੁਰ ਗੋਬਿੰਦ ਸਿੰਘ, ਬਾਦਸ਼ਾਹ ਦਰਵੇਸ਼ ਗੁਰ ਗੋਬਿੰਦ ਸਿੰਘ/ ਕਾਦਰਿ ਹਰ ਕਾਰ ਗੁਰ ਗੋਬਿੰਦ ਸਿੰਘ, ਬੇਕਸਾਂ ਰਾ ਯਾਰ ਗੁਰ ਗੋਬਿੰਦ ਸਿੰਘ/ਖਾਲਿਸੋ ਬੇਕੀਨਾ ਗੁਰ ਗੋਬਿੰਦ ਸਿੰਘ, ਹੱਕ ਹੱਕ ਆਈਨਾ ਗੁਰ ਗੋਬਿੰਦ ਸਿੰਘ/ਹੱਕ ਰਾ ਮਹਿਬੂਬ ਗੁਰ ਗੋਬਿੰਦ ਸਿੰਘ, ਤਾਲਿਬੋ ਮਤਲੂਬ ਗੁਰ ਗੋਬਿੰਦ ਸਿੰਘ /ਰੂਹ ਦਰ ਹਰ ਜਿਸਮ ਗੁਰ ਗੋਬਿੰਦ ਸਿੰਘ, ਨੂਰ ਦਰ ਹਰ ਚਸ਼ਮ ਗੁਰ ਗੋਬਿੰਦ ਸਿੰਘ।

ਭਾਈ ਗੁਰਦਾਸ ਦੂਜਾ ਜੀ ਨੇ ਦਸਵੇਂ ਪਾਤਿਸ਼ਾਹ ਗੁਰੂ ਗੋਬਿੰਦ ਜੀ ਬਾਰੇ ਲਿਖਦੇ ਹਨ, "ਵਹਿ ਪ੍ਰਗਟਿਓ ਮਰਦ ਅਗੰਮੜਾ ਵਰਿਆਮ ਇਕੇਲਾ, ਵਾਹ ਵਾਹ ਗੁਬਿੰਦ ਸਿੰਘ ਆਪੇ ਗੁਰ ਚੇਲਾ।"

**ਬੈਨਰਜੀ** ਨੇ ਬਹੁਤ ਸੁੰਦਰ ਗੱਲ ਲਿਖੀ ਹੈ ਕਿ "ਇਸ ਗੱਲ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਗੁਰੂ ਗੋਬਿੰਦ ਸਿੰਘ ਜੀ ਹਿੰਦੁਸਤਾਨ ਦੀਆਂ ਕੁਝ ਗਿਣਵੀਆਂ ਮਹਾਨ ਸ਼ਖ਼ਸੀਅਤਾਂ ਵਿਚੋਂ ਹਨ। ਉਨ੍ਹਾਂ ਦੀ ਸ਼ਖ਼ਸੀਅਤ ਸਦੀਵੀ ਹੈ।" ਲਤੀਫ਼ ਲਿਖਦਾ ਹੈ: "ਗੁਰੂ ਗੋਬਿੰਦ ਸਿੰਘ ਜੀ ਦਾ ਨਿਸ਼ਾਨਾ ਉੱਚਾ ਸੀ ਅਤੇ ਉਨ੍ਹਾਂ ਜਿਸ ਕੰਮ ਨੂੰ ਹੱਥ ਪਾਇਆ ਉਹ ਮਹਾਨ ਸੀ। ਇਹ ਸਭ ਉਨ੍ਹਾਂ ਦੀ ਬਰਕਤ ਹੀ ਹੈ ਕਿ ਮੁਰਦਾ ਤੇ ਲਿਤਾੜੇ ਹੋਏ ਪੁਰਸ਼ਾਂ ਨੇ ਹੀ ਰਾਜਨੀਤਿਕ ਪ੍ਰਭੁਸਤਾ ਅਤੇ ਆਜ਼ਾਦੀ ਪ੍ਰਾਪਤ ਕੀਤੀ।" ਲਤੀਫ਼ ਅੱਗੇ ਚੱਲ ਕੇ ਲਿਖਦਾ ਹੈ: "ਖ਼ਤਰੇ ਅਤੇ ਤਬਾਹੀ ਦੇ ਵਿਚਕਾਰ ਵੀ ਗੁਰੂ ਜੀ ਨੇ ਚੜ੍ਹਦੀ ਕਲਾ ਦਾ ਪੱਲਾ ਨਾ ਛੱਡਿਆ। ਜੰਗ ਦੇ ਮੈਦਾਨ ਵਿਚ ਉਨ੍ਹਾਂ ਦੀ ਜੁਰਅਤਿ ਤੇ ਬਹਾਦਰੀ ਦੇਖਣ ਲਾਇਕ ਸੀ। ਬੈਨਰਜੀ ਕਹਿੰਦਾ ਹੈ ਕਿ ਗੁਰੂ ਗੋਬਿੰਦ ਸਿੰਘ ਨੇ ਨਵੀਂ ਕੌਮ ਸਾਜੀ ਅਤੇ ਹਿੰਦੁਸਤਾਨ ਦੇ ਇਤਿਹਾਸ ਵਿਚ ਨਵੀਆਂ ਤਾਕਤਾਂ ਦਾ ਜਨਮ ਹੋਇਆ।

**ਸ੍ਰੀ ਕਾਲੀਚਰਨ ਬੈਨਰਜੀ:** 'ਭਾਗਵਤ ਗੀਤਾ' ਵਿਚ ਜੋ ਆਦਰਸ਼ਕ ਮਨੁੱਖ ਚਿਤ੍ਰਿਆ ਗਿਆ ਤੇ ਜੋ ਉਸਦੇ ਗੁਣ ਵਰਣਨ ਕੀਤੇ ਗਏ ਹਨ, ਗੁਰੂ ਦਸਮੇਸ਼ ਉਸਦਾ ਸਾਮਰਤੱਖ ਰੂਪ ਸਨ। ਵਿਕਸਤ ਸ਼ਖ਼ਸੀਅਤ ਵਿਚ ਦੈਵੀ ਇੱਛਾ ਪ੍ਰਬਲ ਹੁੰਦੀ ਹੈ - ਇਹ ਛਤ੍ਰੀ ਦਾ ਗੁਣ ਹੈ, ਗੁਰੂ ਜੀ ਅੰਦਰ ਇਹ ਖ਼ੂਬੀ ਅਤਿਅੰਤ ਵਿਕਸਤ ਰੂਪ ਵਿਚ ਸੀ ਜੈਸਾ ਕਿ ਸੁਆਮੀ ਵਿਵੇਕਾਨੰਦ ਜੀ ਨੇ ਬਿਆਨ ਕੀਤਾ ਹੈ। ਉਨ੍ਹਾਂ ਅੰਦਰ ਇਹ ਦੈਵੀ ਸ਼ਕਤੀ ਸ਼ਾਂਤ ਸਾਗਰ ਵਾਂਙ ਅਡੋਲ ਸੀ ਤੇ ਕਈ ਵਾਰ ਸਮੁੰਦਰੀ ਤੂਫ਼ਾਨ ਵਾਂਙ ਇਹ ਬਾਹਰ ਵੀ ਉਛਲਦੀ ਦ੍ਰਿਸ਼ਟਮਾਨ ਹੋ ਜਾਂਦੀ ਸੀ।

**ਕਨਿੰਘਮ** ਨੇ ਵੀ ਇਸ ਸੰਬੰਧ ਵਿਚ ਲਿਖਿਆ ਹੈ: "ਸਿਰਫ਼ ਸੰਸਾਰਕ ਕਾਮਯਾਬੀ ਹੀ ਕਿਸੇ ਦੀ ਵਡਿਆਈ ਦੀ ਨਿਸ਼ਾਨੀ ਨਹੀਂ। ਵਡਿੱਤਣ ਤਾਂ ਸਦਾ ਆਦਰਸ਼ ਤੇ ਨਿਸ਼ਾਨੇ ਦੀ ਹੁੰਦੀ ਹੈ। ਜਿਸ ਨਿਸ਼ਾਨੇ ਵੱਲ ਲੀਡਰ ਜਾਂ ਆਗੂ ਲੱਗਾ ਹੋਵੇ, ਉਹ ਉਸ ਦੀ ਵਡਿਆਈ ਦਾ ਪੈਮਾਨਾ ਹੈ। ਜਦ ਅਸੀਂ ਗੁਰੂ ਗੋਬਿੰਦ ਸਿੰਘ ਜੀ ਦਾ ਦੋਖੀਆਂ ਨੂੰ ਖ਼ਤਮ ਕਰਨ ਦਾ ਮਿਸ਼ਨ ਦੇਖਦੇ ਹਾਂ ਤਾਂ ਉਨ੍ਹਾਂ ਦੀ ਵਡਿਆਈ ਅਤੇ ਮਹਾਨ ਸ਼ਖ਼ਸੀਅਤ ਬਾਰੇ ਦੋ ਰਾਵਾਂ ਨਹੀਂ ਰਹਿ ਜਾਂਦੀਆਂ। ਉਨ੍ਹਾਂ ਦਾ ਸਥਾਨ ਮਹਾਂਪੁਰਸ਼ਾਂ ਦੀ ਕਤਾਰ ਵਿਚ ਬਹੁਤ ਉੱਚਾ ਹੈ।" ਫਿਰ ਕਨਿੰਘਮ ਲਿਖਦਾ ਹੈ: "ਸਿੱਖਾਂ ਵਿਚ ਅਥਾਹ ਜਜ਼ਬਾ ਪਹਿਲੇ ਗੁਰੂ ਸਾਹਿਬਾਨ ਦੀ ਕਿਰਪਾ ਦਾ ਸਦਕਾ ਭਰਿਆ ਜਾ ਚੁੱਕਾ ਸੀ। ਖਾਲਸਾ ਦੀ ਉਤਪਤੀ ਨਾਲ ਸ੍ਰੀ ਗੁਰੂ ਗੋਬਿੰਦ ਸਿੰਘ ਨੇ ਆਮ ਜਨਤਾ ਦੇ ਦਿਲਾਂ ਨੂੰ ਜਿੱਤ ਲਿਆ ਅਤੇ ਉਨ੍ਹਾਂ ਵਿੱਚ ਸਮਾਜਿਕ ਆਜ਼ਾਦੀ ਅਤੇ ਦੇਸ਼ ਪ੍ਰੇਮ ਵਰਗੇ ਉੱਚ-ਆਦਰਸ਼ਾਂ ਨਾਲ ਭਰ ਦਿੱਤਾ। ਗੁਰੂ ਗੋਬਿੰਦ ਸਿੰਘ ਜੀ ਨੇ ਫਿਰ ਉਨ੍ਹਾਂ ਵਿੱਚ ਇਜੇਹੀ ਰੂਹ ਫੂਕੀ ਕਿ ਨਾ ਸਿਰਫ਼ ਸਿੱਖਾਂ ਦੇ ਮਨਾਂ ਨੂੰ ਹੀ ਬਦਲ ਦਿੱਤਾ ਸਗੋਂ ਹਰ ਪੱਖੋਂ ਬਲਵਾਨ ਤੇ ਤਕੜਾ ਕਰ ਦਿੱਤਾ। ਅਕਲ ਤੇ ਸ਼ਕਲ ਦੋਵੇਂ ਹੀ ਬਦਲਾ ਦਿੱਤੀਆਂ। ਸਿੱਖ ਦੀ ਨੁਹਾਰ ਸੰਸਾਰ ਭਰ ਤੋਂ ਵੱਖਰੀ ਹੋ ਗਈ ਤੇ ਉਸ ਨੇ ਉਹ ਕਾਰਨਾਮੇ ਕਰ ਵਿਖਾਲੇ ਜੋ ਕਿਸੇ ਵਿਅਕਤੀ ਕੋਲੋਂ ਨਾ ਹੋ ਸਕੇ।" ਕਨਿੰਘਮ ਲਿਖਦਾ ਹੈ ਕਿ, "ਗੁਰੂ ਸਾਹਿਬ ਨੇ ਕਿਲ੍ਹਿਆਂ ਦੀ ਉਸਾਰੀ ਜਿਸ ਸਿਆਣਪ ਨਾਲ ਕੀਤੀ, ਉਹ ਉਨ੍ਹਾਂ ਨੂੰ ਜਰਨੈਲ ਸਥਾਪਤ ਕਰਨ ਲਈ ਕਾਫੀ ਹੈ।"

ਨੌਜਵਾਨ ਕਪਤਾਨ ਜੋਸਫ ਡੇਵੀਜ਼ ਕਨਿੰਘਮ ਆਪ ਖੁਦ ਸਿੱਖ ਕੌਮ ਲਈ ਮਹਾਨ ਵਿਅਕਤੀ ਸੀ ਜੋ ਕਿ ਲਾਰਡ ਹਾਰਡਿੰਗ ਦੇ ਨਾਲ ਬਤੌਰ ਏ.ਡੀ.ਸੀ. ਤਾਇਨਾਤ ਸੀ। ਉਸ ਸਮੇਂ ਅੰਗਰੇਜ਼ਾਂ ਵਲੋਂ ਨਵੇਂ ਬਣਾਏ ਜ਼ਿਲ੍ਹੇ ਫਿਰੋਜ਼ਪੁਰ ਦਾ ਉਹ ਡੀ.ਸੀ. ਵੀ ਰਿਹਾ। ਮਹਾਰਾਜਾ ਰਣਜੀਤ ਸਿੰਘ ਤੋਂ ਬਾਅਦ ਐਂਗਲੋ ਸਿੱਖ ਲੜਾਈਆਂ ਵਿੱਚ ਦਿਖਾਈ ਗਈ ਸੂਰਮਗਤੀ ਤੋਂ ਕਨਿੰਘਮ ਇੰਨਾ ਪ੍ਰਭਾਵਤ ਹੋਇਆ ਕਿ ਉਹ ਅੰਗਰੇਜ਼

ਔਹਦੇਦਾਰ ਤਾਂ ਬਣ ਗਿਆ ਪਰ ਉਸ ਨੇ ਸਪਸ਼ਟ ਲਿਖਿਆ ਹੈ ਕਿ ਸਿੱਖਾਂ ਦੀ ਕੌਮ-ਪ੍ਰਸਤੀ ਅਤੇ ਬਹਾਦਰੀ ਦੇ ਸਾਹਮਣੇ ਅੰਗਰੇਜ਼ ਫੌਜਾਂ ਬਿਲਕੁਲ ਨਹੀਂ ਸਨ ਟਿਕ ਸਕਦੀਆਂ; ਜੇਕਰ ਸਿੱਖਾਂ ਨਾਲ ਉਨ੍ਹਾਂ ਦੇ ਹੀ ਆਗੂ ਗੱਦਾਰੀ ਨਾ ਕਰਦੇ। ਜਦੋਂ ਇਸ ਕਿਤਾਬ ਦਾ ਖਰੜਾ ਹੀ ਤਿਆਰ ਹੋਇਆ ਸੀ ਤਾਂ ਉਸ ਵਕਤ ਦੀ ਅੰਗਰੇਜ਼ ਸਰਕਾਰ ਨੂੰ ਉਸ ਦੀ ਖਬਰ ਲੱਗ ਗਈ ਤੇ ਉਨ੍ਹਾਂ ਨੇ ਉਸ ਨੂੰ ਉਸ ਦੇ ਉੱਚੇ ਰੁਤਬੇ ਤੋਂ ਹਟਾ ਦਿੱਤਾ। ਕਨਿੰਘਮ ਵਾਪਸ ਇੰਗਲੈਂਡ ਚਲਾ ਗਿਆ। ਉੱਥੇ ਉਹ ਕਠਿਨਾਈਆਂ ਭਰੇ ਜੀਵਨ ਨਾਲ ਸੰਘਰਸ਼ ਕਰਦਿਆਂ ਛੇਤੀ ਹੀ ਮਰ ਗਿਆ ਪਰ ਮਰਨ ਤੋਂ ਪਹਿਲਾਂ ਆਪਣੇ ਭਰਾ ਨੂੰ ਹਦਾਇਤ ਕਰ ਗਿਆ ਕਿ ਉਸ ਦੀ ਕਿਤਾਬ "ਹਿਸਟਰੀ ਆਫ਼ ਦਾ ਸਿੱਖਸ" ਪ੍ਰਕਾਸ਼ਿਤ ਕੀਤੀ ਜਾਵੇ। ਸੋ ਅੱਜ ਸਾਡੇ ਕੋਲ ਕੌਮ ਦੀ ਸਭ ਤੋਂ ਪਹਿਲੀ ਪ੍ਰਮਾਣਿਕ ਇਤਿਹਾਸਕ ਕਿਤਾਬ "ਹਿਸਟਰੀ ਆਫ਼ ਦਾ ਸਿੱਖਸ" ਦੇ ਤੌਰ ਤੇ ਕਨਿੰਘਮ ਦੀ ਮਹਾਨ ਦੇਣ ਸਾਡੇ ਸਾਹਮਣੇ ਹੈ। ਉਹ ਦਸਵੇਂ ਪਾਤਿਸ਼ਾਹ ਬਾਰੇ ਉਪਰ ਪੈਰ੍ਹੇ ਵਿੱਚ ਆਏ ਆਪਣੇ ਦਿਲੀ ਉਦਗਾਰਾਂ ਤੋਂ ਅੱਗੇ ਸਿੱਖਾਂ ਬਾਰੇ ਇਉਂ ਲਿਖਦਾ ਹੈ ਕਿ ਸਿੱਖਾਂ ਅੰਦਰ ਇੱਕ ਜਿਊਂਦਾ-ਜਾਗਦਾ ਜਜ਼ਬਾ ਹੈ। ਗੁਰੂ ਗੋਬਿੰਦ ਸਿੰਘ ਜੀ ਦੀ ਚਮਤਕਾਰੀ ਮੋਹਰ ਛਾਪ ਨੇ ਕੇਵਲ ਉਨ੍ਹਾਂ ਦੇ ਮਨ ਹੀ ਨਹੀਂ ਬਦਲੇ, ਸਗੋਂ ਉਨ੍ਹਾਂ ਦੇ ਬਾਹਰਲੇ ਢਾਂਚੇ ਦਾ ਵੀ ਕਾਇਆ ਕਲਪ ਕਰ ਦਿੱਤਾ। ਸਮੂਹ ਸਿੱਖਾਂ ਦੇ ਨੈਣ ਨਕਸ਼, ਚਿਹਰੇ ਮੋਹਰੇ ਸੋਧੇ ਸਵਾਰੇ ਦਿਸਦੇ ਹਨ। ਇੱਕ ਸਿੱਖ ਸਰਦਾਰ ਆਪਣੇ ਸਰਦਾਰੀ ਠਾਠ-ਬਾਠ, ਆਜ਼ਾਦਾਨਾ ਤੇ ਮਰਦਾਨਾ ਚਾਲ-ਢਾਲ ਕਾਰਣ ਗੰਭੀਰ ਬਿਰਤੀ ਵਾਲੇ ਰੂਹਾਨੀ ਰੰਗ-ਰੱਤੇ ਆਪਣੇ ਹਜ਼ੂਰੀ ਗ੍ਰੰਥੀ ਤੋਂ ਬਹੁਤਾ ਅਲਹਿਦਾ ਨਹੀਂ ਜਾਪਦਾ।

**ਜੌਹਨ ਗੌਰਡਨ** ਗੁਰੂ ਜੀ ਦੀ ਵਡਿਆਈ ਇਨ੍ਹਾਂ ਸ਼ਬਦਾਂ ਨਾਲ ਕਰਦਾ ਹੈ: "ਜਨਤਾ ਦੀਆਂ ਮੁਰਦਾ ਹੱਡੀਆਂ ਵਿਚ ਜ਼ਿੰਦਗੀ ਦੀ ਲਹਿਰ ਗੁਰੂ ਗੋਬਿੰਦ ਸਿੰਘ ਨੇ ਪਾਈ। ਗੁਰੂ ਗੋਬਿੰਦ ਸਿੰਘ ਵਿਚ ਧਾਰਮਿਕ ਆਗੂ, ਸ਼ਾਹ ਸਵਾਰ, ਯੋਧੇ ਅਤੇ ਨੀਤੀਵਾਨਾਂ ਵਾਲੇ ਸਾਰੇ ਗੁਣ ਮੌਜੂਦ ਸਨ। ਉਸ ਬਿਖੜੇ ਸਮੇਂ ਵਿਚ ਸਿਰਫ਼ ਉਹ ਹੀ ਸਿੱਖਾਂ ਨੂੰ ਠੀਕ ਅਗਵਾਈ ਦੇ ਸਕਦੇ ਸਨ। ਉਨ੍ਹਾਂ ਨੇ ਸਿੱਖਾਂ ਵਿਚ ਸ਼ਕਤੀ ਦੀ ਪੂਜਾ ਦਾ ਚਾਅ ਭਰਿਆ ਤੇ ਇਹੀ ਕਾਰਨ ਹੈ ਕਿ ਤਲਵਾਰ ਨੂੰ ਰਹਿਤ ਦਾ ਅੰਗ ਬਣਾਇਆ।" ਗੌਰਡਨ ਨੇ ਠੀਕ ਲਿਖਿਆ ਹੈ ਕਿ ਗੁਰੂ ਗੋਬਿੰਦ ਸਿੰਘ ਨੇ ਆਪ-ਹੁੱਦਰੇ ਲੋਕਾਂ ਨੂੰ ਸੰਜਮ ਵਿਚ ਲਿਆਂਦਾ, ਉਨ੍ਹਾਂ ਵਿਚ ਧਾਰਮਕ ਭਾਵ ਭਰੇ, ਯੋਧੇ ਬਣਾਏ। ਅੰਮ੍ਰਿਤ ਛਕਾ ਕੇ ਇਕ ਵੱਖਰੀ ਖ਼ਾਲਸਾ ਕੌਮ ਸਾਜੀ ਜੋ ਇਕ ਦੂਜੇ ਨਾਲ ਜੁੜ ਗਈ ਅਤੇ ਉਸ ਦਿਨ ਤਕ ਲੜਦੀ ਰਹੀ ਜਦ ਤਕ ਉਹ ਕਾਮਯਾਬ ਨਾ ਹੋਈ। ਗੁਰੂ ਸਾਹਿਬ ਦੀ ਹਸਤੀ ਉੱਚੀ ਰੂਹਾਨੀਅਤ, ਸ਼ਹਿਨਸ਼ਾਹੀਅਤ, ਬੀਰਤਾ ਤੇ ਨੀਤੀ-ਨਿਪੁੰਨਤਾ ਦਾ ਸੰਗਮ ਸੀ। ਉਸ ਬਿਖੜੇ ਸਮੇਂ ਵਿਚ ਇਹੋ ਲੋਕਾਂ ਨੂੰ ਅਗਵਾਈ ਦੇ ਸਕਦੇ ਸਨ ਤੇ ਉਨ੍ਹਾਂ ਆਪਣੇ ਸਿੱਖਾਂ ਨੂੰ ਸ਼ਕਤੀ ਦੇ ਧਾਰਨੀ ਬਣਾਇਆ।

**ਮੈਕਾਲਫ਼** ਲਿਖਦਾ ਹੈ ਕਿ ਗੁਰੂ ਜੀ ਦੀ ਜਾਦੂਈ ਤਾਕਤ ਸੀ। 'ਉਨ੍ਹਾਂ ਦੇ ਉਪਦੇਸ਼ਾਂ ਦਾ ਜਾਦੂਈ ਅਸਰ ਆਮ ਲੋਕਾਂ 'ਤੇ ਹੋਇਆ ਜਿਸ ਨੇ ਲਿਤਾੜੇ ਹੋਏ ਲੋਕਾਂ ਨੂੰ ਸੰਸਾਰ ਦੇ ਪ੍ਰਸਿੱਧ ਯੋਧੇ ਬਣਾ ਦਿੱਤਾ।' ਮੈਕਾਲਫ਼ ਦੇ ਇਹ ਸ਼ਬਦ ਪੜ੍ਹਨ ਨਾਲ ਹੀ ਸੰਬੰਧ ਰੱਖਦੇ ਹਨ ਕਿ 'ਸਿੱਖ ਗੁਰੂਆਂ ਤੋਂ ਪਹਿਲਾਂ ਦੁਨੀਆਂ ਦੇ ਕਿਸੇ ਵੀ ਜਰਨੈਲ ਨੇ ਉਨ੍ਹਾਂ ਆਦਮੀਆਂ ਨੂੰ ਜਥੇਬੰਦ ਕਰਨ ਦਾ ਖ਼ਿਆਲ ਤਕ ਨਹੀਂ ਸੀ ਕੀਤਾ। ਜਿਨ੍ਹਾਂ ਨੂੰ ਗਵਾਂਢੀ ਜਨਮ ਤੋਂ ਦੁਰੇ-ਦੁਰੇ ਕਰਕੇ ਦੁਰਕਾਰ ਰਹੇ ਸਨ। ਪਰ ਗੁਰੂ ਗੋਬਿੰਦ ਸਿੰਘ ਜੀ ਨੇ ਉਨ੍ਹਾਂ ਅਖੌਤੀ ਨਾਪਾਕਾਂ ਵਿਚ, ਜਿਨ੍ਹਾਂ ਨੂੰ ਸੰਸਾਰ ਦੀ ਰਹਿੰਦ-ਖੂੰਹਦ ਕਿਹਾ ਜਾਂਦਾ ਸੀ, ਐਸੀ ਸ਼ਕਤੀ ਭਰੀ ਕਿ ਉਹ ਯੋਧੇ ਹੋ ਨਿੱਬੜੇ ਤੇ ਫਿਰ ਯੋਧੇ ਵੀ ਐਸੇ ਜਿਨ੍ਹਾਂ ਦੀ ਦ੍ਰਿੜ੍ਹਤਾ, ਦਲੇਰੀ ਤੇ ਵਫ਼ਾਦਾਰੀ ਨੇ ਆਗੂ ਨੂੰ ਕਦੇ ਮਾਯੂਸ ਨਾ ਕੀਤਾ"। ਮੈਕਾਲਫ਼ ਦੇ ਸ਼ਬਦ ਯਾਦ ਕਰਨ ਵਾਲੇ ਹਨ ਕਿ ਉਸ ਗੁਰੂ ਨੇ ਆਪਣੀ ਜਾਦੂਈ ਸ਼ਕਤੀ ਨਾਲ ਲਿਤਾੜੇ ਤੇ ਛੇਕੇ ਹੋਏ ਲੋਕਾਂ ਨੂੰ ਯੋਧੇ ਅਤੇ ਬਹਾਦਰ ਬਣਾਇਆ।

**ਗੋਕਲ ਚੰਦ ਨਾਰੰਗ** ਨੇ ਉਨ੍ਹਾਂ ਹੀ ਸ਼ਬਦਾਂ ਨੂੰ ਦੁਹਰਾਇਆ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਚਿੜੀਆਂ ਨੂੰ ਸ਼ਾਹੀ ਬਾਜ਼ਾਂ ਦਾ ਸ਼ਿਕਾਰ ਕਰਨ ਦੀ ਜਾਚ ਸਿਖਾਈ ਹੈ।

**ਲਾਲਾ ਦੌਲਤ ਰਾਏ** ਨੇ ਵਿਸਥਾਰ ਸਹਿਤ ਇਸ ਕਰਨੀ ਦਾ ਜ਼ਿਕਰ ਕੀਤਾ ਹੈ। ਉਹ ਲਿਖਦੇ ਹਨ: "ਜਿਨ੍ਹਾਂ ਸ਼ੂਦਰਾਂ ਦੀ ਬਾਤ ਵੀ ਕੋਈ ਨਹੀਂ ਸੀ ਪੁੱਛਦਾ, ਜਿਨ੍ਹਾਂ ਨੂੰ ਦੁਰਕਾਰਿਆ ਤੇ ਫਿਟਕਾਰਿਆਂ ਵਾਰ ਵੀ ਨਹੀਂ ਸੀ ਆਉਂਦੀ। ਜੋ ਜ਼ਿਲਤ ਤੇ ਗੁਲਾਮੀ ਵਿਚ ਜੀਵਨ ਗੁਜ਼ਾਰ ਰਹੇ ਸਨ। ਉਨ੍ਹਾਂ ਨੂੰ ਸੰਸਾਰ ਦੇ ਯੋਧਿਆਂ ਦੇ ਟਾਕਰੇ ਉੱਤੇ ਖੜ੍ਹਾ ਕਰਨਾ, ਨਿਰੋਲ ਤੇ ਇੱਕ ਮਾਤ੍ਰ ਗੁਰੂ ਗੋਬਿੰਦ ਜੀ ਦਾ ਹੀ ਕੰਮ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਸਭ ਤੋਂ ਪਹਿਲਾਂ ਭਾਈ ਤੇ ਫਿਰ ਸਰਦਾਰ ਬਣਾ ਕੇ ਆਖਰੀ ਇੱਟ ਰੱਖ ਦਿੱਤੀ।" ਲਾਲਾ ਦੌਲਤ ਰਾਏ ਆਪਣੀ ਪੁਸਤਕ ਮਹਾਂਬਲੀ ਵਿਚ ਗੁਰੂ ਗੋਬਿੰਦ ਸਿੰਘ ਜੀ ਨੂੰ ਮਹਾਨ ਪੁਰਸ਼ ਗਿਣਦੇ ਹੋਏ ਲਿਖਦੇ ਹਨ ਕਿ ਉਹ ਇਕ ਯੋਧਾ ਤੇ ਕੌਮ ਪ੍ਰਸਤ ਸਨ ਤੇ ਲੋਕਾਂ ਦੇ ਹਕੀਕੀ ਮਦਦਗਾਰ ਅਤੇ ਆਗੂ ਸਨ। ਲੋਕਾਂ ਦਾ ਪਿਆਰ ਦਿਲ ਵਿਚ ਲੈ ਕੇ ਅਤੇ ਜਜ਼ਬੇ ਨਾਲ ਉਨ੍ਹਾਂ ਨੇ ਆਪਣੇ ਨਿਸ਼ਾਨੇ ਵੱਲ ਵਧਣਾ ਸ਼ੁਰੂ ਕੀਤਾ ਅਤੇ ਆਪਣੇ ਖਾਨਦਾਨ ਦੀ ਅਹੂਤੀ ਦੇਣ ਤੋਂ ਵੀ ਸੰਕੋਚ ਨਾ ਕੀਤਾ। ਭਾਵੇਂ ਉਹ ਆਪਣੇ ਕੰਮਾਂ ਦੇ ਨਤੀਜੇ ਆਪ ਤਾਂ ਨਾ ਦੇਖ ਸਕੇ ਪਰ ਉਨ੍ਹਾਂ ਦੇ ਕੀਤੇ ਕੰਮ ਅਜਾਈਂ ਨਾ ਗਏ। ਨਾਕਾਮਯਾਬੀ ਵਾਲਾ ਸ਼ਬਦ-ਗੁਰੂ ਜੀ ਦੀ ਸ਼ਬਦਾਵਲੀ ਵਿੱਚ ਨਹੀਂ ਸੀ ਅਤੇ ਉਹ ਜੋ ਕੁਝ ਬਣਾਉਣਾ ਚਾਹੁੰਦੇ ਸਨ ਉਹ ਉਸਾਰ ਕੇ ਹੀ ਗਏ। ਗੁਰੂ ਸਾਹਿਬ ਨੇ ਕੌਮ ਪ੍ਰਸਤੀ ਨੂੰ ਧਰਮ ਦਾ ਦਰਜਾ ਦਿੱਤਾ।

**ਸਾਧੂ ਟੀ.ਐੱਲ.ਵਾਸਵਾਨੀ** ਨੇ ਇਸ ਸੰਬੰਧ ਵਿਚ ਲਿਖਿਆ ਹੈ ਕਿ ਜੋ ਕੰਮ ਹਜ਼ਾਰਾਂ ਰਲ ਕੇ ਵੀ ਨਾ ਕਰ ਸਕੇ ਉਹ ਗੁਰੂ ਸਾਹਿਬ ਨੇ ਇਕੱਲਿਆਂ ਹੀ ਕਰ ਦਿਖਾਇਆ। ਜੋ ਪੀਸ ਕੇ ਮਿੱਟੀ ਵਿਚ ਰੁਲਾਏ ਜਾ ਰਹੇ ਸਨ ਤੇ ਹੀਣਿਆਂ ਵਾਂਗੂੰ ਰਹਿਣ ਲਈ ਮਜਬੂਰ ਕਰ ਦਿੱਤੇ ਜਾਂਦੇ ਸਨ। ਉਨ੍ਹਾਂ ਨੂੰ ਆਪਣੇ ਪੈਰਾਂ ਉੱਤੇ ਖੜ੍ਹਾ ਕੀਤਾ। ਗਲ ਨਾਲ ਲਗਾਇਆ ਤੇ "ਗੁਰੂ ਕਾ ਬੇਟਾ" ਆਖਿਆ, ਉਨ੍ਹਾਂ ਨੂੰ ਅੰਮ੍ਰਿਤ ਨਾਲ ਨਿਵਾਜਿਆ ਅਤੇ ਸਰਦਾਰ ਬਣਾਇਆ। ਸਾਧੂ ਟੀ.ਐੱਲ.ਵਾਸਵਾਨੀ ਨੇ ਗੁਰੂ ਸਾਹਿਬ ਦੀ ਸਮੁੱਚੀ ਸ਼ਖਸੀਅਤ ਨੂੰ ਸਤਰੰਗੀ ਪੀਂਘ ਨਾਲ ਤੁਲਨਾ ਦਿੱਤੀ ਹੈ ਅਤੇ ਲਿਖਿਆ ਹੈ ਕਿ ਉਨ੍ਹਾਂ ਵਿਚ ਪਹਿਲਾਂ ਹੋਏ ਸਭਨਾਂ ਪੈਗ਼ੰਬਰਾਂ ਦੇ ਗੁਣ ਉਜਾਗਰ ਸਨ। ਗੁਰੂ ਨਾਨਕ ਜੀ ਦੀ ਮਿੱਠਤ ਨੀਵੀਂ, ਈਸਾ ਜੀ ਦੀ ਮਾਸੂਮੀਅਤ, ਬੁੱਧ ਦਾ ਆਤਮ-ਗਿਆਨ, ਹਜ਼ਰਤ ਮੁਹੰਮਦ ਵਾਲਾ ਕੋਸ਼, ਕ੍ਰਿਸ਼ਨ ਜੀ ਵਾਲਾ ਜਲੌ, ਰਾਮ ਜੀ ਵਾਂਗ ਮਰਯਾਦਾ ਪ੍ਰਸ਼ੋਤਮ ਅਤੇ ਹੋਰ ਕਿੰਨੇ ਸਦਗੁਣ ਕਲਗੀਆਂ ਵਾਲੇ ਦੇ ਅਲੌਕਿਕ ਤੇ ਮਨੋਹਰ ਸਰੂਪ ਵਿਚ ਦ੍ਰਿਸ਼ਟਮਾਨ ਸਨ।

ਸਾਧੂ ਟੀ.ਐਲ. ਵਿਸਵਾਨੀ ਅੱਗੇ ਲਿਖਦਾ ਹੈ ਕਿ ਮੈਂ ਪੂਰਬ ਤੇ ਪੱਛਮ ਦੀ ਸਾਰੀ ਤ੍ਵਾਰੀਖ਼ ਫੋਲ ਕੇ ਇਸ ਨਤੀਜੇ 'ਤੇ ਪੁੱਜਾ ਹਾਂ ਕਿ ਉਹ ਦੁਨੀਆ ਦਾ ਲਾਸਾਨੀ ਮਹਾਨ ਪੁਰਖ ਸੀ।

ਮੈਂ ਜਦ ਘੋਖਵੀਂ ਨਜ਼ਰ ਨਾਲ ਸਤਾਰ੍ਹਵੀਂ ਸਦੀ 'ਤੇ ਨਜ਼ਰ ਮਾਰਦਾ ਹਾਂ ਤਾਂ ਮੈਨੂੰ ਗੁਰੂ ਦਸਮੇਸ਼ ਜੀ ਤੋਂ ਵਡੇਰਾ ਕੋਈ ਵਿਅਕਤੀ ਨਹੀਂ ਦਿੱਸਦਾ। ਇੰਗਲੈਂਡ ਵਿਚ ਉਸ ਸਮੇਂ ਜੌਹਨ ਬਨਿਯਨ ਨੂੰ ਤੱਕਦਾ ਹਾਂ ਜੋ ਕਿ ਪੱਕਾ ਈਸਾਈ ਸੀ ਤੇ ਦੀ ਪਿਲਗ੍ਰਿਮਜ਼ ਪ੍ਰੋਗ੍ਰੈਸ ਪੁਸਤਕ ਦਾ ਕਰਤਾ ਸੀ। ਬਨਿਯਨ ਵੱਡਾ ਸੀ ਪਰ ਦਸਮ ਗੁਰੂ ਉਸ ਤੋਂ ਕਿਤੇ ਵਡੇਰਾ ਸੀ। ਮੈਂ ਸਵੀਡਨ ਵਲ ਝਾਤ ਮਾਰਦਾ ਹਾਂ, ਉਥੇ ਚਾਰਲਸ ਬਾਰ੍ਹਵਾਂ ਇਕ ਸ਼ਕਤੀਸ਼ਾਲੀ ਪੁਰਖ ਨਜ਼ਰ ਆਉਂਦਾ ਹੈ। ਜੋ ਬਾਦਸ਼ਾਹ ਸੀ ਤੇ ਬੀਰ ਬਹਾਦਰ ਵੀ ਸੀ। ਗੁਰੂ ਜੀ ਵੀ ਬੀਰ ਜੋਧੇ ਸਨ ਪਰ ਉੱਨ੍ਹਾਂ ਵਿਚ ਅਨੰਤ ਦੀ ਸੋਝੀ ਵੱਖਰੀ ਗੱਲ ਸੀ। ਰੂਸ ਵਿਚ ਮਹਾਨ ਪੀਟਰ ਹੋਇਆ ਜੋ ਯੂਰਪ ਦੇ ਮਹਾਨ ਵਿਅਕਤੀਆਂ ਵਿਚੋਂ ਇਕ ਸੀ, ਉਹ ਚੰਗਾ ਸੰਗਠਨ ਕਰਤਾ ਸੀ। ਗੁਰੂ ਜੀ ਨੇ ਸਿੱਖਾਂ ਨੂੰ ਸੰਗਠਿਤ ਕਰਕੇ ਖ਼ਾਲਸਾ ਸਾਜਿਆ, ਸਿੱਖਾਂ ਅੰਦਰ ਸੰਤ ਸਿਪਾਹੀਆਂ ਦੀ ਜਥੇਬੰਦੀ ਬਣਾਈ, ਜੋ ਨਵੀਂ ਗੱਲ ਸੀ। ਗੁਰੂ ਜੀ ਦੀ ਰੂਹਾਨੀ ਸ਼ਕਤੀ ਨੇ ਸਿੱਖਾਂ ਨੂੰ 'ਸਿੰਘ' ਬਣਾਇਆ ਤੇ ਸਭਿਆਚਾਰ ਨਿਰਾਲੀ ਭਾਂਤ ਦਾ ਸੀ। ਫ਼੍ਰਾਂਸ ਵਿਚ ਮੈਨੂੰ ਰੂਸੋ ਦੀ ਸ਼ਖ਼ਸੀਅਤ ਮਹਾਨ ਦਿੱਸਦੀ ਹੈ, ਉਹ ਅਜੋਕੇ ਲੋਕਰਾਜੀ ਲਹਿਰ ਦਾ ਮੋਢੀ ਸੀ ਪਰ ਗੁਰੂ ਸਾਹਿਬ ਉਸ ਤੋਂ ਵੀ ਵੱਡੇ ਸਨ ਕਿ ਜਦ ਰੂਸੋ, ਅਜ਼ਾਦੀ, ਬਰਾਬਰੀ ਤੇ ਭ੍ਰਾਤਰੀਭਾਵ ਦੀ ਗੱਲ ਕਰਦਾ ਸੀ ਤਾਂ ਉਸ ਰੱਬ

ਨੂੰ ਵਿਚੋਂ ਕੱਢ ਛੱਡਿਆ ਸੀ ਪਰ ਸਤਿਗੁਰਾਂ ਰੱਬ ਤੇ ਮਨੁੱਖੀ ਪਿਆਰ ਵਿਚੋਂ ਸੁਤੰਤਰ ਖ਼ਾਲਸਾ ਸਾਜਿਆ, ਸਮੇਂ ਦੇ ਬਾਦਸ਼ਾਹ ਔਰੰਗਜ਼ੇਬ ਨੂੰ ਲਿਖਿਆ ਕਿ ਤੇਰੀ ਨਜ਼ਰ ਲਸ਼ਕਰਾਂ ਤੇ ਖ਼ਜ਼ਾਨਿਆਂ 'ਤੇ ਹੈ ਜਦਕਿ ਮੇਰੀ ਨਜ਼ਰ ਮਾਲਕ ਦੇ ਸ਼ੁਕਰਾਨਿਆਂ 'ਤੇ ਲੱਗੀ ਹੋਈ ਹੈ।

ਗੁਰੂ ਜੀ ਦੀ ਸ਼ਖ਼ਸੀਅਤ ਅੱਗ੍ਰਗਾਮੀ ਸੀ, ਉਨ੍ਹਾਂ ਦੀ ਜੀਉਂਦੀ-ਜਾਗਦੀ ਜੋਤਿ ਨੇ ਹਿੰਦੂ ਜਾਤੀ ਨੂੰ ਜਾਗ੍ਰਤ ਕਰ ਦਿੱਤਾ ਤੇ ਉਹ ਹਿੰਦ ਲਈ ਰਖਵਾਲੇ, ਫ਼ਰਿਸ਼ਤੇ ਸਿਧ ਹੋਏ।

**ਸਕਾਟ** ਵੀ ਗੁਰੂ ਗੋਬਿੰਦ ਸਿੰਘ ਬਾਰੇ ਇਕ ਉੱਚ ਰਾਇ ਦਿੰਦਾ ਹੋਇਆ ਲਿਖਦਾ ਹੈ ਕਿ ਗੁਰੂ ਦੀ ਜੋਤ ਨੇ ਗੁਰੂ ਗੋਬਿੰਦ ਸਿੰਘ ਦੀ ਜੋਤ ਨੂੰ ਉਸੇ ਤਰ੍ਹਾਂ ਪ੍ਰਜੁਲਤ ਕੀਤਾ ਜਿਵੇਂ ਇਕ ਸ਼ਮ੍ਹਾਂ ਦੂਜੀ ਸ਼ਮ੍ਹਾਂ ਨੂੰ ਕਰਦੀ ਹੈ।

**ਸਰ ਚਾਰਲਸ ਗਫ਼** ਗੁਰੂ ਗੋਬਿੰਦ ਸਿੰਘ ਜੀ ਨੂੰ ਸੰਸਾਰ ਦਾ ਇੱਕ ਅਤਿ ਸਿਆਣਾ, ਚੜ੍ਹਦੀ ਕਲਾ ਵਾਲਾ, ਪਵਿੱਤਰ, ਆਸ਼ਾਵਾਦੀ ਅਤੇ ਧਾਰਮਿਕ ਰੰਗਣ ਨਾਲ ਰੰਗਿਆ ਆਗੂ ਗਿਣਦਾ ਹੈ। ਉਹ ਲਿਖਦਾ ਹੈ: "ਗੁਰੂ ਗੋਬਿੰਦ ਸਿੰਘ ਜੀ ਨੇ ਅੰਮ੍ਰਿਤ ਦੇ ਛਿੱਟੇ ਮਾਰ ਕੇ ਨਵੇਂ ਸਿਰਿਓਂ ਕੌਮ ਦੀ ਉਸਾਰੀ ਕੀਤੀ।" ਗੁਰੂ ਗੋਬਿੰਦ ਸਿੰਘ ਸੰਸਾਰ ਦਾ ਅਤਿਅੰਤ ਪ੍ਰਬੀਨ ਨੇਤਾ, ਚੜ੍ਹਦੀ ਕਲਾ ਵਾਲਾ, ਪਵਿੱਤਰ ਭਾਵਨਾਵਾਂ ਨਾਲ ਭਰਪੂਰ, ਆਸ਼ਾਵਾਦੀ ਤੇ ਰੂਹਾਨੀ ਰੰਗ ਵਿੱਚ ਰੰਗਿਆ ਮਹਾਂਪੁਰਖ ਸੀ ਜਿਸ ਨੇ ਅੰਮ੍ਰਿਤ ਛਕਾ ਕੇ ਇੱਕ ਨਵੀਂ ਕੌਮ ਦੀ ਸਾਜਣਾ ਕੀਤੀ।

**ਐਲਫਿਨਸਟਨ ਅਤੇ ਬਰਨਜ਼** ਵੀ ਗੁਰੂ ਜੀ ਦੀ ਉਪਮਾ ਕਰਦੇ ਹੋਏ ਉਨ੍ਹਾਂ ਨੂੰ ਇੱਕ ਨਵੀਂ ਕੌਮ ਸਾਜਣ ਵਾਲਾ ਲਿਖਦੇ ਹਨ।

**ਮੈਕਗਰੇਗਰ** ਨੇ ਗੁਰੂ ਗੋਬਿੰਦ ਸਿੰਘ ਦੀ ਸ਼ਖ਼ਸੀਅਤ ਬਾਰੇ ਲਿਖਿਆ ਹੈ: "ਜੇ ਗੁਰੂ ਗੋਬਿੰਦ ਸਿੰਘ ਜੀ ਦੇ ਕੀਤੇ ਕਾਰਨਾਮਿਆਂ ਨੂੰ ਵੇਖੀਏ ਤਾਂ ਉਨ੍ਹਾਂ ਦੇ ਧਾਰਮਿਕ ਸੁਧਾਰਾਂ ਅਤੇ ਕੌਮੀ ਕਾਰਜਾਂ ਦੇ ਨਾਲ-ਨਾਲ ਉਨ੍ਹਾਂ ਦੀ ਨਿੱਜੀ ਬਹਾਦਰੀ ਅਤੇ ਦੁੱਖਾਂ ਵਿਚ ਚੜ੍ਹਦੀ ਕਲਾ ਦੀ ਤਸਵੀਰ ਪ੍ਰਤੱਖ ਦਿਸਦੀ ਹੈ। ਜੇ ਉਨ੍ਹਾਂ ਨੂੰ ਦੁੱਖਾਂ ਦਾ ਟਾਕਰਾ ਕਰਦੇ ਵੇਖੀਏ ਅਤੇ ਅੰਤ ਵਿਚ ਦੁਸ਼ਮਣਾਂ ਦੇ ਉੱਤੇ ਉਨ੍ਹਾਂ ਨੂੰ ਜਿੱਤ ਪ੍ਰਾਪਤ ਕਰਦੇ ਤੱਕੀਏ; ਜਦ ਕਿ ਸੰਗੀ ਸਾਥੀ ਵੀ ਕੋਈ ਨਹੀਂ ਸੀ ਤਾਂ ਸਾਨੂੰ ਹੈਰਾਨ ਨਹੀਂ ਹੋਣਾ ਚਾਹੀਦਾ ਕਿ ਉਨ੍ਹਾਂ ਦੇ ਸ਼ਰਧਾਲੂ ਉਨ੍ਹਾਂ ਨੂੰ ਕਿਉਂ ਬਾਰ ਬਾਰ ਸਤਿਕਾਰ ਨਾਲ ਯਾਦ ਕਰਦੇ ਹਨ। ਉਹ ਸੱਚਮੁੱਚ ਹੀ ਮਹਾਨ ਵਿਅਕਤੀ ਸਨ।

**ਐਡਮੰਡ ਕੈਂਡਲਰ** ਲਿਖਦਾ ਹੈ: "ਗੁਰੂ ਗੋਬਿੰਦ ਸਿੰਘ ਜੀ ਫ਼ਿਲਾਸਫਰ ਅਤੇ ਮਨੋਵਿਗਿਆਨੀ ਸਨ। ਹਿੰਦੋਸਤਾਨ ਵਿਚ ਇਹ ਪਹਿਲੇ ਤੇ ਅਖੀਰਲੇ ਗੁਰੂ ਸਨ। ਜਿਨ੍ਹਾਂ ਨੇ ਫ਼ੌਲਾਦ ਦੀ ਠੀਕ ਵਰਤੋਂ ਕੀਤੀ। ਸਿੱਖਾਂ ਨੂੰ ਰਹਿਤ ਦੇਣੀ ਅਤੇ ਉਸ ਲਈ ਪੰਜ ਕੱਕੇ ਕੇਸ, ਕੜਾ, ਕੰਘਾ, ਕਛਹਿਰਾ ਤੇ ਕ੍ਰਿਪਾਨ ਚੁਣਨੇ ਉਨ੍ਹਾਂ ਦੇ ਕ੍ਰਾਂਤੀਕਾਰੀ ਫ਼ਿਲਾਸਫਰ ਹੋਣ ਦਾ ਇੱਕ ਜੀਉਂਦਾ ਸਬੂਤ ਹੈ।" ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਰਬਲੋਹੀ ਰਹੁ ਰੀਤਿ ਚਲਾਈ ਤਾਂ ਉਨ੍ਹਾਂ ਸੱਚੀਂ ਮੁੱਚੀਂ ਆਪਣੇ ਆਪ ਨੂੰ ਦਾਨਾ ਤੇ ਦੂਰੰਦੇਸ਼ ਆਗੂ ਸਿੱਧ ਕੀਤਾ, ਕਿਉਂਕਿ ਜਿਨ੍ਹਾਂ ਪਦਾਰਥਕ ਵਸਤੂਆਂ ਨੇ ਜੀਵਨ ਦੀ ਅਧਿਆਤਮਕ ਮਹੱਤਤਾ ਨੂੰ ਉਭਾਰਿਆ ਹੈ, ਸਰਬਲੋਹ ਉਨ੍ਹਾਂ ਵਿਚੋਂ ਸਭ ਤੋਂ ਵੱਧ ਖਰਾ, ਸੱਚਾ ਤੇ ਦ੍ਰਿੜ੍ਹ ਅਚੱਲ ਹੈ।

**ਕਵੀ ਸੈਨਾਪਤੀ** ਲਿਖਦਾ ਹੈ: ਉਨ੍ਹਾਂ ਦਾ ਇਕ-ਇਕ ਤੀਰ ਦਲਾਂ ਦੇ ਆਹੂ ਲਾਹੁੰਦਾ ਸੀ। ਤਕਰੀਬਨ ਹਰ ਪ੍ਰਚੱਲਤ ਸ਼ਸਤਰ ਚਲਾਉਣ ਦਾ ਵੱਲ ਗੁਰੂ ਜੀ ਨੂੰ ਆਉਂਦਾ ਸੀ। ਮੰਨਿਆ ਜਾਂਦਾ ਹੈ ਕਿ ਉਨ੍ਹਾਂ ਦੇ ਤੀਰ ਨਾਲ ਇੰਨਾ ਕੁ ਸੋਨਾ ਲੱਗਾ ਹੁੰਦਾ ਸੀ ਕਿ ਜ਼ਖਮੀ ਹੋਇਆ ਸਿਪਾਹੀ ਇਲਾਜ ਕਰਵਾ ਸਕੇ ਅਤੇ ਚੜ੍ਹਾਈ ਕਰਨ ਵਾਲਾ ਭਾਵ ਸ਼ਹੀਦੀਂ ਇਸ਼ਨਾਨ ਕਰਨ ਵਾਲੇ ਦਾ ਕ੍ਰਿਆ ਕਰਮ ਹੋ ਸਕੇ।

**ਲੈਪਲ ਗ੍ਰਿਫਿਨ** ਨੇ ਕਿਹਾ ਹੈ: "ਜਿਸ ਤਰ੍ਹਾਂ ਜੁਪੀਟਰ ਨੇ ਆਪਣੇ ਪੱਟ ਵਿਚੋਂ ਮਿਨਰਵਾ ਨੂੰ ਪੈਦਾ ਕੀਤਾ, ਇਸ ਤਰ੍ਹਾਂ ਹੀ ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸਾ ਸਾਜਿਆ।"

**ਖਾਫ਼ੀ ਖ਼ਾਨ** ਜੋ ਇਕ ਸਮਕਾਲੀ ਇਤਿਹਾਸਕਾਰ ਸੀ ਗੁਰੂ ਜੀ ਦਾ ਇਕ ਚੰਗਾ ਜਥੇਦਾਰ ਹੋਣਾ ਮੰਨਦਾ ਹੈ। ਉਹ ਲਿਖਦਾ ਹੈ ਕਿ ਜਿਹੜੀ ਰੂਹ ਗੁਰੂ ਗੋਬਿੰਦ ਸਿੰਘ ਨੇ ਕੌਮ ਵਿਚ ਭਰੀ, ਉਸ ਨੇ ਆਉਣ ਵਾਲੇ ਸਮੇਂ ਵਿਚ ਨਿਰਾਲਾ ਕੰਮ ਕੀਤਾ।

**ਸਮਕਾਲੀ ਭਾਈ ਗੁਰਦਾਸ ਜੀ ਦੂਜੇ** ਨੇ ਇਸ ਸੰਬੰਧ ਵਿਚ ਗੁਰੂ ਗੋਬਿੰਦ ਸਿੰਘ ਜੀ ਦੀ ਉਪਮਾ ਵਿਚ ਵਾਰ ਲਿਖਦੇ ਹੋਇਆਂ ਕਿਹਾ ਕਿ ਸਭ ਦਸਮੇਸ਼ ਪਿਤਾ ਜੀ ਦੀ ਬਰਕਤ ਹੈ ਕਿ ਹੁਣ ਧੱਕੇ ਨਾਲ ਕਿਸੇ ਨੂੰ ਧਰਮ ਤੋਂ ਗਿਰਾਇਆ ਨਹੀਂ ਜਾਂਦਾ ਤੇ ਸਭ ਖੁਸ਼ੀ-ਖੁਸ਼ੀ ਫਿਰ ਰਹੇ ਹਨ ਹਲੀਮੀ ਰਾਜ ਦਾ ਮੁੱਢ ਬੱਝ ਗਿਆ।

**ਕਵੀ ਸੰਤੋਖ ਸਿੰਘ** ਦੇ ਸ਼ਬਦਾਂ ਵਿੱਚ : "ਜੇ ਗੁਰੂ ਗੋਬਿੰਦ ਸਿੰਘ ਨਾ ਹੁੰਦੇ ਤਾਂ ਹਿੰਦੁਸਤਾਨ ਵਿਚ ਜ਼ੁਲਮ ਦਾ ਰਾਜ ਕਦੀ ਵੀ ਖਤਮ ਨਾ ਹੁੰਦਾ।"

**ਸਰ ਜੌਹਨ ਮੈਲਕਮ** ਅਨੁਸਾਰ ਦਸਮੇਸ਼ ਗੁਰੂ ਸੁਭਾਅ ਵਿਚ ਸੰਸਾਰ ਦੇ ਅਨੇਕਾਂ ਰਾਜਨੀਤਕ ਆਗੂਆਂ ਤੇ ਸਮਾਜ ਸੁਧਾਰਕ ਮੋਢੀਆਂ ਦੇ ਗੁਣ ਦ੍ਰਿਸ਼ਟਮਾਨ

ਹੁੰਦੇ ਹਨ, ਉਨ੍ਹਾਂ ਦਾ ਆਦਰਸ਼ ਬਹੁਤ ਮਹਾਨ ਸੀ, ਉਹ ਸੀ ਆਪਣੇ ਸਿੱਖਾਂ ਨੂੰ ਹਰ ਕਿਸੇ ਦੇ ਜਬਰ-ਜ਼ੁਲਮ ਤੋਂ ਮੁਕਤ ਕਰਾਉਣਾ। ਇਸ ਖਾਤਰ ਜੋ ਉਨ੍ਹਾਂ ਸਾਧਨ ਅਤੇ ਤਰੀਕੇ ਵਰਤੇ, ਉਹ ਕਿਸੇ ਮਹਾਨ ਦਿਮਾਗ ਦੀ ਹੀ ਕਾਢ ਕਹੇ ਜਾ ਸਕਦੇ ਹਨ।

**ਮੌਲਵੀ ਗ਼ੁਲਾਮ ਮੁਹੱਯਦੀਨ ਉਰਫ਼ ਬੂਟੇਸ਼ਾਹ** ਲਿਖਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖਾਂ ਨੂੰ ਪਾਹੁਲ ਦੇਣ ਉਪਰੰਤ ਉਪਦੇਸ਼ ਦਿੰਦਿਆਂ ਕਿਹਾ- ਮੈਂ ਚਾਹੁੰਦਾ ਹਾਂ ਕਿ ਤੁਸੀਂ ਪੁਰਾਣੇ ਮਤਭੇਦ ਭੁਲਾ ਕੇ ਇਕੋ ਧਰਮ ਧਾਰਣ ਕਰੋ ਤੇ ਇਕੋ ਰਾਹ ਅਪਣਾਓ, ਚਾਰ ਵਰਣਾਂ ਦੇ ਜੋ ਧਰਮ ਕਰਮ, ਸ਼ਾਸਤ੍ਰਾਂ ਸਿੰਮ੍ਰਤੀਆਂ ਨੇ ਦੱਸੇ ਹੋਏ ਹਨ, ਉਹ ਸਭ ਤਿਆਗ ਦਿਓ, ਸਭ ਨਾਲ ਮਿਲਵਰਤਣ ਕਰੋ, ਇਕ ਦੂਜੇ ਨਾਲ ਘਿਉ ਖਿਚੜੀ ਹੋ ਕੇ, ਕੋਈ ਆਪਣੇ ਆਪ ਨੂੰ ਊਚ-ਨੀਚ ਨਾ ਸਮਝੋ। ਆਓ, ਚਾਰੇ ਵਰਣਾਂ ਦੇ ਆਦਮੀ ਖੰਡੇ ਦਾ ਅੰਮ੍ਰਿਤ ਪਾਨ ਕਰੋ ਤੇ ਸਾਰੇ ਇਕੋ ਬਾਟੇ ਵਿਚ ਛਕੋ ਛਕਾਓ ਤੇ ਕੋਈ ਕਿਸੇ ਨਾਲ ਭੇਦ-ਭਾਵ ਨਾ ਕਰੋ।

**ਸੱਯਦ ਮੁਹੰਮਦ ਲਤੀਫ਼** ਮੁਤਾਬਿਕ ਸਾਰੇ ਇਤਿਹਾਸਕਾਰ ਗੁਰੂ ਜੀ ਦੀ ਅਹਿਮ ਖੂਬੀਆਂ ਦੀ ਸਲਾਹੁਤਾ ਕਰਨ ਵਿਚ ਇਕ ਜ਼ਬਾਨ ਹਨ। ਉਨ੍ਹਾਂ ਵਿਚ ਧਾਰਮਿਕ ਆਗੂ ਤੇ ਬੀਰ ਜੋਧੇ ਦੀਆਂ ਸਿਫ਼ਤਾਂ ਇਕਮਿਕ ਹਨ। ਉਹ ਧਰਮਬੇਦੀ ਉੱਤੇ ਨੇਮ ਦੱਸਣ ਵਾਲਾ ਗੁਰੂ ਵਿਧਾਨਕਾਰ, ਮੈਦਾਨ ਵਿਚ ਸੂਰਮਾ, ਤਖ਼ਤ 'ਤੇ ਬਾਦਸ਼ਾਹ ਅਤੇ ਸਿੱਖ ਭਾਈਚਾਰੇ ਵਿਚ ਫ਼ਕੀਰ ਸੀ। ਉਹ ਸੱਚ-ਮੁੱਚ ਯੁਗ ਦੀਆਂ ਜ਼ਰੂਰਤਾਂ ਪੂਰੀਆਂ ਕਰਨ ਵਾਲਾ ਸਹੀ ਮਹਾਂਪੁਰਖ ਸੀ।

ਲਤੀਫ ਅਨੁਸਾਰ ਗੁਰੂ ਗੋਬਿੰਦ ਸਿੰਘ ਨੇ ਆਪਣੇ ਦੇਸ਼ ਵਾਸੀਆਂ ਨੂੰ ਨਵੀਂ ਅਤੇ ਸਨਮਾਨਯੋਗ ਜ਼ਿੰਦਗੀ ਜਿਉਂਣ ਲਈ ਉਨ੍ਹਾਂ ਦੀਆਂ ਸ਼ਕਤੀਆਂ ਨੂੰ ਆਮ ਡਿਊਟੀ ਪ੍ਰਤੀ ਭਾਵਨਾਵਾਂ ਨੂੰ ਮੁੱਖ ਰੱਖਦਿਆਂ ਉਤਸ਼ਾਹਿਤ ਕੀਤਾ ਅਤੇ ਆਮ ਸਾਂਤਮਈ ਹਲਵਾਹਕਾਂ ਦੀ ਫੌਜੀ ਸ਼ਾਨ ਅਤੇ ਕੌਮੀ ਅਣਖ ਨੂੰ ਉਤਸ਼ਾਹਿਤ ਕੀਤਾ ਅਤੇ ਉਨ੍ਹਾਂ ਨੂੰ ਹੌਸਲਾਮੰਦ ਸਿਪਾਹੀ ਬਣਾ ਦਿੱਤਾ।

**ਭਾਈ ਪਰਮਾਨੰਦ** ਲਿਖਦੇ ਹਨ ਕਿ ਗੁਰੂ ਗੋਬਿੰਦ ਸਿੰਘ ਐਸੇ ਆਗੂ ਸਨ ਉਨ੍ਹਾਂ ਪਹਿਲੀ ਵਾਰ ਲੋਕਾਂ ਨੂੰ ਗੁਰਮਤਾ ਕਰਨ ਦੀ ਜਾਚ ਦੱਸੀ ਤੇ ਉਨਾਂ ਅੰਦਰ ਇਹ ਵਿਸ਼ਵਾਸ ਜਗਾਇਆ ਕਿ ਉਹ ਜਬਰ ਜ਼ੁਲਮ ਦੇ ਨਾਸ ਲਈ ਰੱਬ ਵਲੋਂ ਘੱਲੇ ਹਨ। ਇਹ ਬਰਾਬਰੀ ਲਿਆਉਣ ਦਾ ਜਾਦੂ ਅਸਰ ਸੀ ਕਿ ਛੋਟੀਆਂ ਜਾਤਾਂ ਦੇ ਲੋਕ ਫ਼ੌਜਾਂ ਦੇ ਜਰਨੈਲ ਤੇ ਸਰਦਾਰ ਬਣ ਗਏ।

**ਡੋਰਥੇ ਫ਼ੀਲਡ** ਅਨੁਸਾਰ ਵੇਖਣ ਨੂੰ ਗੁਰੂ ਗੋਬਿੰਦ ਸਿੰਘ ਦਾ ਕਾਰਨਾਮਾ ਹੋਰ

ਗੁਰੂਆਂ ਪੀਰਾਂ ਨਾਲੋਂ ਵੱਖਰਾ ਮਾਲੂਮ ਹੋਵੇਗਾ। ਉਨ੍ਹਾਂ ਨੇ ਕੌਮ ਨੂੰ ਉਸ ਵਕਤ ਬਚਾਇਆ ਜਦ ਕਿ ਉਹ ਮਰ ਰਹੀ ਸੀ। ਖੰਡੇ ਦੀ ਪਾਹੁਲ ਨਾਲ ਉਨ੍ਹਾਂ ਨੇ ਬਿਲਕੁਲ ਨਵੀਂ ਮਰਯਾਦਾ ਦੀ ਸਥਾਪਨਾ ਕਰ ਦਿੱਤੀ।

**ਸੀ. ਐਚ. ਪੇਨ** ਅਨੁਸਾਰ ਗੁਰੂ ਸਾਹਿਬ ਪਹਿਲੇ ਆਗੂ ਸਨ ਜਿਨ੍ਹਾਂ ਨੇ ਜਮਹੂਰੀਅਤ ਨੂੰ ਮਜ਼੍ਹਬੀ ਤੇ ਰਾਜਨੀਤਿਕ ਦੋਹਾਂ ਖੇਤਰਾਂ ਵਿਚ ਅਮਲੀ ਤੌਰ ਪ੍ਰਤੱਖ ਕਰਕੇ ਦਿਖਾਇਆ। ਧਰਮ ਨੂੰ ਪੰਚਾਇਤੀ ਅਸੂਲਾਂ ਅਧੀਨ ਜਥੇਬੰਦ ਕਰਕੇ ਹਰ ਵਿਅਕਤੀ ਨੂੰ ਆਪਣਾ ਸ੍ਵੈਮਾਣ ਵਿਕਸਤ ਕਰਨ ਦਾ ਪੂਰਾ ਅਵਸਰ ਪ੍ਰਦਾਨ ਕੀਤਾ।

**ਕੇ. ਐਮ. ਪਾਨੀਕਰ** ਅਨੁਸਾਰ ਪੰਜਾਬ ਸੱਤ ਸੌ ਸਾਲ ਮੁਕੰਮਲ ਤੌਰ 'ਤੇ ਮੁਸਲਿਮ ਕਬਜ਼ੇ ਹੇਠ ਰਿਹਾ ਤੇ ਗੁਰੂ ਗੋਬਿੰਦ ਸਿੰਘ ਜੀ ਦੇ ਨਾਮ-ਲੇਵਿਆਂ ਦੇ ਆਸਰੇ ਇਹ ਮੁੜ ਹਿੰਦੂ ਪ੍ਰਾਂਤ ਬਣ ਗਿਆ। ਜਿਨ੍ਹਾਂ ਗੱਲਾਂ ਕਰਕੇ ਇਹ ਕੁਝ ਸੰਭਵ ਹੋ ਸਕਿਆ, ਉਹ ਗੁਣ ਸਨ - ਸ਼ਕਤੀ, ਏਕਤਾ, ਕੌਮੀ ਆਦਰਸ਼ ਜੋ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਹਿੰਦੂਆਂ ਨੂੰ ਆਮ ਤੌਰ 'ਤੇ ਸਿੱਖਾਂ ਨੂੰ ਖ਼ਾਸ ਤੌਰ 'ਤੇ ਪ੍ਰਦਾਨ ਕੀਤੇ ਹਨ। ਗੁਰੂ ਸਾਹਿਬ ਦਾ ਸਭ ਤੋਂ ਵੱਡਾ ਕਾਰਨਾਮਾ ਇਹ ਸੀ ਕਿ ਉਨ੍ਹਾਂ ਸ਼ਖ਼ਸੀ ਗੁਰਿਆਈ ਮੁਕਾ ਕੇ ਗੁਰੂ ਗ੍ਰੰਥ ਨੂੰ ਗੁਰੂ ਥਾਪ ਦਿੱਤਾ ਤੇ ਸਿੱਖ ਕੌਮ, ਜੱਦੀ ਮਜ਼੍ਹਬੀ ਹਕੂਮਤ ਦੇ ਜਾਲ ਵਿਚ ਫਸਣੋਂ ਬਚ ਗਈ।

**ਸਰਦੂਲ ਸਿੰਘ ਕਵੀਸ਼ਰ** ਅਨੁਸਾਰ ਪੁਰਾਣੇ ਤੇ ਨਵੇਂ ਜ਼ਮਾਨੇ ਅੰਦਰ ਦੋ ਵਿਰੋਧੀ ਸ਼ਕਤੀਆਂ ਦੇ ਦਰਮਿਆਨ ਸੰਘਰਸ਼ ਬਰਾਬਰ ਜਾਰੀ ਰਿਹਾ ਹੈ। ਇਸ ਲਈ ਗੁਰੂ ਗੋਬਿੰਦ ਸਿੰਘ ਜੀ ਲਈ ਆਦਰਸ਼ਕ ਆਦਮੀ ਉਹੋ ਹੈ ਜੋ ਆਦਰਸ਼ਕ ਸਿਪਾਹੀ ਵੀ ਹੋਵੇ। ਸਿਪਾਹੀ ਵੀ ਉਹ ਜੋ ਅਨਿਆਂ, ਜਬਰ ਤੇ ਬਦੀ ਦੇ ਖ਼ਿਲਾਫ਼ ਸਦਾ ਜੂਝਣ ਲਈ ਤੱਤਪਰ ਰਹੇ। ਗੁਰੂ ਦੇ ਸੰਤ-ਸਿਪਾਹੀ ਲਈ ਜ਼ਰੂਰੀ ਹੈ ਕਿ ਉਹ ਸੁੱਧ ਚਿਤ ਹੋਵੇ, ਦਿਲੋਂ ਮਨੋਂ ਪਵਿਤਰ ਹੋਵੇ, ਭਾਵਨਾਵਾਂ ਕੋਮਲ ਹੋਣ, ਸਰੀਰ ਸਿਹਤਮੰਦ ਹੋਵੇ, ਕੋਈ ਸਰੀਰਕ ਜਾਂ ਮਾਨਸਿਕ ਰੋਗ ਨਾ ਹੋਵੇ। ਇੱਛਾ ਸ਼ਕਤੀ ਦਾ ਮਜ਼ਬੂਤ ਹੋਣਾ ਪਹਿਲੀ ਸ਼ਰਤ ਹੈ, ਕਮਜ਼ੋਰ ਇਰਾਦੇ ਦਾ ਆਦਮੀ ਕੋਈ ਜੰਗ ਲੜ ਨਹੀਂ ਸਕਦਾ। ਫਿਰ ਸਿਪਾਹੀ ਲਈ ਵਰਦੀ ਜ਼ਰੂਰੀ ਹੈ ਪਰ ਵਰਦੀ ਪਾਉਣ ਵਾਲਾ ਈਮਾਨਦਾਰ ਸਿਪਾਹੀ ਹੋਣਾ ਚਾਹੀਦਾ ਹੈ। ਜੇ ਬੇ-ਈਮਾਨ ਵਰਦੀ ਪਾਈ ਫਿਰੇ ਤਾਂ ਇਹ ਕਲੰਕ ਬਣ ਕੇ ਰਹਿ ਜਾਵੇਗਾ।

**ਪੰ. ਜੈਚੰਦ੍ਰ ਵਿਦਿਆਲੰਕਾਰ** ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਦਾ ਆਚਰਣ ਤੱਤ ਗਿਆਨ ਦਾ ਜੀਊਂਦਾ ਜਾਗਦਾ ਆਦਰਸ਼ ਹੈ। ਆਰਯ ਵਿਚਾਰਕਾਂ ਦਾ ਧਾਰਮਿਕ ਆਦਰਸ਼ ਸ਼ਕਤੀ ਤੇ ਸੰਜਮ ਹੈ। ਸੰਜਮ ਵਿਚ ਹੀ ਮਨੁੱਖ ਦੀ ਸ਼ਕਤੀ ਤੇ

ਮਨੁੱਖ ਦੀ ਮਨੁੱਖਤਾ ਪਰਗਟ ਹੁੰਦੀ ਹੈ। ਆਦਰਸ਼ਕ ਸੰਜਮੀ ਉਹ ਹੈ ਜਿਸ ਨੂੰ ਕਾਮ ਡੇਗ ਨਾ ਸਕੇ, ਕ੍ਰੋਧ ਹਿਲਾ ਨਾ ਸਕੇ, ਡਰ ਘਬਰਾਹਟ ਪੈਦਾ ਨਾ ਕਰੇ, ਚਿੰਤਾ ਮੁਰਝਾ ਨਾ ਸਕੇ, ਲਾਲਚ ਫਿਸਲਾ ਨਾ ਸਕੇ, ਮੋਹ ਜੰਜਾਲਾਂ ਵਿਚ ਪਾ ਨਾ ਸਕੇ। ਅਜੇਹੇ ਮਨੁੱਖ ਨੂੰ ਕਹਿੰਦੇ ਹਨ - ਬੀਤਰਾਗ ਤੇ ਉਸਦੀ ਅਵਸਥਾ ਦਾ ਨਾਂ ਹੈ ਵੈਰਾਗ। ਵੈਰਾਗੀ ਸ਼ਬਦ ਸੁਣ ਕੇ ਉਨ੍ਹਾਂ ਕਮਜ਼ੋਰ ਆਦਮੀਆਂ ਦਾ ਖ਼ਿਆਲ ਨਾ ਕਰੋ ਜੋ ਦੁਨੀਆ ਦੇ ਸੰਗ੍ਰਾਮ ਵਿਚੋਂ ਹਾਰ ਕੇ ਗੇਰੂਏ ਬਸਤਰ ਪਾਈ ਫਿਰਦੇ ਹਨ। ਅਸਲ ਵੈਰਾਗੀ ਤਾਂ, ਸਦਾ ਕਰਮ-ਭੂਮੀ ਦੇ ਘਮਸਾਨ ਵਿਚ ਜੂਝਦਾ ਰਹਿੰਦਾ ਹੈ। ਗੁਰੂ ਸਾਹਿਬ ਅਣਥਕ ਕਰਮਬੀਰ ਸਨ ਤੇ ਉਨ੍ਹਾਂ ਦਾ ਕਰਮ ਮਾਰਗ ਨਿਸ਼ਕਾਮ ਕਰਮ ਯੋਗ ਹੈ।

**ਡਾ. ਹਜ਼ਾਰੀ ਪ੍ਰਸ਼ਾਦ ਦ੍ਵਿਵੇਦੀ** ਲਿਖਦੇ ਹਨ ਕਿ ਗੁਰੂ ਗੋਬਿੰਦ ਸਿੰਘ ਜੀ ਦਾ ਨਾਮ ਲੈਂਦਿਆਂ ਹੀ ਹਰ ਭਾਰਤੀ ਇਕ ਅਪੂਰਵ ਗੌਰਵ ਤੇ ਅਨੰਦ ਅਨੁਭਵ ਕਰਦਾ ਹੈ। ਬੀਰ ਸ਼ਬਦ ਵਿਚ ਜਿਤਨੀ ਵਡਿਆਈ ਤੇ ਪ੍ਰਭੁਤਾ ਹੈ ਉਹ ਸਾਰੀ ਗੁਰੂ ਜੀ ਦੇ ਜੀਵਨ ਵਿਚ ਸਾਕਾਰ ਹੈ। ਪਵਿੱਤਰ ਚਾਲ-ਚਲਣ ਤੇ ਆਚਾਰ, ਸਦਗੁਣੀ ਆਚਰਣ, ਅਮੁਕ ਉਤਸ਼ਾਹ, ਅਡੋਲ ਸਾਹਸ, ਉਦਾਰਤਾ, ਅਜਿਤ ਮਨੋਬਲ, ਦੀਨਾਂ ਦਾ ਦਰਦੀ, ਅਤਿਆਚਾਰ ਦਾ ਵਿਰੋਧੀ, ਵਿਦਿਆ ਤੇ ਧਰਮ ਦਾ ਸਰਪ੍ਰਸਤ, ਆਤਮ-ਵਿਸ਼ਵਾਸ ਦਾ ਭੰਡਾਰ - ਸਭ ਕੁਝ ਗੁਰੂ ਜੀ ਦੇ ਸਰੂਪ ਅੰਦਰ ਸੀ। ਕਈਆਂ ਦੀ ਨਜ਼ਰ ਵਿਚ ਅਧਿਆਤਮਕਤਾ ਤੇ ਬੀਰਤਾ ਦਾ ਜੋੜਮੇਲ ਸੰਭਵ ਨਹੀਂ, ਦਰਅਸਲ ਬੀਰਤਾ ਲੜਨਾ ਝਗੜਨਾ ਨਹੀਂ, ਮਾਰਨਾ ਕੁੱਟਣਾ ਵੀ ਨਹੀਂ, ਇਹ ਤਾਂ ਅਨਿਆਂ ਤੇ ਅਤਿਆਚਾਰ ਵਿਰੁੱਧ ਨਿਧੜਕ ਹੋ ਕੇ ਜੂਝਣਾ ਹੈ। ਗੁਰੂ ਸਾਹਿਬ ਧਰਮਾਤਮਾ ਪੁਰਸ਼ ਸਨ। ਪਰ ਹਾਲਾਤ ਕਾਰਣ ਹਥਿਆਰ ਚੁੱਕਣ 'ਤੇ ਮਜਬੂਰ ਹੋਏ। ਜਦੋਂ ਕਿ ਨਿਰਾਸ਼ ਜੰਤਾ ਨੇ ਅਨਾਦਰ ਤੇ ਅਤਿਆਚਾਰ ਨੂੰ ਭਾਗਾਂ ਦੀ ਖੇਡ ਮੰਨ ਲਿਆ ਸੀ। ਪਰ ਉਨ੍ਹਾਂ ਮਾਮੂਲੀ ਜਿਹੇ ਇਸ਼ਾਰੇ ਨਾਲ ਸਭ ਕੁਝ ਬਦਲਾ ਦਿੱਤਾ। ਦੁਸ਼ਟ-ਦਮਨ ਤੇ ਦੀਨ ਬੰਧੂ ਹੋਣ ਵਜੋਂ ਉਨ੍ਹਾਂ ਨੇ ਉੱਚੇ ਆਦਰਸ਼ ਸਨਮੁੱਖ ਰਖ ਕੇ ਸੂਰਮਗਤੀ ਦੀ ਨਵੀਂ ਲਹਿਰ ਨੂੰ ਉਜਾਗਰ ਕੀਤਾ।

**ਮੈਡਮ ਮਾਰਗ੍ਰੇਟ ਐਲਨ** ਅਨੁਸਾਰ ਜਦੋਂ ਅਜੇ ਮਨੋਵਿਗਿਆਨ ਨੇ ਜਨਮ ਨਹੀਂ ਸੀ ਲਿਆ ਤੇ ਨਾ ਹੀ ਇਸਦੀਆਂ ਧਾਰਨਾਵਾਂ ਲਾਗੂ ਕੀਤੀਆਂ ਗਈਆਂ ਸਨ। ਉਸ ਸਮੇਂ ਇਕ ਅਜੇਹਾ ਮਹਾਂ ਪੁਰਖ ਪਰਗਟ ਹੋਇਆ ਜੋ ਕਿ ਸੰਸਾਰ ਦਾ ਮਹਾਨ ਮਨੋਵਿਗਿਆਨਕ ਸਿੱਧ ਹੋਇਆ। ਗੁਰੂ ਗੋਬਿੰਦ ਸਿੰਘ ਇਸ ਪਰਕਾਰ ਦੀ ਮਹਾਨ ਹਸਤੀ ਸੀ। ਜਿਸਨੇ ਮਨੁੱਖੀ ਮਨ ਦੀਆਂ ਕਮਜ਼ੋਰੀਆਂ, ਗੁਣਾਂ ਔਗੁਣਾਂ ਨੂੰ ਪਛਾਣ ਕੇ ਉਨ੍ਹਾਂ ਨੂੰ ਕਾਬੂ ਕਰਨ ਦੀ ਨਵੀਂ ਵਿਉਂਤ ਬਣਾਈ। ਉਨ੍ਹਾਂ ਨੇ ਮਨੋਵਿਗਿਆਨਕ

ਵਿਧੀਆਂ ਨਾਲ ਸਮੇਂ ਦੀਆਂ ਸਮੱਸਿਆਵਾਂ ਦਾ ਸਮਾਧਾਨ ਕੀਤਾ।

**ਡਾ. ਇੰਦੂ ਭੂਸ਼ਨ ਬੈਨਰਜੀ** ਲਿਖਦੇ ਹਨ ਕਿ ਗੁਰੂ ਗੋਬਿੰਦ ਸਿੰਘ ਜੀ ਨੂੰ ਸਾਰੇ ਜੁਗਾਂ ਦੇ ਸਭ ਤੋਂ ਵੱਡੇ ਮਹਾਨ ਭਾਰਤੀਆਂ ਵਿਚ ਗਿਣਿਆ ਜਾਣਾ ਚਾਹੀਦਾ ਹੈ। ਜਿਸ ਮਿਸ਼ਨ ਲਈ ਉਨ੍ਹਾਂ ਜ਼ਰੂਰੀ ਜਤਨ ਕੀਤੇ, ਉਹ ਮਹਾਨ ਤੇ ਸ਼ਲਾਘਾ ਯੋਗ ਸੀ, ਉਹ ਸੀ ਲੋਕਾਂ ਨੂੰ ਜਬਰ ਜ਼ੁਲਮ ਤੋਂ ਬਚਾਉਣਾ। ਫਿਰ ਜਿਹੜੇ ਉਨ੍ਹਾਂ ਸਾਧਨ ਵਰਤੋਂ ਵਿਚ ਲਿਆਂਦੇ; ਉਹ ਵਿਸ਼ਾਲ ਹਿਰਦੇ ਵਿਚੋਂ ਹੀ ਨਿਕਲ ਸਕਦੇ ਹਨ। ਅਤਿ ਨਿਰਾਸਤਾ ਤੇ ਅਧੋਗਤੀ ਦੀ ਮੰਦੀ ਅਵਸਥਾ ਵਿਚ ਉਨ੍ਹਾਂ ਆਸ ਉਮੀਦ ਤੇ ਨਿਜਾਤ ਦਾ ਪੈਗ਼ਾਮ ਦਿੱਤਾ ਅਤੇ 'ਕਰੋ ਜਾਂ ਮਰੋ' ਦੀ ਸੰਥਾ ਪੜ੍ਹਾਈ। ਉਨ੍ਹਾਂ ਕੇਵਲ ਅਤਿ ਗੰਭੀਰ ਤੇ ਸ਼ਕਤੀਸ਼ਾਲੀ ਲੱਛਣਾਂ ਵਾਲੀ ਇਖ਼ਲਾਕੀ ਤਾਕਤ ਨੂੰ ਹੀ ਮੂਰਤੀਮਾਨ ਨਹੀਂ ਕੀਤਾ, ਸਗੋਂ ਵੱਧ ਤੋਂ ਵੱਧ ਪਦਾਰਥਕ ਸ਼ਕਤੀ ਨੂੰ ਵੀ ਜੋੜਨ ਦਾ ਉਪਰਾਲਾ ਕੀਤਾ। ਆਪ ਦੀ ਹਸਤੀ ਅਮਰ ਹੈ, ਆਪ ਨੇ ਭਾਰਤੀ ਇਤਿਹਾਸ ਵਿਚ ਇਸ ਤਰ੍ਹਾਂ ਨਵੀਆਂ ਸ਼ਕਤੀਆਂ ਨੂੰ ਉਭਾਰਿਆ ਕਿ ਹਾਰੇ-ਹੁੱਟੇ ਲੋਕਾਂ ਵਿਚੋਂ ਇਕ ਨਵੀਂ ਕੌਮ ਸਾਜ ਕੇ ਰੱਖ ਦਿੱਤੀ।

**ਪ੍ਰੋ. ਨਿਹਾਰ ਰੰਜਨ ਰੇ** ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਨੇ ਫ਼ੌਲਾਦੀ ਖੰਡੇ ਨਾਲ ਅੰਮ੍ਰਿਤ ਬਣਾ ਕੇ ਸਿੱਖੀ ਦੇ ਬਲੀਦਾਨੀ ਜਜ਼ਬੇ ਨੂੰ ਜਨਮ ਦਿੱਤਾ। ਗੁਰੂ ਦੀ ਥਾਂ ਗੁਰੂ ਗ੍ਰੰਥ ਤੇ ਖਾਲਸਾ ਪੰਥ ਥਾਪਿਆ ਜੋ ਬਿਬੇਕ ਦਾ ਦਰਪਨ ਸੀ ਫਿਰ ਦਲਿਤ ਤੇ ਪੱਛੜੇ ਲੋਕਾਂ ਨੂੰ ਅਧਿਕਾਰ ਦੇ ਕੇ ਉਨ੍ਹਾਂ ਐਸੀ ਲਹਿਰ ਚਲਾਈ, ਜਿਸ ਨੂੰ ਕਦੀ ਕੋਈ ਤੋਟ ਨਹੀਂ ਆਈ।

**ਪ੍ਰੋ. ਅਬਦੁਲ ਮਜੀਦ** ਕਹਿੰਦੇ ਹਨ ਕਿ ਗੁਰੂ ਗੋਬਿੰਦ ਸਿੰਘ ਇਕ ਮਹਾਨ ਫ਼ਿਲਾਸਫ਼ਰ ਸਨ। ਜਿਨ੍ਹਾਂ ਨੇ ਲੋਕਾਂ ਵਿਚ ਮਾਨਸਿਕ ਪਰਿਵਰਤਨ ਲਿਆਉਣ ਲਈ ਦਿੱਲੀ ਦੇ ਬਾਦਸ਼ਾਹ ਦੀ ਥਾਂ ਸੱਚਾ ਪਾਤਿਸ਼ਾਹ, ਦਿੱਲੀ ਦਰਬਾਰ ਦੀ ਥਾਂ ਦਰਬਾਰ ਸਾਹਿਬ ਅਤੇ ਸ਼ਾਹੀ ਨਗਾਰੇ ਦੀ ਥਾਂ ਰਣਜੀਤ ਨਗਾਰਾ ਵਜਾ ਕੇ ਲੋਕਾਂ ਨੂੰ ਤਿਆਰ-ਬਰ-ਤਿਆਰ ਕੀਤਾ। ਸੋਨੇ ਤੇ ਚਾਂਦੀ ਤੋਂ ਖਹਿੜਾ ਛੁਡਾ ਕੇ ਸਰਬਲੋਹ ਦਾ ਸ਼ਰਧਾਲੂ ਬਣਾਇਆ। ਹਰ ਸਿੱਖ ਨੂੰ ਭਾਈ ਤੇ ਸਿੰਘ ਸਜਾ ਕੇ ਜੋਧਾ ਬਣਾਇਆ ਤੇ ਇਉਂ ਬਾਜਾਂ ਨਾਲ ਚਿੜੀਆਂ ਨੂੰ ਲੜਾਇਆ।

ਅਬਦੁਲ ਮਜ਼ੀਦ ਖਾਨ ਮੁਤਾਬਿਕ ਗੁਰੂ ਗੋਬਿੰਦ ਜੀ ਨੇ ਵੇਖਿਆ ਕਿ ਲੋਕ ਪੱਖਪਾਤ, ਮਾਣ ਅਤੇ ਮੋਹ ਦੇ ਗੁਲਾਮ ਹਨ ਅਤੇ ਉਹ ਬਿਨਾਂ ਮਤਲਬ ਤੋਂ ਹੀ ਵਿਚਾਰਧਾਰਕ ਝਗੜਿਆਂ ਅਤੇ ਰੀਤੀਰਿਵਾਜ਼ਾਂ ਨਾਲ ਬੱਝੇ ਹੋਏ ਹਨ ਅਤੇ ਨਤੀਜੇ ਵਜੋਂ ਉਹ ਵੱਖਰੇ-ਵੱਖਰੇ ਹੋ ਗਏ ਜਾਂ ਆਲਸ ਦੀ ਸਿਖਰ ਤੇ ਪਹੁੰਚ ਗਏ। ਇਸ ਲਈ

ਸਥਿਤੀ ਬਹੁਤ ਹੀ ਅਣਉਤਸ਼ਾਹਿਤ ਸੀ ਅਤੇ ਵਾਤਾਵਰਣ ਬਹੁਤ ਹੀ ਉਦਾਸੀਨ ਸੀ। ਮੁਗਲਾਂ ਦੇ ਸਿਆਸੀ ਜ਼ੁਲਮ, ਜਾਤੀਵਾਦ ਦੀਆਂ ਬੇੜੀਆਂ ਅਤੇ ਮੌਕਾਪ੍ਰਸਤਾਂ ਦੇ ਨਿੱਜੀ ਹਿੱਤਾਂ ਅਤੇ ਧਾਰਮਿਕ ਮੱਤਭੇਦ ਵਰਗੀਆਂ ਮੁਸ਼ਕਿਲਾਂ ਨਾਲ ਟੱਕਰ ਲੈਣੀ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਇਨ੍ਹਾਂ ਡਰਪੋਕ ਅਤੇ ਸੁਸਤ ਲੋਕਾਂ ਵਿੱਚੋਂ ਅਜਿਹੀਆਂ ਭੈੜੀਆਂ ਕੁਰੀਤੀਆਂ ਦਾ ਅੰਤ ਕਰ ਦਿੱਤਾ।

**ਡਾ. ਰਾਧਾ ਕ੍ਰਿਸ਼ਨਨ** ਵਰਗੇ ਮਹਾਨ ਫਿਲਾਸਫਰ ਅਨੁਸਾਰ ਖ਼ਾਲਸਾ ਪੰਥ ਦੇ ਬਾਨੀ ਗੁਰੂ ਗੋਬਿੰਦ ਸਿੰਘ ਜੀ ਨੇ ਸਚਾਈ, ਸੰਜੀਦਗੀ ਤੇ ਆਜ਼ਜ਼ੀ ਦਾ ਉਪਦੇਸ਼ ਦਿੱਤਾ ਤੇ ਮਜ਼ਹਬੀ ਤੁਅੱਸਬ, ਜਾਤ-ਪਾਤ ਦੇ ਭਿੰਨ ਭੇਦ ਤੇ ਭਰਮ ਵਹਿਮ ਵਿਰੁੱਧ ਲੰਮਾ ਸੰਘਰਸ਼ ਕੀਤਾ। ਉਨ੍ਹਾਂ ਆਪਣੇ ਸੇਵਕਾਂ ਨੂੰ ਨਵੀਂ ਜ਼ਿੰਦਗੀ ਪ੍ਰਦਾਨ ਕੀਤੀ ਤੇ ਬਦੀ ਵਿਰੁੱਧ ਲੜਨ ਲਈ ਪ੍ਰੇਰਨਾ ਦਿੱਤੀ। ਆਪ ਦਾ ਸਾਰਾ ਜੀਵਨ ਉੱਚੇ ਸੁੱਚੇ ਅਸੂਲਾਂ ਨੂੰ ਅਮਲੀ ਜਾਮਾ ਪਹਿਨਾਉਣ ਵਿਚ ਬਤੀਤ ਹੋਇਆ।

**ਡਾਕਟਰ ਜ਼ਾਕਿਰ ਹੁਸੈਨ:** ਭਾਰਤ ਦੇ ਸਵਰਗਵਾਸੀ ਰਾਸ਼ਟਰਪਤੀ ਡਾ. ਜ਼ਾਕਿਰ ਹੁਸੈਨ ਜੀ ਲਿਖਦੇ ਹਨ ਕਿ ਗੁਰੂ ਗੋਬਿੰਦ ਸਿੰਘ ਜੀ ਦੀ ਸਾਰੀ ਜ਼ਿੰਦਗੀ ਕੁਰਬਾਨੀ, ਮਿਹਨਤ, ਸਾਹਿਤਕ ਸਰਗਰਮੀ, ਫ਼ੌਜੀ ਕਾਬਲੀਅਤ, ਪ੍ਰਬੰਧ ਕਲਾ, ਅਦੁੱਤੀ ਬੀਰਤਾ, ਅਨੰਤ ਸਫਲਤਾ, ਮੁਹੱਬਤ ਤੇ ਬੇਮਿਸਾਲ ਹਿੰਮਤ ਦੀ ਅਨੋਖੀ ਕਹਾਣੀ ਹੈ। ਇਸ ਕਹਾਣੀ ਵਿਚ ਦਿਲ ਹਿਲਾ ਦੇਣ ਵਾਲੇ ਸਾਕੇ ਵੀ ਹਨ ਤੇ ਚੜ੍ਹਦੀ ਕਲਾ ਵਿਚ ਰੱਖਣ ਵਾਲੇ ਕਾਰਨਾਮੇ ਵੀ ਹਨ। ਅਜੇਹੀ ਸੂਝ ਬੂਝ, ਹਿੰਮਤ, ਦ੍ਰਿੜ੍ਹਤਾ ਤੇ ਯੋਗਤਾ ਵਾਲੇ ਲੋਕ ਦੁਨੀਆ ਵਿਚ ਨਿਤ ਨਿਤ ਪੈਦਾ ਨਹੀਂ ਹੁੰਦੇ। ਫਿਰ ਕਿਹੜੀ ਕੁਰਬਾਨੀ ਰਹਿ ਗਈ ਜਿਹੜੀ ਇਸ 'ਮਰਦਿ ਖ਼ੁਦਾ' ਨੇ ਨਹੀਂ ਕੀਤੀ। ਪਹਿਲੇ ਪਿਤਾ ਦੀ ਕੁਰਬਾਨੀ ਦਿੱਤੀ ਤੇ ਫਿਰ ਆਪਣੀ ਅੱਖੀਆਂ ਦੇ ਤਾਰੇ ਵਾਰੇ। ਫਿਰ ਜਿੰਦ ਨਾਲੋਂ ਪਿਆਰੇ ਸਾਥੀਆਂ ਨੂੰ ਨਿਛਾਵਰ ਕੀਤਾ। ਲਗਾਤਾਰ ਸੰਘਰਸ਼ ਜਾਰੀ ਰੱਖਿਆ, ਅਨੇਕਾਂ ਸੰਕਟਾਂ ਦਾ ਡੱਟ ਕੇ ਮੁਕਾਬਲਾ ਕੀਤਾ, ਦੇਸ਼ ਤੇ ਧਰਮ ਦੀ ਖ਼ਾਤਰ ਸਰਬੰਸ ਵਾਰ ਦਿੱਤਾ। ਜਿਹੜੇ ਲੋਕ ਆਪਣੇ ਉੱਚੇ ਆਦਰਸ਼ਾਂ ਦੀ ਪੂਰਤੀ ਲਈ ਇਸ ਤਰ੍ਹਾਂ ਡਟ ਜਾਂਦੇ ਹਨ ਅਤੇ ਮੁਖ਼ਾਲਫ਼ਿਤ ਨਾਲ ਪੂਰੀ ਪੂਰੀ ਟੱਕਰ ਲੈਂਦੇ ਹਨ ਅਤੇ ਉਹ ਤਵਾਰੀਖ਼ ਦਾ ਮੂੰਹ-ਮੁਹਾਂਦਰਾ ਬਦਲ ਦਿੰਦੇ ਹਨ।

ਡਾ. ਜ਼ਾਕਿਰ ਹੁਸੈਨ ਅਨੁਸਾਰ ਜਦੋਂ ਤੱਕ ਆਦਮੀ ਪ੍ਰਤੀ ਜ਼ੁਲਮ, ਹਿੰਸਾ ਅਤੇ ਨਫਰਤ ਦੀ ਭਾਵਨਾਂ ਜਿੰਦਾ ਹੈ; ਉਸ ਦੀ ਆਤਮਾ ਦੀ ਅਵਾਜ਼ ਬਿਨਾਂ ਕਿਸੇ ਗਲਤੀ ਤੋਂ ਚੁੱਪ ਹੈ; ਜੋ ਸਿਆਸੀ ਧਮਕੀ ਅਤੇ ਦਬਾਅ ਨਾਲ ਸਮਝੌਤਾ ਨਹੀਂ ਕਰਦੀ। ਜਦੋਂ ਤੱਕ ਸਮਾਜਿਕ ਨਾਬਰਾਬਰੀ ਅਤੇ ਧਾਰਮਿਕ ਕੱਟੜਤਾ, ਖੋਖਲੇ ਰੀਤੀ ਰਿਵਾਜ਼ ਉਸ

ਦੀ ਮਾਨਸਿਕਤਾ ਦਰਸਾਉਂਦੇ ਰਹਿਣਗੇ, ਇਹ ਧਰਤੀ ਗੁਰੂ ਨਾਨਕ ਦੇਵ ਜੀ ਅਤੇ ਉਨ੍ਹਾਂ ਦੇ ਪ੍ਰਮੁੱਖ ਅਧਿਕਾਰੀ ਗੁਰੂ ਗੋਬਿੰਦ ਸਿੰਘ ਜੀ ਦਾ ਨਾਂ ਉਨ੍ਹਾਂ ਵੱਲੋਂ ਇਸ ਸਭ ਕੁਝ ਲਈ ਦਿੱਤੀ ਕੁਰਬਾਨੀ ਨੂੰ ਦੁਨੀਆਂ ਇਤਨੀ ਅਸਾਨੀ ਨਾਲ ਭੁੱਲ ਨਹੀਂ ਸਕੇਗੀ।

**ਸ. ਕਪੂਰ ਸਿੰਘ I.C.S.** ਲਿਖਦੇ ਹਨ ਕਿ ਆਧੁਨਿਕ ਯੁਗ ਵਿਚ ਸਾਰੇ ਧਰਮਾਂ ਦੀ ਬੁਨਿਆਦੀ ਏਕਤਾ ਦੇ ਸਿਧਾਂਤ ਦੇ ਪ੍ਰਿਥਮ ਉਜਾਗਰਕਾਰ ਗੁਰੂ ਗੋਬਿੰਦ ਸਿੰਘ ਜੀ ਹਨ। ਕੀ ਇਹ ਗੱਲ ਗੁਰੂ ਸਾਹਿਬ ਨੇ ਵੰਗਾਰ ਕੇ ਨਹੀਂ ਸੀ ਆਖੀ ਕਿ ਇਹ ਨਸਲੀ ਭਿੰਨ ਭੇਦ ਕੇਵਲ ਜਨਮ ਜਾਤ ਜਾਂ ਭੂਗੋਲਿਕ ਹੱਦਾਂ ਤਕ ਸੀਮਤ ਹਨ। ਵੈਸੇ ਇਨ੍ਹਾਂ ਵਿਚ ਕੋਈ ਸਚਾਈ ਨਹੀਂ। ਸ਼ਕਤੀ ਤੇ ਪ੍ਰਭੂ-ਸੱਤਾ ਦਾ ਕੇਂਦਰ ਬਿੰਦੂ ਜਨ-ਸਮੂਹ ਹੈ, ਇਸ ਲਈ ਉਸਦੇ ਮਹੱਤਵ ਨੂੰ ਅਣਡਿਠ ਨਹੀਂ ਕਰਨਾ ਚਾਹੀਦਾ। ਗੁਰਬਾਣੀ ਦਾ ਫ਼ਰਮਾਨ ਹੈ 'ਇਨ ਹੀ ਕੀ ਕ੍ਰਿਪਾ ਕੇ ਸਜੇ ਹਮ ਹੈ, ਨਹੀ ਮੋ ਸੇ ਗ੍ਰੀਬ ਕ੍ਰੋਰ ਪਰੇ।।'

**ਡਾ. ਹਰੀ ਰਾਮ ਗੁਪਤਾ** ਅਨੁਸਾਰ ਗੁਰੂ ਸਾਹਿਬ ਆਪਣੇ ਨਿਸ਼ਾਨੇ ਵਲ ਸਿੱਧੇ ਇਉਂ ਗਏ, ਜਿਵੇਂ ਕੋਈ ਪੰਛੀ ਆਪਣੇ ਆਲ੍ਹਣੇ ਵਲ ਪਰਤਦਾ ਆਤਮ-ਵਿਸ਼ਵਾਸ ਤੇ ਸਾਹਸ ਨਾਲ ਝੱਖੜਾਂ ਤੂਫ਼ਾਨਾਂ ਨੂੰ ਚੀਰਦਾ ਆਉਂਦਾ ਹੈ। ਆਪ ਜੀ ਦੀ ਵਿਚਾਰਧਾਰਾ ਨੇ ਭਵਿਸ਼ਤ ਨੂੰ ਰੌਸ਼ਨ ਕਰ ਦਿੱਤਾ, ਉਨ੍ਹਾਂ ਉਹ ਗੱਲਾਂ ਕਰ ਦਿਖਾਈਆਂ ਜੋ ਲੋਕਾਂ ਤੋਂ ਛਿਪੀਆਂ ਹੋਈਆਂ ਸਨ। ਇਕ ਬੀਰ ਜੋਧੇ ਤੇ ਮਹਾਨ ਆਗੂ ਹੋਣ ਨਾਤੇ ਉਹ ਨਿਰਸੰਦੇਹ ਸਾਰੀ ਇਨਸਾਨੀਅਤ ਦੇ ਰਖਵਾਲੇ ਸਨ। ਪੁਰਾਣੇ ਸਮੇਂ ਦੇਵਤਿਆਂ ਨੇ ਦੈਂਤਾਂ ਦੇ ਖੈ ਲਈ ਦੁਰਗਾ ਨੂੰ ਪ੍ਰਗਟਾਇਆ, ਮੱਧ ਕਾਲ ਵਿਚ ਬ੍ਰਾਹਮਣਾਂ ਨੇ ਮੁਸਲਮਾਨੀ ਹੜ੍ਹ ਨੂੰ ਰੋਕਣ ਲਈ ਯੱਗ ਰਚਾ ਕੇ ਰਾਜਪੂਤ ਉਜਾਗਰ ਕੀਤੇ ਤੇ ਮੁਗ਼ਲ ਹਕੂਮਤ ਦੇ ਜਬਰ ਮੇਟਣ ਲਈ ਗੁਰੂ ਜੀ ਨੇ ਖਾਲਸਾ ਪ੍ਰਗਟ ਕੀਤਾ, ਜਿਸ ਨੇ ਵਿਦੇਸ਼ੀ ਹੱਲਿਆਂ ਦਾ ਮੂੰਹ ਮੋੜ ਕੇ ਰਖ ਦਿੱਤਾ।

**ਸ੍ਰੀ ਰਣਬੀਰ** ਮੁਤਾਬਿਕ ਗੁਰੂ ਗੋਬਿੰਦ ਸਿੰਘ ਕੇਵਲ ਧਾਰਮਿਕ ਨੇਤਾ ਹੀ ਨਹੀਂ ਸਨ, ਉਹ ਦੇਸ਼ ਦੇ ਚੋਟੀ ਦੇ ਨੀਤੀਵੇਤਾ, ਦੇਸ-ਭਗਤ, ਮੌਲਿਕ ਚਿੰਤਕ, ਪ੍ਰਬੀਨ ਪ੍ਰਬੰਧਕ ਤੇ ਅਦੁੱਤੀ ਕਵੀ ਵੀ ਸਨ। ਫਿਰ ਉਹ ਇਕ ਮਜ਼੍ਹਬ ਜਾਂ ਫ਼ਿਰਕੇ ਦੇ ਨਹੀਂ, ਸਗੋਂ ਸਮੁੱਚੀ ਮਾਨਵਜਾਤੀ ਦੇ ਗੁਰੂ ਸਨ। ਆਪ ਅਜੇਹੇ ਯੁਗ ਪੁਰਸ਼ ਸਨ ਜੋ ਆਪਣੇ ਵਿਚਾਰਾਂ ਤੇ ਵਿਹਾਰਾਂ ਨਾਲ ਨਵੇਂ ਯੁਗ ਦਾ ਮੁੱਢ ਰੱਖ ਜਾਂਦੇ ਹਨ। ਜੇ ਇਸ ਦੇਸ਼ ਵਿਚ ਉਨ੍ਹਾਂ ਦਾ ਅਵਤਾਰ ਨਾ ਹੁੰਦਾ ਤੇ ਉਹ ਇਹ ਨਵਯੁਗ ਆਰੰਭ ਨਾ ਕਰਦੇ ਤਾਂ ਸ਼ਾਇਦ ਇਹ ਦੇਸ਼ ਅਜੇ ਹੋਰ ਹਜ਼ਾਰ ਵਰ੍ਹੇ ਤਕ ਆਜ਼ਾਦ ਨਾ ਹੋ ਸਕਦਾ।

ਗੁਰੂ ਗੋਬਿੰਦ ਸਿੰਘ ਜੀ ਦੇ ਬਾਰੇ ਵੱਖ-ਵੱਖ ਵਿਦਵਾਨਾਂ ਨੇ ਆਪਣੇ-ਆਪਣੇ ਵਿਚਾਰ ਪ੍ਰਗਟਾਏ ਹਨ ਪਰ ਸਰਬੰਸਦਾਨੀ ਸਾਹਿਬੇ ਕਮਾਲ ਲਈ ਮੇਰੇ ਵੱਲੋਂ ਇਹ ਹੀ ਕਿਹਾ ਜਾ ਸਕਦਾ ਹੈ ਕਿ, "ਕੀ ਸਿਫਤ ਕਰਾਂ ਸ਼ਾਹਿ-ਸ਼ਹਿਨਸ਼ਾਹ ਗੋਬਿੰਦ ਤੇਰੀ/ ਕਿਥੇ ਤੇਰੀ ਹਸਤੀ ਕਿਥੇ ਮੇਰੀ ਸੋਚ ਨਿਮਾਣੀ?" ਕਿਉਂਕਿ ਸਾਹਿਬੇ-ਕਮਾਲ ਦਸਮੇਸ਼ ਪਾਤਿਸ਼ਾਹ ਦੇ ਮੇਚ ਦੀ ਸਿਫਤ ਸਾਡੇ ਕੋਲ ਕਿੱਥੇ ਹੈ?

ਲੋਕ ਸਿਆਣਪ ਅਰਥਾਤ Folk Wisdom ਕਹਾਵਤਾਂ ਅਤੇ ਲੋਕ ਗੀਤਾਂ ਦਾ ਜਨਮ ਸਦੀਆਂ ਸਦੀਆਂ ਤੋਂ ਪੀੜ੍ਹੀ ਦਰ ਪੀੜ੍ਹੀ ਚੱਲੇ ਆਉਂਦੇ ਮਨੁੱਖੀ ਪ੍ਰਚਲਣ ਅਤੇ ਤਜਰਬਿਆਂ ਦੀ ਉਪਜ ਹੁੰਦੀ ਹੈ। ਇਸ ਲਈ ਕਿਸੇ ਲੋਕ ਗੀਤ, ਗਿੱਧੇ ਦੀ ਬੋਲੀ, ਮੁਹਾਵਰੇ ਜਾਂ ਕਹਾਵਤਾਂ ਦੇ ਪਿੱਛੇ ਚਿਰ ਸਮਿਆਂ ਦੀ ਸਿਆਣਪ ਦੇ ਨਿਚੋੜ ਦਾ ਪ੍ਰਤੱਖ ਪ੍ਰਗਟਾਵਾ ਮਿਲਦਾ ਹੈ। ਬਿਲਕੁਲ ਇਸ ਤਰ੍ਹਾਂ ਦਾ ਹੀ ਪ੍ਰਗਟਾਵਾ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਜੀਵਨ ਸਬੰਧੀ ਪ੍ਰਚਲਤ ਲੋਕ ਗੀਤ ਕਰਦੇ ਹਨ ਜਿਵੇਂ :-

"ਖੰਡਾ ਜਾ ਕੇ ਹਾਥ ਮੇਂ ਕਲਗੀ ਸੋਹੇ ਸੀਸ, ਜੋ ਹਮਰੀ ਰਛਾ ਕਰੇ ਕਲਗੀਧਰ ਜਗਦੀਸ਼। ਜਿਥੇ ਬੈਠੇ ਕਲਗੀਆਂ ਵਾਲੇ, ਧਰਤੀ ਨੂੰ ਭਾਗ ਲਗ ਗਏ। ਤੇਰੀ ਔਧ ਬੀਤਦੀ ਜਾਵੇ, ਭਜ ਗੁਰੂ ਗੋਬਿੰਦ ਸਿੰਘ ਨੂੰ। ਪਿਤਾ ਵਾਰਿਆ ਤੇ ਲਾਲ ਚਾਰੇ ਵਾਰੇ, ਹਿੰਦ ਤੇਰੀ ਸ਼ਾਨ ਬਦਲੇ। ਹੇਠ ਗੁਰਾਂ ਦੇ ਨੀਲਾ ਘੋੜਾ, ਹੱਥ ਵਿੱਚ ਬਾਜ ਸੁਹਾਇਆ। ਨੀਲਾ ਘੋੜਾ ਬਾਂਕਾ ਜੋੜਾ, ਹੱਥ ਪਰ ਬਾਜ਼ ਸਜਾਏ ਜੀ, ਚਲੋ ਸਿੰਘੋ ! ਚਲ ਦਰਸ਼ਨ ਕਰੀਏ, ਗੁਰੂ ਗੋਬਿੰਦ ਸਿੰਘ ਆਏ ਜੀ। ਸਾਡੇ ਗੁਰਾਂ ਨੇ ਜਹਾਜ਼ ਬਣਾਇਆ ਆ ਜਾਉ ਜੀਹਨੇ ਪਾਰ ਲੰਘਣਾ।"

ਬੇਸ਼ੱਕ ਗੁਰੂ ਗੋਬਿੰਦ ਸਿੰਘ ਸਾਹਿਬ ਵੱਲੋਂ ਸੱਦ ਰੂਪੀ ਖਿਆਲ ਮਾਛੀਵਾੜੇ ਦੇ ਜੰਗਲ ਤੋਂ ਅਕਾਲ-ਪੁਰਖ ਨੂੰ ਭੇਜੇ ਸੁਨੇਹੇ ਤੋਂ ਮਿਲਦਾ ਹੈ। ਪਰ ਅੱਜ ਇਹ ਲੋਕਾਂ ਦੀ ਜ਼ੁਬਾਨ ਤੇ ਆਪਣੇ ਗੁਰੂ ਨੂੰ ਯਾਦ ਕਰਨ ਹਿੱਤ 'ਮਿੱਤਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ' ਚਰਖੀ ਵਾਂਗੂੰ ਘੁੰਮਦਾ ਹੈ।

ਉਦੋਂ ਸਮਾਜ ਦਾ ਇਹ ਹਾਲ ਸੀ ਕਿ ਸੱਚ ਬੋਲਣੋਂ ਹਰ ਕੋਈ ਡਰਦਾ ਸੀ ਤੇ ਕੁਫਰ ਤੇ ਝੂਠ ਦਾ ਬੋਲਬਾਲਾ ਸੀ। ਇਸ ਪ੍ਰਥਾਇ ਉਸ ਵੇਲੇ ਦੀ ਇੱਕ ਲੋਕ ਬੋਲੀ ਹੈ ਕਿ 'ਪੱਗ ਨੂੰ ਵਹਿੜਕਾ ਖਾ ਗਿਆ, ਸੱਚ ਨੂੰ ਝੂਠ ਖਾ ਗਿਆ।' ਪਰ ਦਸਵੇਂ ਪਾਤਿਸ਼ਾਹ ਵੱਲੋਂ ਕੌਮ ਨੂੰ ਹੱਕ-ਸੱਚ ਤੇ ਪਹਿਰਾ ਦੇਣ ਅਤੇ ਲੋਕਾਂ ਨੂੰ ਅਟਲਾਧੀ ਸੱਚਾਈ ਕਿ 'ਅਮਲਾਂ ਦੇ ਹੋਣਗੇ ਨਬੇੜੇ ਜਾਤ ਕਿਸੇ ਪੁੱਛਣੀ ਨਹੀਂ' ਦਾ ਸਬਕ ਦੇਣ ਸਦਕਾ ਦੁਨੀਆਂ ਨੇ ਉਨ੍ਹਾਂ ਨੂੰ ਇਨ੍ਹਾਂ ਸ਼ਬਦਾਂ ਨਾਲ ਸਨਮਾਨਿਆ ਹੈ ਕਿ 'ਦੁਨੀਆਂ ਮਾਣ ਕਰਦੀ, ਗੁਰੂ ਸਭਨਾਂ ਦਾ ਦਾਤਾ।'

**ਪ੍ਰੋ. ਪੂਰਨ ਸਿੰਘ** ਜਿਨ੍ਹਾਂ ਨੇ ਇੱਕ ਹੀ ਸਤਰ ਵਿੱਚ ਪੰਜਾਬੀਆਂ ਦੀ ਆਪਣੇ ਗੁਰੂਆਂ ਵਿੱਚ ਆਸਥਾ ਇਉਂ ਕਹਿ ਕੇ ਬਿਆਨ ਕੀਤੀ ਹੈ ਕਿ 'ਪੰਜਾਬ ਜਿਊਂਦਾ ਹੈ ਗੁਰਾਂ ਦੇ ਨਾਮ ਤੇ'। ਉਹ ਲਿਖਦੇ ਹਨ ਕਿ ਮੇਰਾ ਕਈ ਵਾਰ ਚਿੱਤ ਕੀਤਾ ਹੈ ਕਿ ਚਿੱਤ੍ਰਕਾਰੀ ਸਿੱਖਾਂ ਅਰ ਚਿੱਤ੍ਰਾਂ ਦਵਾਰਾ ਆਪਣੇ ਕਲਗੀਆਂ ਵਾਲੇ ਰੱਬ ਜੀ ਦੀਆਂ ਤਸਵੀਰਾਂ ਖਿੱਚ-ਖਿੱਚ ਸਤਲੁਜ ਵਿਚ ਸੁੱਟੀ ਜਾਵਾਂ ਤੇ ਹਰ ਇਕ ਦੇ ਹੇਠ ਲਿਖਾਂ - 'ਇਹ ਵੀ ਨਹੀਂ ਤੇਰੀ ਤਸਵੀਰ, ਇਹ ਵੀ ਨਹੀਂ' ਤੇ ਬਸ ਇਉਂ ਹੀ ਕਰੀ ਜਾਵਾਂ। ਜ਼ਿੰਦਗੀ ਸਾਰੀ ਹੀ ਲੰਘ ਜਾਵੇ, ਲੋਕੀਂ ਆਖਣ ਇਹ ਬਾਵਲਾ ਚਿੱਤ੍ਰਕਾਰ ਦੇਖਿਆ ਜੇ? ਅੱਧੀ ਉਮਰ ਤਾਂ ਚਿੱਤਰਕਾਰੀ ਸਿੱਖਦਾ ਰਿਹਾ ਤੇ ਬਾਕੀ ਦੀ ਉਮਰ ਤਸਵੀਰਾਂ ਬਣਾਂਦਾ ਰਿਹਾ ਪਰ ਮਰ ਜਾਣੇ ਕੋਲੋਂ ਬਣੀ ਇਕ ਵੀ ਨਾ। ਬਸ, ਇਹ ਤਮਗ਼ਾ ਮੈਨੂੰ ਮਿਲੇ ਤੇ ਮੁੜ ਮੈਂ ਸਤਲੁਜ ਕੋਲੋਂ ਪੁੱਛਾਂ, ਸਤਲੁਜ ! ਮੇਰੇ ਸਤਿਗੁਰਾਂ ਦੀ ਮੂਰਤਿ ਕਿਹੋ ਜੇਹੀ ਸੀ? ਦੱਸ ਭਰਾਵਾ ! ਦੱਸ। ਮੈਂ ਪਟਨੇ ਵਾਲੀ ਗੰਗਾ ਕੋਲੋਂ ਪੁੱਛਾਂ, ਹੇ ਭੈਣ ! ਮੇਰੇ ਰੱਬ ਦੀ ਮੂਰਤਿ ਕੇਹੋ ਜੇਹੀ ਸੀ, ਦੱਸ ਨਾ ਭੈਣੇ ਦੱਸ। ਅਬਚਲ ਨਗਰ ਦੇ ਹਥਿਆਰਾਂ ਕੋਲੋਂ ਪੁੱਛਾਂ, ਹੇ ਵੀਰੋ ! ਦੱਸੋ, ਕਲਗੀਆਂ ਵਾਲੇ ਦੀ ਛੱਬ-ਨੁਹਾਰ ਕਿਹੋ ਜਿਹੀ ਸੀ? ਇਕ ਉਸਤਾਦ ਮੈਨੂੰ ਮਿਲਿਆ, ਉਹ ਕਹਿਣ ਲੱਗਾ - ਭਾਈ ! ਇਨ੍ਹਾਂ ਰੰਗਾਂ ਢੰਗਾਂ ਨਾਲ ਵੀ ਕਦੀ ਰੱਬ ਦੀ ਤਸਵੀਰ ਕਿਸੇ ਖਿੱਚੀ? ਐਡਨ ਵਾਲੀਆਂ ਈਡਾ ਦੀਆਂ ਤਸਵੀਰਾਂ ਦੇਖ, ਫਿਰ ਸਭ ਪੁਰਾਣੇ ਰੱਬੀ ਸਾਹਿਤ-ਮਾਈਥਾਲੋਜੀ ਦੇ ਰੰਗਾ ਵਿਚ ਆਪਣੇ ਸਤਿਗੁਰ ਦਾ ਧਿਆਨ ਧਰ।' ਪੰਜਾਬ ਵਿਚ ਸਤਿਗੁਰਾਂ ਦੀ ਨਿਗਾਹ ਵਿਚੋਂ - ਜੀਵਨ-ਬਿਜਲੀਆਂ ਦੇ ਅਸਗਾਹ ਦਰਿਆ ਵਗ ਉਠੇ - ਝਨਾਂ, ਰਾਵੀ, ਸਤਲੁਜ, ਬਿਆਸ, ਜੇਹਲਮ ਤੇ ਅਟਕ ਸਭ ਬਲ ਉਠੇ। ਇਥੇ ਜਾਨ ਆਈ, ਰੂਹ ਆਇਆ, ਰੱਬ ਆਇਆ, ਗੀਤ ਅਸਮਾਨੀ ਆਇਆ, ਦਿਲ ਆਇਆ ਬਖਸ਼ ਦਾ, ਇਥੇ ਚਾਅ ਦੇ ਅਸਮਾਨ ਟੁੱਟੇ, ਇਥੇ ਹੁਸਨ ਖ਼ੁਦਾਈ ਦਾ ਅਵਤਾਰ ਆਇਆ, ਇਥੇ ਦਿਲ-ਚੁਭਵੀਆਂ ਮੂਰਤਾਂ, ਨਿਗਾਹਾਂ ਦੇ ਤੀਰਾਂ ਦੇ ਮੀਂਹ। ਇਥੇ ਦਾਤੇ ਬਲਕਾਰ ਆਏ, ਇਥੇ ਸਾਈਂ ਦੇ ਪਿਆਰੇ ਆਏ, ਇਸ ਧਰਤੀ ਵਿਚ ਕਲਗੀ ਵਾਲੇ ਦੇ ਘੋੜੇ ਦੇ ਸੁੰਮਾਂ ਦੀ ਟਾਪ ਲੱਗੀ। ਇਥੇ ਸਤਿਗੁਰ ਸੱਚੇ ਪਾਤਿਸ਼ਾਹ ਦਾ ਨਿਵਾਸ ਹੈ। ਪੰਜਾਬ ਵਿਚ ਜੰਮਣਾ ਅਮੁੱਲ ਜਿਹੀ ਚੀਜ਼ ਏ, ਇਥੇ ਕਲਗੀਆਂ ਵਾਲੇ ਦੇ ਤੀਰ ਸ਼ਬਦ ਚਮਕਦੇ।

ਪ੍ਰੋ: ਪੂਰਨ ਸਿੰਘ ਜੀ ਅੱਗੇ ਲਿਖਦੇ ਹਨ ਕਿ ਖਾਲਸਾ ਤਲਵਾਰ ਦੀ ਤਿੱਖੀ ਧਾਰ ਤੇ ਜਿਉਂਦਾ ਹੈ ਅਤੇ ਠੰਡੇ ਲੋਹੇ ਨੂੰ ਚੁੰਮਦਿਆਂ ਮੌਤ ਨੂੰ ਵਰਦਾ ਹੈ। ਅਸਲ ਵਿੱਚ ਜਨਮ ਤੋਂ ਹੀ ਲੋਹਾ ਉਸਦੀ ਆਤਮਾ ਵਿੱਚ ਸਮਾਇਆ ਹੋਇਆ ਹੈ। ਇਹ ਬਹੁਤ ਵੱਡੀ ਗਲਤੀ ਹੋਵੇਗੀ ਜੇ ਖਾਲਸੇ ਨੂੰ ਜੰਗ ਨੂੰ ਪਿਆਰ ਕਰਨ ਵਾਲਾ ਅਤੇ ਖ਼ੂਨ

ਵਹਾਉਣ ਵਾਲਾ ਕਹੀਏ। ਗਲਤ ਅਤੇ ਠੀਕ ਦੀ ਖਤਰਨਾਕ ਹਾਲਤ ਕਾਰਨ ਉਸਨੂੰ ਤਲਵਾਰ ਉਠਾਉਣੀ ਪਈ। ਖਾਲਸਾ ਵਿਧਾਨ ਵਿੱਚ ਸੁਭਾਵਿਕ ਮਾਨਵਤਾ ਦੀ ਅਛਾਈ, ਚੰਗੇ ਤੇ ਬੁਰੇ ਦੀ ਪਛਾਣ, ਗੁਰੂ ਜੀ ਦੀ ਹਰ ਥਾਂ ਸ਼ਾਖਸ਼ਾਤ ਹਾਜ਼ਰੀ ਨੇ ਲੋਕਾਂ ਨੂੰ ਉਤਸ਼ਾਹਿਤ ਕੀਤਾ। ਇਹ ਸਾਰੇ ਕਾਨੂੰਨ ਅਤੇ ਨਿਆਂ ਦੇ ਅਟੁੱਟ ਅੰਗ ਹਨ ਜਿਨ੍ਹਾਂ ਨਾਲ ਗੁਰੂ ਜੀ ਨੂੰ ਅਤਿਅੰਤ ਪਿਆਰ ਸੀ। ਉਨ੍ਹਾਂ ਦੇ ਇਸ ਪਿਆਰ ਵਿੱਚ ਆਮ ਆਦਮੀ ਦਾ ਪਿਆਰ ਵੀ ਸ਼ਾਮਲ ਹੈ। ਇਸ ਖਾਲਸਾ ਰਾਜ ਵਿੱਚ ਆਦਮੀ ਦੀ ਆਪਣੀ ਸੁਭਾਵਿਕ ਅੱਛਾਈ ਹੀ ਕੇਵਲ ਕਨੂੰਨ ਹੈ।

ਦੋਹਾਂ ਜਹਾਨਾਂ ਦਾ ਗੁਰੂ ਹੀ ਵਾਲੀ, ਉਹਦੀ ਸਿਫਤ ਕਰੀ ਨਾ ਜਾਵੇ। ਇਸ ਤਰ੍ਹਾਂ ਮਨੁੱਖੀ ਸਮਾਜ ਨੇ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਸਮੇਂ ਤੋਂ ਲੈ ਕੇ ਹੁਣ ਤਕ ਉਨ੍ਹਾਂ ਨੂੰ ਆਪਣੇ ਸਭ ਤੋਂ ਪਿਆਰੇ ਤੇ ਦਰਦਮੰਦ ਇਸ਼ਟ ਦੇ ਰੂਪ ਵਿੱਚ ਵੇਖਿਆ ਹੈ। ਉਨ੍ਹਾਂ ਦੇ ਜੀਵਨ ਤੇ ਝਾਤ ਪਾਉਣਾ 'ਪਿਉ ਦਾਦੇ ਦਾ ਖੋਲ ਡਿੱਠਾ ਖਜ਼ਾਨਾ ਤਾਂ ਮੇਰੇ ਮਨ ਭਇਆ ਨਿਧਾਨਾ' ਦੇ ਸਮਾਨ ਹੈ। ਇਜੇਹੇ ਮਹਾਨ ਗੁਰੂ ਦੀਆਂ ਸ਼ਰਧਾ ਸਹਿਤ ਕਥਾ-ਕਹਾਣੀਆਂ ਕਰਨਾ ਅੱਜ ਸਮਾਜ ਦਾ ਹਰ ਬਸ਼ਰ ਆਪਣਾ ਫਰਜ਼ ਅੱਵਲ ਸਮਝਦਾ ਹੈ। ਇਹ ਕਾਰਨ ਹੀ ਹੈ ਕਿ ਜਗਤ ਪ੍ਰਸਿੱਧ ਸਿਆਣਪ 'ਬਾਬਾਣੀਆਂ ਕਹਾਣੀਆਂ ਪੁੱਤ ਸਪੁਤ ਕਰੇਨ' ਦਾ ਅਟਲਾਧਾ ਫੁਰਮਾਨ ਅੱਜ ਦੁਨੀਆਂ ਤੇ ਨਸ਼ਰ ਹੋ ਰਿਹਾ ਹੈ।

**ਸੁਆਮੀ ਵਿਵੇਕਾਨੰਦ** ਅਨੁਸਾਰ ਜੇ ਤੁਸੀਂ ਆਪਣੇ ਦੇਸ਼ ਦਾ ਭਲਾ ਚਾਹੁੰਦੇ ਹੋ ਤਾਂ ਤੁਹਾਨੂੰ ਹਰੇਕ ਨੂੰ ਗੁਰੂ ਗੋਬਿੰਦ ਸਿੰਘ ਵਾਲਾ ਰਾਹ ਅਪਣਾਉਣਾ ਪਵੇਗਾ। ਉਨ੍ਹਾਂ ਜ਼ੁਲਮ ਦੇ ਖ਼ਿਲਾਫ਼ ਲੜਦਿਆਂ ਆਪਣਾ ਸਭ ਕੁੱਝ ਵਾਰ ਦਿੱਤਾ, ਆਪਣੇ ਬੱਚੇ ਮੈਦਾਨੇ-ਜੰਗ ਵਿਚ ਭੇਜੇ ਤੇ ਆਪਣੇ ਪਿਆਰੇ ਸੰਗੀ ਸਾਥੀ ਕੁਰਬਾਨ ਕਰਵਾਏ।

ਸੋ ਆਓ ! ਉਸ ਸ਼ਕਤਸ਼ਾਲੀ ਗੁਰੂ ਵਾਂਗ ਕੁਰਬਾਨੀ ਲਈ ਤਿਆਰ ਹੋਈਏ ਤੇ ਆਪਣੇ ਮਤਭੇਦ ਭੁਲ਼ਾ ਕੇ ਚਾਰੇ ਪਾਸੇ ਪ੍ਰੇਮ ਪਿਆਰ ਦਾ ਦਰਿਆ ਵਗਾ ਦੇਈਏ।

ਸੁਆਮੀ ਵਿਵੇਕਾ ਨੰਦ ਜੀ ਲਿਖਦੇ ਹਨ ਕਿ ਭਾਰਤੀ ਇਤਿਹਾਸ ਵਿੱਚ ਗੁਰੂ ਗੋਬਿੰਦ ਸਿੰਘ ਵਰਗੀ ਉਦਾਹਰਣ ਮਿਲਣੀ ਅਸਲ ਵਿੱਚ ਬਹੁਤ ਅਸੰਭਵ ਹੈ।

ਸਵਾਮੀ ਵਿਵੇਕਾਨੰਦ ਜੀ ਨੇ ਲਹੌਰ ਵਿਖੇ ਕੌਮ ਨੂੰ ਸੰਬੋਧਿਤ ਹੁੰਦੇ ਹੋਏ ਕਿਹਾ ਸੀ ਕਿ ਪੰਜਾਬ ਆਰੀਆਵਰਤ ਤੇ ਬ੍ਰਹਮਵਰਤ ਦੀ ਪਵਿੱਤਰ ਭੂਮੀ ਹੈ। ਜਿਵੇਂ ਕਿ ਇਤਿਹਾਸ ਤੋਂ ਪਤਾ ਲਗਦਾ ਹੈ, ਇਹ ਉਹ ਧਰਤੀ ਹੈ ਜਿਥੋਂ ਅਜਿਹਾ ਭਾਵਨਾਤਮਿਕ ਉਤਸ਼ਾਹ ਪੈਦਾ ਹੋਇਆ ਕਿ ਜਿਸ ਵਿਚ ਆਉਣ ਵਾਲੇ ਸਮੇਂ ਵਿੱਚ ਸਾਰੀ ਦੁਨੀਆਂ ਤੇ ਗਹਿਰਾ ਅਸਰ ਹੋਵੇਗਾ। ਇਹ ਉਹ ਧਰਤੀ ਹੈ ਜਿਥੇ ਇਸ ਦੇ ਮਹਾਨ ਸ਼ਕਤੀਸ਼ਾਲੀ

ਦਰਿਆਵਾਂ ਦੇ ਬਹਾਵ ਦੀ ਤਰ੍ਹਾਂ ਅਧਿਆਤਮਿਕ ਉਤਸ਼ਾਹ ਸ਼ਕਤੀਸ਼ਾਲੀ ਵੇਗ ਦੇ ਰੂਪ ਵਿਚ ਪ੍ਰਗਟ ਹੋਇਆ ਹੈ। ਜੋ ਕਿ ਪੂਰੀ ਦੁਨੀਆਂ ਵਿੱਚ ਨਸ਼ਰ ਹੋਇਆ ਹੈ। ਇਹ ਉਹ ਧਰਤੀ ਹੈ ਜਿਸ ਨੇ ਸਭ ਤੋਂ ਪਹਿਲਾਂ ਤਾਂ ਸਭ ਬਾਹਰੀ ਹਮਲਿਆਂ ਨੂੰ ਆਪਣੀ ਛਾਤੀ ਤੇ ਜਰਿਆ। ਇਸ ਜਰਵਾਣੀ ਧਰਤੀ ਨੇ ਆਪਣੀ ਛਾਤੀ ਤੇ ਅਤਿ ਦੇ ਜ਼ਾਲਮਾਂ ਅਤੇ ਜਾਬਰਾਂ ਦੇ ਜ਼ੁਲਮ ਅਤੇ ਕਤਲੇਆਮ ਨੂੰ ਬਰਦਾਸ਼ਤ ਕੀਤਾ। ਇਹ ਉਹ ਧਰਤੀ ਹੈ ਜਿਸ ਨੇ ਇਤਨੇ ਦੁੱਖਾਂ ਤੋਂ ਬਾਅਦ ਵੀ ਆਪਣੀ ਗੌਰਵਮਈ ਸ਼ਾਨ ਅਤੇ ਸ਼ਕਤੀ ਨੂੰ ਗੁਆਚਣ ਨਹੀਂ ਦਿੱਤਾ। ਇੱਥੇ ਹੀ ਬਾਅਦ ਵਿਚ ਸਿਦਕ-ਸਬਰ ਦੀ ਮੂਰਤ ਨਾਨਕ ਨੇ ਦੁਨੀਆਂ ਨੂੰ ਆਪਣੇ ਬਹੁਮੁੱਲੇ ਪਿਆਰ ਦੇ ਸੰਦੇਸ਼ ਨਾਲ ਨਿਵਾਜਿਆ। ਇੱਥੇ ਹੀ ਬਾਬੇ ਨਾਨਕ ਨੇ ਨਾ ਸਿਰਫ ਹਿੰਦੂਆਂ ਤੇ ਮੁਸਲਮਾਨਾਂ ਲਈ ਸਗੋਂ ਸਮੁੱਚੀ ਮਾਨਵਤਾ ਲਈ ਆਪਣੇ ਦਿਲ ਦੇ ਦਰਵਾਜ਼ੇ ਖੋਲ੍ਹੇ ਅਤੇ ਪੂਰੇ ਬ੍ਰਹਿਮੰਡ ਨੂੰ ਆਪਣੇ ਕਲਾਵੇ ਵਿੱਚ ਲਿਆ। ਇਥੇ ਹੀ ਇਸ ਧਾਰਾ ਦੇ ਅੰਤਮ ਗੁਰੂ ਅਤੇ ਸਾਡੀ ਜਾਤੀ ਦੇ ਸਭ ਤੋਂ ਮਹਾਨ ਹੀਰੋ ਗੁਰੂ ਗੋਬਿੰਦ ਸਿੰਘ ਜੀ ਨੇ ਧਰਮ ਦੀ ਖਾਤਰ ਆਪਣਾ ਆਪ ਅਤੇ ਆਪਣਾ ਸਰਬੰਸ ਵਾਰਿਆ। ਜਿਨ੍ਹਾਂ ਦੀ ਖਾਤਰ ਗੁਰੂ ਜੀ ਨੇ ਇਹ ਲਾਸਾਨੀ ਕੁਰਬਾਨੀ ਦਿੱਤੀ; ਉਨ੍ਹਾਂ ਨੇ ਵੀ ਗੁਰੂ ਜੀ ਦਾ ਸਾਥ ਛੱਡ ਦਿੱਤਾ। ਉਹ ਜ਼ਖਮੀ ਸ਼ੇਰ ਦੀ ਤਰ੍ਹਾਂ ਜ਼ਾਲਮਾਂ ਨਾਲ ਲੜਦੇ ਰਹੇ। ਹਿੰਦੂ ਧਰਮ ਨੂੰ ਬਚਾਉਣ ਲਈ ਆਪਣੀਆਂ ਅੱਖਾਂ ਦੇ ਸਾਹਮਣੇ ਲੜਾਈ ਦੇ ਮੈਦਾਨ ਵਿੱਚ ਆਪਣੇ ਪੁੱਤਰਾਂ ਨੂੰ ਸ਼ਹੀਦ ਹੁੰਦੇ ਦੇਖਣ ਤੋਂ ਬਾਅਦ ਵੀ ਜਿਨ੍ਹਾਂ ਅਕ੍ਰਿਤਘਣਾਂ ਨੇ ਉਨ੍ਹਾਂ ਦਾ ਸਾਥ ਛੱਡ ਦਿੱਤਾ; ਉਨ੍ਹਾਂ ਪ੍ਰਤੀ ਆਪਣੇ ਮੂੰਹੋਂ ਕੋਈ ਵੀ ਅਪਸ਼ਬਦ ਕਹੇ ਬਿਨ੍ਹਾਂ ਗੁਰੂ ਸਾਹਿਬ ਇੱਕ ਵੱਡੇ ਅਕਹਿ ਕਸ਼ਟ ਦੀ ਪੀੜ ਨੂੰ ਆਪਣੇ ਅੰਦਰ ਹੀ ਸਮੋ ਗਏ।

ਇਹ ਉਦਾਹਰਣ ਉਸ ਮਹਾਨ ਗੁਰੂ ਦੀ ਹੈ ਜਿਨ੍ਹਾਂ ਨੂੰ ਉਨ੍ਹਾਂ ਲੋਕਾਂ ਨੇ ਵੀ ਛੱਡ ਦਿੱਤਾ ਜਿਨ੍ਹਾਂ ਲਈ ਉਨ੍ਹਾਂ ਨੇ ਆਪਣਾ ਆਪ ਅਤੇ ਆਪਣਾ ਸਰਬੰਸ ਵਾਰ ਦਿੱਤਾ। ਇਹ ਗੱਲ ਯਾਦ ਰੱਖੋ ਕਿ ਜੇ ਅਸੀਂ ਦੇਸ਼ ਲਈ ਕੁਝ ਚੰਗਾ ਕਰਨਾ ਚਾਹੁੰਦੇ ਹਾਂ ਤਾਂ ਸਾਨੂੰ ਸਭ ਨੂੰ ਗੋਬਿੰਦ ਸਿੰਘ ਵਾਂਗ ਬਣਨਾ ਪਵੇਗਾ। ਤੁਹਾਨੂੰ ਆਪਣੇ ਦੇਸ਼ ਵਾਸੀਆਂ ਵਿਚ ਹਜ਼ਾਰਾਂ ਔਗੁਣ ਦਿਸਣ ਪ੍ਰੰਤੂ ਫਿਰ ਵੀ ਉਹ ਤੁਹਾਡੇ ਭਰਾ ਹਨ। ਜੇ ਉਹ ਤੁਹਾਨੂੰ ਘਰੋਂ ਬੇਘਰ ਵੀ ਕਰ ਦੇਣ ਤਾਂ ਵੀ ਜਰਵਾਣਿਆਂ ਦੀ ਚੁੱਪ ਤੇ ਜਿਰਾਂਦ ਧਾਰ ਕੇ ਅਣਹੋਇਆਂ ਨੂੰ ਕੋਈ ਬੋਲ-ਕਬੋਲ ਕਰਨ ਜਾਂ ਸਰਾਪ ਦੇਣ ਦੀ ਬਜਾਏ ਹਮਦਰਦੀ ਤੇ ਪਿਆਰ ਦੇ ਸ਼ਬਦ ਕਹਿ ਕੇ ਉਸ ਮਹਾਨ ਬੱਬਰ ਸ਼ੇਰ ਗੋਬਿੰਦ ਸਿੰਘ ਦੀ ਤਰ੍ਹਾਂ ਅੰਤਿਮ ਯਾਤਰਾ ਤੇ ਚਲੇ ਜਾਉ। ਅਜਿਹਾ ਹੀ ਆਦਰਸ਼ ਪ੍ਰਕਾਸ਼ ਅਤੇ ਅਮਰ-ਸਬਕ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਜੀਵਨ ਤੋਂ ਪ੍ਰਤੱਖ ਰੂਪ ਵਿੱਚ ਸਾਨੂੰ ਦਿੱਤਾ ਹੈ।

ਮੇਰੇ ਖਿਆਲ ਵਿੱਚ ਸਵਾਮੀ ਵਿਵੇਕਾਨੰਦ ਜੀ ਵੱਲੋਂ ਗੁਰੂ ਦਸਵੇਂ ਪਾਤਿਸ਼ਾਹ ਵੱਲੋਂ ਮਨੁੱਖੀ ਜਾਮੇ ਵਿੱਚ ਦਰਸਾਈ ਇਹ ਭਾਵਨਾ ਹੂ-ਬ-ਹੂ ਈਸਾ ਮਸੀਹ ਦੀ ਦੁਸ਼ਮਣਾਂ ਅਤੇ ਅਕ੍ਰਿਤਘਣਾਂ ਲਈ ਦਿਖਾਈ ਸੋਚ ਤੇ ਆਦਰਸ਼ ਭਾਵਨਾ ਨਾਲ ਮੇਲ ਖਾਂਦੀ ਹੈ। ਜਦੋਂ ਕਿ ਮਾਨਵਤਾ ਦੇ ਮਹਾਨ ਮਸੀਹਾ ਨੇ ਸੂਲੀ 'ਤੇ ਚੜ੍ਹਣ ਉਪਰੰਤ ਰੱਬ ਨੂੰ ਮੁਖਾਤਿਬ ਹੁੰਦੇ ਹੋਏ ਮਨੁੱਖਤਾ ਦੇ ਭਲੇ ਲਈ ਅੰਤਮ ਸ਼ਬਦਾਂ ਦੇ ਰੂਪ ਵਿੱਚ ਅਰਦਾਸ ਕਰਦੇ ਹੋਏ ਕਹੇ ਸਨ:-

"ਹੇ ਰੱਬ ਸੱਚਿਆ! ਇਨ੍ਹਾਂ ਸਭ ਨੂੰ ਮੁਆਫ ਕਰ ਦੇਹ ਕਿਉਂਕਿ ਇਹ ਅਣਜਾਣ ਆਪਣਾ ਭਲਾ-ਬੁਰਾ ਨਹੀਂ ਸਮਝਦੇ ਕਿ ਇਹ ਕੀ ਕਰ ਰਹੇ ਹਨ!"

ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਜੀਵਨ, ਜੀਵਨ-ਦਰਸ਼ਨ, ਸਿਰਜਣਾ ਅਤੇ ਮਾਨਵਤਾ ਨੂੰ ਅਦੁੱਤੀ ਦੇਣ ਸਦਕਾ ਜਨ ਸਾਧਾਰਣ ਤੋਂ ਲੈ ਕੇ ਸੰਸਾਰ ਦੇ ਮਹਾਨ ਵਿਦਵਾਨਾਂ, ਸਾਹਿਤਕਾਰਾਂ ਅਤੇ ਇਤਿਹਾਸਕਾਰਾਂ ਨੇ ਉਨ੍ਹਾਂ ਨੂੰ ਪਰਮ-ਮਨੁੱਖ ਸਵੀਕਾਰਦੇ ਹੋਏ ਆਪਣੀ-ਆਪਣੀ ਸੋਚ ਤੇ ਸ਼ਰਧਾ ਅਨੁਸਾਰ ਇੰਨੀਆਂ ਸਤਿਕਾਰ ਰੂਪੀ ਉਪਾਧੀਆਂ ਦਿੱਤੀਆਂ ਕਿ ਜਿੰਨੀਆਂ ਦੁਨੀਆਂ ਦੀ ਕਿਸੇ ਹੋਰ ਹਸਤੀ ਨੂੰ ਨਹੀਂ ਮਿਲੀਆਂ। ਉਨ੍ਹਾਂ ਦੇ ਜੀਵਨ ਦੇ ਸਰਬੰਸਦਾਨ ਦੀ ਝਾਤ ਪਾਉਣ ਵਾਲਾ ਕੋਈ ਵੀ ਇਨਸਾਨ ਇਜੇਹਾ ਨਹੀਂ ਹੋ ਸਕਦਾ ਕਿ ਉਨ੍ਹਾਂ ਦੀ ਲਾਸਾਨੀ ਗਾਥਾ ਸੁਣ ਕੇ ਜਿਸ ਦਾ ਹਿਰਦਾ ਤੇ ਮਲ ਨਾ ਉਛਲੇ ਅਤੇ ਕੋਈ ਅੱਖ ਨਾ ਰੋਵੇ। ਪਾਠਕਾਂ ਨਾਲ ਮੈਂ ਆਪਣੇ ਮਨ ਦੀ ਇਹ ਅੰਤਰੀਵ ਅਵਸਥਾ ਸਾਂਝੀ ਕਰਨੀ ਚਾਹਾਂਗਾ ਕਿ ਜਦੋਂ ਵੀ ਭੂਤ ਕਾਲ ਵਿਚ ਕਿਸੇ ਨੇ ਵੀ ਉਨ੍ਹਾਂ ਬਾਰੇ ਦੇਖਿਆ ਸੁਣਿਆ, ਵਰਤਮਾਨ ਸਮੇਂ ਕਿਹਾ ਸੁਣਿਆ ਹੈ ਜਾਂ ਭਵਿਖ ਵਿੱਚ ਉਨ੍ਹਾਂ ਦੇ ਜੀਵਨ ਤੇ ਸਰਬੰਸਦਾਨ ਬਾਰੇ ਕੋਈ ਵੀ ਪੜ੍ਹੇ-ਸੁਣੇਗਾ ਤਾਂ ਕਿਸੇ ਸ਼ਾਇਰ ਦੇ ਇਨ੍ਹਾਂ ਸ਼ਬਦਾਂ ਦਾ ਪ੍ਰਤੱਖ ਅਸਰ ਦੇਖਣ ਨੂੰ ਮਿਲੇਗਾ ਕਿ ਮੁਤਰਿਬ ਸੇ ਕਹੇ ਦੋ ਕਿ ਆਜ ਵੋ ਇਸ ਅੰਦਾਜ਼ ਸੇ ਗਾਏ/ਕਿ ਹਰ ਦਿਲ ਕੋ ਲਗੇ ਇਕ ਠੇਸ ਸੀ, ਹਰ ਆਂਖ ਮੇਂ ਪਾਨੀ ਭਰ ਆਏ।

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਮਾਰਗ ਦੇ ਦਰਸ਼ਨ ਕਰਦੇ ਹੋਏ ਹਮੇਸ਼ਾਂ ਹੀ ਮਾਨਵਤਾ ਲਈ ਇਹ ਹੈਰਾਨੀ ਦਾ ਆਲਮ ਬਣਿਆ ਰਹੇਗਾ ਕਿ ਦਸਮੇਸ਼ ਪਿਤਾ ਸੱਚੀ-ਮੁੱਚੀਂ ਹੀ ਇਸ ਧਰਤੀ 'ਤੇ ਵਿਚਰੇ ਸਨ!

## ☬ ਮੈ ਅੰਧੁਲੇ ਕੀ ਟੇਕ ਤੇਰਾ ਨਾਮੁ ਖੁੰਦਕਾਰਾ ॥ ☬

## ਇਕ ਅਰਜ਼ੋਈ ਗੁਰੂ ਜੀ ਦੇ ਨਾਮ

## ਬਜ਼ਰੀਆ ਬਰੰਗ ਖ਼ੱਤ

ਵਾਲੀਏ ਦੋ ਜਹਾਨ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ,

ਚਰਨ ਬੰਦਨਾ।

ਸਾਹਿਬੇ ਕਮਾਲ ਪਾਤਿਸ਼ਾਹ ! ਤੁਹਾਡੇ ਜੀਵਨ ਦੇ ਬਲੀਦਾਨੀ ਸੰਘਰਸ਼ ਅਤੇ ਮਾਰਗ ਦਰਸ਼ਨ ਸਦਕਾ ਜੋ ਲੋਕਾਈ ਦਾ ਅਕਾਲ ਪੁਰਖ ਵਲੋਂ ਪਾਰ-ਨਿਤਾਰਾ ਹੋਇਆ ਹੈ। ਉਹ ਬੇਅੰਤ-ਬੇਅੰਤ ਹੈ। ਪਰ ਜਿਹੜੀ ਮਾਨਵਤਾ ਲਈ ਰਹਿਮਤ ਦੀ ਇੰਨੀ ਛਹਿਬਰ ਲਗੀ; ਅੱਜ ਉਸ ਮਾਨਵਤਾ ਦੇ ਮਾਨਸ ਹੀ ਤੇਰੀ ਉਪੱਮਾ-ਵਡਿਆਈ ਨੂੰ ਸਮਝਣ ਤੋਂ ਅਸਮਰਥ ਹਨ। ਰੱਬ ਦੇ ਸੁੱਤ ਵਜੋਂ ਨਿਵਾਜੇ ਮਹਾਂਪੁਰਖੋ! ਸੋ ਹੁਣ ਲੋੜ ਹੈ ਕਿ ਸਿਰਫ ਐਨਾ ਕੁ ਤਾਂ ਦੱਸ ਦਿਓ ਕਿ ਤੁਸੀਂ ਕਿਹੋ ਜਿਹੇ ਪੁੱਤਰ ਸੀ? ਤੁਸੀਂ ਕਿਹੋ ਜਿਹੇ ਪਿਤਾ ਸੀ ਅਤੇ ਕਿਹੋ ਜਿਹੇ ਸਨ ਤੁਹਾਡੇ ਪੁੱਤਰ, ਸ਼ਹੀਦ-ਮੁਰੀਦ ਤੇ ਤੁਹਾਡਾ ਸਾਰਾ ਆਰ-ਪਰਿਵਾਰ? ਜਿਨ੍ਹਾਂ ਸਭ ਨੇ ਖਿੜੇ ਮੱਥੇ ਤੁਹਾਡੇ ਸਰਬੰਸਦਾਨ ਦੇ ਯੱਗ ਨੂੰ ਆਪਣੇ ਪ੍ਰਾਣਾਂ ਦੀ ਆਹੂਤੀ ਦੇ ਕੇ ਸਿਰੇ ਚੜ੍ਹਾਇਆ। ਕਹਿੰਦੇ ਹਨ; ਇਸ ਦਾ ਜੁਆਬ ਸਿਰਫ ਉਨ੍ਹਾਂ ਸਨਮੁੱਖ ਸਿੱਖਾਂ ਨੂੰ ਮਿਲਿਆ; ਜੋ ਲੋਕਾਈ ਨੂੰ ਇਸ ਗੁਝੇ ਭੇਦ ਦਾ ਸੁਆਦ ਦੱਸਣ ਤੋਂ ਪਹਿਲਾਂ ਹੀ ਸ਼ਹੀਦੀ ਜਾਮ ਪੀਣ ਨੂੰ ਤਰਜੀਹ ਦੇ ਕੇ ਸ਼ਹਾਦਤ ਦੇ ਅਗੰਮੀ ਸੁਆਦ ਦਾ ਅਨੰਦ ਮਾਣ ਗਏ। ਖੈਰ! ਇਹ ਵਾਜਬ ਵੀ ਸੀ ਕਿਉਂਕਿ ਉਸ ਅਗੰਮੀ-ਇਲਾਹੀ ਆਨੰਦ-ਖੁਸ਼ੀ ਦੇ ਉਹ ਹੀ ਹੱਕਦਾਰ ਸਨ।

ਦਸਮੇਸ਼ ਪਿਤਾ ਜੀਓ ! ਖੈਰ ਅਸੀਂ ਨਾਂ ਤਾਂ ਸਨਮੁੱਖ ਹੋਣ ਜੋਗੇ ਤੇ ਨਾ ਹੀ ਸ਼ਹਾਦਤਾਂ ਦੇਣ ਜੋਗੇ ਹਾਂ! ਫਿਰ ਤੁਹਾਡੀਆਂ ਇਲਾਹੀ ਰਮਜ਼ਾਂ ਸਮਝਣ ਜੋਗੇ ਹੋਈਏ ਵੀ ਤਾਂ ਕਿਵੇਂ ਹੋਈਏ? ਸਾਨੂੰ ਚੰਗੇ ਭਾਗੀਂ ਇਹ ਤਾਂ ਪਤਾ ਹੈ ਕਿ ਸ਼ਹੀਦ ਦੀ ਉਮਰ ਛੋਟੀ-ਵੱਡੀ ਕਿੰਨੀ ਵੀ ਹੋਵੇ, ਉਹ ਅਮਰ ਹੁੰਦਾ ਹੈ। ਇਸ ਲਈ ਹਰ ਕੋਈ ਅਮਰ ਹੋਣ ਦੀ ਚਾਹਤ ਤਾਂ ਕਰ ਸਕਦਾ ਹੈ। ਪਰ ਮਸਲਾ ਇਹ ਹੈ ਕਿ ਮਰਨ ਨੂੰ ਚਿੱਤ ਕਿਸ ਦਾ ਕਰਦਾ ਹੈ? ਦੂਜੇ ਪਾਸੇ ਦੁਨਿਆਵੀ ਪੱਧਰ 'ਤੇ ਜਦੋਂ ਤੁਹਾਡੀ ਰਹਿਮਤ ਸਦਕਾ ਸਾਡੇ ਗਾਡੀ ਰਾਹ ਦਾ ਤੋਰੀ ਫੁਲਕਾ ਚਲ ਪੈਂਦਾ ਹੈ ਤਾਂ ਕਲਜੁਗ ਸਾਨੂੰ ਘਸੀਟ ਕੇ ਹੋਰ ਹੀ ਅਵੱਲੇ ਜਮਾਂ-ਜਾਮਾਂ ਦੇ ਵੱਸ ਪਾ ਦਿੰਦਾ ਹੈ। ਸੱਚੇ ਪਾਤਿਸ਼ਾਹ! ਦੱਸੋ ਇਸ ਸੂਰਤੇ ਹਾਲ ਵਿੱਚ ਤੁਹਾਡੇ ਬਿਨਾਂ ਫੇਰ ਸਾਡੀ ਸਾਰ ਲਵੇ ਤਾਂ ਕੌਣ ਲਵੇ ?

ਅੱਗੇ ਸਵਾਲ ਇਹ ਹੈ ਕਿ ਅੱਜ ਫੇਰ ਤੁਹਾਡੇ ਵੱਲੋਂ ਕੀਤੇ ਸਰਬੰਸਦਾਨ ਦੀ

ਤਿੰਨ ਸੌ ਸਾਲਾ ਸ਼ਤਾਬਦੀ ਮਨਾਉਂਣ ਦੇ ਰਸਮੀ ਜਿਹੇ ਜੋਸ਼ ਤਹਿਤ ਇੱਕ ਇੱਛਾ ਡਰਦੇ -ਡਰਦੇ ਜਿਹੇ ਹੋਈ ਸੀ ਕਿ ਤੁਹਾਡੇ ਬਾਰੇ ਜਾਣਿਆ ਜਾਵੇ ਕਿ ਮਹਾਂਪੁਰਖੋ ਤੁਸੀਂ ਕੌਣ ਸੀ ਤੇ ਕਿਵੇਂ ਸੀ ਅਤੇ ਕਿੱਥੋਂ ਸੀ? ਸਾਹਿਬ ਜੀ ! ਖੈਰ ਬਖਸ਼ ਦੇਣਾ। ਅਸੀਂ ਕੌਣ ਵਿਚਾਰੇ ਹਾਂ ਤੁਹਾਥੋਂ ਪੁੱਛਣ-ਸਮਝਣ ਜੋਗੇ ? ਮੁੱਕਦੀ ਗੱਲ ਇਹ ਹੈ ਕਿ ਤੁਹਾਡੇ ਸਰਬੰਸਦਾਨ ਦੀ ਪਿਰਤ ਨੂੰ ਕੋਈ ਭਲੇ ਸਮਿਆਂ ਵਿੱਚ ਵੀ ਨਹੀਂ ਸੀ ਪਹੁੰਚ ਸਕਿਆ; ਹੁਣ ਤਾਂ ਕਿਸੇ ਨੇ ਪਹੁੰਚਣਾ ਹੀ ਕੀ ਹੈ ? ਹੋਰ ਤਾਂ ਛੱਡੋ; ਤੁਹਾਡੀ ਮਨੁੱਖਤਾ ਲਈ ਕੀਤੀ ਘਾਲ ਕਮਾਈ ਦਾ ਅਹਿਸਾਸ ਕਰਨ ਵਾਲੇ ਵੀ ਕੋਈ ਵਿਰਲੇ ਵਾਝੇਂ ਹੀ ਹਨ। ਬਹੁਤੇ ਹੋਣ ਵੀ ਕਿਵੇਂ ? ਬੰਦੇ ਦੀ ਜੂਨੀ-ਜਾਮੇ ਵਿੱਚ ਆਏ ਕਰੋੜਾਂ-ਅਰਬਾਂ ਮਨੁੱਖ ਤਾਂ ਚੰਗੇ-ਮੰਦੇ ਦੁਨੀਆਂਦਾਰੀ ਦੇ ਧੰਦ ਹੀ ਪਿੱਟਦੇ ਰਹਿੰਦੇ ਹਨ ਅਤੇ ਹਯਾਤੀ ਉਨ੍ਹਾਂ ਨੂੰ ਸਫਾ ਹਸਤੀ 'ਤੇ ਜਗਣ ਤੋਂ ਬੁਝਣ ਤੱਕ ਦੀ ਹੀ ਮੋਹਲਤ ਦਿੰਦੀ ਹੈ। ਫੇਰ ਅਗੰਮ ਦੀਆਂ ਬਾਤਾਂ ਸਮਝਣ ਲਈ ਆਪ ਗਵਾਵੇ ਤਾਂ ਸ਼ਹੁ ਪਾਵੇ ਵਾਲੀ ਸੋਝੀ ਤਾਂ ਕਰੋੜਾਂ ਪ੍ਰਾਣੀ ਮਾਤਰਾਂ ਵਿੱਚੋਂ ਕਿਸੇ ਇੱਕ-ਅੱਧੇ ਵਡਭਾਗੀ ਜੀਵ ਦਾ ਹੀ ਨਸੀਬਾ ਬਣਦੀ ਹੈ।

ਹੇ ਦਰਵੇਸ਼ ਪਾਤਿਸ਼ਾਹ ! ਅੱਜ ਇੱਕ ਸੰਸਾਰੀ ਰੂਹ ਨੇ ਆਪਣੀ ਅਕਲ ਦਾ ਦਿਮਾਗੀ ਤੰਤਰ ਸੰਸਕਾਰਿਕ ਧੁੰਦਲਕੇ ਤੇ ਸੰਸਾਰਿਕ ਧੂੜ ਵਿੱਚ ਘੁਮਾ ਕੇ ਤੁਹਾਨੂੰ ਇੱਕ ਰੂਹਾਨੀ ਮਾਰਗ 'ਤੇ ਵੇਖਣ ਦੀ ਕੋਸ਼ਿਸ਼ ਜਿਹੀ ਕੀਤੀ ਹੈ ਤਾਂ ਮਨ-ਚਿੱਤ ਨੇ ਸ਼ਾਹਦੀ ਭਰੀ ਹੈ ਕਿ ਤੁਸੀਂ ਧੰਨ ਹੋਂ; ਬਾਪੂ ਜੀ ! ਜਿਹੜੇ ਆਪਣੇ ਵਰਗੇ ਆਪ ਹੀ ਸੀ ! ਨਾ ਤੁਹਾਡੇ ਵਰਗਾ ਕੋਈ ਹੋਇਆ ਹੈ ਅਤੇ ਨਾ ਹੀ ਕਿਸੇ ਨੇ ਗੁਰੂ ਗੋਬਿੰਦ ਸਿੰਘ ਬਣ ਜਾਣਾ ਹੈ ! ਹੋਰ ਤਾਂ ਹੋਰ ; ਅੱਜ ਤੁਹਾਡੇ ਖੰਡਿਓ ਤਿੱਖੇ ਗੋਬਿੰਦ ਮਾਰਗ ਤੇ ਚਲਣ ਵਾਲਾ ਵੀ ਕੋਈ ਟਾਵਾਂ-ਟਾਵਾਂ ਹੀ ਹਰਿਉ ਬੂਟ ਭਲਾਮਾਣਸ ਦਿੱਸਦਾ ਹੈ।

ਹਜ਼ੂਰ ਪਾਤਿਸ਼ਾਹ ! ਇਸ ਲਈ ਤੁਸੀਂ ਆਪ ਹੀ ਮਨੁੱਖਤਾ ਨੂੰ ਸੋਝੀ ਤੇ ਸਦ-ਬੁੱਧੀ ਦੇ ਘਰ ਲਿਆ ਕੇ ਸਤਿਨਾਮ ਸ੍ਰੀ ਵਾਹਿਗੁਰੂ ਦੇ ਜਾਪ ਜਿਹਾ ਬਿਬੇਕਦਾਨ ਦੇਣ ਦੀ ਕ੍ਰਿਪਾਲਤਾ ਕਰੋ।

'ਡੰਡਉਤਿ ਬੰਦਨ ਅਨਿਕ ਬਾਰ' ਸਹਿਤ !

ਬਕੱਲਮ ਖ਼ੁਦ :-

ਤੁਹਾਡਾ ਹੋਇਆ-ਅਣਹੋਇਆ ਇਕ ਸਿੱਖ

ਅੱਗੇ ਮਿਲੇ :-
ਸਾਹਿਬੇ ਕਮਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ
ਅਨੰਦਪੁਰੀ ਵਾਲੇ ਨੂੰ
ਡਾਕਖਾਨਾ ਖਾਸ-ਹਜ਼ੂਰ ਸਚਖੰਡ ਸਾਹਿਬ।

# ਇੱਕ ਅਰਜ਼ੋਈ ਸੰਗਤਾਂ ਦੇ ਨਾਮ
# ਬਜ਼ਰੀਆ ਰਸੀਦੀ ਖੱਤ

ਦੋਸਤੋ ਅੱਜ ਦੋਸਤੀ ਦੇ
ਸੂਰਜੀ ਇਸ ਦਿਵਸ ਤੇ
ਇਸ ਜ਼ਿੰਦਗੀ ਦਾ ਹੈ ਵਾਸਤਾ
ਅਰਜ਼ ਹੈ ਜ਼ਿੰਦਗੀ ਦੇ ਵਾਰਸਾਂ ਨੂੰ
ਜ਼ਿੰਦਗੀ ਇੱਕ ਖ਼੍ਵਾਬ ਨਹੀਂ
ਜ਼ਿੰਦਗੀ ਇੱਕ ਫਰਜ਼ ਹੈ
ਫਰਜ਼ ਤੋਂ ਵੀ ਕਿਤੇ ਵਧ ਕੇ
ਵਡੇਰਿਆਂ ਦਾ ਵੱਡਾ ਕਰਜ਼ ਹੈ
ਸ਼ਹੀਦਾਂ-ਮੁਰੀਦਾਂ ਦੇ ਵਾਰਸੋ
ਇਸ ਕਰਜ਼ ਨੂੰ ਲਾਹੁਣ ਦੇ
ਫਰਜ਼ ਨੂੰ ਨਿਭਾਉਣ ਵਾਸਤੇ
ਸ਼ਹੀਦੀਆਂ ਤੇ ਕੁਰਬਾਨੀਆਂ ਦੇ
ਸੂਹੇ ਰੰਗ ਨੂੰ ਆਪਣੇ ਦਿਲਾਂ ਵਿੱਚ
ਆਓ ਰਤਾ ਕੁ ਗੂੜ੍ਹਾ ਕਰੀਏ !

ਲਿਖ਼ਤਮ:-

ਗੁਰੂ ਘਰ ਦਾ ਤੁੱਛ ਸੇਵਕ



# 'ਗੋਬਿੰਦ'

## ਵਿਸ਼ਵਾਸ ਦਾ ਨਾਮ ਹੈ !

ਪੰਜਾਬ ਤਾਂ ਜਿਊਂਦਾ ਹੀ ਗੁਰਾਂ ਦੇ ਨਾਮ 'ਤੇ ਹੈ। ਪੰਜਾਬ ਹੀ ਨਹੀਂ ਸਗੋਂ ਸਾਰਾ ਭਾਰਤ ਹੀ ਆਪਣੇ ਇਸ਼ਟਾਂ ਦੇਵਾਂ ਦੇ ਨਾਮ 'ਤੇ ਜਿਊਂਦਾ ਹੈ। ਸਾਡੀਆਂ ਪਹਿਲੀਆਂ ਪੀੜ੍ਹੀਆਂ ਅਤੇ ਅਸੀਂ ਸਾਰੇ ਬਚਪਨ ਤੋਂ ਹੀ ਸੰਤਾਂ ਦੇ ਧਾਰਨਾ ਨਾਲ ਲਾਏ ਸ਼ਬਦਾਂ ਵਿਚੋਂ ਇਕ ਸੋਨ-ਸੁਨਹਿਰਾ ਸ਼ਬਦ 'ਸੇਵਾ ਨੂੰ ਲਗਦਾ ਮੇਵਾ ਕਰਕੇ ਕੋਈ ਦੇਖ ਲਉ' ਸੁਣਦੇ ਆਏ ਹਾਂ। ਇਸ ਸ਼ਬਦ ਦੀ ਅੰਤਰੀਵ ਭਾਵਨਾ ਹਮੇਸ਼ਾ ਸੱਚ ਸੀ; ਹੁਣ ਵੀ ਸੱਚ ਹੈ ਅਤੇ ਭਵਿੱਖ ਵਿਚ ਵੀ ਇਹ ਅਟਲਾਧਾ ਸਦਾ ਸੱਚ ਰਹੇਗੀ। ਨਿੱਜ-ਸੁਆਰਥ ਤੋਂ ਉਪਰ ਉਠ ਕੇ ਪੁਰਸ਼ਾਰਥ ਦੇ ਜ਼ਰੀਏ ਪਰ-ਸੁਆਰਥ ਦੇ ਕਾਰਜਾਂ ਵਾਸਤੇ ਇਹ ਸ਼ਬਦ ਲੋਕਾਈ ਲਈ ਸਹਾਈ ਹੋਇਆ ਹੈ। ਦੁਨੀਆਂ ਦਾ ਆਪਣੇ ਇਸ਼ਟ-ਦੇਵਤਿਆਂ, ਗੁਰੂ ਸਾਹਿਬਾਨ ਤੇ ਗੁਰੂ ਘਰ ਪ੍ਰਤੀ ਹਮੇਸ਼ਾ ਅਟੁੱਟ ਸ਼ਰਧਾ ਤੇ ਦ੍ਰਿੜ ਵਿਸ਼ਵਾਸ ਰਿਹਾ ਹੈ। ਮੈਂ ਹਮੇਸ਼ਾ ਦੁਨੀਆਂ ਨੂੰ ਗੁਰੂ ਦਸਵੇਂ ਪਾਤਿਸ਼ਾਹ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜਿਹੀ ਸੋਹਣੀ ਸੀਰਤ ਤੇ ਮਨਮੋਹਣੀ ਮੂਰਤ ਨੂੰ ਮਨਾਂ ਵਿੱਚ ਵਸਾ ਕੇ ਅਤੇ ਉਨ੍ਹਾਂ ਦੇ ਲੋਕਾਈ ਲਈ ਕੀਤੇ ਪਰ-ਉਪਕਾਰਾਂ ਨੂੰ ਹਮੇਸ਼ਾਂ ਨੱਤ-ਮਸਤਕ ਹੋ ਕੇ ਦਿਲ ਦੀਆਂ ਗਹਿਰਾਈਆਂ ਤੋਂ ਸਿਜਦਾ ਕਰਦੇ ਵੇਖਿਆ ਹੈ। ਮੈਂ ਮਹਿਸੂਸ ਕੀਤਾ ਹੈ ਕਿ ਦੁਨੀਆਂ ਨੂੰ ਸਦੋਂ ਸਦੋਂ ਉਸ ਸੋਹਣੇ ਬਾਜਾਂ ਵਾਲੇ-ਨੀਲੇ ਘੋੜੇ ਦੇ ਸ਼ਾਹ ਸੁਆਰ ਕਲਗੀਆਂ ਵਾਲੇ ਦਰਵੇਸ਼ ਪਾਤਿਸ਼ਾਹ ਦੀ ਲੋੜ ਹੋਣ ਸਦਕਾ ਇੱਕ ਸਦੀਵੀ ਉਡੀਕ ਰਹੀ ਹੈ। ਗੁਰੂ ਸਾਹਿਬ ਸਾਡੇ ਨਿੱਜ ਅਤੇ ਸਾਡੇ ਸਮਾਜ ਤੇ ਦੇਸ਼-ਕੌਮ ਦੀਆਂ ਸਦੀਆਂ ਪਲਟਾ ਗਏ ਅਤੇ ਉਹ ਹੁਣ ਵੀ ਇਸ ਦੇ ਸਮਰੱਥ ਹਨ। ਉਹ ਆਤਮਿਕ-ਮਾਨਸਿਕ ਤੇ ਸਰੀਰਕ ਭਟਕਣਾ ਨੂੰ ਮੁਕਾ ਕੇ ਸਾਡੇ ਸਭ ਦੇ ਭਲੇ ਲਈ ਨਿਸ਼ਚੇ ਹੀ ਸਾਡੀ ਸਦੀ ਪਲਟਾ ਸਕਦੇ ਹਨ। ਤਾਹੀਓਂ ਤਾਂ; ਕਲਗੀਆਂ ਵਾਲੇ ਦੇ ਦਰਸ਼ਨ ਇਹ ਦੁਨੀਆਂ ਇਉਂ ਮੰਗਦੀ ਹੈ ਕਿ ਬਾਜਾਂ ਵਾਲਿਆ ਹੋਣ ਦਰਸ਼ਨ ਦਿਦਾਰੇ ਤੇਰੇ ਮੈਂ ਹੋਰ ਨਾ ਕੋਈ ਖੈਰ ਮੰਗਦੀ! ਇਸ ਵੱਡੀ ਦੁਨੀਆਂ ਦਾ ਕਿਣਕਾ ਮਾਤਰ ਅੰਸ਼ ਹੋਣ ਵਜੋਂ ਹਰ ਆਦਮੀ ਸੱਚੇ ਪਿਤਾ ਗੋਬਿੰਦ ਜੀ ਦੀ ਉਡੀਕ ਵਿੱਚ ਅਕਾਲ-ਪੁਰਖ ਅੱਗੇ ਅਰਜ਼ੋਈ ਕਰ ਰਿਹਾ ਹੈ, "ਡੰਡਉਤਿ ਬੰਦਨ ਅਨਿਕ ਬਾਰ/ ਸਰਬ ਕਲਾ ਸਮਰਥ; ਡੋਲਨ ਤੇ ਰਾਖਹੁ ਪ੍ਰਭੂ/ਨਾਨਕ ਦੇ ਕਰਿ ਹਥ॥" ਸਾਹਿਬੇ ਕਮਾਲ ਗੁਰੂ ਮਹਾਰਾਜ ਇੱਥੋਂ ਤਕ ਕਲਮ ਰਾਹੀਂ ਆਤਮਾ, ਮਨ-ਕਰਮ ਤੇ ਸਰੀਰਕ ਪੰਧ ਤੱਕ ਪਹੁੰਚਾਣ ਦਾ ਕੋਟਿ-ਕੋਟਿ ਸ਼ੁਕਰਾਨਾ ਕਬੂਲ ਫੁਰਮਾਉ। ਬੇਸ਼ਕ ਇਸ ਪਾਵਨ ਪੰਧ 'ਤੇ ਜਾਣੇ-ਅਣਜਾਣੇ ਨਹੀਂ; ਸਗੋਂ ਜਾਣਦਿਆਂ-ਬੁਝਦਿਆਂ ਅਨੇਕਾਂ ਭੁੱਲਾਂ ਹੋਈਆਂ ਹਨ; ਸ਼ਬਦਾਂ ਦਾ ਘਾਟਾ-ਵਾਧਾ ਹੋਇਆ ਹੈ। ਸਿਰਫ ਤੇ ਸਿਰਫ ਬੱਚਾ ਸਮਝਕੇ ਆਪਣੇ ਹੀ ਬਚਨਾਂ " ਗਈ ਬਹੋੜੁ ਬੰਦੀ ਛੋੜੁ ਨਿਰੰਕਾਰੁ

ਦੁਖਦਾਰੀ/ ਕਰਮ ਨ ਜਾਣਾ ਧਰਮੁ ਨ ਜਾਣਾ ਲੋਭੀ ਮਾਇਆ ਧਾਰੀ/ ਨਾਮੁ ਪਰਿਓ ਭਗਤੁ ਗੋਵਿੰਦ ਕਾ ਇਹ ਰਾਖਹੁ ਪੈਜ ਹਮਾਰੀ/ਹਰਿ ਜੀਉ ਨਿਮਾਣਿਆ ਤੂ ਮਾਣੁ/ ਨਿਚੀਜਿਆ ਚੀਜ ਕਰੇ ਮੇਰਾ ਗੋਵਿੰਦੁ/ ਤੇਰੀ ਕੁਦਰਤਿ ਕਉ ਕੁਰਬਾਣ/ਰਹਾਉ/ ਜੈਸਾ ਬਾਲਕੁ ਭਾਇ ਸੁਭਾਇ ਲਖ ਅਪਰਾਧ ਕਮਾਵੈ/ ਕਰਿ ਉਪਦੇਸੁ ਝਿੜਕੇ ਬਹੁ ਭਾਤੀ ਬਹੁੜਿ ਪਿਤਾ ਗਲਿ ਲਾਵੈ/ ਪਿਛਲੇ ਅਉਗੁਣ ਬਖਸਿ ਲਏ ਪ੍ਰਭ ਆਗੈ ਮਾਰਗਿ ਪਾਵੈ" ਅਨੁਸਾਰ ਮੁਆਫ ਕਰਦੇ ਹੋਏ ਅੱਗੇ ਤੋਂ ਪਾਪੀ ਜੀਓੜੇ ਨੂੰ ਭਲੇ ਮਾਰਗ 'ਤੇ ਚਲਣ ਦੀ ਸੋਝੀ ਸਮਰਥਾ ਬਖਸ਼ਣ ਦੀ ਕ੍ਰਿਪਾਲਤਾ ਕਰੋ; ਕਿਉਂ ਜੋ ਗੁਰਬਾਣੀ ਰੂਪੀ ਵਿਸ਼ਵਾਸ ਮਨੁੱਖੀ ਆਤਮਾਵਾਂ ਨੂੰ ਵਿਸਾਹਦਾਨ ਤੇ ਭਰੋਸਾਦਾਨ ਦਾ ਵਰਦਾਨ ਦਿੰਦਾ ਹੈ ਕਿ, "ਹਰਿ ਜੀ ਮਾਤਾ ਹਰਿ ਜੀ ਪਿਤਾ ਹਰਿ ਜੀਉ ਪ੍ਰਤਿਪਾਲਕ/ ਹਰਿ ਜੀ ਮੇਰੀ ਸਾਰ ਕਰੇ ਹਮ ਹਰਿ ਕੇ ਬਾਲਕ/ ਸਹਜੇ ਸਹਜਿ ਖਿਲਾਇਦਾ ਨਹੀ ਕਰਦਾ ਆਲਕ/ ਅਉਗਣੁ ਕੋ ਨ ਚਿਤਾਰਦਾ ਗਲ ਸੇਤੀ ਲਾਇਕ/ ਮੁਹਿ ਮੰਗਾਂ ਸੋਈ ਦੇਵਦਾ ਹਰਿ ਪਿਤਾ ਸੁਖਦਾਇਕ/ ਗਿਆਨੁ ਰਾਸਿ ਨਾਮੁ ਧਨੁ ਸਉਪਿਓਨੁ ਇਸੁ ਸਉਦੇ ਲਾਇਕ/ ਸਾਝੀ ਗੁਰ ਨਾਲਿ ਬਹਾਲਿਆ ਸਰਬ ਸੁਖ ਪਾਇਕ/ ਮੈ ਨਾਲਹੁ ਕਦੇ ਨ ਵਿਛੁੜੈ ਹਰਿ ਪਿਤਾ ਸਭਨਾ ਗਲਾ ਲਾਇਕ।।".

ਦਸਮੇਸ਼ ਪਿਤਾ ਗੁਰੂ ਗੋਬਿੰਦ ਸਿੰਘ ਸਾਹਿਬ ਜੀਓ ਆਪ ਜੀ ਦਾ ਨਾਮ ਹੀ ਅਧਿਆਤਮ, ਆਤਮਿਕ ਰੋਸ਼ਨੀ ਅਤੇ ਇਨਸਾਨੀਅਤ ਦੇ ਅਲੰਬਰਦਾਰ ਹੋਣ ਦਾ ਮੁਜੱਸਮਾ ਹੈ। ਇਸ ਲਈ ਦੁਨਿਆਵੀ ਜੀਅ ਆਪ ਜੀ ਤੋਂ ਹਮੇਸ਼ਾ ਹੀ ਝੋਲੀ ਅੱਡ ਕੇ ਮੰਗਦੇ ਰਹਿਣਗੇ :-

"ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬਤ ਦਾ ਭਲਾ।।"



ੴ

ਤੇਰਾ ਕੀਤਾ ਜਾਤੋ ਨਾਹੀ ਮੈਨੋ ਜੋਗੁ ਕੀਤੋਈ॥
ਮੈ ਨਿਰਗੁਣਿਆਰੇ ਕੋ ਗੁਣੁ ਨਾਹੀ ਆਪੇ ਤਰਸੁ ਪਇਓਈ॥

## ਅਕਾਲ ਸਹਾਇ

## ਅਰਦਾਸ ਬੇਨਤੀ

2004 ਦਾ ਸ਼ੁਭ ਸਵੇਰਾ ਅਜੋਕੀ ਮਾਨਵਤਾ ਲਈ ਸ੍ਰੀ ਗੁਰੂ ਅੰਗਦ ਦੇਵ ਜੀ ਦੇ 500 ਸਾਲਾ ਜਨਮ ਦਿਵਸ; ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ 400 ਸਾਲਾ ਪ੍ਰਕਾਸ਼ ਉਤਸਵ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਕੀਤੇ ਸਰਬੰਸਦਾਨ ਵਜੋਂ ਮਾਤਾ ਗੁਜਰੀ ਜੀ, ਚਾਰ ਸਾਹਿਬਜ਼ਾਦਿਆਂ ਤੇ ਉਨ੍ਹਾਂ ਦੇ ਸ਼ਹੀਦ ਸੰਗੀ-ਸਾਥੀਆਂ ਦੇ 300 ਸਾਲਾ ਬਲੀਦਾਨ ਦਿਵਸਾਂ ਨੂੰ ਲੈ ਕੇ ਆਇਆ। ਇਨ੍ਹਾਂ ਤਿੰਨ ਮਹਾਨ ਸ਼ਤਾਬਦੀਆਂ ਦੀ ਮੁੱਖ ਧਾਰਾ ਦੀ ਸ਼ੁਰੂਆਤ ਗੁਰੂ ਬਾਬਾ ਨਾਨਕ ਦੇਵ ਜੀ ਦੀ ਬ੍ਰਹਿਮੰਡੀ ਚੇਤਨਾ ਦੇ ਸੰਦੇਸ਼ ਤੋਂ ਹੋਈ ਹੈ। ਉਨ੍ਹਾਂ ਨੇ ਇਲਾਹੀ ਨੂਰ ਦੀ ਜੋਤ ਹੋਣ ਸਦਕਾ ਮਨੁੱਖਤਾ ਨੂੰ ਅਧਿਆਤਮਿਕਤਾ ਦੇ ਉੱਚੇ ਆਦਰਸ਼ਾਂ ਨੂੰ ਆਪਣੇ ਦਿਨ ਪ੍ਰਤੀ ਦਿਨ ਦੀ ਜੀਵਨ ਜਾਚ ਦਾ ਅੰਗ ਬਣਾਉਣ ਦਾ ਸੰਦੇਸ਼ ਦਿੰਦੇ ਹੋਏ ਇਸ ਨੂੰ ਸਿੱਖ ਮੱਤ ਦੇ ਰੂਪ ਵਿੱਚ ਪ੍ਰਗਟ ਕੀਤਾ। ਡਾ.ਮੁਹੰਮਦ ਇਕਬਾਲ ਨੇ ਇਸ ਬਾਰੇ ਇਉਂ ਲਿਖਿਆ ਹੈ ਕਿ 'ਫਿਰ ਉਠੀ ਆਖਿਰ ਸਦਾ ਤੌਹੀਦ ਕੀ ਪੰਜਾਬ ਸੇ/ ਹਿੰਦ ਕੋ ਇਕ ਮਰਦੇ-ਕਾਮਿਲ ਨੇ ਜਗਾਇਆ ਖਵਾਬ ਸੇ।'

ਇਹ ਮਹਾਨ ਸੰਦੇਸ਼ ਅੱਜ ਵੀ ਪੰਜਾਬੀਆਂ ਦੀ ਸ਼ਖਸੀਅਤ ਵਿੱਚ ਰਚਿਆ ਮਿਚਿਆ ਹੋਇਆ ਹੈ। ਇਸ ਮਹਾਨ ਵਿਰਾਸਤ ਦਾ ਸਵੈਮਾਣ ਸਾਰੇ ਪੰਜਾਬੀਆਂ ਨੂੰ ਤਾਂ ਹੈ ਹੀ ਸਗੋਂ ਸਮੁੱਚੀ ਲੋਕਾਈ ਵੀ ਇਸ ਦਾ ਸਤਿਕਾਰ ਕਰਦੀ ਹੈ। ਇਸ ਲਾਸਾਨੀ ਫਲਸਫੇ ਦੀਆਂ ਸਰਬ ਵਿਆਪਕ (Universal) ਉੱਚੀਆਂ-ਸੁੱਚੀਆਂ ਕਦਰਾਂ-ਕੀਮਤਾਂ ਪੰਜਾਬੀਆਂ ਨੂੰ ਦੁਨੀਆਂ ਦੀਆਂ ਹੋਰ ਕੌਮਾਂ ਤੋਂ ਵਿਲੱਖਣਤਾ ਪ੍ਰਦਾਨ ਕਰਦੀਆਂ ਹਨ। ਹੁਣ ਸੁਨਹਿਰੀ ਮੌਕਾ ਬਣਿਆ ਹੈ ਕਿ ਅਸੀਂ ਇਨ੍ਹਾਂ ਸ਼ਤਾਬਦੀਆਂ ਦੇ ਫਲੱਸਫੇ ਨੂੰ ਲੋਕ ਚੇਤਨਾ ਬਣਾਉਂਦੇ ਹੋਏ; ਲੋਕ ਲਹਿਰ ਵਜੋਂ ਦੁਨੀਆਂ ਵਿੱਚ ਨਸ਼ਰ ਕਰੀਏ।

ਇਸ ਤੋਂ ਪਹਿਲਾਂ ਸੰਨ 1999 ਵਿੱਚ 300 ਸਾਲਾ ਖਾਲਸਾ ਸਿਰਜਣਾ ਦਿਵਸ ਮਨਾਇਆ ਗਿਆ ਸੀ। ਉਸ ਤੋਂ ਪਹਿਲਾਂ ਵੀ ਸ਼ਤਾਬਦੀ ਸਮਾਰੋਹ ਮਨਾਏ ਜਾਂਦੇ ਰਹੇ ਹਨ। ਇਹ ਸ਼ਤਾਬਦੀ ਆਗਮਨ ਪੁਰਬ ਮਾਨਵਤਾ ਦੇ ਅਹਿਸਾਸ ਤੇ ਵਿਸ਼ਵਾਸ ਦਾ

ਨਾਮ ਹਨ। ਗੁਰਬਾਣੀ ਦਾ ਇਲਾਹੀ ਫੁਰਮਾਨ ਹੈ "ਸਾਹਿਬੁ ਹੋਇ ਦਇਆਲੁ ਕਿਰਪਾ ਕਰੇ ਤਾ ਸਾਈ ਕਾਰ ਕਰਾਇਸੀ। ਸੋ ਸੇਵਕੁ ਸੇਵਾ ਕਰੇ ਜਿਸ ਨੋ ਹੁਕਮੁ ਮਨਾਇਸੀ॥" ਇਸ ਲਈ ਮਨੁੱਖਤਾ ਦੇ ਚਲ ਰਹੇ ਦੌਰੇ-ਦੌਰਾਂ ਵਿੱਚ ਜਦੋਂ ਕੋਈ ਗੁਰੂ ਸਵਾਰਿਆ, ਵਾਹਿਗੁਰੂ ਦੇ ਦਰਿ-ਘਰ ਦੀ ਗੱਲ ਕਰਦਾ ਹੈ ਜਾਂ ਗੁਰੂ ਵਿਚ ਆਸਥਾ ਪ੍ਰਗਟ ਕਰਦਾ ਹੈ ਤਾਂ ਸੁਭਾਵਿਕ ਹੀ ਖੁਸ਼ੀ ਹੁੰਦੀ ਹੈ।

ਸੋ ਉਹ ਸਾਰੇ ਸੱਜਣ ਧੰਨਤਾ ਦੇ ਪਾਤਰ ਹਨ ਅਤੇ ਸਤਿਕਾਰ ਦੇ ਹੱਕਦਾਰ ਹਨ; ਜਿਨ੍ਹਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ, ਸ੍ਰੀ ਗੁਰੂ ਅੰਗਦ ਦੇਵ ਜੀ ਅਤੇ ਸਰਬੰਸਦਾਨੀ ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਵਲੋਂ ਕੀਤੇ ਸਰਬੰਸਦਾਨ ਅਤੇ ਉਨ੍ਹਾਂ ਦੇ ਮਰਜੀਵੜੇ ਸ਼ਹੀਦਾਂ-ਮੁਰੀਦਾਂ ਦੀਆਂ ਕੁਰਬਾਨੀਆਂ ਨੂੰ, ਕੌਮੀ ਪੱਧਰ ਤੇ ਯਾਦ ਕਰਨ ਦੀ ਗੱਲ ਛੋਹੀ ਹੈ। ਇਸ ਪ੍ਰਥਾਇ ਬਾਬਾ ਵਾਰਿਸ ਸ਼ਾਹ ਦਾ ਕਲਾਮ ਹੈ "ਵਾਰਿਸ ਸ਼ਾਹ ਰੱਬ ਜਦ ਹੈ ਮਿਹਰ ਕਰਦਾ ਤਾਂ ਹੁਕਮ ਹੁੰਦਾ ਹੈ; ਨੇਕ ਸਿਤਾਰਿਆਂ ਨੂੰ।" ਨਿਸ਼ਚੇ ਹੀ; ਉਹ ਕੌਮਾਂ ਸੁਭਾਗੀਆਂ ਹਨ ਜੋ ਆਪਣੇ ਵਡੇਰਿਆਂ ਦੇ ਅਸੂਲਾਂ ਅਤੇ ਸ਼ਹੀਦਾਂ-ਮੁਰੀਦਾਂ ਦੇ ਕਾਰਨਾਮਿਆਂ ਨੂੰ ਦਿਲੀ ਮਾਣ ਸਤਿਕਾਰ ਦੇਣ ਲਈ ਆਪਣੀ ਕ੍ਰਿਤੱਗਤਾ ਦੇ ਸੁਮਨ "ਹੰਉ ਕੁਰਬਾਨੈ ਜਾਉ ਮਿਹਰਵਾਨਾ ਹੰਉ ਕੁਰਬਾਨੈ ਜਾਉ" ਵਜੋਂ ਅਰਪਿਤ ਕਰਦੀਆਂ ਹਨ।

ਇਹ ਸਾਡੇ ਧੰਨ ਭਾਗ ਹਨ ਕਿ ਸਮਾਜ ਦੇ ਵਡੇਰਿਆਂ ਤੇ ਵਿਦਵਾਨਾਂ ਵਲੋਂ ਸ਼ਤਾਬਦੀਆਂ ਮਨਾਉਣ ਦੀ ਗੱਲ ਕੱਥ ਸ਼ੁਰੂ ਕੀਤੀ ਗਈ ਹੈ। ਸ਼ਤਾਬਦੀ ਪੁਰਬ ਸਮਾਜ ਦੇ ਸਰਵ ਪੱਖੀ ਵਿਕਾਸ ਦਾ ਵਸੀਲਾ ਬਣਦੇ ਹਨ। ਅਜਿਹੇ ਗੁਰਪੁਰਬ ਧਰਮ ਤੇ ਫਲਸਫੇ ਦੇ ਪ੍ਰਚਾਰ ਤੇ ਪ੍ਰਸਾਰ ਦਾ ਕੁਦਰਤੀ ਤੇ ਬੇਸ਼ਕੀਮਤੀ ਮੌਕਾ ਪ੍ਰਦਾਨ ਕਰਦੇ ਹਨ। ਕੌਮੀ ਸ਼ਹੀਦਾਂ-ਮੁਰੀਦਾਂ ਪ੍ਰਤੀ ਕ੍ਰਿਤੱਗਤਾ ਭਾਵਨਾ ਪ੍ਰਗਟ ਕਰਨ ਦਾ ਸਾਨੂੰ ਅਵਸਰ ਮਿਲਦਾ ਹੈ ਅਤੇ ਜੋ ਕੌਮਾਂ ਆਪਣੇ ਵਡੇਰਿਆਂ ਨੂੰ ਯਾਦ ਰੱਖਦੀਆਂ ਹਨ ਉਹ ਹਮੇਸ਼ਾਂ ਸੁਰਜੀਤ ਰਹਿੰਦੀਆਂ ਹਨ।

ਸੰਗਤਾਂ ਦੀ ਸੇਵਾ ਹਿੱਤ ਸ਼ਤਾਬਦੀ ਸਮਾਰੋਹਾਂ ਨਾਲ ਸਿੱਧੇ ਜੁੜੇ ਨਗਰਾਂ ਤੇ ਕਸਬਿਆਂ ਦਾ ਬਿਜਲੀ, ਪਾਣੀ, ਸੜਕਾਂ, ਸਫਾਈ ਅਤੇ ਸਿਹਤ ਪੱਖੋਂ ਵਿਕਾਸ ਹੁੰਦਾ ਹੈ। ਇਸ ਦੇ ਨਾਲ ਹੀ ਸ਼ਤਾਬਦੀ ਸਮਾਰੋਹਾਂ ਦੇ ਇਤਿਹਾਸਕ ਸਥਾਨਾਂ ਨਾਲ ਜੁੜੇ ਰਸਤਿਆਂ ਤੇ ਪੈਂਦੇ ਪਿੰਡਾਂ ਤੇ ਨਗਰਾਂ ਦੀ ਵੀ ਪੁੱਛਗਿੱਛ ਤੇ ਸੁਰਤ ਸੰਭਾਲ ਹੋ ਜਾਂਦੀ ਹੈ।

ਸੇਵਾ ਵਿੱਚ ਲੱਗੇ ਸੇਵਾਦਾਰਾਂ ਦੀ ਆਤਮਾ ਦੀ ਮੈਲ ਲਹਿੰਦੀ ਹੈ ਕਿਉਂਕਿ ਉਹ ਇਸ ਸੇਵਾ ਸਦਕਾ ਆਮ ਜਨ-ਸਾਧਾਰਨ ਨਾਲੋਂ ਵੱਧ ਜਾਗਰੂਕ ਤੇ ਸੰਵੇਦਨਸ਼ੀਲ ਹੋ ਕੇ ਆਪਣੇ ਮਹਾਨ ਤੇ ਅਮੀਰ ਸਭਿਆਚਾਰ ਦੀ ਵਿਰਾਸਤ ਨਾਲ ਜੁੜਦੇ ਹਨ।

ਸੋ ਇਜੇਹੇ ਸੁਨਹਿਰੇ ਪਲਾਂ ਵਿੱਚ "ਆਇ ਮਿਲੁ ਗੁਰਸਿਖ ਆਇ ਮਿਲੁ, ਤੂੰ ਮੇਰੇ ਗੁਰ ਕੇ ਪਿਆਰੇ" ਦੇ ਇਲਾਹੀ ਫੁਰਮਾਨ ਮੁਤਾਬਿਕ ਕੁਝ ਤਿਲ-ਫੁਲ ਸੇਵਾ ਕਰਦੇ ਹੋਏ; ਆਪਣਾ ਜਨਮ ਸਫਲਾ ਕਰ ਸਕੀਏ। ਆਉ ! ਅਰਦਾਸ ਵਿਚ ਜੁੜੀਏ ਕਿ ਇਸ ਪਾਵਨ ਮਾਰਗ 'ਤੇ ਚਲਣ ਦੀ ਅਕਾਲ ਪੁਰਖ ਸਾਨੂੰ ਮੋਹਲਤ ਤੇ ਸਮਰਥਾ ਬਖਸ਼ੇ।

ਅੱਲ੍ਹਾ ਖੈਰ ਕਰੇ ! ਕਿਤੇ ਸੰਗਤਾਂ ਵੱਲੋਂ ਉਤਸ਼ਾਹ ਤੇ ਉਮਾਹ ਨਾਲ ਮਨਾਏ ਗਏ ਇਹ ਮਹਾਨ ਦਿਹਾੜੇ ਸਮਾਜ ਦੇ ਰਹਿਬਰਾਂ ਤੇ ਆਗੂਆਂ ਦੇ ਲੋੜੀਂਦੇ ਮਾਰਗ ਦਰਸ਼ਨ ਤੋਂ ਬਿਨਾਂ ਇੱਕ ਚੰਗੀ ਫਿਲਮ ਜਾਂ ਚੰਗੀ ਸਰਕਸ ਬਦਲਣ ਤੋਂ ਬਾਦ ਦੇ ਪ੍ਰਤੀਕਰਮ ਵਾਂਗ ਸਾਡੇ ਮਾਨਸਿਕ ਚਿਤਰਪੱਟ ਤੋਂ ਉਤਰ ਹੀ ਨਾ ਜਾਣ। ਅਕਾਲ ਪੁਰਖ ਮਿਹਰ ਕਰੇ ਕਿ ਇਜੇਹਾ ਭਾਣਾ ਕਦੇ ਵੀ ਨਾ ਵਰਤੇ ਕਿ ਅਸੀਂ ਗੁਰੂ ਦੇ ਸਨਮੁਖ ਹੋਣ ਦੀ ਬਜਾਏ ਮਨਮੁਖ ਹੋ ਜਾਈਏ। ਮੇਰਾ ਨਿਜੀ ਅਕੀਦਾ ਇਹ ਹੈ ਕਿ ਸ਼ਹੀਦਾਂ-ਮੁਰੀਦਾਂ ਦੀਆਂ ਕੁਰਬਾਨੀਆਂ ਕਦੇ ਰਾਇਗਾਨ ਨਹੀਂ ਜਾ ਸਕਦੀਆਂ ਕਿਉਂਕਿ ਉਨ੍ਹਾਂ ਦੇ ਬਲੀਦਾਨਾਂ ਸਦਕਾ ਸਾਨੂੰ ਮਿਲੀ ਕੌਮੀ ਸਵੈਮਾਨ ਦੀ ਦਾਤ ਨੂੰ ਅਸੀਂ ਨਾ ਤਾਂ ਕਦੇ ਅਜਾਈਂ ਜਾਣ ਦੇਵਾਂਗੇ ਅਤੇ ਨਾ ਹੀ ਭਾਰਤ ਮਾਂ ਦੇ ਉਨ੍ਹਾਂ ਮਹਾਨ ਸਪੂਤਾਂ ਨੂੰ ਅਸੀਂ ਕਦੇ ਵਿਸਾਰਨ ਦੀ ਗਲਤੀ ਕਰਾਂਗੇ। ਇਹ ਕਦਾਚਿਤ ਵੀ ਨਹੀਂ ਹੋ ਸਕਦਾ ਕਿ ਸਾਡੀਆਂ ਅਜੋਕੀਆਂ ਤੇ ਆਉਣ ਵਾਲੀਆਂ ਪੀੜ੍ਹੀਆਂ ਦਾ ਲਹੂ ਸਫ਼ੈਦ ਹੋ ਜਾਏ ਅਤੇ ਅਸੀਂ ਅਹਿਸਾਨਮੰਦੀ ਦੀ ਬੁਲੰਦੀ ਤੋਂ ਅਹਿਸਾਨ-ਫ਼ਰਾਮੋਸ਼ੀ ਦੀ ਰਸਾਤਲ ਤੱਕ ਪਹੁੰਚ ਜਾਈਏ। ਰੱਬ ਸੱਚਾ ਮਿਹਰ ਕਰੇ ਕਿ ਇਜੇਹਾ ਮੰਜ਼ਰ ਕੌਮ ਦੀ ਹਯਾਤ ਵਿੱਚ ਕਦੇ ਵੀ ਨਾ ਆਵੇ।

ਅਰਦਾਸ ਬੰਦਨਾ ਹੈ ਕਿ ਅਕਾਲ ਪੁਰਖ ਸਾਡੇ ਨੇਕ ਇਰਾਦਿਆਂ ਦਾ ਆਪ ਨਿਗਾਹਬਾਨ ਹੋਵੇ। ਆਮੀਨ !

ਪਰਿਵਾਰਕ ਖੇੜਾ



ਬਿਨਵੰਤੁ:-

**ਕੁਲਬੀਰ ਸਿੰਘ ਸਿੱਧੂ,**

I.A.S.

ਮੈਂਬਰ ਸੈਕਟਰੀ

ਸਟੇਟ ਲੈਵਲ ਐਗਜ਼ੈਕਟਿਵ ਕਮੇਟੀ,

ਇਤਿਹਾਸਕ ਸ਼ਤਾਬਦੀਆਂ 2004

# ਵਜਦ ਤੇ ਵਜੂਦ

ਰੱਬੀ ਬੰਦਿਆਂ ਤੇ ਸ਼ਹੀਦ-ਮੁਰੀਦਾਂ ਦੀ
ਕੁਰਬਾਨੀ ਤੇ ਘਾਲ ਸੇਵਾ ਦਾ ਅਹਿਸਾਸ
ਕਦੇ ਖਲੀਲ-ਖ਼ਯਾਮ ਵਰਗੇ ਵਡੇਰਿਆਂ
ਦੀਆਂ ਲੋਕ ਸਿਆਣਪਾਂ ਦਾ ਵਿਗਾਸ
ਪੈਦਾ ਕਰ ਦਿੰਦਾ ਹੈ ਬਸ ਅਚਨਚੇਤ ਹੀ
ਧੁਰ ਅੰਦਰ ਬਿਜਲਈ ਜਿਹਾ ਖਿਆਲ
ਖਲਲ ਜਿਸ ਦਾ ਰੂਹ ਨੂੰ ਕਰੇ ਬੇਜ਼ਾਰ
ਵਜਦ ਜਿਸ ਦਾ ਲਿਆਵੇ ਦਿਮਾਗੀ ਭੁਚਾਲ
ਤੇ ਵਿਸਮਾਦੀ ਜਿਹੇ ਰੰਗ ਨਾਲ ਵਜੂਦ ਹੋਵੇ ਸਰਸ਼ਾਰ
ਫਿਰ ਦਿਲ ਤੇ ਦਿਮਾਗ ਦੇ ਢੋਲਕ ਛੈਣੇ
ਖੜਕਣ ਲਗਣ ਇਤਫ਼ਾਕਨ ਰੰਗ ਤਰੰਗ
ਸੰਗ ਮਨ ਦੇ ਮੰਜੀਰੇ ਬਮੈਹ ਸਰੀਰਕ ਖੜਤਾਲ
ਇਸ ਤਰ੍ਹਾਂ ਪੈਦਾ ਹੋਣ ਰੂਹਾਨੀ ਉਦਗਾਰ
ਬੇਸ਼ਕ ਇਹ ਹੋਣ ਲਹਿਰ-ਬਹਿਰ ਤੋਂ ਵਿਹੂਣੇ
ਤੇ ਰੂਹ ਦਾ ਕੌਤੂਹਲ ਵੀ ਹੁੰਦਾ ਤਾਲ-ਬੇਤਾਲ
ਪਰ ਓੜਕ ਇਉਂ ਹੀ ਹੈ ਨਿਕਲਦੀ
ਜੀਵਨ ਜਾਚ ਦੀ ਲੈਅ ਤੇ ਸੁਰਤਾਲ!

ਕੀ ਜਾਣਾਂ ਮੈਂ ਕੌਣ?



# ਖੂਬੁ ਖੂਬੁ ਖੂਬੁ ਤੇਰੋ ਨਾਮ

| ਸ੍ਰੀ ਗੁਰੂ | ਨਾਮ | |
|---|---|---|
| | ਪਿਤਾ ਜੀ | ਮਾਤਾ ਜੀ |
| ਨਾਨਕ ਦੇਵ ਜੀ<br>20-10-1469 ਤੋਂ<br>7-9-1539 ਤੱਕ | ਮਹਿਤਾ ਕਲਿਆਣ ਦਾਸ ਜੀ | ਤ੍ਰਿਪਤਾ ਜੀ |
| ਅੰਗਦ ਦੇਵ ਜੀ<br>31-3-1504 ਤੋਂ<br>29-3-1552 ਤੱਕ | ਫੇਰੂਮੱਲ ਜੀ | ਦਇਆ ਕੌਰ ਜੀ |
| ਅਮਰ ਦਾਸ ਜੀ<br>5-5-1479 ਤੋਂ<br>1-9-1574 ਤੱਕ | ਤੇਜ ਭਾਨ ਜੀ | ਲਕਸ਼ਮੀ ਜੀ |
| ਰਾਮ ਦਾਸ ਜੀ<br>24-9-1534 ਤੋਂ<br>1-9-1581 ਤੱਕ | ਹਰੀ ਦਾਸ ਜੀ | ਦਇਆ ਕੌਰ ਜੀ |
| ਅਰਜਨ ਦੇਵ ਜੀ<br>15-4-1563 ਤੋਂ<br>30-5-1606 ਤੱਕ | ਗੁਰੂ ਰਾਮ ਦਾਸ ਜੀ | ਭਾਨੀ ਜੀ |
| ਹਰਗੋਬਿੰਦ ਸਾਹਿਬ ਜੀ<br>19-6-1595 ਤੋਂ<br>3-3-1644 ਤੱਕ | ਗੁਰੂ ਅਰਜਨ ਦੇਵ ਜੀ | ਗੰਗਾ ਜੀ |
| ਹਰ ਰਾਏ ਜੀ<br>31-1-1630 ਤੋਂ<br>6-10-1661 ਤੱਕ | ਬਾਬਾ ਗੁਰਦਿੱਤਾ ਜੀ | ਨਿਹਾਲ ਕੌਰ ਜੀ |
| ਹਰ ਕ੍ਰਿਸ਼ਨ ਜੀ<br>23-7-1656 ਤੋਂ<br>30-3-1664 ਤੱਕ | ਗੁਰੂ ਹਰ ਰਾਇ ਜੀ | ਸੁਲਖਣੀ ਉਰਫ<br>ਕ੍ਰਿਸ਼ਨ ਕੌਰ ਜੀ |
| ਤੇਗ ਬਹਾਦਰ ਜੀ<br>1-4-1621 ਤੋਂ<br>11-11-1675 ਤੱਕ | ਗੁਰੂ ਹਰਗੋਬਿੰਦ ਜੀ | ਨਾਨਕੀ ਜੀ |
| ਗੋਬਿੰਦ ਸਿੰਘ ਜੀ<br>22-12-1666 ਤੋਂ<br>7-10-1708 ਤੱਕ | ਗੁਰੂ ਤੇਗ ਬਹਾਦਰ ਜੀ | ਮਾਤਾ ਗੁਜਰੀ ਜੀ |

| ਖੂਬੁ ਖੂਬੁ ਖੂਬੁ ਤੇਰੋ ਨਾਮ | | |
|---|---|---|
| ਜਨਮ ਸਥਾਨ | ਨਾਮ | |
| | ਧਰਮ ਸੁਪਤਨੀ | ਸਪੁੱਤਰ / ਸਪੁੱਤਰੀਆਂ |
| ਤਲਵੰਡੀ ਰਾਏ ਭੋਇ (ਨਨਕਾਣਾ ਸਾਹਿਬ) | ਸੁੱਲਖਣੀ ਜੀ | ਬਾਬਾ ਸ੍ਰੀ ਚੰਦ ਜੀ<br>ਬਾਬਾ ਲਖਮੀ ਦਾਸ ਜੀ |
| ਸਰਾਏ ਨਾਗਾ ਜ਼ਿਲ੍ਹਾ ਫਿਰੋਜ਼ਪੁਰ | ਖੀਵੀ ਜੀ | ਦਾਸੂਜੀ, ਦਾਤੂਜੀ<br>ਬੀਬੀ ਅਮਰੋ ਜੀ<br>ਬੀਬੀ ਅਣੋਖੀ ਜੀ |
| ਬਾਸਰਕੇ ਜ਼ਿਲਾ ਅੰਮ੍ਰਿਤਸਰ | ਰਾਮੋ ਜੀ | ਮੋਹਨ ਜੀ<br>ਮੋਹਰੀ ਜੀ<br>ਬੀਬੀ ਭਾਨੀ ਜੀ |
| ਚੂਨਾਂ ਮੰਡੀ ਲਾਹੋਰ (ਪਾਕਿਸਤਾਨ) | ਭਾਨੀ ਜੀ | ਪ੍ਰਿਥੀਚੰਦ ਜੀ, ਮਹਾਂਦੇਵ ਜੀ<br>ਅਰਜਨ ਦੇਵ ਜੀ |
| ਸ੍ਰੀ ਗੋਇੰਦਵਾਲ ਸਾਹਿਬ | ਗੰਗਾ ਜੀ | ਸ੍ਰੀ ਹਰਗੋਬਿੰਦ ਸਾਹਿਬ |
| ਗੁਰੂ ਕੀ ਵਡਾਲੀ ਜ਼ਿਲ੍ਹਾ ਅੰਮ੍ਰਿਤਸਰ | ਦਮੋਦਰੀ ਜੀ<br>ਨਾਨਕੀ ਜੀ<br>ਮਹਾਦੇਵੀ ਜੀ | ਗੁਰਦਿੱਤਾ ਜੀ, ਬੀਬੀ ਵੀਰੋ ਜੀ<br>ਤੇਗ ਬਹਾਦਰ ਜੀ, ਅਟਲ ਰਾਇ ਜੀ<br>ਸੂਰਜ ਮਲ ਜੀ, ਅਣੀ ਰਾਇ ਜੀ |
| ਕੀਰਤਪੁਰ ਸਾਹਿਬ | ਸੁਲਖਣੀ ਉਰਫ ਕ੍ਰਿਸ਼ਨ ਕੌਰ ਜੀ | ਰਾਮ ਰਾਇ ਜੀ<br>ਹਰਕ੍ਰਿਸ਼ਨ ਜੀ<br>ਰੂਪ ਕੌਰ ਜੀ |
| ਕੀਰਤਪੁਰ ਸਾਹਿਬ | -------- | -------- |
| ਗੁਰੂ ਕੇ ਮਹਿਲ ਅੰਮ੍ਰਿਤਸਰ | ਗੁਜਰੀ ਜੀ | ਗੁਰੂ ਗੋਬਿੰਦ ਸਿੰਘ ਜੀ |
| ਪਟਨਾ ਸਾਹਿਬ (ਬਿਹਾਰ) | ਜੀਤ ਕੌਰ ਜੀ<br>ਸੁੰਦਰ ਕੌਰ ਜੀ,<br>ਸਾਹਿਬ ਕੌਰ ਜੀ | ਬਾਬਾ ਅਜੀਤ ਸਿੰਘ ਜੀ<br>ਬਾਬਾ ਜੁਝਾਰ ਸਿੰਘ ਜੀ<br>ਬਾਬਾ ਜ਼ੋਰਾਵਰ ਸਿੰਘ ਜੀ<br>ਬਾਬਾ ਫ਼ਤਿਹ ਸਿੰਘ ਜੀ |

# ਝੂਲਤੇ ਨਿਸ਼ਾਨ ਰਹੇ ਪੰਥ ਮਹਾਰਾਜ ਕੇ

## (ਇਤਿਹਾਸਕ ਸ਼ਤਾਬਦੀਆਂ ਦੀ ਕੁਝ ਕੁ ਜਾਣਕਾਰੀ)

| ਸਾਲ | ਸ਼ਤਾਬਦੀ |
|---|---|
| 1966 | ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ 300 ਸਾਲਾ ਜਨਮ ਦਿਵਸ |
| 1969 | ਸ੍ਰੀ ਗੁਰੂ ਨਾਨਕ ਦੇਵ ਜੀ ਦਾ 500 ਸਾਲਾ ਜਨਮ ਦਿਵਸ |
| 1975 | ਸ੍ਰੀ ਗੁਰੂ ਤੇਗ ਬਹਾਦਰ ਜੀ ਦਾ 300 ਸਾਲਾ ਸ਼ਹੀਦੀ ਦਿਵਸ |
| 1977 | ਸ੍ਰੀ ਅੰਮ੍ਰਿਤਸਰ ਸਾਹਿਬ ਦਾ 400 ਸਾਲਾ ਸਥਾਪਨਾ ਦਿਵਸ |
| 1979 | ਸ੍ਰੀ ਗੁਰੂ ਅਮਰਦਾਸ ਜੀ ਦਾ 500 ਸਾਲਾ ਜਨਮ ਦਿਵਸ |
| 1999 | ਖਾਲਸਾ ਸਿਰਜਣਾ ਦਾ 300 ਸਾਲਾ ਪਾਵਨ ਦਿਵਸ |
| 2004 | ਸ੍ਰੀ ਗੁਰੂ ਅੰਗਦ ਦੇਵ ਜੀ ਦਾ 500 ਸਾਲਾ ਜਨਮ ਦਿਵਸ |
| 2004 | ਸ੍ਰੀ ਗੁਰੂ ਗਰੰਥ ਸਾਹਿਬ ਜੀ ਦਾ 400 ਸਾਲਾ ਪ੍ਰਕਾਸ਼ ਦਿਵਸ |
| 2004 | ਮਾਤਾ ਗੁਜਰੀ ਜੀ, 4 ਸਾਹਿਬਜ਼ਾਦਿਆਂ ਅਤੇ ਸ਼ਹੀਦਾਂ-ਮੁਰੀਦਾਂ ਦੇ 300 ਸਾਲਾ ਸ਼ਹੀਦੀ ਦਿਵਸ |

| ਸਾਲ | ਸ਼ਤਾਬਦੀ |
|---|---|
| 2006 | ਸ੍ਰੀ ਗੁਰੂ ਅਰਜਨ ਦੇਵ ਜੀ ਦਾ 400 ਸਾਲਾ ਸ਼ਹੀਦੀ ਦਿਵਸ |
| 2008 | ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ 300 ਸਾਲਾ ਜੋਤੀ ਜੋਤਿ ਦਿਵਸ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਗੁਰਗੱਦੀ ਦਿਵਸ |

**ਹੰਉ ਕੁਰਬਾਨੈ ਜਾਉ**
**ਮਿਹਰਵਾਨਾ ਹੰਉ**
**ਕੁਰਬਾਨੈ ਜਾਉ ॥**

**ਗੋਬਿੰਦ ਮਾਰਗ**
**ਖੰਡੇ ਦੀ ਧਾਰ**
**'ਤੇ**
**ਤੁਰਨ ਦਾ**
**ਨਾਮ ਹੈ**

ੴ

# ਮਾਨਵਤਾ ਦੀ ਪ੍ਵਾਜ਼ ਸਰਬੰਸਦਾਨੀ ਦੇ ਨਾਮ



ਤੂ ਸ਼ਾਹੀਂ ਹੈ ਪ੍ਵਾਜ਼ ਹੈ ਕਾਮ ਤੇਰਾ
ਤੇਰੇ ਸਾਮਨੇ ਆਸਮਾਂ ਔਰ ਭੀ ਹੈਂ

Courtesy : Gaurav Goyal Chandigarh

ੴ

ਸਤਿਨਾਮੁ ਵਾਹਿਗੁਰੂ

ਅਕਾਲ ਸਹਾਇ

ਦੇਗ਼-ਓ-ਤੇਗ਼-ਓ-ਫ਼ਤਹਿ-ਓ-ਨੁਸਰਤ ਬੇਦਰੰਗ
ਯਾਫ਼ਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ



ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਦੀ ਸੰਨ 1833 ਦੀ
ਨਾਯਾਬ ਇਤਿਹਾਸਕ ਤਸਵੀਰ



ਸ੍ਰੀ ਦਰਬਾਰ ਸਾਹਿਬ ਦਾ ਰਾਤ ਦੇ ਸਮੇਂ ਇਲਾਹੀ ਮੰਜ਼ਰ



ਰੱਬੀ ਨੂਰ ਦੇ ਸ਼ਹਿਰ ਸ੍ਰੀ ਅੰਮ੍ਰਿਤਸਰ ਵਿਖੇ ਸੰਸਾਰ ਪ੍ਰਸਿੱਧ ਦੀਪਾਵਲੀ ਪੁਰਬ ਸਮੇਂ
ਸ੍ਰੀ ਹਰਿਮੰਦਰ ਸਾਹਿਬ ਦਾ ਜੱਗ-ਜ਼ਾਹਿਰਾ ਨੂਰਾਨੀ ਨਜ਼ਾਰਾ

Courtesy : S. Manmohan Singh Dawn Photo Studio, Amritsar



ਖਾਲਸਾ ਸਿਰਜਣਾ ਦਾ ਪਾਵਨ ਜਨਮ ਅਸਥਾਨ ਤਖਤ ਸ੍ਰੀ ਕੇਸਗੜ੍ਹ ਸਾਹਿਬ



300 ਸਾਲਾ ਖਾਲਸਾ ਸਿਰਜਣਾ ਦਿਵਸ ਸਮੇਂ ਚੰਨ-ਚਾਨਣੀ ਰਾਤ ਵਿੱਚ
ਤਖਤ ਸ੍ਰੀ ਕੇਸਗੜ੍ਹ ਸਾਹਿਬ ਦਾ ਨੂਰੀ ਮੰਜ਼ਰ



ਰੋਸ਼ਨੀਆਂ ਦੇ ਜਲੌਅ ਸਮੇਂ ਤਖਤ ਸ੍ਰੀ ਕੇਸਗੜ੍ਹ ਸਾਹਿਬ ਦਾ ਦੁਰਲਭ ਅਲੌਕਿਕ ਨਜ਼ਾਰਾ

Courtesy : T.P.S. Sandhu, Sandhu Photo Studio, Ludhiana

# ਸਵੈਮਾਣ ਅਤੇ ਸ਼ਕਤੀ

## ਦਾ

# ਸੁੰਦਰ ਸੁਮੇਲ



**ਸਵਾ ਲਾਖ ਸੇ ਏਕ ਲੜਾਊਂ**
**ਤਬੈ ਗੋਬਿੰਦ ਸਿੰਘ ਨਾਮ ਕਹਾਊਂ ॥**

# ਆਸਥਾ

## ਅਨੰਦਪੁਰ ਸਾਹਿਬ ਵਿਸ਼ਵਾਸ ਦਾ ਨਾਮ ਹੈ

ਆਗਿਆ ਭਈ ਅਕਾਲ ਕੀ ਤਬੀ ਚਲਾਇਓ ਪੰਥ
ਸਭ ਸਿਖਨ ਕੋ ਹੁਕਮੁ ਹੈ ਗੁਰੂ ਮਾਨਿਓ ਗ੍ਰੰਥ



ਜਦੋਂ ਅਤਿ ਮੁਸ਼ਕਲ ਬਣਦੀ ਸੀ ਤਾਂ ਬਹੁਤ ਥੋੜ੍ਹੇ ਲੋਕਾਂ ਨੂੰ ਪਤਾ ਲੱਗਾ ਕਿ ਉਦੋਂ ਅੱਖਾਂ ਭਰ ਕੇ ਤਖਤ ਸ੍ਰੀ ਕੇਸਗੜ੍ਹ ਸਾਹਿਬ ਦੇ ਸਨਮੁੱਖ ਇਕ ਸਿੰਘ ਅਰਦਾਸ ਵਿੱਚ ਜੁੜਿਆ ਹੁੰਦਾ ਸੀ । ਪਤਾ ਨਹੀਂ; ਉਹ ਆਪਣੇ ਦਸਮੇਸ਼ ਪਿਤਾ ਤੋਂ ਕੀ ਤੇ ਕਿਵੇਂ ਮੰਗਦਾ ਸੀ ? ਪਰ ਹਰ ਮੁਸ਼ਕਲ ਮੋਰਚਾ ਫਤਹਿ ਹੋ ਜਾਂਦਾ ਸੀ । ਹਜ਼ੂਰੀ ਸਿੰਘਾਂ ਮੁਤਾਬਿਕ ਸੰਨ 1999 ਵਿੱਚ 300 ਸਾਲਾ ਖਾਲਸਾ ਸਿਰਜਣਾ ਪੁਰਬ ਸਮੇਂ ਇਹ ਗੁਰੂ-ਘਰ ਦਾ ਸੇਵਾਦਾਰ ਰੂਪਨਗਰ ਜ਼ਿਲ੍ਹੇ ਦਾ ਡਿਪਟੀ ਕਮਿਸ਼ਨਰ, ਕੁਲਬੀਰ ਸਿੰਘ ਸਿੱਧੂ ਸੀ ।

## ਅਕਾਲ ਸਹਾਇ

## ਨਾਨਕ ਨਾਮ ਚੜ੍ਹਦੀ ਕਲਾ ਤੇਰੇ ਭਾਣੇ ਸਰਬਤ ਦਾ ਭਲਾ



ਗੁਰਬਾਣੀ ਦਾ ਫ਼ੁਰਮਾਨ ਹੈ ਕਿ 'ਵਿਦਿਆ ਵੀਚਾਰੀ ਤਾਂ ਪਰਉਪਕਾਰੀ।' ਵਿਦਿਆ ਦਾ ਕੰਮ ਤਾਂ ਮਨੁੱਖਤਾ ਨੂੰ ਮਾਨਵਤਾ ਦੇ ਉੱਚੇ ਆਦਰਸ਼ਾਂ ਅਤੇ ਸਮਾਜ ਦੀਆਂ ਉੱਚੀਆਂ-ਸੁੱਚੀਆਂ ਕਦਰਾਂ-ਕੀਮਤਾਂ ਬਾਰੇ ਚਾਨਣ ਦੇਣਾ ਹੁੰਦਾ ਹੈ। ਪਰ ਗੁਰੂ ਸਾਹਿਬਾਨ ਦੇ ਮਹਾਨ ਧਰਮ ਤੇ ਫ਼ਲਸਫ਼ੇ ਦੇ ਪ੍ਰਚਾਰ ਤੇ ਪ੍ਰਸਾਰ ਦੇ ਪੱਖੋਂ ਕਿਤੇ ਨਾ ਕਿਤੇ ਚਾਨਣ ਦੇਣ ਵਾਲੇ ਅਜੋਕੇ ਰਹਿਬਰ ਪਤਾ ਨਹੀਂ ਕਿਉਂ ਪਛੜ ਗਏ ਜਾਪਦੇ ਹਨ। ਜਿਸ ਕਰਕੇ ਅਸੀਂ ਬਹੁਤ ਹੀ ਊਣੇ ਤੇ ਬੌਣੇ ਜਿਹੇ ਬਣ ਗਏ ਹਾਂ। ਸਾਨੂੰ ਵਿਦਿਅਕ ਪ੍ਰਣਾਲੀ ਰਾਹੀਂ ਸਕੂਲਾਂ, ਕਾਲਜਾਂ ਤੇ ਯੂਨੀਵਰਸਿਟੀਆਂ ਵਿੱਚ ਇਹ ਤਾਂ ਦੱਸਿਆ ਜਾ ਰਿਹਾ ਹੈ ਕਿ Liberty, Equality and Fraternity ਜਿਹੇ ਲੋਕਤੰਤਰ ਦੇ ਬੁਨਿਆਦੀ ਸਿਧਾਂਤਾਂ ਨੂੰ ਸੰਨ 1789 ਦੀ ਫਰਾਂਸ ਦੀ ਕ੍ਰਾਂਤੀ ਨੇ ਨਸ਼ਰ ਕੀਤਾ ਸੀ। ਪਰ ਹੈਰਾਨੀ ਦੀ ਗੱਲ ਹੈ ਕਿ ਅਸੀਂ ਹੁਣ ਤੱਕ ਦੁਨੀਆਂ ਨੂੰ ਇਹ ਨਹੀਂ ਦੱਸ ਸਕੇ ਕਿ ਉਸ ਕ੍ਰਾਂਤੀ ਤੋਂ ਠੀਕ 90 ਸਾਲ ਪਹਿਲਾਂ ਗੁਰੂ ਨਾਨਕ ਦੇਵ ਜੀ ਦੀ ਡਗਰ 'ਤੇ ਚਲਦੇ ਹੋਏ; ਸੰਨ 1699 ਵਿੱਚ ਖਾਲਸੇ ਦੀ ਸਿਰਜਣਾ ਸਮੇਂ ਗੁਰੂ ਗੋਬਿੰਦ ਸਿੰਘ ਜੀ ਨੇ ਮਨੁੱਖੀ ਆਜ਼ਾਦੀ, ਬਰਾਬਰੀ, ਭਾਈਚਾਰੇ ਤੇ ਸਾਂਝੀਵਾਲਤਾ ਦੇ ਉੱਚ ਆਦਰਸ਼ ਅਜੋਕੀ ਲੋਕਤੰਤਰੀ ਪ੍ਰਣਾਲੀ ਦੇ ਬੁਨਿਆਦੀ ਸਿਧਾਂਤਾਂ ਵਜੋਂ ਉਜਾਗਰ ਕੀਤੇ ਸਨ। ਸੰਸਾਰ ਨੇ ਇਨ੍ਹਾਂ ਸਿਧਾਂਤਾਂ ਦਾ ਸਿਰਫ ਜ਼ਹੂਰ ਹੁੰਦਾ ਹੀ ਨਹੀਂ ਵੇਖਿਆ ਸਗੋਂ ਇਹ ਸਿਧਾਂਤ ਕੌਮ ਵਲੋਂ ਖਿੜੇ-ਮੱਥੇ ਪ੍ਰਵਾਨ ਹੁੰਦੇ ਵੀ ਵੇਖੇ। ਜਗ-ਜ਼ਾਹਿਰਾ ਸਚਾਈ ਹੈ ਕਿ ਚਮਕੌਰ ਦੀ ਗੜ੍ਹੀ ਨੇ ਸਰਬੰਸਦਾਨੀ ਗੁਰੂ ਸਾਹਿਬ ਨੂੰ ਆਪੇ ਗੁਰ-ਚੇਲਾ ਦੇ ਸਿਧਾਂਤ ਦੀ ਕਰੜੀ ਪਰਖ 'ਚੋਂ ਲੰਘ ਕੇ ਖਾਲਸਾ ਪੰਚਾਇਤ ਦੇ ਗੁਰਮਤੇ ਦੀ ਖ਼ੁਦ ਪਾਲਣਾ ਕਰਦੇ ਵੇਖਿਆ।

ਦਸਮੇਸ਼ ਪਿਤਾ ਨੇ ਕੌਮ ਦੇ ਉਸਰੱਈਏ ਹੋਣ ਸਦਕਾ ਸਿਖਿਆ, ਅਜੋਕੇ ਰੈੱਡ ਕਰਾਸ ਅਤੇ ਖੇਡ ਸੰਸਾਰ ਦੇ ਸ਼੍ਰੋਮਣੀ ਪੱਥ-ਪ੍ਰਦਰਸ਼ਕ ਵਜੋਂ ਸਮਾਜ ਸੇਵਾ ਦੇ ਸਾਰੇ ਆਦਰਸ਼ਕ ਪਹਿਲੂਆਂ ਅਤੇ ਸਿਧਾਂਤਾਂ ਨੂੰ ਅਮਲੀ ਜਾਮਾ ਪਹਿਨਾਉਣ ਲਈ ਜੋ ਬੇਮਿਸਾਲ ਘਾਲਣਾ ਘਾਲੀ; ਲੋਕਾਈ ਨੇ ਉਸ ਅਲੌਕਿਕ ਬਖਸ਼ਿਸ਼ ਦਾ ਨਜ਼ਾਰਾ ਅਨੰਦਪੁਰ ਸਾਹਿਬ ਦੀ ਧਰਤੀ 'ਤੇ ਖ਼ੁਦ ਤੱਕਿਆ।

ਗੁਰੂ ਗੋਬਿੰਦ ਸਿੰਘ ਜੀ ਵਲੋਂ ਕੀਤੀਆਂ ਅਪਾਰ ਇਲਾਹੀ ਬਖਸ਼ਿਸ਼ਾਂ ਇਨਸਾਨੀਅਤ ਲਈ ਸਤਿਅਮ ਸ਼ਿਵਮ ਸੁੰਦਰਮ ਨੂੰ ਪਾ ਲੈਣ ਜਿਹੀ ਨਾਯਾਬ ਪ੍ਰਾਪਤੀ ਦੇ ਤੁੱਲ ਹਨ। ਸਾਹਿਬੇ ਕਮਾਲ ਦਾ ਲਾਸਾਨੀ ਜੀਵਨ ਇਸ ਅਟਲਾਧੇ ਸੱਚ ਦਾ ਮੁਜੱਸਮਾ ਹੈ ਕਿ ਈਸ਼ਵਰ ਸੱਚ ਹੈ; ਸੱਚ ਹੀ ਸ਼ਿਵ ਹੈ ਅਤੇ ਸ਼ਿਵ ਹੀ ਸੁੰਦਰ ਹੈ। ਇਸ ਸਦਕਾ ਹੀ ਮਾਨਵਤਾ ਇਜੇਹੇ ਫ਼ਰਿਸ਼ਤੇ ਮਹਾਂਪੁਰਖਾਂ ਨੂੰ ਨਤ-ਮਸਤਕ ਹੋ ਕੇ ਸਿਜਦਾ ਕਰਦੀ ਹੋਈ ਪ੍ਰਮਾਤਮਾ ਨੂੰ ਧਿਆਉਂਦੀ ਹੈ:
"ਕਹੁ ਨਾਨਕ ਸਭ ਤੇਰੀ ਵਡਿਆਈ ਕੋਈ ਨਾਉ ਨ ਜਾਣੈ ਮੇਰਾ ॥"



# ਡੰਡਉਤਿ ਬੰਦਨ ਅਨਿਕ ਬਾਰ



ਬੱਸ ਏਕ ਹਿੰਦ ਮੇਂ ਤੀਰਥ ਹੈ ਯਾਤਰਾ ਕੇ ਲੀਏ
ਕਟਾਏ ਬਾਪ ਨੇ ਬੱਚੇ ਜਹਾਂ ਖ਼ੁਦਾ ਕੇ ਲੀਏ

